# Samey Da Sach

## Sampadkia, Punjab Mail USA

By

**Gurjatinder Singh Randhawa**

Chief Editor

**PUNJAB MAIL USA**

9883, Novara Way, Elk Grove
California, 95757, USA

Tel - 916-320-9444
Fax- 916-209-8726

Email : punjabmailusa@yahoo.com
Website : www.punjabmailusa.com

2013

Price : Rs 480/- $30

Printed at :
Asia Visions
1-209-589-3367

# ਸਮਰਪਣ

ਮੇਰੇ ਸਤਿਕਾਰਯੋਗ ਪਿਤਾ ਜੀ ਸ. ਬਲਬੀਰ ਸਿੰਘ ਰੰਧਾਵਾ

ਮਾਤਾ ਬੀਬੀ ਸਤਵੰਤ ਕੌਰ ਰੰਧਾਵਾ ਜੀ

ਮੇਰੀ ਹਮਸਫ਼ਰ ਸਰਦਾਰਨੀ ਨਿਰਮਲਜੀਤ ਕੌਰ ਰੰਧਾਵਾ

ਅਤੇ

ਸਮੂਹ ਪਰਿਵਾਰ ਨੂੰ

## ਵਿਸ਼ੇਸ਼ ਧੰਨਵਾਦ

ਸ. ਮੇਜਰ ਸਿੰਘ, ਸੀਨੀਅਰ ਪੱਤਰਕਾਰ

ਅਤੇ

ਪ੍ਰਧਾਨ, ਪੰਜਾਬ ਪ੍ਰੈਸ ਕਲੱਬ, ਜਲੰਧਰ

# ਤਤਕਰਾ

**2010**

## 2011

ਅੱਖਰ : 761771

ਸ਼ਬਦ : 186986

# ਮੁੱਖ ਬੰਦ

ਪੱਤਰਕਾਰੀ ਜੋਖ਼ਮ ਭਰਿਆ ਕਾਰਜ ਹੈ ਅਤੇ ਇਸ ਵਿੱਚ ਸਮਾਂ ਕਾਲ ਦੀਆਂ ਘਟਨਾਵਾਂ ਦੁਰਘਟਨਾਵਾਂ ਦੇ ਹਵਾਲੇ ਨਾਲ ਸਮੇਂ ਦੇ ਸੱਚ ਨੂੰ ਪੇਸ਼ ਕਰਨਾ ਬੜਾ ਪਵਿੱਤਰ ਧਰਮ ਹੈ। ਪੰਜਾਬੀ ਪੱਤਰਕਾਰੀ ਵਿੱਚ ਬਹੁਤ ਥੋੜ੍ਹੇ ਅਜਿਹੇ ਲੋਕ ਹਨ ਜਿਹੜੇ ਹੱਕ, ਸੱਚ ਇਨਸਾਫ ਅਤੇ ਧਰਮ ਧੜੇ ਦਾ ਸੰਤੁਲਨ ਬਣਾ ਕੇ ਰੱਖਦੇ ਹਨ। ਕਦੇ ਇਸ ਗੱਲ ਦਾ ਮਾਣ ਹੁੰਦਾ ਸੀ ਕਿ ਕਿਹੜਾ ਪੱਤਰਕਾਰ ਕਿਹੜੀ ਸੋਚ ਨਾਲ ਪ੍ਰਣਾਇਆ ਹੋਇਆ ਹੈ ਪਰ ਅੱਜ ਗਲੋਬਲ ਤਬਦੀਲੀਆਂ ਨੇ ਸਾਨੂੰ ਇਥੇ ਲਿਆ ਖੜਾ ਕੀਤਾ ਹੈ ਕਿ ਕਿਹੜਾ ਪੱਤਰਕਾਰ ਬਿਲਕੁਲ ਨਿਰਪੱਖ ਹੈ।

ਕਾਰਪੋਰੇਟ ਘਰਾਣਿਆਂ ਦੇ ਅਖ਼ਬਾਰਾਂ ਦੀ ਆਪਣੀ ਨੀਤੀ ਅਤੇ ਨੀਯਤ ਹੁੰਦੀ ਹੈ ਜਿਸ ਮੁਤਾਬਕ ਅਧੀਨ ਸਟਾਫ ਨੂੰ ਕੰਮਕਾਰ ਕਰਨਾ ਪੈਂਦਾ ਹੈ। ਸ਼ੁਕਰ ਹੈ ਕਿ ਬਹੁ-ਗਿਣਤੀ ਪੰਜਾਬੀ ਅਖ਼ਬਾਰਾਂ ਦੇਸ ਪ੍ਰਦੇਸ ਵਿੱਚ ਕਾਰਪੋਰੇਟ ਘਰਾਣਿਆਂ ਦੇ ਕੰਟਰੋਲ ਤੋਂ ਮੁਕਤ ਹਨ।

ਅਮਰੀਕਾ ਵਿੱਚ ਪੰਜਾਬੀ ਪੱਤਰਕਾਰੀ ਦਾ ਇਤਿਹਾਸ ਭਾਵੇਂ **100** ਸਾਲ ਪੁਰਾਣਾ ਹੈ ਪਰ ਆਧੁਨਿਕ ਢੰਗ ਤਰੀਕੇ ਦੀ ਪੱਤਰਕਾਰੀ ਦੀ ਉਮਰ ਬਹੁਤੀ ਲੰਮੀ ਨਹੀਂ। ਲਗਪਗ **20** ਸਾਲਾ ਪਹਿਲਾਂ ਕੈਲੇਫੋਰਨੀਆਂ, ਸ਼ਿਕਾਗੋ ਅਤੇ ਨਿਊਯਾਰਕ ਸ਼ਹਿਰਾਂ ਵਿੱਚ ਪੰਜਾਬੀ ਅਖ਼ਬਾਰਾਂ ਦਾ ਪ੍ਰਕਾਸ਼ਨ ਸ਼ੁਰੂ ਹੋਇਆ। ਇਨ੍ਹਾਂ ਹਫ਼ਤੇਵਾਰੀ ਅਖ਼ਬਾਰਾਂ ਵਿੱਚੋਂ **2008** ਤੋਂ ਪੰਜਾਬ ਮੇਲ ਯੂ ਐੱਸ ਏ, ਕੈਲੇਫੋਰਨੀਆਂ ਤੋਂ ਛਪਦੀ ਹੈ ਜਿਸ ਦਾ ਮੁੱਖ ਸੰਪਾਦਕ ਗੁਰਜਤਿੰਦਰ ਸਿੰਘ ਰੰਧਾਵਾ ਹੈ। ਪੰਜਾਬ ਵਿੱਚ ਵਸਦਿਆਂ ਉਹ ਲੁਧਿਆਣਾ ਵਿਖੇ **1988** ਤੋਂ ਕਈ ਅਖ਼ਬਾਰਾਂ ਦਾ ਪ੍ਰਤੀਨਿਧ ਰਿਹਾ। ਉਸ ਨੇ ਆਪਣਾ ਪਹਿਲੋਂ ਵੀ **1992** ਵਿਚ ਇਕ ਸਪਤਾਹਿਕ ਅਖ਼ਬਾਰ ਪੰਜਾਬ ਮਹਾਨ ਪ੍ਰਕਾਸ਼ਿਤ ਕੀਤਾ ਸੀ।

ਗੁਰਜਤਿੰਦਰ ਰੰਧਾਵਾ ਦੇ ਲਿਖੇ ਸੰਪਾਦਕੀ ਨੋਟ ਮੈਂ ਕਈ ਵਾਰ ਇੰਟਰਨੈੱਟ ਰਾਹੀਂ ਪੜ੍ਹੇ ਹਨ। ਉਸ ਕੋਲ ਗੱਲ ਕਰਨ ਦੀ ਦਲੇਰੀ ਅਤੇ ਸੰਤੁਲਿਤ ਪਹੁੰਚ ਹੈ। ਉਸ ਦੀ ਸ਼ਬਦ ਬੀੜ ਟਕਸਾਲੀ ਢੰਗ ਦੀ ਹੋਣ ਕਰਕੇ ਹਰ ਪਾਠਕ ਨੂੰ ਚੰਗੀ ਲੱਗਦੀ ਹੈ। ਪੰਜਾਬੀ ਸਭਿਆਚਾਰ ਅਤੇ ਪੰਜਾਬੀ ਲੋਕਾਂ ਦੇ ਜੀਵਨ ਵਿਹਾਰ ਨੂੰ ਉਸ ਨੇ ਆਪਣੀ ਸੰਪਾਦਕੀ ਨੋਟਾਂ ਵਿੱਚ ਸ਼ਾਮਿਲ ਕੀਤਾ ਹੈ। ਉਸ ਦੇ ਫਿਕਰ ਮਾਨਵ ਹਿਤੈਸ਼ੀ ਹਨ। ਮੈਨੂੰ ਮਾਣ ਹੈ ਕਿ ਉਹ ਮੇਰੇ ਪਰਿਵਾਰਕ ਸੰਪਰਕ ਵਿੱਚ ਪਿਛਲੇ **25** ਸਾਲ ਤੋਂ ਵਿਚਰ ਰਿਹਾ ਹੈ ।

ਇਹ ਪੁਸਤਕ ਉਸ ਦੇ ਸੰਪਾਦਕੀ ਨੋਟਾਂ ਤੇ ਅਧਾਰਿਤ ਹੋਣ ਕਰਕੇ ਇਸ ਵਿੱਚ ਤੁਸੀਂ ਵਕਤ ਨੂੰ ਆਪਣੇ ਰੂ-ਬਰੂ ਖੜਾ ਜ਼ਰੂਰ ਮਹਿਸੂਸ ਕਰੋਗੇ। ਮੇਰੀ ਅਰਦਾਸ ਹੈ ਕਿ ਉਸ ਦੀ ਅਖ਼ਬਾਰ ਅਤੇ ਕਲਮ ਇਵੇਂ ਹੀ ਚੱਲਦੀ ਰਹੇ।

ਇਸੇ ਆਸ ਨਾਲ

**ਡਾ: ਸ. ਸ. ਜੌਹਲ**

ਚਾਂਸਲਰ

ਸੈਂਟਰਲ ਯੂਨੀਵਰਸਿਟੀ ਆਫ ਪੰਜਾਬ, ਬਠਿੰਡਾ।

# ਜੀ ਆਇਆਂ ਨੂੰ

ਪੱਤਰਕਾਰੀ ਕਿਤੇ ਵੀ ਆਸਾਨ ਕਾਰਜ ਨਹੀਂ। ਖਾਸ ਕਰਕੇ ਉਨ੍ਹਾਂ ਹਾਲਤਾਂ ਵਿੱਚ ਜਦੋਂ ਆਪ ਹੀ ਆਟਾ ਇਕੱਠਾ ਕਰਨਾ ਹੋਵੇ, ਆਪ ਹੀ ਗੁੰਨਣਾ ਪਕਾਉਣਾ ਤੇ ਵਰਤਾਉਣਾ ਹੋਵੇ। ਆਪਣੇ ਦਫ਼ਤਰ ਦੇ ਸੇਵਾਦਾਰ ਤੋਂ ਲੈ ਕੇ ਮੁੱਖ ਸੰਪਾਦਕ ਤੀਕ ਦੀਆਂ ਜ਼ਿੰਮੇਵਾਰੀਆਂ ਨਿਭਾਉਣੀਆਂ ਪੈਂਦੀਆਂ ਹਨ, ਖੁਦ ਅਖ਼ਬਾਰ ਕੱਢ ਕੇ। ਇਸ ਕੰਮ ਵਿੱਚ ਕੁਝ ਲੋਕ ਜਲਦੀ ਥੱਕ ਜਾਂਦੇ ਹਨ ਪਰ ਕੁਝ ਲੋਕ ਸਿਦਕਦਿਲੀ ਨਾਲ ਲਗਾਤਾਰ ਤੁਰੇ ਰਹਿੰਦੇ ਹਨ। ਫਲੀਆਂ ਤਾਂ ਪਤਾ ਨਹੀਂ ਨਸੀਬ ਹੁੰਦੀਆਂ ਹਨ ਜਾਂ ਨਹੀਂ ਪਰ ਪੁੰਨ ਵਾਲਾ ਕੰਮ ਜ਼ਰੂਰ ਹੈ। ਵਿਦੇਸ਼ੀ ਧਰਤੀ ਤੇ ਲਗਪਗ **50** ਫੀ ਸਦੀ ਬਜ਼ੁਰਗ ਸਿਰਫ ਇਨ੍ਹਾਂ ਪੰਜਾਬੀ ਅਖ਼ਬਾਰਾਂ ਦੇ ਸਿਰ ਤੇ ਦਿਨ ਕਟੀ ਕਰਦੇ ਹਨ। ਕੈਲੇਫੋਰਨੀਆ ਵਸਦਾ ਗੁਰਜਤਿੰਦਰ ਸਿੰਘ ਰੰਧਾਵਾ ਵੀ ਪੰਜਾਬ ਮੇਲ ਅਖ਼ਬਾਰ ਰਾਹੀਂ ਇਹ ਧਰਮ ਨਿਭਾ ਰਿਹਾ ਹੈ। ਅਮਰੀਕਾ ਇਕ ਵੱਡਾ ਦੇਸ਼ ਹੈ ਅਤੇ ਹਰ ਸ਼ਹਿਰ ਵਿੱਚ ਅਖ਼ਬਾਰ ਪਹੁੰਚਾਉਣਾ ਅਤੇ ਲੋਕਾਂ ਨੂੰ ਪੜ੍ਹਨ ਲਈ ਲਗਾਤਾਰ ਪ੍ਰੇਰਿਤ ਕਰੀ ਰੱਖਣਾ ਸੌਖਾ ਕਾਰਜ ਨਹੀਂ ਹੈ। ਮੈਨੂੰ ਖੁਸ਼ੀ ਹੈ ਕਿ ਲੁਧਿਆਣਾ ਤੋਂ ਤੁਰੀ ਉਸ ਦੀ ਸ਼ੌਂਕ ਦੀ ਲੜੀ ਅੱਜ ਵੀ ਕਾਇਮ ਹੈ।

ਪਿਛਲੀ ਅਮਰੀਕਾ ਫੇਰੀ ਦੌਰਾਨ ਉਸ ਨੇ ਮੈਨੂੰ ਆਪਣੇ ਸੰਪਾਦਕੀ ਲੇਖਾਂ ਦੀ ਪੁਸਤਕ ਪ੍ਰਕਾਸ਼ਤ ਕਰਨ ਦੀ ਗੱਲ ਦੱਸੀ ਤਾਂ ਮੈਨੂੰ ਇਸ ਗੱਲ ਦੀ ਖੁਸ਼ੀ ਹੋਈ ਕਿ ਉਹ ਪੁਸਤਕ ਰੂਪ ਵਿੱਚ ਆਪਣੇ ਲੇਖਾਂ ਨੂੰ ਸੰਭਾਲ ਕੇ ਹੋਰ ਜ਼ਿੰਮੇਵਾਰ ਸੰਪਾਦਕ ਵਾਂਗ ਅੱਗੇ ਵਧੇਗਾ। ਸੰਪਾਦਕੀ ਨੋਟ ਲੇਖਕ ਦਾ ਅੰਦਰਸ ਹੁੰਦਾ ਹੈ ਅਤੇ ਇਸ ਵਿਚੋਂ ਉਸ ਦੀ ਭਾਵਨਾ ਦੇ ਦਰਸ਼ਨ ਹੋ ਜਾਂਦੇ ਹਨ। ਗੁਰਜਤਿੰਦਰ ਨੇ ਅਮਰੀਕਾ ਦੀਆਂ ਪੰਜਾਬੀ ਭਾਈਚਾਰਕ ਘਟਨਾਵਾਂ, ਸਮਾਜਿਕ ਸਰਗਰਮੀਆਂ, ਪੰਜਾਬ ਦੀਆਂ ਵੱਖ ਵੱਖ ਘਟਨਾਵਾਂ, ਦੁਰਘਟਨਾਵਾਂ ਅਤੇ ਸਮੇਂ ਸਮੇਂ ਵਾਪਰਦੀਆਂ ਤਬਦੀਲੀਆਂ ਬਾਰੇ ਕਈ ਥਾਈਂ ਬੜੀਆਂ ਤਿੱਖੀਆਂ ਟਿੱਪਣੀਆਂ ਕੀਤੀਆਂ ਹਨ। ਇਹ ਪ੍ਰਦੇਸੀ ਧਰਤੀ ਤੇ ਵੱਸਣ ਕਾਰਨ ਹੀ ਸੰਭਵ ਹੋ ਸਕਿਆ ਹੈ ਕਿਉਂਕਿ ਜਿੰਨਾਂ ਚਿਰ ਤੁਸੀਂ ਆਪਣੀ ਮੂਲ ਭੂਮੀ ਤੋਂ ਫਾਸਲਾ ਨਹੀਂ ਸਿਰਜਦੇ ਉਨਾ ਚਿਰ ਅੰਤਰ ਵੀ ਨਹੀਂ ਛਣ ਸਕਦਾ।

ਉਸ ਦਾ ਸਿਦਕ, ਸਿਰੜ, ਸਮਰਪਿਤ ਭਾਵਨਾ ਅਤੇ ਉਸ ਦੇ ਅੰਦਰ ਬੈਠਾ ਬਾਲ ਮਨ ਹਮੇਸ਼ਾ ਹੀ ਸਿੱਖਣ ਦੇ ਰੌਂ ਵਿੱਚ ਰਹਿੰਦਾ ਹੈ। ਲਗਾਤਾਰ ਸਿੱਖਣ ਦੀ ਪ੍ਰਕਿਰਿਆ ਕਾਰਨ ਹੀ ਅੱਜ ਉਹ ਸਾਡੇ ਪਿਆਰ ਦਾ ਪਾਤਰ ਹੈ। ਉਸ ਦਾ ਅੰਬਰ ਉਸ ਦੇ ਸੁਪਨਿਆਂ ਨਾਲੋਂ ਕਿਤੇ ਨਿੱਕਾ ਹੈ, ਪਰ ਆਪਣੀ ਧੁਨ ਦਾ ਪੱਕਾ ਹੋਣ ਕਾਰਨ ਨਿਸ਼ਚੇ ਤੋਂ ਨਹੀਂ ਡੋਲਦਾ। ਇਹੀ ਉਸ ਦੀ ਪ੍ਰਾਪਤੀ ਹੈ। ਇਸ ਪੁਸਤਕ ਰਾਹੀਂ ਉਸ ਨੇ ਸਾਡੇ ਨਾਲ ਇਕਰਾਰਨਾਮਾ ਕੀਤਾ ਹੈ ਕਿ ਭਵਿੱਖ ਵਿੱਚ ਉਹ ਹੋਰ ਅੱਗੇ ਵਧੇਗਾ। ਇਸ ਆਸ ਨਾਲ ਮੈਂ ਉਸ ਨੂੰ ਸੰਪਾਦਕੀ ਲੇਖਾਂ ਦੀ ਪੁਸਤਕ ਪ੍ਰਕਾਸ਼ਤ ਕਰਨ ਤੇ ਮੁਬਾਰਕਵਾਦ ਦਿੰਦਾ ਹਾਂ।

**ਗੁਰਭਜਨ ਸਿੰਘ ਗਿੱਲ**

ਪ੍ਰਧਾਨ,

ਪੰਜਾਬੀ ਸਾਹਿਤ ਅਕੈਡਮੀ, ਲੁਧਿਆਣਾ

# ਨਵੇਂ ਵਿਸ਼ਵਾਸ ਤੇ ਆਸ ਦੀ ਦਸਤਕ

## ਅੰਕ-1, ਜਨਵਰੀ 1 ਤੋਂ 7, 2009

ਆਪਣੀ ਸਭਿਅਤਾ ਅਤੇ ਸਮਾਜ ਨਾਲੋਂ ਟੁੱਟੇ ਵਿਅਕਤੀ ਦਾ ਕੋਈ ਆਧਾਰ ਨਹੀਂ ਹੁੰਦਾ। ਕੋਈ ਪਿੱਠ-ਭੂਮੀ ਨਹੀਂ ਹੁੰਦੀ। ਵਿਦੇਸ਼ਾਂ ਵਿਚ ਰਹਿੰਦੇ ਹੋਏ ਵੀ ਸਾਡਾ ਮਨ, ਸਾਡਾ ਧਿਆਨ ਆਪਣੀ ਮਾਤ ਭੂਮੀ ਵੱਲ ਹੀ ਰਹਿੰਦਾ ਹੈ। ਅਸੀਂ ਹਰ ਪਲ, ਹਰ ਸਮਾਂ ਆਪਣੀ ਮਾਤ-ਭੂਮੀ ਦੀਆਂ ਯਾਦਾਂ ਨੂੰ ਆਪਣੇ ਦਿਲ ਵਿਚ ਸਮਾ ਕੇ ਰੱਖਦੇ ਹਾਂ। ਵਿਦੇਸ਼ਾਂ ਵਿਚ ਰਹਿ ਕੇ ਹਮੇਸ਼ਾਂ ਆਪਣੇ ਵਤਨ ਬਾਰੇ ਜਾਣਨ ਲਈ ਉਤਸੁਕ ਰਹਿੰਦੇ ਹਾਂ। ਚਾਹੇ ਅੱਜ ਕੰਪਿਊਟਰ ਦਾ ਯੁੱਗ ਹੈ। ਅੱਜ ਦਾ ਮੀਡੀਆ ਬਹੁਤ ਐਡਵਾਂਸ ਹੋ ਚੁੱਕਾ ਹੈ ਪਰ ਅਖਬਾਰ ਪੜ੍ਹਨ ਦਾ ਆਪਣਾ ਵੱਖਰਾ ਹੀ ਲੁਤਫ ਹੁੰਦਾ ਹੈ। ਪੰਜਾਬ ਵਿਚ ਅੱਜ ਬਹੁਤ ਸਾਰੀਆਂ ਅਖ਼ਬਾਰਾਂ ਨਿਕਲ ਰਹੀਆਂ ਹਨ। ਉਨ੍ਹਾਂ ਵਿੱਚੋਂ ਕੁਝ ਇੱਕ ਕਾਫੀ ਪ੍ਰਸਿੱਧੀ ਪ੍ਰਾਪਤ ਕਰ ਚੁੱਕੀਆਂ ਹਨ। ਉਥੇ ਅੱਜ ਵੀ ਮੀਡੀਏ ਨੂੰ ਲੋਕਤੰਤਰ ਦਾ ਚੌਥਾ ਪਾਵਾ ਕਿਹਾ ਜਾਂਦਾ ਹੈ। ਇਹ ਮੀਡੀਆ ਹੀ ਹੈ ਜੋ ਜਦੋਂ ਚਾਹੇ ਜਿਹੜੀ ਮਰਜੀ ਸਰਕਾਰ ਬਣਾ ਦੇਵੇ, ਜਿਹੜੀ ਮਰਜੀ ਲੈ ਆਵੇ। ਇਸ ਦੇ ਨਾਲ-ਨਾਲ ਅਮਰੀਕਾ ਦੀ ਗੱਲ ਕਰੀਏ ਤਾਂ ਇੱਥੇ ਪੰਜਾਬੀ ਅਖਬਾਰ ਦਾ ਸਫਰ ਬਹੁਤ ਲੰਮਾ ਨਹੀਂ ਹੈ। ਪਹਿਲਾਂ ਤਾਂ ਇੱਥੇ ਰਹਿੰਦੇ ਪੰਜਾਬੀ ਕੈਨੇਡਾ ਤੋਂ ਆਈਆਂ ਅਖਬਾਰਾਂ ਪੜ੍ਹ ਕੇ ਗੁਜਾਰਾ ਕਰਦੇ ਸਨ, ਪਰ ਪਿਛਲੇ ਕੁਝ ਸਮੇਂ ਤੋਂ ਕੁਝ ਸਥਾਨਕ ਅਖਬਾਰਾਂ ਵੀ ਛਪਣੀਆਂ ਸ਼ੁਰੂ ਹੋਈਆਂ ਹਨ, ਜਿਸ ਨਾਲ ਇੱਥੇ ਰਹਿੰਦੇ ਪੰਜਾਬੀਆਂ ਨੂੰ ਆਪਣੀ ਗੱਲ ਕਹਿਣ ਦਾ ਮੌਕਾ ਮਿਲਿਆ। ਇਸ ਦੇ ਨਾਲ ਸਥਾਨਕ ਰਾਜਨੀਤੀ ਵੀ ਪਹਿਲਾਂ ਨਾਲੋਂ ਭੱਖਣੀ ਸ਼ੁਰੂ ਹੋ ਗਈ ਹੈ। ਲੋਕ ਇੱਕ ਦੂਜੇ ਦੇ ਨਜ਼ਦੀਕ ਵੀ ਹੋਏ ਤੇ ਦੂਰ ਵੀ। ਪਰ ਚੰਗਾ ਇਹੀ ਹੈ ਜੇ ਅਸੀਂ ਇਕਮੁੱਠ ਰਹੀਏ। ਵਿਦੇਸ਼ੀਂ ਵਸੇ ਪੰਜਾਬੀਆਂ ਨੂੰ ਅੱਜ ਮੀਡੀਏ ਦੀ ਜ਼ਰੂਰਤ ਹੈ। ਇਹ ਜਿੱਥੇ ਉਨ੍ਹਾਂ ਲਈ ਆਪਣੀਆਂ ਜੜ੍ਹਾਂ ਨਾਲ ਜੁੜੇ ਰਹਿਣ ਦਾ ਯਤਨ ਕਰਨਾ ਹੈ, ਆਪਣੇ ਸੱਭਿਆਚਾਰ ਤੇ ਵਿਰਾਸਤ ਨੂੰ ਅਪਣਾਈ ਰੱਖਣ ਲਈ ਮੀਡੀਏ ਦਾ ਸਹਾਰਾ ਲੈਣਾ ਹੈ, ਉੱਥੇ ਪ੍ਰਵਾਸੀ ਕੱਟਦਿਆਂ ਇੱਥੇ ਆਉਣ ਵਾਲੀਆਂ ਸਮੱਸਿਆਵਾਂ, ਉਨ੍ਹਾਂ ਦੇ ਹੱਲ ਤੇ ਪ੍ਰਵਾਸ (ਇਮੀਗ੍ਰੇਸ਼ਨ) ਬਾਰੇ ਬਣਦੇ/ਬਦਲਦੇ ਕਾਨੂੰਨਾਂ/ਨਿਯਮਾਂ ਬਾਰੇ ਉਚਿਤ ਤੇ ਸਹੀ ਜਾਣਕਾਰੀ ਹਾਸਲ ਕਰਨੀ ਵੀ ਓਨੀ ਹੀ ਜ਼ਰੂਰੀ ਹੈ। ਅਸੀਂ 'ਪੰਜਾਬ ਮੇਲ' ਦੇ ਕਾਲਮਾਂ ਰਾਹੀਂ ਜਿੱਥੇ ਪੰਜਾਬ 'ਚ ਵਾਪਰਦੀਆਂ ਘਟਨਾਵਾਂ ਤੇ ਬਦਲਦੇ ਤੇਵਰਾਂ ਦੀ ਪਲ-ਪਲ ਦੀ ਜਾਣਕਾਰੀ ਦੇਵਾਂਗੇ, ਉਥੇ ਪੰਜਾਬੀ ਸੱਭਿਆਚਾਰ ਤੇ ਵਿਰਾਸਤ ਨੂੰ ਉਜਾਗਰ ਕਰਨ ਤੇ ਇਨ੍ਹਾਂ ਦੇਸ਼ਾਂ ਵਿਚ ਵਸਦੀ ਸਾਡੀ ਨਵੀਂ ਪੀੜ੍ਹੀ ਤੱਕ ਪਹੁੰਚਾਉਣ ਦਾ ਜ਼ਰੀਆ ਵੀ ਬਣਾਂਗੇ। ਇਸ ਦੇ ਨਾਲ ਹੀ 'ਪੰਜਾਬ ਮੇਲ' ਅਮਰੀਕਾ 'ਚ ਪ੍ਰਵਾਸ (ਇੰਮੀਗ੍ਰੇਸ਼ਨ) ਦੀਆਂ ਸਮੱਸਿਆਵਾਂ ਵੱਲ ਵਿਸ਼ੇਸ਼ ਤਵੱਜੋਂ ਦੇਵੇਗਾ ਤੇ ਇਸ ਸਬੰਧੀ ਪੁਰਾਣੇ ਤੇ ਨਵੇਂ ਕਾਨੂੰਨਾਂ ਬਾਰੇ ਹਰ ਹਫਤੇ ਭਰਪੂਰ ਜਾਣਕਾਰੀ ਮੁਹੱਈਆ ਕਰਵਾਏਗਾ। ਅਸੀਂ ਕਿਸੇ ਵੀ ਤਰ੍ਹਾਂ ਦੀ ਧੜੇਬੰਦੀ ਜਾਂ ਸਿਆਸਤ ਦਾ ਪੱਖ ਨਹੀਂ ਪੂਰਾਂਗੇ, ਸਗੋਂ ਸਭਨਾਂ ਵਰਗਾਂ, ਧਰਮਾਂ, ਸਿਆਸਤ ਦੇ ਵੱਖ ਵੱਖ ਰੰਗਾਂ ਅਤੇ ਧੜਿਆਂ ਲਈ ਸਾਡੇ ਦਰਵਾਜ਼ੇ ਖੁੱਲ੍ਹੇ ਹੋਣਗੇ। ਅਸੀਂ ਹਰ ਇਕ ਦੀ ਗੱਲ ਛਾਪਾਂਗੇ। ਫੈਸਲਾ ਲੋਕਾਂ ਨੇ ਕਰਨਾ ਹੈ ਕਿ ਕਿਸ ਗੱਲ ਵਿਚ ਕਿੰਨਾ ਕੁ ਵਜ਼ਨ ਹੈ। ਏਨਾ ਹੀ ਨਹੀਂ 'ਪੰਜਾਬ ਮੇਲ' ਤੁਹਾਨੂੰ ਆਪਣੀ ਜ਼ੁਬਾਨ ਵਿਚ ਹੀ ਹਰ ਖੇਤਰ ਵਿਚ ਹੋ ਰਹੀਆਂ

ਨਵੀਆਂ ਖੋਜਾਂ ਤੇ ਉਭਰਦੀਆਂ ਚੁਣੌਤੀਆਂ ਬਾਰੇ ਵੀ ਜਾਣਕਾਰੀ ਮੁਹੱਈਆ ਕਰਵਾਏਗਾ। ਅਸੀਂ ਮਹਿਜ਼ ਪੰਜਾਬ ਦੇ ਆਗੂਆਂ ਦੀ ਲੜਾਈ ਦੀਆਂ ਖ਼ਬਰਾਂ ਨਹੀਂ ਛਾਪਾਂਗੇ, ਸਗੋਂ ਅਜਿਹੀਆਂ ਖ਼ਬਰਾਂ ਵੱਲ ਬਹੁਤੀ ਤਵੱਜੋ ਦੇਣ ਦੀ ਥਾਂ ਪੰਜਾਬੀਆਂ ਨੂੰ ਪੰਜਾਬ ਸਮੇਤ ਦੁਨੀਆਂ ਦੇ ਹੋਰ ਖਿੱਤਿਆਂ ਵਿਚ ਆ ਰਹੀਆਂ ਸਮੱਸਿਆਵਾਂ ਬਾਰੇ ਜਾਣਕਾਰੀ ਤੇ ਵਿਚਾਰ ਚਰਚਾ ਦਾ ਪਲੇਟਫਾਰਮ ਵੀ ਮੁਹੱਈਆ ਕਰਾਂਗੇ।

'ਪੰਜਾਬ ਮੇਲ' ਹਫਤਾਵਾਰੀ ਚਾਲੂ ਕਰਨ ਦੇ ਉਦਮ ਨੂੰ ਪੰਜਾਬੀ ਭਾਈਚਾਰੇ ਦੇ ਹਰ ਵਰਗ ਨੇ ਸਲਾਹਿਆ ਤੇ ਮੈਨੂੰ ਉਤਸ਼ਾਹਿਤ ਕੀਤਾ ਹੈ। ਸਾਨੂੰ ਪੂਰਨ ਆਸ ਤੇ ਵਿਸ਼ਵਾਸ਼ ਹੈ ਕਿ ਪੰਜਾਬੀ ਭਾਈਚਾਰਾ 'ਪੰਜਾਬ ਮੇਲ' ਦੀ ਚੜ੍ਹਦੀ ਕਲਾ ਲਈ ਹਰ ਤਰ੍ਹਾਂ ਦਾ ਸਹਿਯੋਗ ਦੇਵੇਗਾ। ਤੁਹਾਡਾ ਸਹਿਯੋਗ ਹੀ ਸਾਡੀ ਸਫਲਤਾ ਦੀ ਕੁੰਜੀ ਬਣੇਗਾ। ਸਾਡਾ ਵੀ ਵਾਅਦਾ ਹੈ ਕਿ ਤੁਹਾਡੇ ਵਿਸ਼ਵਾਸ਼ ਉਪਰ ਖਰੇ ਉਤਰਨ ਦਾ ਪੂਰਾ ਯਤਨ ਕਰਾਂਗੇ ਤੇ ਬੇਲਾਗ ਅਤੇ ਨਿਰਪੱਖ ਪੱਤਰਕਾਰੀ ਦੇ ਸਿਧਾਂਤ ਉਪਰ ਪਹਿਰਾ ਦਿੰਦਿਆਂ ਜਾਣਕਾਰੀ ਹਾਸਲ ਕਰਨ ਦੇ ਤੁਹਾਡੇ ਹੱਕ ਨੂੰ ਕਦੇ ਵੀ ਨਹੀਂ ਵਿਸਾਰਾਂਗੇ। ਪੂਰੀ ਇਮਾਨਦਾਰੀ ਤੇ ਮਿਹਨਤ ਨਾਲ ਹਰ ਹਫਤੇ 'ਪੰਜਾਬ ਮੇਲ' ਤੁਹਾਡੇ ਬੂਹੇ ਉਪਰ ਦਸਤਕ ਦੇਵੇਗਾ। ਭਰਪੂਰ ਹੁੰਗਾਰੇ ਦੀ ਆਸ ਨਾਲ ਤੁਹਾਡਾ ਆਪਣਾ।

**00**

# ਆਪਣੇ ਰੋਲ ਤੋਂ ਖੁੰਝੀ ਐਨ.ਆਰ.ਆਈ.ਸਭਾ ਪੰਜਾਬ

## ਅੰਕ 2 - 8-14 ਜਨਵਰੀ 2009

ਪੰਜਾਬ 'ਚ ਖਾੜਕੂ ਲਹਿਰ ਦੇ ਲਹਾਅ ਤੋਂ ਬਾਦਲ ਬਾਹਰਲੇ ਮੁਲਕਾਂ 'ਚ ਵਸੇ ਪੰਜਾਬੀਆਂ ਨੇ ਜਦ ਵੱਡੀ ਗਿਣਤੀ ਵਿਚ ਮੁੜ ਆਪਣੇ ਵਤਨ ਆਉਣ ਜਾਣਾ ਆਰੰਭ ਕੀਤਾ ਤਾਂ ਆਪਣੀ ਮਿੱਟੀ ਦੇ ਮੋਹ ਕਾਰਨ ਉੱਥੇ ਨਾ ਜੁੜਨ ਲਈ ਆਪਣੀਆਂ ਜਾਇਦਾਦਾਂ ਨੂੰ ਸੰਭਾਲਣ, ਨਵੇਂ ਘਰ ਬਣਾਉਣ ਤੇ ਕਈਆਂ ਵੱਲੋਂ ਵੱਖ-ਵੱਖ ਪ੍ਰਾਜੈਕਟਾਂ ਵਿਚ ਪੂੰਜੀ ਨਿਵੇਸ਼ ਕਰਨ ਦੇ ਨਾਲ ਨਾਲ ਆਪੋ ਆਪਣੇ ਪਿੰਡਾਂ ਦੇ ਵਿਕਾਸ ਅਤੇ ਖੇਡਾ ਨੂੰ ਉਤਸ਼ਾਹਤ ਕਰਨ ਲਈ ਭਾਰੀ ਰੁਚੀ ਦਿਖਾਉਣੀ ਆਰੰਭ ਕੀਤੀ ਤਾਂ ਉਨ੍ਹਾਂ ਨੂੰ ਭਾਰੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਕਈਆਂ ਦੀਆਂ ਜ਼ਮੀਨਾ ਦਾਇਦਾਦਾਂ ਉਪਰ ਕਬਜ਼ੇ ਕਰ ਲਏ ਗਏ ਸਨ। ਕਈਆਂ ਨੂੰ ਆਨੇ ਬਹਾਨੇ ਪੁਲਿਸ ਦੀ ਮਾਰ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਹਵਾਈ ਅੱਡਿਆ ਉਪਰ ਭ੍ਰਿਸ਼ਟਾਚਾਰ ਤੇ ਖੱਜਲ ਖੁਆਰੀ ਤੋਂ ਉਹ ਪ੍ਰੇਸ਼ਾਨ ਸਨ। ਨਵੇਂ ਪ੍ਰਾਜੈਕਟਾਂ ਲਈ ਪੂੰਜੀ ਨਿਵੇਸ਼ ਵਿਚ ਕਾਨੂੰਨੀ ਅੜਚਣਾਂ ਆ ਰਹੀਆਂ ਸਨ ਤੇ ਹਰ ਥਾਂ ਉਨ੍ਹਾਂ ਨੂੰ ਲਲਚਾਈਆਂ ਨਜ਼ਰਾਂ ਦਿਖਾਈ ਦਿੰਦੀਆਂ ਸਨ। ਗੱਲ ਕੀ ਬਹਾਰਲੇ ਮੁਲਕਾਂ ਨੂੰ ਗਏ ਪੰਜਾਬੀਆਂ ਨੂੰ ਇਹ ਸੂਬਾ ਆਪਣਾ ਹੁੰਦਿਆਂ ਵੀ ਬਿਗਾਨਾਂ ਜਿਹਾ ਲੱਗਣ ਲੱਗਾ ਸੀ ਤੇ ਉਹ ਉੱਥੇ ਰਹਿੰਦੀਆਂ ਅਸੁਰੱਖਿਅਤ ਮਹਿਸੂਸ ਕਰਦੇ ਸਨ। ਅਜਿਹੇ ਹਾਲਾਤ ਵਿਚ ਬਾਹਰਲੇ ਮੁਲਕਾਂ ਵਿਚ ਵਸਦੇ ਕੁਝ ਲੋਕਾਂ , ਪੰਜਾਬ ਕੇ ਕੁਝ ਅਧਿਕਾਰੀਆਂ ਅਤੇ ਚੰਗੀ ਸੋਚ ਵਾਲੇ ਸਿਆਸੀ ਆਗੂਆਂ ਨੇ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆ ਦੀਆਂ ਮੁਸਕਲਾਂ ਦੂਰ ਕਰਨ ਲਈ ਕੁਝ ਕਰਨ ਦਾ ਬੀੜਾ ਚੁੱਕਿਆ । ਇਨ੍ਹਾਂ ਯਤਨਾ ਸਦਕਾ ਆਖਰ ਕਰੀਬ **15** ਸਾਲ ਪਹਲਿਾਂ ਪ੍ਰਵਾਸੀ ਭਾਰਤੀ ਸਭਾ ਪੰਜਾਬ ਦਾ ਗਠਨ ਹੋਇਆ। ਬਾਹਰਲੇ ਮੁਲਕਾਂ 'ਚ ਵਸੇ ਪੰਜਾਬੀਆਂ ਨੇ ਨਵੀਂ ਆਸ ਤੇ ਉਮੀਂਦ ਨਾਲ ਇਸ ਸਭਾ ਦੇ ਗਠਨ ਦਾ ਭਰਵਾਂ ਸਆਗਤ ਕੀਤਾ ਅਤੇ ਸਹਿਯੋਗ ਦਿੱਤਾ। ਇਸ ਸਮੇਂ ਕਰੀਬ **12000** ਪ੍ਰਵਾਸੀ ਭਾਰਤੀ ਸਭਾ ਦੇ ਮੈਬਰ ਹਨ ਤੇ ਉਨ੍ਹਾਂ ਦੇ ਸਹਿਯੋਗ ਦਾ ਹੀ ਨਤੀਜਾ ਹੈ ਕਿ ਸਭਾ ਦੇ ਬੈਂਕ ਖਾਤੇ ਵਿਚ **4** ਕਰੋੜ ਤੋਂ ਵੱਧ ਸਰਮਾਇਆ ਹੈ। ਸ਼ੁਰੂ ਵਿਚ ਸਭਾ ਦੇ ਯਤਨਾਂ ਦਾ ਪ੍ਰਵਾਸੀ ਪੰਜਾਬੀਆਂ ਨੂੰ ਕਾਫ਼ੀ ਲਾਭ ਵੀ ਹੋਇਆ। ਹਵਾਈ ਅੱਡਿਆ 'ਤੇ ਪ੍ਰੇਸ਼ਾਨੀ ਘਟੀ, ਮਾਲ ਵਿਭਾਗ 'ਚ ਖੱਜਲ ਖੁਆਰੀ ਨੂੰ ਕੁਝ ਠੱਲ੍ਹ ਪਈ, ਝੂਠੇ ਪੁਲਿਸ ਕੇਸਾਂ 'ਚ ਫਸਾਏ ਜਾਣਾ ਵੀ ਕੁਝ ਘੱਟ ਹੋਇਆ। ਪਰ ਉਹ ਕੁਝ ਨਹੀਂ ਕੇਸਾਂ ਕਾਰਨ ਭਗੜੇ ਕਰਾਰ ਦਿੱਤੇ ਹੋਏ ਹਨ। ਅਤੇ ਉਹ ਭਾਰਤ ਨਹੀਂ ਜਾ ਸਕਦੇ। ਪਿਛਲੇ ਸਾਲ ਹੋਏ ਪ੍ਰਵਾਸੀ ਸੰਮੇਲਨ ਵਿਚ ਪੰਜਾਬ ਦੇ ਮੁੱਖ ਮੰਤਰੀ ਨੇ ਹਰ ਜ਼ਿਲ੍ਹੇ ਵਿਚ ਇਕ ਐਨ.ਆਰ.ਆਈ ਥਾਣਾ ਖੋਲ੍ਹਣ ਦਾ ਐਲਾਨ ਕੀਤਾ ਸੀ ਜਿਸ ਵਿਚ ਪੂਰੀ ਪੜਤਾਲ ਕਰਕੇ ਪ੍ਰਵਾਸੀ ਪੰਜਾਬੀਆਂ ਨੂੰ ਇਨਸਾਫ ਦਿਵਾਉਣ ਦੀ ਗੱਲ ਕਹੀ ਗਈ ਸੀ । ਇਸੇ ਤਰ੍ਹਾ ਜ਼ਮੀਨਾਂ ਝਗੜਿਆਂ ਨੂੰ ਨਿਪਟਾਉਣ ਲਈ ਫਾਸਟ ਟਰੈਕ ਮਾਲੀ ਅਦਾਲਤਾਂ ਕਾਇਮ ਕਰਨ ਅਤੇ ਭਗੌੜੇ ਕਰਾਰ ਦਿੱਤੇ ਪ੍ਰਵਾਸੀ ਪੰਜਾਬੀਆਂ ਦੇ ਕੇਸ਼ਾਂ ਦਾ ਰਿਵੀਊ ਕਰਕੇ ਖ਼ਤਮ ਕਰਨ ਲਈ ਕਮੇਟੀ ਦਾ ਗਠਨ ਕੀਤਾ ਗਿਆ ਸੀ। ਇਕ ਸਾਲ ਬੀਤ ਗਿਆ ਹੈ ਪਰ ਸਿਵਾਏ ਐਨ. ਆਰ. ਆਈ ਥਾਣੇ ਕਾਇਮ ਹੋਣ ਤੋਂ ਹੋਰ ਕੁਝ ਵੀ ਨਹੀ ਹੋਇਆ। ਕਿਸੇ ਵੀ ਭਗੌੜਾ ਕਰਾਰ ਦਿੱਤੇ ਐਨ.ਆਰ.ਆਈ ਦੇ ਕੇਸ ਦਾ ਨਾ

ਰਿਵੀਊ ਹੋਇਆ ਹੈ ਤੇ ਨਾ ਹੀ ਕੋਈ ਫੈਸਲਾ। ਫਾਸਟ ਟਰੇਕ ਮਾਲੀ ਅਦਾਲਤਾਂ ਦਾ ਅਲਮ ਜੂੰ ਦੀ ਤੋਰੇ ਤੁਰ ਰਿਹਾ ਹੈ। ਪ੍ਰਵਾਸੀ ਪੰਜਾਬੀ ਅੱਕ ਦੇ ਵਾਪਸ ਆਪਣੇ ਘਰਾਂ ਨੂੰ ਪਰਤ ਆਉਂਦੇ ਹਨ। ਸੰਮੇਲਨ ਵਿਚ ਕਿਹਾ ਗਿਆ ਸੀ ਕਿ ਕਿਸੇ ਵੀ ਪ੍ਰਵਾਸੀ ਪੰਜਾਬੀ ਖ਼ਿਲਾਫ ਗਜ਼ਟਿਡ ਅਫ਼ਸਰ ਦੀ ਜਾਂਚ ਬਾਅਦ ਹੀ ਸਿਰਫ ਐਨ.ਆਰ.ਆਈ ਥਾਣੇ ਵਿਚ ਹੀ ਕੇਸ ਦਰਜ਼ ਹੋ ਸਕੇਗਾ। ਪਰ ਅਜੇ ਵੀ ਆਮ ਥਾਣਿਆਂ ਵਿਚ ਬਿਨਾਂ ਕਿਸੇ ਜਾਂਚ ਤੋਂ ਕੇਸ ਦਰਜ਼ ਹੋ ਰਹੇ ਹਨ। ਪੂੰਜੀ ਨਿਵੇਸ਼ ਲਈ ਵੀ ਹਾਲਾਤ 'ਚ ਕੋਈ ਬਹੁਤਾ ਫਰਕ ਨਹੀਂ ਪਿਆ। ਹੁਣ ਤੱਕ ਜਿੰਨੇ ਵੀ ਪ੍ਰਵਾਸੀ ਪੰਜਾਬੀਆਂ ਨੇ ਪੰਜਾਬ ਵਿਚ ਕੋਈ ਪ੍ਰਾਜੈਕਟ ਲਗਾਉਣ ਦਾ ਯਤਨ ਕੀਤਾ ਹੈ ਉਨ੍ਹਾ 'ਚੋਂ ਟਾਵਾਂ-ਬਿਰਲਾ ਹੀ ਕਾਮਯਾਬ ਹੋਇਆ । ਬਾਕੀ ਸਭ ਦੇ ਨਿਰਾਸ਼ਾ ਹੀ ਪੱਲੇ ਪਈ ਹੈ। ਐਨ.ਆਰ.ਆਈ. ਸਭਾ ਦਾ ਮੁੱਢਲਾ ਕੰਮ ਇਹ ਸੀ ਕਿ ਓਹ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਯਤਨਸ਼ੀਲ ਰਹੇ ਅਤੇ ਸਰਕਾਰ ਨਾਲ ਮਿਲ ਕੇ ਉਨ੍ਹਾਂ ਨੂੰ ਪੂੰਜੀ ਨਿਵੇਸ਼ ਵਾਸਤੇ ਉਤਸ਼ਾਹਤ ਕਰੇ ਪਰ ਇਨ੍ਹਾਂ ਦੋਵਾਂ ਕੰਮਾਂ ਵਿਚ ਉਸ ਦੀ ਕਾਰਗੁਜ਼ਾਰੀ ਕੋਈ ਸੰਤੋਸ਼ਜਨਕ ਨਹੀਂ। ਸਭਾ ਦੇ ਇਸ ਸਾਲ ਦਸੰਬਰ ਮਹੀਨੇ ਹੋਏ ਸਮਾਗਮ ਨੇ ਪ੍ਰਵਾਸੀ ਪੰਜਾਬੀਆ ਨੂੰ ਹੋਰ ਵੀ ਨਿਰਾਸ਼ ਕੀਤਾ ਹੈ ਕਿਉਂਕਿ ਇਸ ਸਮਾਗਮ ਵਿਚ ਪ੍ਰਵਾਸੀ ਪੰਜੀਆਂ ਦੇ ਮਸਲੇ ਵਿਚਾਰਨ ਦੀ ਬਜਾਏ ਆਪਸੀ ਖਹਿਬਾਜ਼ੀ ਤੇ ਸਿਆਸਤ ਹੀ ਭਾਰੂ ਰਹੀ । ਇਸ ਸਮਾਗਮ ਵਿਚ ਪ੍ਰਵਾਸੀਆਂ ਦੇ ਕਿਸੇ ਵੀ ਮਸਲੇ ਬਾਰੇ ਕੋਈ ਗੱਲ ਨਹੀਂ ਹੋ ਸਕੀ। ਇਸ ਤੋਂ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸਭਾ ਕਿਸ ਰਾਹ ਤੁਰ ਰਹੀ ਹੈ । ਏਸੇ ਕਾਰਨ ਵੱਡੀ ਗਿਣਤੀ ਵਿਚ ਪ੍ਰਵਾਸੀ ਪੰਜਾਬੀਆਂ ਦਾ ਇਸ ਸਭਾ ਤੋਂ ਭਰੋਸਾ ਉੱਠ ਚੁੱਕਾ ਹੈ ਤੇ ਉਹ ਆਪਣੇ ਤਰੀਕੇ ਨਾਲ ਹੀ ਆਪਣੇ ਕਮ ਕਰਵਾਉਣ ਨੂੰ ਤਰਜੀਹ ਦੇਣ ਲੱਗੇ ਹਨ। ਲੋੜ ਹੈ ਸਭਾ ਨੂੰ ਸਿਆਸੀ ਅਖਾੜਾ ਬਣਾਉਣ ਦੀ ਥਾਂ ਸਹੀ ਅਰਥਾਂ ਵਿਚ ਪ੍ਰਵਾਸੀ ਪੰਜਾਬੀਆਂ ਦੀ ਸੰਸਥਾ ਵਜੋਂ ਮੁੜ ਸਥਾਪਤ ਕੀਤਾ ਜਾਵੇ ਅਤੇ ਇਹ ਸੰਸਥਾ ਹਰ ਪੰਜਾਬੀ ਦੀ ਮੁਸ਼ਕਿਲ ਵਿਚ ਮੋਢੇ ਨਾਲ ਮੋਢਾ ਜੋੜ ਕੇ ਖੜੇ।

**00**

# ਬਾਬੂ ਲਾਹੌਰੀ ਰਾਮ ਦੇ ਅਚਾਨਕ ਦਿਹਾਂਤ ਨਾਲ ਭਾਈਚਾਰੇ ਵਿਚ ਸੋਗ ਦੀ ਲਹਿਰ

**ਅੰਕ 3, 15-21 ਜਨਵਰੀ, 2009**

ਬਾਬੂ ਲਾਹੌਰੀ ਰਾਮ ਇਕ ਅਜਿਹੀ ਸ਼ਖ਼ਸੀਅਤ ਸਨ, ਜਿਨ੍ਹਾਂ ਨੇ ਹਮੇਸ਼ਾ ਹੀ ਸਮਾਜ ਨੂੰ ਜੋੜਨ ਲਈ ਯਤਨ ਕੀਤੇ। ਪੜ੍ਹੇ-ਲਿਖੇ, ਸ਼ਾਂਤ ਸੁਭਾਅ ਦੇ ਮਿਲਾਪੜੇ, ਸਮਾਜ ਸੇਵਕ ਸ਼੍ਰੀ ਲਾਹੌਰੀ ਰਾਮ ਨੇ ਆਪਣੀ ਸਾਰੀ ਜ਼ਿੰਦਗੀ ਸਮਾਜ ਨੂੰ ਸਮਰਪਿਤ ਕਰ ਦਿੱਤੀ ਤੇ ਉਨ੍ਹਾਂ ਦਾ ਅੰਤਿਮ ਸਮਾਂ ਵੀ ਸਮਾਜਿਕ ਕੰਮਾਂ ਦੌਰਾਨ ਹੀ ਹੋਇਆ। ਐਤਵਾਰ 11 ਜਨਵਰੀ ਨੂੰ ਜਦੋਂ ਮੈਨੂੰ ਇਕ ਮਿੱਤਰ ਨੇ ਫੋਨ 'ਤੇ ਸ਼੍ਰੀ ਲਾਹੌਰੀ ਰਾਮ ਜੀ ਦੇ ਅਕਾਲ ਚਲਾਣਾ ਕਰ ਜਾਣ ਬਾਰੇ ਇਤਲਾਹ ਦਿੱਤੀ ਤਾਂ ਇਕ ਵਾਰੀ ਤਾਂ ਇਹ ਸਭ ਝੂਠ ਹੀ ਜਾਪਿਆ। ਪਰ ਸੱਚ ਤਾਂ ਸੱਚ ਹੀ ਸੀ। ਸ਼੍ਰੀ ਲਾਹੌਰੀ ਰਾਮ ਇਸ ਦੁਨੀਆ ਨੂੰ ਅਲਵਿਦਾ ਕਹਿ ਚੁੱਕੇ ਸਨ। ਉਹ ਹੁਣ ਸਾਡੇ ਵਿਚ ਨਹੀਂ ਸਨ ਰਹੇ। ਪ੍ਰਮਾਤਮਾ ਦਾ ਭਾਣਾ ਮੰਨ ਕੇ ਇਸ ਗੱਲ ਨੂੰ ਮੰਨਣਾ ਹੀ ਪਿਆ। ਲਾਹੌਰੀ ਰਾਮ ਇਕ ਅਜਿਹੀ ਸ਼ਖ਼ਸੀਅਤ ਸਨ, ਜਿਨ੍ਹਾਂ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ। ਚਾਹੇ ਉਹ ਸਾਡੇ ਵਿਚ ਨਹੀਂ ਹਨ, ਪਰ ਉਨ੍ਹਾਂ ਵੱਲੋਂ ਦਰਸਾਏ ਮਾਰਗ ਨੂੰ ਅਸੀਂ ਯਾਦ ਰੱਖਣ ਦੀ ਕੋਸ਼ਿਸ਼ ਕਰੀਏ ਤਾਂ ਅਸੀਂ ਇਕ ਚੰਗਾ ਸਮਾਜ ਸਿਰਜ ਸਕਦੇ ਹਾਂ। ਪੰਜਾਬ ਮੇਲ ਦੇ ਦਫਤਰ ਵਿਚ ਸ਼੍ਰੀ ਲਾਹੌਰੀ ਰਾਮ ਬਾਰੇ ਅਣਗਿਣਤ ਕਾਲਾਂ ਦਾ ਆਉਣਾ ਲੋਕਾਂ ਦੇ ਉਨ੍ਹਾਂ ਨਾਲ ਪਿਆਰ ਨੂੰ ਦਰਸਾਉਂਦਾ ਹੈ।

ਸ਼੍ਰੀ ਲਾਹੌਰੀ ਰਾਮ ਇਕ ਉਹ ਸ਼ਖ਼ਸੀਅਤ ਸਨ, ਜਿਨ੍ਹਾਂ ਨੂੰ ਸਾਡਾ ਸਮਾਜ ਇਕ ਬੋਹੜ ਦਾ ਦਰੱਖਤ ਮੰਨਦਾ ਸੀ ਤੇ ਉਸ ਦੀ ਛਾਂ ਨੂੰ ਮਾਣਦਾ ਸੀ। ਪਰ ਇਕ ਬੋਹੜ ਦਾ ਦਰੱਖਤ ਟੁੱਟਣ ਨਾਲ ਆਪ ਸਭ ਨੂੰ ਪਤਾ ਹੀ ਹੈ ਕਿ ਕਿਵੇਂ ਉਹ ਥਾਂ ਸੁੰਨਾ ਕਰ ਜਾਂਦਾ ਹੈ।

ਬਾਬੂ ਲਾਹੌਰੀ ਰਾਮ ਨੇ ਅਮਰੀਕਾ ਵਿਚ ਰਹਿ ਕੇ ਭਾਵੇਂ ਬਹੁਤ ਪੈਸਾ ਕਮਾਇਆ, ਬਹੁਤ ਸਾਰੀਆਂ ਜਾਇਦਾਦਾਂ ਬਣਾਈਆਂ ਪਰ ਇਹ ਇਕ ਅਜਿਹੀ ਸ਼ਖ਼ਸੀਅਤ ਸਨ, ਜਿਹੜੇ ਹਮੇਸ਼ਾ ਹੀ ਹਰ ਵਰਗ, ਹਰ ਉਮਰ, ਹਰ ਧਰਮ ਦੇ ਲੋਕਾਂ ਨੂੰ ਖਿੜੇ-ਮੱਥੇ ਹੀ ਮਿਲੇ। ਅੱਜ ਉਨ੍ਹਾਂ ਦਾ ਹੱਸੂ-ਹੱਸੂ ਕਰਦਾ ਮੁਖੜਾ ਚਿਹਰੇ ਅੱਗੇ ਘੁੰਮਦਾ ਹੈ। ਸਟੇਜ 'ਤੇ ਬੋਲਦਿਆਂ ਲਾਹੌਰੀ ਰਾਮ ਜੀ ਬਹੁਤ ਗੰਭੀਰ ਰਹਿੰਦੇ ਸਨ। ਅਕਸਰ ਸਮਾਜ ਦੀਆਂ ਤਰੁੱਟੀਆਂ, ਉਨ੍ਹਾਂ ਨੂੰ ਦੂਰ ਕਰਨ ਤੇ ਸਮਾਜ ਨੂੰ ਇਕਮੁੱਠ ਹੋਣ ਲਈ ਪ੍ਰੇਰਦੇ ਸਨ। ਦਲਿਤ ਸਮਾਜ ਨੂੰ ਉੱਚਾ ਚੁੱਕਣ ਲਈ ਬਾਬੂ ਲਾਹੌਰੀ ਰਾਮ ਨੇ ਵਿਸ਼ੇਸ਼ ਧਿਆਨ ਦਿੱਤਾ। ਹਮੇਸ਼ਾ ਹੀ ਉਨ੍ਹਾਂ ਨੂੰ ਦੁਨੀਆ ਨਾਲ ਰਲਣ ਲਈ ਪ੍ਰੇਰਿਆ। ਉਨ੍ਹਾਂ ਵਿਚੋਂ ਕੰਪਲੈਕਸ ਕੱਢਣ ਦੀ ਕੋਸ਼ਿਸ਼ ਕੀਤੀ। ਉਹ ਅਕਸਰ ਕਹਿੰਦੇ ਸਨ ਕਿ ਅਸੀਂ ਸਾਰੇ ਪ੍ਰਮਾਤਮਾ ਦੇ ਬਣਾਏ ਲੋਕ ਹਾਂ ਤੇ ਪ੍ਰਮਾਤਮਾ ਨੇ ਸਾਰੀ ਦੁਨੀਆ ਇਕੋ ਜਿਹੀ ਸਿਰਜੀ ਸੀ। ਇਸ ਦੇ ਨਾਲ-ਨਾਲ ਬਾਬੂ ਜੀ ਨੇ ਇਥੇ ਰਹਿੰਦੇ ਭਾਰਤੀਆਂ ਨੂੰ ਅਮਰੀਕੀ ਰਾਜਨੀਤੀ ਵਿਚ ਪੈਣ ਲਈ ਪ੍ਰੇਰਿਆ।

ਸ਼੍ਰੀ ਲਾਹੌਰੀ ਰਾਮ ਲਗਭਗ 40 ਸਾਲ ਪਹਿਲਾਂ ਅਮਰੀਕਾ ਆਏ ਸਨ। ਇਨ੍ਹਾਂ ਦੇ ਇਥੇ ਆਉਣ ਵਿਚ ਉਘੇ ਆਗੂ ਸ. ਦੀਦਾਰ ਸਿੰਘ ਬੈਂਸ ਦਾ ਕਾਫੀ ਵੱਡਾ ਹੱਥ ਹੈ। ਇਥੇ ਆਉਣ 'ਤੇ ਸ਼੍ਰੀ

ਲਾਹੌਰੀ ਰਾਮ ਨੇ ਆਪਣੇ ਬਲਬੂਤੇ 'ਤੇ ਮਿਹਨਤ ਕੀਤੀ ਤੇ ਬਿਜ਼ਨੈਸ ਦੇ ਨਾਲ-ਨਾਲ ਅਮਰੀਕੀ ਰਾਜਨੀਤੀ ਵਿਚ ਵੀ ਸਰਗਰਮੀ ਵਧਾਉਣੀ ਸ਼ੁਰੂ ਕਰ ਦਿੱਤੀ। ਇਸ ਵੇਲੇ ਵੀ ਉਹ ਇਕਨੌਮਿਕ ਡਿਵੈਲਪਮੈਂਟ ਦੇ ਕੈਲੀਫੋਰਨੀਆ ਦੇ ਕਮਿਸ਼ਨਰ ਸਨ। ਬਹੁਤ ਸਾਰੇ ਗਵਰਨਰ, ਲੈਫਟੀਨੈਂਟ ਗਵਰਨਰ ਅਤੇ ਅਮਰੀਕੀ ਰਾਜਨੀਤੀ ਦੇ ਉਘੇ ਆਗੂਆਂ ਦਾ ਸ਼੍ਰੀ ਲਾਹੌਰੀ ਰਾਮ ਨਾਲ ਨਿੱਜੀ ਮੇਲ-ਜੋਲ ਵੀ ਸੀ। ਇਸ ਦੇ ਨਾਲ-ਨਾਲ ਇਨ੍ਹਾਂ ਦਾ ਆਪਣੇ ਬੇਟੇ ਅਜੈ ਪਾਲ ਰਾਮ ਅਤੇ ਜਗਦੇਵ ਪਾਲ ਰਾਮ ਵੀ ਇਥੇ ਵਕਾਲਤ ਕਰਨ ਤੋਂ ਬਾਅਦ ਅਮਰੀਕੀ ਰਾਜਨੀਤੀ ਵਿਚ ਪਾਇਆ। ਜ਼ਿਕਰਯੋਗ ਹੈ ਕਿ ਲਾਹੌਰੀ ਰਾਮ ਜੀ ਦੇ ਬੱਚੇ ਉਨ੍ਹਾਂ ਨਾਲ ਤਕਰੀਬਨ ਹਰ ਫੰਕਸ਼ਨ ਜਾਂ ਸਮਾਗਮ ਵਿਚ ਨਾਲ ਹੀ ਜਾਂਦੇ ਹੁੰਦੇ ਸਨ ਪਰ ਸ਼ਾਇਦ ਇਹ ਪਹਿਲੀ ਵਾਰੀ ਹੋਇਆ ਹੋਵੇਗਾ ਕਿ ਕਿਲ੍ਹਾ ਰਾਏਪੁਰ ਦੇ ਵਿਧਾਇਕ ਸ. ਜੱਸੀ ਖੰਗੂੜਾ ਦੇ ਅਮਰੀਕਾ-ਕੈਨੇਡਾ ਦੌਰੇ ਦੌਰਾਨ ਇਹ ਲੜਕੇ ਅਮਰੀਕਾ ਦੌਰੇ 'ਤੇ ਤਾਂ ਨਾਲ ਹੀ ਰਹੇ ਪਰ ਵੈਨਕੂਵਰ ਨਾਲ ਨਹੀਂ ਗਏ। ਉਨ੍ਹਾਂ ਦੇ ਦਿਲ ਵਿਚ ਜੋ ਬੀਤਦੀ ਹੋਵੇਗੀ, ਉਹ ਅਸੀਂ ਸਮਝ ਸਕੇ ਹਾਂ। ਇਨ੍ਹਾਂ ਦੇ ਪਰਿਵਾਰ ਵਿਚ ਹਮੇਸ਼ਾ ਹੀ ਇਤਫਾਕ ਅਤੇ ਪਿਆਰ ਦੇਖਣ ਨੂੰ ਮਿਲਿਆ। ਬਹੁਤੇ ਲੋਕ ਤਾਂ ਇਨ੍ਹਾਂ ਦੇ ਪਰਿਵਾਰ ਨੂੰ ਮਾਡਲ ਪਰਿਵਾਰ ਵੀ ਕਹਿੰਦੇ ਸਨ। ਸ਼੍ਰੀ ਲਾਹੌਰੀ ਰਾਮ ਦੇ ਅਚਾਨਕ ਅਕਾਲ ਚਲਾਣੇ ਨਾਲ ਪਰਿਵਾਰ ਨੂੰ ਬਹੁਤ ਜ਼ਿਆਦਾ ਦੁੱਖ ਸਹਿਣਾ ਪੈ ਰਿਹਾ ਹੈ, ਉਨ੍ਹਾਂ ਦੇ ਪਰਿਵਾਰ ਵਿਚ ਉਨ੍ਹਾਂ ਦੀ ਧਰਮ ਪਤਨੀ ਬੀਬੀ ਪ੍ਰੀਤਮ ਕੌਰ ਪੁੱਤਰ ਜਗਦੇਵ ਪਾਲ ਰਾਮ (ਜੈਕ) ਅਤੇ ਅਜੈ ਪਾਲ ਰਾਮ ਅਤੇ ਬੇਟੀ ਜਗਦੀਸ਼ ਹਨ, ਜਗਦੇਵ ਵੀ ਪਤਨੀ ਰਮਿਤਪਾਲ ਤੇ ਬੇਟੀ ਯਾਸਮੀਨ ਅਤੇ ਅਜੈ ਪਾਲ ਦੀ ਪਤਨੀ ਨੀਲਮ ਲਈ ਸ਼੍ਰੀ ਲਾਹੌਰੀ ਰਾਮ ਜੀ ਦੀ ਬੇਵਕਤੀ ਮੌਤ ਸਹਿਣ ਕਰਨੀ ਬਹੁਤ ਮੁਸ਼ਕਿਲ ਹੈ। ਸ਼੍ਰੀ ਲਾਹੌਰੀ ਰਾਮ ਜੀ ਦਾ ਪਿਛਲਾ ਪਿੰਡ ਲਲਵਾਨ (ਹੁਸ਼ਿਆਰਪੁਰ) ਸੀ, ਜਿਥੇ ਉਨ੍ਹਾਂ ਦੀ ਮਾਤਾ ਜਨਮ ਤੋਂ ਕੁਝ ਦਿਨ ਬਾਅਦ ਹੀ ਸਵਰਗ ਸਿਧਾਰ ਗਈ ਸੀ ਤੇ ਬਾਅਦ ਵਿਚ ਇਨ੍ਹਾਂ ਦਾ ਲਾਲਣ-ਪਾਲਣ ਇਨ੍ਹਾਂ ਦੇ ਨਾਨਕੇ ਪਿੰਡ ਰੁੜਕੀ ਵਿਖੇ ਹੋਇਆ। ਲਾਹੌਰੀ ਰਾਮ ਜੀ ਨੇ ਆਪਣੇ ਪਿਛੋਕੜ ਨੂੰ ਕਦੇ ਨਹੀਂ ਭੁਲਾਇਆ ਤੇ ਅਕਸਰ ਗਰੀਬਾਂ ਦੀ ਮਦਦ ਕੀਤੀ।

ਲਾਹੌਰੀ ਰਾਮ ਜੀ ਦੀ ਬੇਵਕਤ ਮੌਤ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ। ਆਓ, ਅਸੀਂ ਸਾਰੇ ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲੀਏ। ਵਾਹਿਗੁਰੂ ਉਨ੍ਹਾਂ ਦੀ ਵਿਛੜੀ ਰੂਹ ਨੂੰ ਸ਼ਾਂਤੀ ਬਖਸ਼ੇ ਤੇ ਪਿੱਛੋਂ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ। ਅਦਾਰਾ ਪੰਜਾਬ ਮੇਲ ਇਨ੍ਹਾਂ ਦੇ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੈ।

**00**

# ਤਬਦੀਲੀ ਦਾ ਕ੍ਰਿਸ਼ਮਾ ਓਬਾਮਾ

## ਅੰਕ 4, 22-28 ਜਨਵਰੀ, 2009

ਅਮਰੀਕਾ ਦੇ ਇਤਿਹਾਸ ਵਿਚ ਇਕ ਵੱਡੀ ਤੇ ਇਤਿਹਾਸਕ ਘਟਨਾ ਵਾਪਰੀ ਹੈ ਕਿ ਇਕ ਕਾਲਾ ਤੇ ਹੁਸੈਨ ਨਾਂਅ ਵਾਲਾ ਵਿਅਕਤੀ ਇਸ ਦੇ ਰਾਸ਼ਟਰਪਤੀ ਦੇ ਅਹੁਦੇ 'ਤੇ ਬਿਰਾਜਮਾਨ ਹੋ ਗਿਆ ਹੈ। ਇਹ ਘਟਨਾ ਬੜੀ ਅਸਚਰਜ ਅਤੇ ਅਣਹੋਣੀ ਜਿਹੀ ਲੱਗਦੀ ਹੈ, ਪਰ ਹੈ ਸੱਚ। ਕਿਉਂਕਿ ਇਕ 'ਕਾਲਾ' ਗੋਰਿਆਂ ਦੇ ਵ੍ਹਾਈਟ ਹਾਊਸ ਵਿਚ ਜਾ ਦਾਖਲ ਹੋਇਆ ਹੈ। ਇਤਿਹਾਸ ਦੇ ਜਿਸ ਮੌਕੇ 'ਤੇ ਬਰਾਕ ਹੁਸੈਨ ਓਬਾਮਾ ਇਸ ਵਕਾਰੀ ਅਹੁਦੇ 'ਤੇ ਪੁੱਜੇ ਹਨ, ਇਹ ਸਮਾਂ ਇਕ ਨਵੇਂ ਬਦਲ ਦੀ ਤਲਾਸ਼ ਵਿਚ ਸੀ ਤੇ ਓਬਾਮਾ ਨੇ ਸਮੇਂ ਦੀ ਇਸ ਨਬਜ਼ ਨੂੰ ਨਾ ਸਿਰਫ ਪਛਾਣਿਆ, ਸਗੋਂ ਏਨੀ ਮਜ਼ਬੂਤੀ ਨਾਲ ਪਕੜਿਆ ਕਿ ਪਹਿਲਾ ਡੈਮੋਕ੍ਰੇਟਿਕ ਉਮੀਦਵਾਰ ਜਿੱਤਣ ਸਮੇਂ ਹਿਲੇਰੀ ਕਲਿੰਟਨ ਵਰਗੀ ਮਜ਼ਬੂਤ ਤੇ ਸ਼ਕਤੀਸ਼ਾਲੀ ਔਰਤ ਆਗੂ ਨੂੰ ਭੁਆਟਣੀ ਦਿੱਤੀ ਤੇ ਫਿਰ ਹੰਢੇ ਵਰਤੇ ਰਿਪਬਲਿਕਨ ਜੋਹਨ ਮੈਕੇਨ ਨੂੰ ਚਿੱਤ ਕਰ ਮਾਰਿਆ। ਓਬਾਮਾ ਦਾ ਰਾਸ਼ਟਰਪਤੀ ਦਾ ਅਹੁਦਾ ਸੰਭਾਲਣ 'ਚ ਤਬਦੀਲੀ ਦੀ ਸਿਆਸਤ ਦਾ ਹੀ ਕ੍ਰਿਸ਼ਮਾ ਹੈ। ਉਨ੍ਹਾਂ ਆਪਣੀ ਚੋਣ ਮੁਹਿੰਮ ਹੀ ਇਸ ਨਾਅਰੇ ਨਾਲ ਆਰੰਭੀ ਸੀ ਕਿ 'ਮੈਂ ਤਬਦੀਲੀ ਚਾਹੁੰਦਾ ਹਾਂ।'' ਅਮਰੀਕੀ ਲੋਕ ਤਬਦੀਲੀ ਦੀ ਤਾਂਘ ਰੱਖਦੇ ਹਨ। ਤੇਜ਼ ਤਰਾਰ, ਦੂਰਦ੍ਰਿਸ਼ਟ ਅਤੇ ਫਬਵੇ ਭਾਸ਼ਣ ਕਰਨ ਵਾਲਾ ਓਬਾਮਾ ਉਨ੍ਹਾਂ ਨੂੰ ਭਾਅ ਗਿਆ ਤੇ ਲੋਕ ਉਨ੍ਹਾਂ ਉਪਰ ਲੱਟੂ ਹੋ ਗਏ।

ਓਬਾਮਾ ਨੇ ਉਸ ਸਮੇਂ ਅਮਰੀਕਾ ਦਾ ਸਾਸ਼ਨ ਸੰਭਾਲਿਆ ਹੈ, ਜਦ ਇਹ ਮਹਾਂਸ਼ਕਤੀ ਚੁਫੇਰਿਓਂ ਸੰਕਟ ਵਿਚ ਘਿਰੀ ਹੋਈ ਹੈ। ਇਰਾਕ ਜੰਗ ਮੁੱਕਣ ਵਿਚ ਨਹੀਂ ਆ ਰਹੀ, ਅਫਗਾਨਿਸਤਾਨ ਦਾ ਮਸਲਾ ਜਿਉਂ ਦਾ ਤਿਉਂ ਖੜ੍ਹਾ ਹੈ। ਆਰਥਿਕ ਮੰਦੇ ਨੇ ਇਸ ਦੀ ਅਰਥ ਵਿਵਸਥਾ ਨੂੰ ਵੱਡਾ ਮਰੋੜਾ ਦਿੱਤਾ ਹੋਇਆ ਹੈ। ਬੇਰੁਜ਼ਗਾਰੀ ਨਾਲ ਜੁੜਕੇ ਅਨੇਕਾਂ ਹੋਰ ਸਮੱਸਿਆਵਾਂ ਸਮਾਜਿਕ ਉਲਝਣਾਂ ਪੈਦਾ ਕਰ ਰਹੀਆਂ ਹਨ। ਓਬਾਮਾ ਸਾਹਮਣੇ ਘਰ ਅਤੇ ਬਾਹਰ ਸਮੱਸਿਆਵਾਂ ਨਾਲ ਦੋ ਚਾਰ ਹੋਣਾ ਪੈਣਾ ਹੈ। ਉਸ ਵੱਲੋਂ ਤਬਦੀਲੀ ਦਾ ਦਿੱਤਾ ਨਾਅਰਾ ਇਕਦਮ ਕਦਮ ਚੁੱਕਣ ਦੀ ਮੰਗ ਕਰ ਰਿਹਾ ਹੈ ਅਤੇ ਇਹੀ ਉਨ੍ਹਾਂ ਲਈ ਪਰਖ ਕਸਵੱਟੀ ਬਣੇਗਾ। ਦੇਸ਼ ਦੇ ਅੰਦਰ ਆਰਥਿਕ ਤਾਣੇ-ਬਾਣੇ ਨੂੰ ਪੈਰਾਂ ਸਿਰ ਕਰਨਾ ਸਭ ਤੋਂ ਫੌਰੀ ਤੇ ਮੁੱਢਲਾ ਕਾਰਜ ਹੈ। ਅਮਰੀਕਾ ਦੀ ਆਰਥਿਕਤਾ ਸਿਰਫ ਇਸ ਦੇਸ਼ ਨੂੰ ਹੀ ਨਹੀਂ, ਸਗੋਂ ਕੁੱਲ ਦੁਨੀਆ ਦੀ ਅਰਥ ਵਿਵਸਥਾ ਨੂੰ ਵੀ ਪ੍ਰਭਾਵਿਤ ਕਰਦੀ ਹੈ। ਅਮਰੀਕਾ ਵਿਚ ਆਏ ਮੰਦੇ ਨੇ ਭਾਰਤ ਤੱਕ ਨੂੰ ਹਿਲਾ ਕੇ ਰੱਖ ਦਿੱਤਾ ਹੈ। ਯੂਰਪੀ ਦੇਸ਼ਾਂ ਵਿਚ ਇਸ ਦੇ ਦੌਰੇ ਪੈਂਦੇ ਆਮ ਦੇਖੇ ਜਾ ਰਹੇ ਹਨ। ਅਮਰੀਕਾ ਦੀਆਂ ਦੀਵਾਲੀਆ ਹੋਈਆਂ ਵੱਡੀਆਂ-ਵੱਡੀਆਂ ਕੰਪਨੀਆਂ ਸਰਕਾਰੀ ਆਸਰੇ ਦੀ ਝਾਕ ਵਿਚ ਹਨ। ਉਨ੍ਹਾਂ ਨੂੰ ਬੁਸ਼ ਪ੍ਰਸ਼ਾਸਨ ਵਿਚ ਸਹਾਰਾ ਦੇਣ ਲਈ ਕਈ ਤਰ੍ਹਾਂ ਦੀ ਆਰਥਿਕ ਰਾਹਤ ਵੀ ਦਿੱਤੀ ਗਈ ਹੈ। ਹੁਣ ਓਬਾਮਾ ਸਾਹਮਣੇ ਇਹ ਚੁਣੌਤੀ ਹੈ ਕਿ ਉਹ ਬੱਝਵੇਂ ਰੂਪ ਵਿਚ ਆਰਥਿਕ ਹੁਲਾਰੇ ਦੀ ਇਸ ਮੁਹਿੰਮ ਨੂੰ ਕਿਵੇਂ ਅੱਗੇ ਵਧਾਉਂਦੇ ਹਨ। ਉਨ੍ਹਾਂ ਦੀ ਇਸ ਯੋਜਨਾ ਨੇ ਪੂਰੀ ਸੰਸਾਰ ਆਰਥਿਕਤਾ ਨੂੰ ਪ੍ਰਭਾਵਿਤ ਕਰਨਾ ਹੈ। ਜਿੰਨਾ ਉਹ ਇਥੇ ਚੰਗੇ ਨਤੀਜੇ ਦੇ ਸਕਣਗੇ, ਓਨਾ ਹੀ ਦੁਨੀਆ ਵਿਚ ਆਰਥਿਕ ਸੁਧਾਰੀਕਰਨ ਦਾ

ਪ੍ਰਭਾਵ ਪਵੇਗਾ।

ਅੱਤਵਾਦ ਅਮਰੀਕਾ ਸਮੇਤ ਦੁਨੀਆ ਵਿਚ ਵੱਡਾ ਖਤਰਾ ਬਣ ਕੇ ਖੜਾ ਹੈ। ਬੁਸ਼ ਪ੍ਰਸ਼ਾਸਨ ਸਮੇਂ ਅਪਣਾਈਆਂ ਗਈਆਂ ਨੀਤੀਆਂ ਕਾਰਨ ਮੁਸਲਿਮ ਜਗਤ ਅਮਰੀਕਾ ਵਿਰੁੱਧ ਨਫਰਤ ਨਾਲ ਭਰਿਆ ਰਿਹਾ ਹੈ। ਅਮਰੀਕਾ ਖਿਲਾਫ ਅੱਤਵਾਦੀ ਸਰਗਰਮੀਆਂ ਵਿਚ ਵੀ ਇਸੇ ਗੱਲ ਦਾ ਰੋਲ ਰਿਹਾ ਹੈ। ਨਵੇਂ ਰਾਸ਼ਟਰਪਤੀ ਓਬਾਮਾ ਨੂੰ ਪੈਦਾ ਹੋਏ ਇਸ ਟਕਰਾਅ ਤੇ ਕੁੜੱਤਣ ਨੂੰ ਦੂਰ ਕਰਨ ਲਈ ਵੱਡੇ ਤੇ ਜ਼ੋਖਿਮ ਭਰੇ ਕਦਮ ਉਠਾਉਣ ਦੀ ਲੋੜ ਪਵੇਗੀ। ਉਹ ਇਸ ਗੱਲ ਲਈ ਕਿੰਨੀ ਕੁ ਸੂਝ ਅਤੇ ਹਿੰਮਤ ਦਿਖਾਉਂਦੇ ਹਨ, ਇਸ ਗੱਲ ਦੀ ਪਰਖ ਵੀ ਆਉਣ ਵਾਲੇ ਸਮੇਂ ਵਿਚ ਹੋਵੇਗੀ। ਇਸ ਕੰਮ ਵਿਚ ਉਨ੍ਹਾਂ ਦੀ ਅਮਰੀਕਾ ਦੇ ਅੰਦਰੋਂ ਵੀ ਸਖ਼ਤ ਨੁਕਤਾਚੀਨੀ ਹੋ ਸਕਦੀ ਹੈ। ਇਸ ਨੁਕਤਾਚੀਨੀ ਨੂੰ ਘਟਾਉਂਦਿਆਂ ਆਪਣੇ ਰਾਹ ਤੁਰਨ ਦੀ ਕਿੰਨੀ ਕੁ ਸਿਆਸੀ ਮੁਹਾਰਤ ਦਿਖਾਉਂਦੇ ਹਨ, ਇਸ ਗੱਲ ਨੇ ਹੀ ਉਨ੍ਹਾਂ ਦੀ ਸਫਲਤਾ ਨੂੰ ਚਾਰ ਚੰਨ ਲਗਾਉਣੇ ਹਨ। ਇਮੀਗ੍ਰੇਸ਼ਨ ਬਾਰੇ ਉਨ੍ਹਾਂ ਦੀਆਂ ਨੀਤੀਆਂ ਘੱਟ ਗਿਣਤੀਆਂ ਦਾ ਭਰੋਸਾ ਯਤਨ 'ਚ ਕਿੱਥੋਂ ਤੱਕ ਸਫਲ ਹੁੰਦੀਆਂ ਹਨ। ਇਹ ਵੀ ਸਾਡੇ ਲਈ ਦੇਖਣ ਵਾਲੀ ਗੱਲ ਹੋਵੇਗੀ। ਸਫਲਤਾ ਦੀ ਆਸ ਨਾਲ।

**00**

# ਅਮਰੀਕੀ ਰਾਜਨੀਤੀ ਵਿਚ ਬੌਬੀ ਜ਼ਿੰਦਲ ਦੀ ਪਕੜ ਮਜ਼ਬੂਤ ਹੋਈ

### ਅੰਕ 5, 29 ਜਨਵਰੀ-4 ਫਰਵਰੀ 2009

ਅਮਰੀਕਾ ਦੀ ਮੌਜੂਦਾ ਰਾਜਨੀਤੀ ਵਿਚ ਭਾਰਤੀ ਮੂਲ ਦੇ ਲੋਕਾਂ ਵਿਚ ਬੌਬੀ ਜਿੰਦਲ ਦਾ ਕੱਦ ਸਭ ਤੋਂ ਉੱਚਾ ਹੈ। ਇਥੋਂ ਦੇ ਪ੍ਰਾਂਤ ਲੂਸੀਆਨਾ ਦਾ ਉਹ ਗਵਰਨਰ ਹੈ। ਆਪਣੇ ਬਲਬੂਤੇ 'ਤੇ ਇੰਨੀ ਛੋਟੀ ਉਮਰ ਵਿਚ ਅਮਰੀਕਾ ਦੇ ਕਿਸੇ ਪ੍ਰਾਂਤ ਦਾ ਗਵਰਨਰ ਬਣਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਹੈ। ਪਿਊਸ਼ ਬੌਬੀ ਜਿੰਦਲ ਨੇ **10** ਜੂਨ **1971** ਨੂੰ ਪੰਜਾਬ ਤੋਂ ਇਥੇ ਆਏ ਰਾਜ ਜਿੰਦਲ ਅਤੇ ਮਾਤਾ ਅਮਰ ਜਿੰਦਲ ਦੇ ਘਰ ਜਨਮ ਲਿਆ। **2007** ਵਿਚ ਭਾਰੀ ਬਹੁਮਤ ਨਾਲ ਗਵਰਨਰ ਦੀ ਚੋਣ ਜਿੱਤ ਕੇ ਬੌਬੀ ਨੇ ਭਾਰਤੀਆਂ ਦਾ ਨਾਮ ਰੌਸ਼ਨ ਕੀਤਾ। ਪਿਛਲੀਆਂ ਚੋਣਾਂ ਵਿਚ ਬੌਬੀ ਦਾ ਨਾਮ ਇਕ ਵਾਰ ਤਾਂ ਉਪ ਰਾਸ਼ਟਰਪਤੀ ਦੇ ਸੰਭਾਵੀ ਉਮੀਦਵਾਰ ਵਜੋਂ ਵੀ ਉਭਰਿਆ। ਅੱਜ ਅਮਰੀਕਾ ਦੀ ਰਿਪਬਲੀਕਨ ਪਾਰਟੀ ਦੀ ਅੱਖ ਬੌਬੀ ਜਿੰਦਲ 'ਤੇ ਲੱਗੀ ਹੋਈ ਹੈ। ਬੌਬੀ ਤੋਂ ਇਸ ਪਾਰਟੀ ਨੂੰ ਆਸ ਦੀ ਕਿਰਨ ਨਜ਼ਰ ਆ ਰਹੀ ਹੈ। ਇਸ ਵੇਲੇ ਤਾਂ ਬੌਬੀ **2011** ਵਿਚ ਲੂਸੀਆਨਾ ਸਟੇਟ ਤੋਂ ਚੋਣ ਜਿੱਤਣ ਲਈ ਕੰਮ ਕਰ ਰਹੇ ਹਨ ਪਰ **2012** ਦੀਆਂ ਅਮਰੀਕੀ ਰਾਸ਼ਟਰਪਤੀ ਦੀਆਂ ਹੋਣ ਵਾਲੀਆਂ ਚੋਣਾਂ ਵਿਚ ਇਸ ਵਾਰ ਰਿਪਬਲੀਕਨ ਪਾਰਟੀ ਦੀ ਸੂਚੀ ਵਿਚ ਬੌਬੀ ਜਿੰਦਲ ਦਾ ਨਾਂ ਸਭ ਤੋਂ ਪਹਿਲੀ ਕਤਾਰ ਵਿਚ ਹੈ। ਰਿਪਬਲੀਕਨ ਪਾਰਟੀ ਦਾ ਸਭ ਤੋਂ ਅਹਿਮ ਕੰਮ ਇਸ ਵੇਲੇ ਬਰਾਕ ਓਬਾਮਾ ਦੇ ਖਿਲਾਫ ਟੱਕਰ ਦਾ ਉਮੀਦਵਾਰ ਲੱਭਣ ਦਾ ਹੈ। ਸਾਬਕਾ ਰਾਸ਼ਟਰਪਤੀ ਜਾਰਜ ਬੁਸ਼ ਬੌਬੀ ਨੂੰ ਰਿਪਬਲੀਕਨ ਵੱਲੋਂ ਰਾਸ਼ਟਰਪਤੀ ਦਾ ਉਮੀਦਵਰ ਦੇਖਣਾ ਚਾਹੁੰਦੇ ਹਨ। ਓਬਾਮਾ ਇਸ ਵੇਲੇ ਨੌਜਵਾਨਾਂ ਦੀ ਧੜਕਣ ਬਣ ਚੁੱਕਾ ਹੈ। ਇਸ ਲਈ ਰਿਪਬਲੀਕਨ ਪਾਰਟੀ ਵੀ ਕਿਸੇ ਨੌਜਵਾਨ ਦੀ ਤਲਾਸ਼ ਵਿਚ ਹੈ ਤੇ ਬੌਬੀ ਜਿੰਦਲ ਤੋਂ ਵੱਧ ਇਹ ਗੁਣ ਅਮਰੀਕਾ ਦੀ ਰਿਪਬਲੀਕਨ ਪਾਰਟੀ ਦੇ ਕਿਸੇ ਮੈਂਬਰ ਕੋਲ ਨਾ ਦੇ ਬਰਾਬਰ ਹੀ ਹੈ। ਅਫਰੀਕੀ ਅਮਰੀਕੀ ਮੂਲ ਦੇ ਰਾਸ਼ਟਰਪਤੀ ਓਬਾਮਾ ਦੀ ਇਤਿਹਾਸਕ ਜਿੱਤ ਦੇ ਬਾਅਦ ਰਿਪਬਲੀਕਨ ਪਾਰਟੀ **2012** ਦੀਆਂ ਚੋਣਾਂ ਵਿਚ ਇੰਡੋ ਅਮੈਰੀਕਨ ਮੂਲ ਦੇ ਉਮੀਦਵਾਰ ਬੌਬੀ ਨੂੰ ਅਜਮਾਉਣਾ ਚਾਹੁੰਦੀ ਹੈ।

ਅਮਰੀਕੀਆਂ ਦੀ ਨਜ਼ਰ ਵਿਚ ਖਲਨਾਇਕ ਬਣੇ ਸਾਬਕਾ ਰਾਸ਼ਟਰਪਤੀ ਜਾਰਜ ਬੁਸ਼ ਦੇ ਬਾਅਦ ਰਿਪਬਲੀਕਨ ਪਾਰਟੀ ਨੂੰ ਵਾਸ਼ਿੰਗਟਨ ਵਿਚ ਆਯੋਜਿਤ ਫੰਡ ਰੇਜ਼ਿੰਗ ਦੇ ਰਾਸ਼ਟਰੀ ਸਮਾਗਮ ਵਿਚ ਮੁੱਖ ਬੁਲਾਰ ਵਜੋਂ ਬੌਬੀ ਜਿੰਦਲ ਨੂੰ ਹੀ ਸੱਦਾ ਦਿੱਤਾ ਗਿਆ ਹੈ। ਇਥੋਂ ਦੀ ਰੀਤ ਮੁਤਾਬਕ ਅਗਲੀਆਂ ਰਾਸ਼ਟਰਪਤੀ ਚੋਣਾਂ ਵਿਚ ਪਾਰਟੀ ਦੀ ਅਗਵਾਈ ਕਰਨ ਵਾਲੇ ਨੂੰ ਹੀ ਇਹ ਮੌਕਾ ਦਿੱਤਾ ਜਾਂਦਾ ਹੈ। ਪਿਛਲੇ **8** ਸਾਲਾਂ ਤੋਂ ਬਾਅਦ ਰਾਸ਼ਟਰਪਤੀ ਜਾਰਜ ਬੁਸ਼ ਨੇ ਹੀ ਇਹ ਜ਼ਿੰਮੇਵਾਰੀ ਸੰਭਾਲੀ ਸੀ। ਬੁਸ਼ ਦੇ ਹਾਰ ਤੇ ਮੈਕਕੇਨ ਵੱਲੋਂ ਇਹ ਜ਼ਿੰਮੇਵਾਰੀ ਨਾ ਲੈਣ ਤੋਂ ਬਾਅਦ ਰਿਪਬਲੀਕਨ ਪਾਰਟੀ ਨੂੰ **37** ਸਾਲਾ ਜਿੰਦਲ ਦੇ ਰੂਪ ਵਿਚ ਉਹ ਕ੍ਰਿਸ਼ਮਾਈ ਨੇਤਾ ਨਜ਼ਰ ਆ

ਰਿਹਾ ਹੈ, ਜਿਸ ਨਾਲ 2012 ਦੀਆਂ ਚੋਣਾਂ 'ਚ ਬੇੜੀ ਪਾਰ ਲਗਾਈ ਜਾ ਸਕੇ। ਇਸ ਵੇਲੇ ਭਾਵੇਂ ਰਿਪਬਲੀਕਨ ਪਾਰਟੀ ਦੀ ਸਥਿਤੀ ਬਹੁਤ ਕਮਜ਼ੋਰ ਹੈ ਪਰ ਜਿੰਦਲ ਤੋਂ ਇਸ ਨੂੰ ਬਹੁਤ ਉਮੀਦਾਂ ਹਨ। ਟੈਕਸਾਸ ਦੇ ਸੈਨੇਟ ਮੈਂਬਰ ਪੀਸ਼ੇਸੰਸ਼ ਵੱਲੋਂ ਕੀਤੇ ਐਲਾਨ ਕਿ ਬੌਬੀ ਜਿੰਦਲ 24 ਮਾਰਚ 2009 ਨੂੰ ਰਿਪਬਲੀਕਨ ਪਾਰਟੀ ਦੇ ਰਾਸ਼ਟਰੀ ਫੰਡ ਰੇਜ਼ਿੰਗ ਸਮਾਗਮ ਦੀ ਅਗਵਾਈ ਕਰਨ ਦੇ ਨਾਲ ਪਾਰਟੀ ਵਿਚ ਉਮੀਦ ਵੀ ਜਾਗੀ ਹੈ। ਸ਼ੇਸੰਸ਼ ਨੇ ਕਿਹਾ ਕਿ ਬੌਬੀ ਜਿੰਦਲ ਅਮਰੀਕੀ ਰਾਜਨੀਤੀ ਦਾ ਉਭਰਦਾ ਸਿਤਾਰਾ ਹੈ ਅਤੇ ਸਾਨੂੰ ਇਸ ਤੋਂ ਬਹੁਤ ਉਮੀਦਾਂ ਹਨ। ਜੇ ਬੌਬੀ ਦਾ ਨਾਂਅ ਅਮਰੀਕਾ ਦੇ ਰਾਸ਼ਟਰਪਤੀ ਦੇ ਉਮੀਦਵਾਰ ਵਜੋਂ ਉਭਰ ਕੇ ਸਾਹਮਣੇ ਆਉਂਦਾ ਹੈ ਤਾਂ ਭਾਰਤੀਆਂ ਲਈ ਇਹ ਇਕ ਨਵਾਂ ਮੀਲ ਪੱਥਰ ਸਾਬਤ ਹੋਵੇਗਾ।

**00**

# ਆਨੰਦਪੁਰ ਦਾ ਮਤਾ ਫਿਰ ਚਰਚਾ 'ਚ

## ਅੰਕ 6, 5-11 ਫਰਵਰੀ, 2009

ਪੰਜਾਬ ਵਿਚ ਇਕ ਵਾਰ ਫਿਰ ਆਨੰਦਪੁਰ ਸਾਹਿਬ ਦੇ ਮਤੇ ਨੂੰ ਲੈ ਕੇ ਚਰਚਾ ਛਿੜੀ ਹੋਈ ਹੈ। ਅਕਾਲੀ ਦਲ ਦੇ ਬਜ਼ੁਰਗ ਆਗੂ ਸ. ਪ੍ਰਕਾਸ਼ ਸਿੰਘ ਬਾਦਲ ਵੱਲੋਂ ਆਨੰਦਪੁਰ ਸਾਹਿਬ ਦੇ ਮਤੇ ਨੂੰ ਕੌਮੀ ਜਮਹੂਰੀ ਗਠਜੋੜ ਦੇ ਘੱਟੋਘੱਟ ਸਾਂਝੇ ਪ੍ਰੋਗਰਾਮ ਵਿਚ ਸ਼ਾਮਲ ਕਰਵਾਉਣ ਨਾਲ ਇਹ ਮੁੱਦਾ ਮੁੜ ਤਿੱਖੀ ਸਿਆਸੀ ਬਹਿਸ 'ਚ ਪੈ ਗਿਆ ਹੈ। ਬਾਹਰਲੇ ਮੁਲਕਾਂ ਵਿਚ ਬੈਠੇ ਪੰਜਾਬੀ ਵੀ ਇਸ ਮਸਲੇ ਨੂੰ ਕਾਫੀ ਗੰਭੀਰਤਾ ਨਾਲ ਲੈ ਰਹੇ ਹਨ। ਅਕਾਲੀ ਦਲ ਦੀ ਭਾਈਵਾਲ ਪਾਰਟੀ ਭਾਜਪਾ ਦੇ ਆਨੰਦਪੁਰ ਸਾਹਿਬ ਮਤੇ ਨੂੰ ਆਪਣੇ ਚੋਣ ਪ੍ਰੋਗਰਾਮ ਵਿਚ ਸ਼ਾਮਲ ਕਰਨ ਤੋਂ ਸਾਫ ਇਨਕਾਰ ਕਰ ਦਿੱਤਾ ਹੈ। ਦੂਜੇ ਪਾਸੇ ਕਾਂਗਰਸ ਆਗੂਆਂ ਨੇ ਇਸ ਮਤੇ ਨੂੰ ਵੱਖਵਾਦੀ ਨਾਂਅ ਦੇ ਕੇ ਅਕਾਲੀ ਦਲ ਵਿਰੁੱਧ ਆਪਣੀ ਮੁਹਿੰਮ ਛੇੜ ਦਿੱਤੀ ਹੈ। ਉਹ ਇਹ ਵੀ ਦੋਸ਼ ਲਗਾ ਰਹੇ ਹਨ ਕਿ ਅਕਾਲੀ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਵਿਗਾੜਨ ਤੁਰ ਪਏ ਹਨ।

ਅਕਾਲੀ ਦਲ ਪਿਛਲੇ ਡੇਢ ਸਾਲ ਤੋਂ ਸਿੱਖ ਮਸਲਿਆਂ ਤੋਂ ਲਾਂਭੇ ਹੁੰਦਾ ਜਾ ਰਿਹਾ ਸੀ ਤੇ ਉਸ ਦਾ ਸਾਰਾ ਜ਼ੋਰ ਵਿਕਾਸ ਜਾਂ ਹੋਰ ਕੌਮੀ ਮੁੱਦਿਆਂ ਵੱਲ ਲੱਗਿਆ ਹੋਇਆ ਸੀ। ਇਸ ਕਰਕੇ ਆਮ ਸਿੱਖ ਜਨਤਾ ਅਕਾਲੀ ਦਲ ਤੋਂ ਦੂਰ ਹੋ ਰਹੀ ਸੀ। ਇਸੇ ਕਾਰਨ ਹੁਣ ਚੋਣਾਂ ਨੇੜੇ ਹੋਣ ਕਾਰਨਅਕਾਲੀ ਦਲ ਨੇ ਸਿੱਖਾਂ ਦੇ ਧਾਰਮਿਕ ਜਜ਼ਬਾਤ ਨੂੰ ਵਰਤਣ ਲਈ ਆਨੰਦਪੁਰ ਸਾਹਿਬ ਦੇ ਮਤੇ ਦਾ ਮਾਮਲਾ ਖੜ੍ਹਾ ਕਰ ਲਿਆ ਹੈ । ਜਿੱਥੋਂ ਤੱਕ ਆਨੰਦਪੁਰ ਸਾਹਿਬ ਦੇ ਮਤੇ ਦਾ ਮਾਮਲਾ ਹੈ, ਇਹ ਰਾਜਾਂ ਨੂੰ ਖੁਦਮੁਖਤਿਆਰੀ ਤੇ ਭਾਰਤ ਅੰਦਰ ਫੈਡਰਲ ਢਾਂਚਾ ਸਥਾਪਿਤ ਕਰਨ ਦੀ ਪੈਰਵਾਈ ਕਰਦਾ ਹੈ। ਇਸਹ ਮਤੇ ਅਨੁਸਾਰ ਕੇਂਦਰ ਕੋਲ ਸਿਰਫ ਚਾਰ ਵਿਭਾਗ ਹੀ ਰਹਿਣੇ ਚਾਹੀਦੇ ਹਨ ਅਤੇ ਬਾਕੀ ਸਾਰਾ ਕੰਮ ਰਾਜਾਂ ਦੇ ਹਵਾਲੇ ਕੀਤਾ ਜਾਣਾ ਚਾਹੀਦਾ ਹੈ। ਇਸ ਮਤੇ ਨੂੰ ਲੈ ਕੇ ਅਕਾਲੀ ਦਲ ਨੇ ਲੰਬਾ ਮੋਰਚਾ ਵੀ ਲਾਇਆ ਸੀ ਅਤੇ ਪੰਜਾਬ ਨੂੰ ਵੱਡਾ ਸੰਤਾਪ ਭੋਗਣਾ ਪਿਆ ਸੀ। ਹੁਣ ਜੇਕਰ ਅਕਾਲੀ ਮਹਿਜ਼ ਵੋਟਾਂ ਦੀ ਖਾਤਰ ਇਸ ਮਸਲੇ ਨੂੰ ਮੁੜ ਕੁਰੇਦਦੇ ਹਨ ਤਾਂ ਇਹ ਬੇਹੱਦ ਮੰਦਭਾਗੀ ਗੱਲ ਹੋਵੇਗੀ। ਜਦੋਂ ਹੁਣ ਭਾਜਪਾ ਸਮੇਤ ਹੋਰਨਾਂ ਪਾਰਟੀਆਂ ਨੇ ਆਨੰਦਪੁਰ ਮਤੇ ਦੀ ਸਖ਼ਤ ਆਲੋਚਨਾ ਸ਼ੁਰੂ ਕੀਤੀ ਹੈ ਤਾਂ ਅਕਾਲੀ ਨੇਤਾਵਾਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਉਹ ਤਾਂ ਸਿਰਫ ਰਾਜਾਂ ਨੂੰ ਵਧੇਰੇ ਵਿੱਤੀ ਅਧਿਕਾਰਾਂ ਦੀ ਗੱਲ ਕਰਦੇ ਹਨ। ਜੇਕਰ ਵਿੱਤੀ ਅਧਿਕਾਰਾਂ ਦੀ ਹੀ ਗੱਲ ਹੋਵੇ, ਫਿਰ ਤਾਂ ਸਾਰੇ ਰਾਜ ਹੀ ਉਨ੍ਹਾਂ ਦੀ ਹਮਾਇਤ ਕਰ ਸਕਦੇ ਹਨ। ਪਰ ਆਨੰਦਪੁਰ ਮਤਾ ਤਾਂ ਆਰਥਿਕ ਨਾਲੋਂ ਵੱਧ ਰਾਜਸੀ ਖੁਦਮੁਖਤਿਆਰੀ ਦੀ ਗੱਲ ਕਰਦਾ ਹੈ। ਅਕਾਲੀ ਆਗੂ ਕਿਸੇ ਵੀ ਮਸਲੇ ਉਪਰ ਦ੍ਰਿੜ੍ਹ ਤੇ ਸਪੱਸ਼ਟ ਨਹੀਂ ਹਨ। ਇਕ ਪਾਸੇ ਜਦੋਂ ਭਾਰਤ ਸਰਕਾਰ ਨੇ ਅੱਤਵਾਦ ਖਿਲਾਫ ਲੜਨ ਲਈ ਕੇਂਦਰ ਜਾਂਚ ਏਜੰਸੀ ਬਣਾਉਣ ਦਾ ਐਲਾਨ ਕਰ ਦਿੱਤਾ ਤਾਂ ਪ੍ਰਧਾਨ ਮੰਤਰੀ ਵੱਲੋਂ ਮੁੱਖ ਮੰਤਰੀਆਂ ਦੀ ਦਿੱਲੀ ਵਿਖੇ ਸੱਦੀ ਮੀਟਿੰਗ ਵਿਚ ਪੰਜਾਬ ਦੇ ਮੁੱਖ ਮੰਤਰੀ ਇਸ ਦਾ ਚੰਗਾ ਕਦਮ ਕਹਿ ਕੇ ਸਵਾਗਤ ਕਰ ਰਹੇ ਹਨ। ਜਦੋਂਕਿ ਬਿਹਾਰ ਤੇ ਗੁਜਰਾਤ ਦੇ ਮੁੱਖ ਮੰਤਰੀਆਂ ਨੇ ਇਸ ਫੈਸਲੇ ਦਾ ਵਿਰੋਧ ਕੀਤਾ ਸੀ ਤੇ ਕਿਹਾ ਸੀ ਕਿ ਅਮਨ-ਕਾਨੂੰਨ ਰਾਜਾਂ ਦਾ

ਮਾਮਲਾ ਹੈ ਤੇ ਕੇਂਦਰ ਸਰਕਾਰ ਨੂੰ ਆਪਣੇ ਤੌਰ ’ਤੇ ਫੈਸਲੇ ਲੈਣ ਦਾ ਕੋਈ ਅਧਿਕਾਰ ਨਹੀਂ। ਇਹ ਗੱਲਾਂ ਦਰਸਾਉਂਦੀਆਂ ਹਨ ਕਿ ਅਕਾਲੀ ਦਲ ਪੰਜਾਬ ਅਤੇ ਸਿੱਖਾਂ ਦੇ ਮਸਲਿਆਂ ਨੂੰ ਸੁਹਿਰਦਤਾ ਅਤੇ ਸੰਜੀਦਗੀ ਨਾਲ ਨਹੀਂ ਲੈਂਦਾ, ਸਗੋਂ ਆਪਣੀ ਸਹੂਲਤ ਮੁਤਾਬਕ ਮੁੱਦਿਆਂ ਨੂੰ ਚੁੱਕਣ ਅਤੇ ਛੱਡਣ ਦਾ ਕੰਮ ਕਰਦਾ ਹੈ। ਮਹਿਜ਼ ਵੋਟ ਦੀ ਸਿਆਸਤ ਦੁਆਲੇ ਨੀਤੀਆਂ ਘੁੰਮਾਉਣ ਨਾਲ ਨਾ ਤਾਂ ਲੋਕਾਂ ਦਾ ਕੁਝ ਸੰਵਰਨਾ ਹੈ ਤੇ ਨਾ ਹੀ ਪੰਜਾਬ ਦਾ ਕੋਈ ਵਿਕਾਸ ਹੀ ਹੋਣਾ ਹੈ। ਪੰਜਾਬ ਵਿਚ ਹੁੰਦੀ ਕਿਸੇ ਵੀ ਹਲਚਲ ਜਾਂ ਘਟਨਾ ਦਾ ਬਾਹਰ ਬੈਠੇ ਪੰਜਾਬੀਆਂ ਉਪਰ ਵੀ ਵੱਡਾ ਅਸਰ ਪੈਂਦਾ ਹੈ। ਨਵੇਂ ਉੱਠੇ ਮਸਲੇ ਦਾ ਕਿਉਂਕਿ ਪੰਜਾਬ ਦੇ ਸਮੁੱਚ ਸਮਾਜ ਨਾਲ ਵੱਡਾ ਸਰੋਕਾਰ ਹੈ। ਇਸ ਕਰਕੇ ਸਾਰਿਆਂ ਨੂੰ ਹੀ ਇਸ ਦਾ ਗੰਭੀਰਤਾ ਨਾਲ ਨੋਟਿਸ ਲੈਣਾ ਚਾਹੀਦਾ ਹੈ ਅਤੇ ਇਸ ਸੰਬੰਧੀ ਆਪਣਾ ਪੱਖ ਪੇਸ਼ ਕਰਨਾ ਚਾਹੀਦਾ ਹੈ।

**00**

# ਸੱਭਿਆਚਾਰਕ ਸੰਕਟ

## ਅੰਕ 7, 12-18 ਫਰਵਰੀ, 2009

ਪੰਜਾਬੀਆਂ ਨੂੰ ਆਪਣੀ ਮਾਤਭੂਮੀ ਪੰਜਾਬ ਸਮੇਤ ਦੁਨੀਆ ਭਰ ਵਿਚ ਹੀ ਸੱਭਿਆਚਾਰਕ ਸੰਕਟ ਦਾ ਸਾਹਮਣਾ ਕਰਨ ਪੈ ਰਿਹਾ ਹੈ। ਦੁਨੀਆ ਵਿਚ ਬਹੁਤ ਥੋੜ੍ਹੀਆਂ ਕੌਮਾਂ ਹੋਣਗੀਆਂ, ਜਿਹੜੀਆਂ ਆਪਣੇ ਹੀ ਜਨਮ ਸਥਾਨ ਉਪਰ ਡੂੰਘੇ ਸੱਭਿਆਚਾਰ ਸਕੰਟ ਵਿਚ ਜਾ ਸਕਣ। ਬੇਗਾਨੇ ਮੁਲਕਾਂ ਵਿਚ ਜਾ ਕੇ ਆਪਣੀ ਸੱਭਿਆਚਾਰਕ ਪਛਾਣ ਤੇ ਵਿਲੱਖਣ ਹੋਂਦ ਕਾਇਮ ਰੱਖਣ ਲਈ ਤਾਂ ਸਭਨਾਂ ਹੀ ਕੌਮਾਂ ਤੇ ਵਰਗਾਂ ਨੂੰ ਫਿਕਰਮੰਦ ਹੋਣਾ ਪੈਂਦਾ ਹੈ ਤੇ ਸੰਘਰਸ਼ ਕਰਨਾ ਪੈਂਦਾ ਹੈ। ਪਰ ਪੰਜਾਬੀ ਅਜਿਹੇ ਹਨ, ਜਿਨ੍ਹਾਂ ਨੂੰ ਪੰਜਾਬ ਅੰਦਰ ਹੀ ਆਪਣੀ ਬੋਲੀ, ਤਹਿਜ਼ੀਬ ਅਤੇ ਸੱਭਿਆਚਾਰ ਨੂੰ ਲੱਗੇ ਖੋਰੇ ਦਾ ਝੋਰਾ ਵੱਢਵੱਢ ਖਾਂਦਾ ਹੈ। ਬੇਗਾਨੇ ਮੁਲਕਾਂ 'ਚ ਜਾ ਵਸੇ ਪੰਜਾਬੀ ਅਜਿਹੀ ਮਾਨਸਿਕ ਅਵਸਥਾ ਨੂੰ ਹੋਰ ਵੀ ਵਧੇਰੇ ਸ਼ਿੱਦਤ ਨਾਲ ਮਹਿਸੂਸ ਕਰ ਰਹੇ ਹਨ। ਪੰਜਾਬੀ ਵਸੋਂ ਜਿੰਨੀ ਕੁ ਪੰਜਾਬ ਵਿਚ ਹੈ, ਇਸ ਤੋਂ ਕਿਤੇ ਵਧੇਰੇ ਵੱਖ-ਵੱਖ ਮੁਲਕਾਂ ਤੇ ਭਾਰਤ ਦੇ ਹੋਰਨਾ ਸੂਬਿਆਂ ਵਿਚ ਜਾ ਵਸੀ ਅਤੇ ਪੰਜਾਬੀ ਵਿਚ ਵੀ ਇਸ ਸਮੇਂ ਗੈਰ ਪੰਜਾਬੀ ਵਸੋਂ ਇਕ ਤਿਹਾਈ ਹਿੱਸੇ ਦੇ ਕਰੀਬ ਬਣਦੀ ਜਾ ਰਹੀ ਹੈ। ਅਜਿਹੀ ਹਾਲਤ ਵਿਚ ਪੰਜਾਬੀਆਂ ਨੂੰ ਆਪਣੀਆਂ ਜੜ੍ਹਾਂ ਵੱਲੋਂ ਹੀ ਗੰਭੀਰ ਖਤਰੇ ਦਾ ਅਹਿਸਾਸ ਹੋ ਰਿਹਾ ਹੈ। ਪਹਿਲਾਂ ਜ਼ਮਾਨਾ ਸੀ, ਜਦੋਂ ਸਦੀਆਂ ਤੱਕ ਸੱਭਿਆਚਾਰਕ ਪਛਾਣਾਂ ਨੂੰ ਖੋਰਾ ਲੱਗਣ ਜਾਂ ਬਦਲਣ ਵਾਲੀ ਕੋਈ ਗੱਲ ਨਹੀਂ ਸੀ। ਪਰ ਹੁਣ ਜਿਸ ਤਰ੍ਹਾਂ ਦਾ ਤੇਜ਼ ਰਫਤਾਰ ਜ਼ਮਾਨਾ ਆ ਗਿਆ ਹੈ ਅਤੇ ਸੰਚਾਰ ਤੇ ਆਵਾਜਾਈ ਦੇ ਸਾਧਨਾਂ ਨੇ ਜਿਵੇਂ ਪੂਰੀ ਦੁਨੀਆਂ ਨੂੰ ਇਕ ਪਿੰਡ ਦਾ ਰੂਪ ਦੇ ਦਿੱਤਾ ਹੈ, ਇਸ ਨਾਲ ਦੁਨੀਆ ਪਲ-ਪਲ ਇਕ ਦੂਜੇ ਦਾ ਪ੍ਰਭਾਵ ਕਬੂਲਣ ਲੱਗੀ ਹੈ ਅਤੇ ਵੱਡੀਆਂ ਤੇ ਪ੍ਰਭਾਵਸ਼ਾਲੀ ਕੌਮਾਂ ਦੇ ਛੋਟੀਆਂ ਕੌਮਾਂ ਉਪਰ ਤੇਜ਼ੀ ਨਾਲ ਪ੍ਰਭਾਵ ਪੈਣ ਲੱਗੇ ਹਨ। ਅਸੀਂ ਵਿਦੇਸ਼ੀ ਵਸੋਂ ਪੰਜਾਬੀ ਇਸ ਗੱਲ ਨੂੰ ਭਲੀਭਾਂਤ ਦੇਖ ਰਹੇ ਹਾਂ ਕਿ ਸਾਡੀਆਂ ਇਨ੍ਹਾਂ ਮੁਲਕਾਂ ਵਿਚ ਜੰਮੀਆਂ-ਪਲੀਆਂ ਨਵੀਆਂ ਪੀੜ੍ਹੀਆਂ ਤਾਂ ਬਹੁਤ ਹੀ ਤੇਜ਼ੀ ਨਾਲ ਇਥੋਂ ਦੇ ਸਮਾਜਾਂ ਵਿਚ ਜਜ਼ਬ ਹੁੰਦੀਆਂ ਜਾ ਰਹੀਆਂ ਹਨ। ਪਰ ਪਿੱਛੇ ਨਾਲ ਜੁੜੀਆਂ ਤੇ ਆਪਣੀ ਸੱਭਿਆਚਾਰਕ ਪਛਾਣ ਨਾਲ ਬੇਹੱਦ ਲਗਾਅ ਰੱਖਣ ਵਾਲੀਆਂ ਪੀੜ੍ਹੀਆਂ ਨੂੰ ਇਹ ਰੁਝਾਨ ਇਕ ਨਵੀਂ ਦੁਬਿਧਾ ਤੇ ਸੰਕਟ ਵਿਚ ਸੁੱਟ ਰਿਹਾ ਹੈ। ਸਾਡੇ ਸਮਾਜ ਲਈ ਇਹ ਇਕ ਨਵੀਂ ਚੁਣੌਤੀ ਹੈ ਕਿ ਅਸੀਂ ਓਪਰੇ ਸਮਾਜਾਂ ਵਿਚ ਵਿਚਰਦਿਆਂ ਆਪਣੀ ਸੱਭਿਆਚਾਰਕ ਹੋਂਦ ਤੇ ਹਸਤੀ ਨੂੰ ਕਿੰਨਾ ਕੁ ਬਚਾਅ ਸਕਦੇ ਹਾਂ ਤੇ ਇਸ ਵਾਸਤੇ ਕੀ ਉਦਮ ਕੀਤੇ ਜਾਣੇ ਚਾਹੀਦੇ ਹਨ। ਨਵੇਂ ਸੰਚਾਰ ਸਾਧਨਾਂ ਅਤੇ ਤਕਨਾਲੋਜੀ ਦੇ ਵਿਕਸਿਤ ਹੋਣ ਨੇ ਜਿੱਥੇ ਛੋਟੀਆਂ ਕੌਮਾਂ ਲਈ ਖਤਰੇ ਖੜ੍ਹੇ ਕੀਤੇ ਹਨ, ਉਥੇ ਬਚਾਅ ਤੇ ਵਿਕਾਸ ਦੇ ਮੌਕੇ ਵੀ ਮੁਹੱਈਆ ਕੀਤੇ ਹਨ। ਅੱਜ ਅਸੀਂ ਦੁਨੀਆ ਵਿਚ ਕਿਤੇ ਵੀ ਬੈਠੇ ਆਪਣੀ ਬੋਲੀ, ਸੱਭਿਆਚਾਰ ਅਤੇ ਇਤਿਹਾਸ ਦੀ ਜਾਣਕਾਰੀ ਨਵੇਂ ਤਰੀਕਿਆਂ ਨਾਲ ਲੈ ਅਤੇ ਦੂਜਿਆਂ ਤੱਕ ਪਹੁੰਚਾ ਸਕਦੇ ਹਾਂ। ਪਲਾਂ ਵਿਚ ਹੀ ਇਕ ਦੂਜੇ ਨਾਲ ਜਾਣਕਾਰੀ ਸਾਂਝੀ ਕਰ ਸਕਦੇ ਹਾਂ। ਆਪਣੀ ਨਵੀਂ ਪੀੜ੍ਹੀ ਤੱਕ ਆਪਣੀ ਬੋਲੀ, ਸੱਭਿਆਚਾਰ ਅਤੇ ਵਿਰਸੇ ਨੂੰ ਪਹੁੰਚਾਉਣ ਲਈ ਵੀ ਨਵੇਂ ਸਾਧਨਾਂ ਦੀ ਵਰਤੋਂ ਕਰ ਸਕਦੇ ਹਾਂ। ਇਸ ਲਈ ਨਵੇਂ ਸਾਧਨਾਂ ਦੀ ਵਰਤੋਂ ਕਰ ਸਕਦੇ ਹਾਂ। ਇਸ ਲਈ ਨਵੇਂ

ਜ਼ਮਾਨੇ ਦੀਆਂ ਚੁਣੌਤੀਆ ਨੂੰ ਅਸੀਂ ਤਾਂ ਹੀ ਸਰ ਕਰ ਸਕਾਂਗੇ, ਜੇਕਰ ਸੰਸਾਰੀਕਰਨ ਅਤੇ ਉਦਾਰੀਕਰਨ ਦੇ ਦੌਰ ਵਿਚ ਅਸੀਂ ਖੁਦ ਪ੍ਰਤੀਬੱਧ ਹੋ ਕੇ ਨਵੇਂ ਤੋਂ ਨਵੇਂ ਸਾਧਨਾਂ ਦੀ ਵਰਤੋਂ ਕਰਨੀ ਸਿੱਖੀਏ ਅਤੇ ਕੁਝ ਨੂੰ ਜਜ਼ਬ ਕਰਦਿਆਂ ਕੁਝ ਨੂੰ ਬਚਾਉਂਦਿਆਂ ਅੱਗੇ ਵਧੀਏ। ਇਸ ਮਕਸਦ ਲਈ ਸਾਨੂੰ ਖੁੱਲ੍ਹੇ ਦਿਮਾਗ ਨਾਲ ਲਗਾਤਾਰ ਯਤਨ ਅਤੇ ਹੋਰਨਾਂ ਕੌਮਾਂ ਨਾਲ ਤਾਲਮੇਲ ਵਿਚ ਰਹਿ ਕੇ ਕੰਮ ਕਰਨਾ ਪਵੇਗਾ।

**00**

# ਵਿਦੇਸ਼ਾਂ ਵਿਚ ਪੰਜਾਬੀ ਮਾਂ ਬੋਲੀ ਦੀ ਸਥਿਤੀ

## ਅੰਕ 8, 19-25 ਫਰਵਰੀ, 2009

ਮਾਂ ਬੋਲੀ ਦਾ ਅਰਥ ਹੈ ਮਾਂ ਤੋਂ ਸਿੱਖੀ ਹੋਈ ਜ਼ੁਬਾਨ। ਜਿਹੜੀ ਬੋਲੀ ਮਾਂ ਬੋਲਦੀ ਹੈ, ਉਹ ਬੋਲੀ ਉਸ ਦੀ ਅਗਲੀ ਨਸਲ ਬੋਲਦੀ ਹੈ। ਇਹ ਕਿਸੇ ਸੰਸਥਾ ਤੋਂ ਸਿੱਖਣੀ ਨਹੀਂ ਪੈਂਦ। ਅੱਖਾਂ ਖੋਲ੍ਹਦੇ ਸਾਰ ਬੱਚਾ ਆਪਣੇ ਆਲੇਦੁਆਲੇ ਦੀ ਆਵਾਜ਼ ਸੁਣਦਾ ਹੈ, ਜੋ ਉਸ ਦੇ ਜ਼ਿਹਨ ਵਿਚ ਬੈਠ ਜਾਂਦੀ ਹੈ ਤੇ ਉਹ ਹੌਲੀ-ਹੌਲੀ ਉਸੇ ਚੌਗਿਰਦੇ ਤੋਂ ਸਿੱਖ ਕੇ ਉਥੋਂ ਦੀ ਬੋਲੀ ਬੋਲਣੀ ਸ਼ੁਰੂ ਕਰ ਦਿੰਦਾ ਹੈ। ਕਿਸੇ ਨੇ ਠੀਕ ਹੀ ਕਿਹਾ ਹੈ ਕਿ ਬੰਦੇ ਤੇ ਬੋਲੀ ਜੂਹ ਦਾ ਨਿਸ਼ਾਨ ਹੁੰਦੇ ਹਨ। ਜਿਹੜਾ ਨਿਸ਼ਾਨ ਜੂਹ ਦਾ ਹੁੰਦਾ ਹੈ, ਉਹ ਬੰਦੇ ਤੇ ਬੋਲੀ ਦਾ ਸਾਂਝਾ ਨਾਅ ਹੁੰਦਾ ਹੈ। ਲਫਜ਼ ਬੰਦੇ ਦੇ ਜੀਵਨ ਦਾ ਘਾਹਨ ਕਹੇ ਜਾਂਦੇ ਹ ਨ। ਬੋਲੀ ਤੇ ਮਾਂ ਬੋਲੀ ਦੀ ਉਸਾਰੀ ਬੰਦੇ ਦੇ ਵਸੇਬੇ ਨਾਲ ਜੁੜੀ ਹੋਈ ਹੈ। ਮਾਂ ਬੋਲੀ ਦੀ ਥਾਂ ਕਦੇ ਕੋਈ ਹੋਰ ਬੋਲੀ ਨਹੀਂ ਲੈ ਸਕਦੀ। ਜੇ ਕਿਹਾ ਜਾਏ ਕਿ ਬੋਲੀ ਮਾਨਵ ਜੀਵਨ ਦੀ ਹੁਣ ਤੱਕ ਦੀ ਸਭ ਤੋਂ ਵੱਡੀ ਉਪਲਬੱਧਦੀ ਹੈ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਤੋਂ ਬਿਨਾਂ ਮਾਨਵਤਾ ਦੀ ਹੋਂਦ ਸੰਭਵ ਨਹੀਂ। ਕਿਸੇ ਵੀ ਮਾਨਵਤਾ ਦੀ ਸੱਭਿਅਤਾ ਉਸ ਦੀ ਬੋਲੀ ਤੋਂ ਹੀ ਸ਼ੁਰੂ ਹੁੰਦੀ ਹੈ। ਕਹਿਣ ਦਾ ਭਾਵ ਹੈ ਕਿ ਕਿਸੇ ਵੀ ਭਾਸ਼ਾ ਦਾ ਆਧਾਰ ਉਸ ਦੇ ਆਲੇ ਦੁਆਲੇ ਦੇ ਮਾਹੌਲ ਤੋਂ ਨਿਰਭਰ ਕਰਦਾ ਹੈ। ਵੈਸੇ ਤਾਂ ਬੋਲੀ ਜਾਂ ਭਾਸ਼ਾ ਮੂਲ ਰੂਪ ਵਿਚ ਇਕ ਮੌਖਿਕ ਸੰਚਾਰ ਸਾਧਨ ਹੈ। ਵੱਖ-ਵੱਖ ਮੁਲਕਾਂ ਵਿਚ, ਵੱਖ-ਵੱਖ ਪ੍ਰਾਂਤਾਂ ਵਿਚ ਤੇ ਕਈ-ਕਈ ਜਗ੍ਹਾ ਵੱਖ-ਵੱਖ ਸ਼ਹਿਰਾਂ ਵਿਚ ਵੀ ਅਲੱਗਅਲੱਗ ਕਿਸਮ ਦੀਆਂ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ ਪਰ ਕਈ ਵਾਰੀ ਅਜਿਹਾ ਵੀ ਹੁੰਦਾ ਹੈ ਕਿ ਇਕ ਬੋਲੀ ਉਦੋਂ ਮਿਸ਼ਰਤ ਰੂਪ ਧਾਰਨ ਕਰ ਜਾਂਦੀ ਹੈ ਜਾਂ ਉਸ ਵਿਅਕਤੀ ਵਿਸ਼ੇਸ਼ ਦੀ ਬੋਲੀ ਜਾਂ ਭਾਸ਼ਾ ਖਤਮ ਵੀ ਹੋ ਸਕਦੀ ਹੈ। ਜਦੋਂ ਉਹ ਇਕ ਥਾਂ ਤੋਂ ਦੂਜੇ ਸਥਾਨ 'ਤੇ ਪਲਾਇਨ ਕਰਕੇ ਰਹਿਣ ਲੱਗ ਪੈਂਦਾ ਹੈ, ਉਸ ਨੂੰ ਆਪਣੀ ਬੋਲੀ ਦੇ ਨਾਲ-ਨਾਲ ਉਥੋਂ ਦੀ ਸਥਾਨਕ ਬੋਲੀ ਵੀ ਸਿੱਖਣੀ ਪੈਂਦੀ ਹੈ, ਜਿਥੇ ਉਹ ਨਵੀਂ ਥਾਂ 'ਤੇ ਆ ਕੇ ਰਹਿਣ ਲੱਗਦਾ ਹੈ। ਇਕ ਦੋ ਪੀੜ੍ਹੀਆਂ ਆਪਣੀ ਮਾਂ ਬੋਲੀ ਜਾਂ ਭਾਸ਼ਾ ਤਾਂ ਬੋਲ ਸਮਝ ਲੈਂਦੀਆਂ ਹਨ ਪਰ ਉਸ ਤੋਂ ਬਾਅਦ ਉਸ ਦੀ ਆਪਣੀ ਅਸਲ ਜ਼ੁਬਾਨ ਹੌਲੀ-ਹੌਲੀ ਭਖਦੀ ਜਾਂਦੀ ਹੈ ਤੇ ਉਹ ਆਪਣੀ ਅਸਲ ਜ਼ੁਬਾਨ ਹੌਲੀ-ਹੌਲੀ ਭਖਦੀ ਜਾਂਦੀ ਹੈ ਤੇ ਉਹ ਆਪਣੀ ਮਾਂ ਬੋਲੀ ਤੋਂ ਦੂਰ ਹੁੰਦਾ ਜਾਂਦਾ ਹੈ। ਕੁਝ ਇਸੇ ਤਰ੍ਹਾਂ ਵਾਪਰਿਆ ਹੈ ਪੰਜਾਬੀ ਮਾਂ ਬੋਲੀ ਨਾਲ। ਪੰਜਾਬ ਤੋਂ ਬਹੁਤ ਸਾਰੇ ਲੋਕ ਪਲਾਇਨ ਕਰਕੇ ਵਿਦੇਸ਼ਾਂ ਵਿਚ ਜਾ ਕੇ ਵਸੇ ਹਨ। ਅਮਰੀਕਾ, ਕੈਨੇਡਾ, ਇੰਗਲੈਂਡ, ਆਸਟ੍ਰੇਲੀਆ ਆਦਿ ਵਰਗੇ ਸਾਰੇ ਤਰੱਕਸ਼ੁਦਾ ਮੁਲਕਾਂ ਵਿਚ ਪੰਜਾਬੀ ਪੱਕੇ ਤੌਰ 'ਤੇ ਸਥਾਪਤ ਹੋ ਚੁੱਕੇ ਹਨ। ਪਹਿਲਾਂ ਇਕ ਪੀੜ੍ਹੀ ਆਈ ਫਿਰ ਉਥੇ ਹੀ ਦੂਜੀ ਪੀੜ੍ਹੀ ਹੋਈ ਤੇ ਫਿਰ ਤੀਜੀ ਅਤੇ ਅੱਗੇ ਤੋਂ ਅੱਗੇ ਇਹ ਸਿਲਸਿਲਾ ਵਧਦਾ ਜਾ ਰਿਹਾ ਹੈ। ਏਨਾ ਕੁਝ ਲਿਖਣ ਦਾ ਸਾਡਾ ਮਕਸਦ ਇਹ ਹੈ ਕਿ ਪੰਜਾਬੀ ਜ਼ੁਬਾਨ ਹੌਲੀ-ਹੌਲੀ ਘੱਟਦੀ ਜਾ ਰਹੀ ਹੈ। ਅੱਜ ਨੌਬਤ ਇਥੋਂ ਤੱਕ ਪਹੁੰਚ ਚੁੱਕੀ ਹੈ ਕਿ ਵਿਦੇਸ਼ਾਂ ਵਿਚ ਰਹਿ ਰਹੀ ਨਵੀਂ ਨਸਲ ਆਪਣੀ ਮਾਂ ਬੋਲੀ ਪੰਜਾਬੀ ਤੋਂ ਦੂਰ ਹੁੰਦੀ ਾ ਰਹੀ ਹੈ। ਕੀ ਕਾਰਨ ਹਨ ਇਸ ਦੇ ਤੇ ਇਸ ਬੋਲੀ ਨੂੰ ਜਿਉਂਦਾ ਰੱਖਣ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ, ਇਹ ਵਿਸ਼ਾ ਅੱਜ ਸਭ ਤੋਂ ਵੱਡਾ ਵਿਸ਼ਾ ਹੈ। ਮੈਂ ਜਿਵੇਂ ਕਿ

ਪਹਿਲਾਂ ਲਿਖਿਆ ਹੈ ਕਿ ਜਿਥੇ ਮਨੁੱਖ ਰਹਿੰਦਾ ਹੈ, ਸਥਾਨਕ ਬੋਲੀ ਬੋਲਣ ਲੱਗ ਜਾਂਦਾ ਹੈ ਤੇ ਇਹੀ ਹਾਲ ਸਾਡੇ ਬੱਚਿਆਂ ਦਾ ਹੈ। ਉਹ ਪੰਜਾਬੀ ਬੋਲਣ ਤੋਂ ਕੰਨੀਂ ਕਤਰਾਉਣ ਲੱਗੇ ਪਏ ਹਨ। ਇਸ ਨੂੰ ਅਸੀਂ ਅਸਾਧਾਰਨ ਤੌਰ 'ਤੇ ਨਾ ਲਈਏ, ਇਸ ਬਾਰੇ ਗੰਭੀਰਤਾ ਨਾਲ ਸੋਚਣਾ ਪੈਂਦਾ ਹੈ। ਵਿਦੇਸ਼ਾ ਵਿਚ ਚਾਹੇ ਕੁਝ ਗੁਰਦੁਆਰਿਆਂ ਵਿਚ ਪੰਜਾਬੀ ਸਕੂਲ ਵੀ ਸ਼ੁਰੂ ਕੀਤੇ ਜਾ ਚੁੱਕੇ ਹਨ ਪਰ ਉਥੇ ਵੀ ਇਨ੍ਹਾਂ ਦੀ ਗਿਣਤੀ ਨਾਂਹ ਦੇ ਬਰਾਬਰ ਹੀ ਹੈ। ਸਮੁੱਚੇ ਤੌਰ 'ਤੇ ਬੱਚੇ ਆਪਣੀ ਮਾਂ ਬੋਲੀ ਨੂੰ ਭੁੱਲਦੇ ਜਾ ਰਹੇ ਹਨ। ਇਨ੍ਹਾਂ ਬੱਚਿਆਂ ਦੇ ਵੱਡੇ-ਵਡੇਰੇ ਅਤੇ ਮਾਂ-ਪਿਓ ਹੀ ਇਨ੍ਹਾਂ ਨੂੰ ਆਪਣੀ ਬੋਲੀ ਨਾਲ ਜੋੜਨ ਲਈ ਬਹੁਤ ਅਹਿਮ ਯੋਗਦਾਨ ਪਾ ਸਕਦੇ ਹਨ। ਸਿਰਫ ਥੋੜ੍ਹਾ ਜਿਹਾ ਧਿਆਨ ਦੇਣ ਦੀ ਲੋੜ ਹੈ। ਖੇਡਣ ਦੇ ਤਰੀਕੇ ਨਾਲ ਇਨ੍ਹਾਂ ਬੱਚਿਆਂ ਨੂੰ ਘਰ ਵਿਚ ਹੀ ਪੰਜਾਬੀ ਸਿਖਾਈ ਜਾ ਸਕਦੀ ਹੈ। ਇਨ੍ਹਾਂ ਨਾਲ ਪੰਜਾਬੀ 'ਚ ਹੀ ਗੱਲ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਇੰਗਲਿਸ਼ ਆਦਿ ਘਰ ਵਿਚ ਬੋਲਣ ਤੋਂ ਵਰਜਿਆ ਜਾਵੇ ਤਾਂ ਹੀ ਠੀਕ ਹੈ। ਕਹਿੰਦੇ ਹਨ ਜਿਹੜੀ ਕੌਮ ਨੂੰ ਖਤਮ ਕਰਨਾ ਹੋਵੇ, ਉਸ ਦੀ ਬੋਲੀ ਨੂੰ ਖਤਮ ਕਰ ਦਿਓ ਤੇ ਜੇ ਇਹੀ ਹਾਲ ਰਿਹਾ ਤਾਂ ਉਹ ਦਿਨ ਦੂਰ ਨਹੀਂ, ਜਦੋਂ ਪੰਜਾਬੀ ਸੱਭਿਆਚਾਰ ਤੇ ਬੋਲੀ ਸੰਕਟ ਵਿਚ ਹੋ ਜਾਵੇਗੀ। ਸਾਡਾ ਧਾਰਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਜਾਬੀ ਭਾਸ਼ਾ ਵਿਚ ਹੈ। ਜੇ ਸਾਡੀਆਂ ਆਉਣ ਵਾਲੀਆਂ ਨਸਲਾਂ ਨੂੰ ਪੰਜਾਬੀ ਹੀ ਨਹੀਂ ਆਵੇਗੀ ਤਾਂ ਉਹ ਆਪਣੇ ਧਰਮ ਨਾਲ ਕੀ ਜੁੜਨਗੇ। ਸੋ ਇਨ੍ਹਾਂ ਗੱਲਾਂ ਨੂੰ ਮੱਦੇਨਜ਼ਰ ਰਖਦਿਆਂ ਸਾਨੂੰ ਜਲਦ ਤੋਂ ਜਲਦ ਇਸ ਗੰਭੀਰ ਮਸਲੇ ਵੱਲ ਧਿਆਨ ਦੇਣਾ ਪਵੇਗਾ।

**00**

# ਸਲੱਮਡੌਗ ਨੂੰ ਪੁਰਸਕਾਰ
# ਭਾਰਤ ਦੀ ਝੰਡੀ ਕਿ ਭੰਡੀ

### ਅੰਕ 9, 26 ਫਰਵਰੀ - 4 ਮਾਰਚ, 2009

ਬਰਤਾਨਵੀ ਫਿਲਮਸਾਜ਼ਾਂ ਵੱਲੋਂ ਭਾਰਤੀ ਪਿੱਠ-ਭੂਮੀ ਵਾਲੇ ਵਿਸ਼ੇ ਉਪਰ ਬਣਾਈ ਫਿਲਮ 'ਸਲੱਮਡੌਗ ਮਿਲੀਨਿਅਰ' ਨੂੰ 81ਵੇਂ ਆਸਕਰ ਸਮਾਰੋਹ ਵਿਚ 8 ਆਸਕਰ ਪੁਰਸਕਾਰ ਮਿਲੇ ਹਨ। ਇਸ ਤੋਂ ਪਹਿਲਾਂ ਇਸ ਫਿਲਮ ਨੂੰ ਚਾਰ ਗੋਲਡਨ ਗਲੋਬ ਅਤੇ ਸੱਤ ਬਾਫਟਾ ਪੁਰਸਕਾਰ ਵੀ ਮਿਲ ਚੁੱਕੇ ਹਨ। ਦੁਨੀਆ ਵਿਚ ਏਨੀ ਮਸ਼ਹੂਰ ਹੋਣ ਵਾਲੀ ਇਹ ਪਹਿਲੀ ਭਾਰਤੀ ਫਿਲਮ ਹੈ। ਫਿਲਮ ਸਟਾਰ ਅਮਿਤਾਭ ਬੱਚਨ ਸਮੇਤ ਬਹੁਤ ਸਾਰੇ ਉੱਘੇ ਫਿਲਮ ਨਿਰਦੇਸ਼ਕਾਂ ਅਤੇ ਅਦਾਕਾਰਾਂ ਵੱਲੋਂ ਇਸ ਫਿਲਮ ਬਾਰੇ ਆਲੋਚਨਾ ਵੀ ਕੀਤੀ ਜਾਂਦੀ ਰਹੀ ਹੈ ਪਰ ਜਿਸ ਤਰ੍ਹਾਂ ਦੁਨੀਆ ਭਰ ਵਿਚ ਇਸ ਫਿਲਮ ਨੂੰ ਧਮਾਇਆ ਗਿਆ ਹੈ, ਉਸ ਨਾਲ ਇਸ ਦੀ ਪ੍ਰਸਿੱਧੀ ਦੀਆਂ ਬੁਲੰਦੀਆਂ ਹੋਰ ਫੈਲਦੀਆਂ ਗਈਆਂ ਅਤੇ ਅੱਠ ਆਸਕਰ ਐਵਾਰਡ ਹਾਸਲ ਕਰਕੇ ਇਹ ਆਪਣੇ ਸਿਖਰ 'ਤੇ ਜਾ ਪੁੱਜੀ ਹੈ। ਆਸਕਰ ਪੁਰਸਕਾਰਾਂ ਵਿਚ ਦੋ ਸੰਗੀਤਕਾਰ ਏ.ਆਰ. ਰਹਿਮਾਨ ਅਤੇ ਇਕ ਸਾਊਂਡ ਡਿਜ਼ਾਈਨਰ ਰਿਸੂਲ ਮੁਕਟੀ ਨੂੰ ਗਲੈਂਡ ਫਰੀਮੈਂਟਲ, ਰਿਚਰਡ ਪ੍ਰੈਕੇ, ਟੌਮ ਸ਼ੇਅਰਜ਼ ਅਤੇ ਈਆਨ ਟੈਪ ਨਾਲ ਸਾਂਝੇ ਰੂਪ ਵਿਚ ਮਿਲਿਆ ਹੈ। ਆਸਕਰ ਦੇ ਇਤਿਹਾਸ ਵਿਚ ਏ.ਆਰ. ਰਹਿਮਾਨ ਅਤੇ ਰਿਸੂਲ ਮੁਕਟੀ ਪਹਿਲੇ ਭਾਰਤੀ ਹਨ, ਜਿਨ੍ਹਾਂ ਨੂੰ ਇਹ ਪੁਰਸਕਾਰ ਮਿਲੇ ਹਨ। ਪੰਜਾਬੀਆਂ ਲਈ ਮਾਣ ਦੀ ਗੱਲ ਇਹ ਹੈ ਕਿ ਜਿਸ ਗੀਤ 'ਤੇ ਆਸਕਰ ਪੁਰਸਕਾਰ ਮਿਲਿਆ ਹੈ, ਉਹ ਪੰਜਾਬੀ ਗਾਇਕ ਸੁਖਵਿੰਦਰ ਦਾ ਗਾਇਆ ਹੋਇਆ ਹੈ। 'ਸਲੱਮਡੌਗ ਮਿਲੀਨਿਅਰ' ਨੂੰ ਸਾਲ ਦੀ ਬਿਹਤਰੀਨ ਫਿਲਮ ਤੋਂ ਇਲਾਵਾ ਨਿਰਦੇਸ਼ਨ, ਮੌਲਿਕ ਗੀਤ, ਮੌਲਿਕ ਸੰਗੀਤ, ਸੰਪਾਦਨ, ਸਾਊਂਡ ਮਿਕਸਮ, ਸਿਨੈਮਾਟੋਗ੍ਰਾਫੀ ਅਤੇ ਸਕਰੀਨ ਪਲੇਅ ਲਈ ਆਸਕਰ ਦਿੱਤੇ ਗਏ ਹਨ। ਆਸਕਰ ਪੁਰਸਕਾਰ ਨੂੰ ਫਿਲਮ ਨਾਲ ਸੰਬੰਧਤ ਸਭ ਤੋਂ ਵੱਡਾ ਪੁਰਸਕਾਰ ਮੰਨਿਆ ਜਾਂਦਾ ਹੈ ਅਤੇ ਇਨ੍ਹਾਂ ਪੁਰਸਕਾਰਾਂ ਦਾ ਫੈਸਲਾ ਅਕੈਡਮੀ ਆਫ ਮੋਸ਼ਨ ਪਿਕਚਰ ਆਰਟ ਐਂਡ ਸਾਇੰਸਿਜ਼ ਦੇ ਕਰੀਬ ਛੇ ਹਜ਼ਾਰ ਮੈਂਬਰਾਂ ਦੀਆਂ ਵੋਟਾਂ ਨਾਲ ਕੀਤਾ ਜਾਂਦਾ ਹੈ। ਇਹ ਮੈਂਬਰ ਫਿਲਮਾਂ ਨਾਲ ਸੰਬੰਧਤ 15 ਖੇਤਰਾਂ ਨਾਲ ਜੁੜੇ ਹੋਏ ਹਨ ਅਤੇ ਇਨ੍ਹਾਂ ਦੀ ਪਛਾਣ ਗੁਪਤ ਰੱਖੀ ਜਾਂਦੀ ਹੈ।

'ਸਲੱਮਡੌਗ ਮਿਲੀਨਿਅਰ' ਪ੍ਰੋਡਕਸ਼ਨ ਪੱਖੋਂ ਇੰਗਲੈਂਡ ਦੀ ਫਿਲਮ ਏ ਪਰ ਇਸ ਦਾ ਸਮੁੱਚਾ ਘਟਨਾਕ੍ਰਮ ਭਾਰਤ ਦੇ ਮਹਾਨਗਰ ਮੁੰਬਈ ਵਿਚ ਘਟਦਾ ਹੈ। ਇਸ ਫਿਲਮ ਦੀ ਤਕਨੀਕੀ ਟੀਮ ਵੀ ਇੰਗਲੈਂਡ ਦੀ ਹੀ ਹੈ ਪਰ ਇਸ ਦੇ ਕਲਾ ਪੱਖ ਵਿਚ ਭਾਰਤ ਦੇ ਕਲਾਕਾਰਾਂ ਨੇ ਅਹਿਮ ਭੂਮਿਕਾ ਨਿਭਾਈ ਹੈ। ਇਸ ਫਿਲਮ ਦਾ ਵਿਸ਼ਾ ਮੁੰਬਈ ਦੀ ਝੁੱਗੀ-ਝੌਂਪੜੀ ਦੇ ਲੋਕ ਹਨ। ''ਸਲੱਮਡੌਗ' ਦਾ ਸ਼ਬਦੀ ਅਰਥ 'ਗੰਦਗੀ ਦੇ ਕੀੜੇ' ਬਣਦ ਹੈ। ਇਸ ਪੱਖੋਂ ਇਹ ਗੱਲ ਬੇਹੱਦ ਇਤਰਾਜ਼ਯੋਗ ਅਤੇ ਵਿਵਾਦ ਵਾਲੀ ਹੈ ਕਿ ਵਿਦੇਸ਼ੀ ਫਿਲਮਸਾਜ਼ ਭਾਰਤ ਦੇ ਅਨੇਕਾਂ ਚੰਗੇ ਪੱਖਾਂ ਨੂੰ ਛੱਡ ਕੇ ਝੁੱਗੀ-ਝੌਂਪੜੀ ਵਾਲੇ ਕੁਝ ਖੇਤਰਾਂ ਨੂੰ ਆਪਣੇ ਫਿਲਮੀ ਵਿਸ਼ੇ ਦਾ ਆਧਰ ਬਣਾ ਕੇ ਸਮੁੱਚੇ

ਭਾਰਤ ਨੂੰ 'ਗੰਦਗੀ ਦੇ ਕੀੜੇ' ਵਜੋਂ ਪ੍ਰਸਾਰਿਤ ਕਰ ਰਹੇ ਹਨ। ਇਸ ਵਿਸ਼ੇ ਅਤੇ ਇਸ ਦੇ ਹੋਰ ਪੱਖਾਂ ਨੂੰ ਲੈ ਕੇ 'ਸਲੱਮਡੌਗ ਮਿਲੀਨਿਅਰ' ਨੂੰ ਮਿਲੀ ਸਫਲਤਾ ਨੂੰ ਦੇਖਦਿਆਂ ਦੁਨੀਆ ਦੇ ਹੋਰ ਬਹੁਤ ਸਾਰੇ ਫਿਲਮ ਨਿਰਦੇਸ਼ਕ ਭਾਰਤ ਬਾਰੇ ਫਿਲਮਾਂ ਬਣਾਉਣ ਲਈ ਉਤਸ਼ਾਹਿਤ ਹੋਣਗੇ। ਇਸ ਨਾਲ ਇਕ ਪਾਸੇ ਇਹ ਗੱਲ ਤਾਂ ਚੰਗੀ ਹੋਵੇਗੀ ਕਿ ਸਾਡੇ ਕਲਾਕਾਰਾਂ ਨੂੰ ਹਾਲੀਵੁੱਡ ਵਿਚ ਕੰਮ ਕਰਨ ਦਾ ਮੌਕਾ ਮਿਲੇਗਾ ਪਰ ਨਾਲ ਹੀ ਭਾਰਤ ਲਈ ਇਹ ਗੱਲ ਬਹੁਤ ਸਾਰੀਆਂ ਸਮੱਸਿਆਵਾਂ ਵੀ ਖੜ੍ਹੀਆਂ ਕਰ ਸਕਦੀ ਹੈ। ਭਾਰਤ ਇਕ ਪਾਸੇ ਤਾਂ ਦੁਨੀਆ ਵਿਚ ਨਵੀਂ ਸ਼ਕਤੀ ਵਜੋਂ ਉਭਰ ਰਿਹਾ ਹੈ, ਅਨੇਕ ਪੱਖਾਂ ਵਿਚ ਤਰੱਕੀ ਹੋ ਰਹੀ ਹੈ ਪਰ ਦੂਜੇ ਪਾਸੇ ਜੇਕਰ 'ਸਲੱਮਡੌਗ' ਵਰਗੀਆਂ ਫਿਲਮਾਂ ਹੀ ਦੁਨੀਆ ਸਾਹਮਣੇ ਜਾਣਗੀਆਂ ਤਾਂ ਭਾਰਤੀਆਂ ਦਾ ਨਸ਼ਕਾ ਕਿਹੋ ਜਿਹਾ ਉਭਰੇਗਾ, ਇਸ ਬਾਰੇ ਸਮਝਣ ਵਿਚ ਕੋਈ ਬਹੁਤੀ ਔਖ ਵਾਲੀ ਗੱਲ ਨਹੀਂ। ਅੱਜ ਕੌਮਾਂਤਰੀ ਪੱਧਰ 'ਤੇ ਮੁਕਾਬਲੇਬਾਜ਼ੀ ਦਾ ਦੌਰ ਹੈ। ਵਪਾਰਕ ਮੁਕਾਬਲੇਬਾਜ਼ੀ ਵਿਚ ਵੀ ਇਕ ਦੂਜੇ ਨੂੰ ਠਿੱਬੀ ਲਗਾਉਣ ਲਈ ਅਜਿਹੀਆਂ ਗੱਲਾਂ ਨੂੰ ਖੂਬ ਵਰਤਿਆ ਜਾਂਦਾ ਹੈ। ਕਦੇ ਭਾਰਤੀ ਸਬਜ਼ੀਆਂ ਵਿਚ ਕਿਸੇ ਖਾਸ ਤੱਤ ਦੇ ਵਧੇਰੇ ਹੋਣ ਦਾ ਦੋਸ਼ ਲਗਾ ਕੇ ਉਸ ਦੀ ਮਾਰਕੀਟ ਖਰਾਬ ਕਰ ਦਿੱਤੀ ਜਾਂਦੀ ਹੈ ਤੇ ਕਦੇ ਬਾਲ ਮਜ਼ਦੂਰੀ ਦੇ ਸ਼ੋਸ਼ਣ ਦੇ ਨਾਂਅ ਉਪਰ ਸਪੋਰਸਟ ਇੰਡਸਟਰੀ ਦਾ ਬਾਈਕਾਟ ਹੋ ਜਾਂਦਾ ਹੈ। ਇਸੇ ਤਰ੍ਹਾਂ ਅਜਿਹੀਆਂ ਫਿਲਮਾਂ ਨੂੰ ਵੀ ਆਧਾਰ ਬਣਾ ਕੇ ਭਾਰਤ ਅਤੇ ਇਸ ਦੇ ਲੋਕਾਂ ਸੰਬੰਧੀ ਦੁਨੀਆ ਭਰ ਦੇ ਲੋਕਾਂ ਵਿਚ ਅਜਿਹਾ ਨਕਸ਼ਾ ਉਭਾਰਿਆ ਜਾ ਸਕਦਾ ਹੈ ਕਿ ਬਾਹਰਲੀ ਦੁਨੀਆ ਸਮੁੱਚੇ ਦੇਸ਼ਾਂ ਵਿਚ ਵਸਦੇ ਭਾਰਤੀਆ ਨੂੰ ਹੀ ਤ੍ਰਿਸਕਾਰ ਦੀ ਭਾਵਨਾ ਨਾਲ ਦੇਖਣ ਲੱਗ ਪਵੇ। ਅਜਿਹਾ ਹੋਣ ਨਾਲ ਭਾਰਤੀਆਂ ਨੂੰ ਹੀ ਨਹੀਂ, ਸਗੋਂ ਵਿਦੇਸ਼ਾਂ ਵਿਚ ਵਸ ਰਹੇ ਭਾਰਤੀਆਂ ਨੂੰ ਵੀ ਨੁਕਸਾਨ ਹੋ ਸਕਦਾ ਹੈ। ਦੁਨੀਆ ਵਿਚ ਅਜਿਹਾ ਅਨੇਕ ਵਾਰ ਹੋਇਆ ਹੈ ਕਿ ਕਿਸੇ ਨੂੰ ਸਨਮਾਨ ਦੇਣਾ ਵੀ ਨਿਰਾਦਰ ਕਰਨ ਵਾਲੀ ਗੱਲ ਬਣ ਜਾਂਦਾ ਹੈ। 'ਸਲੱਮਡੌਗ ਮਿਲੀਨਿਅਰ' ਨੂੰ ਮਿਲੇ ਪੁਰਸਕਾਰ ਨੂੰ ਵੀ ਕੁਝ ਇਸੇ ਤਰ੍ਹਾਂ ਦੀ ਨਜ਼ਰ ਨਾਲ ਦੇਖਣ ਦੀ ਲੋੜ ਹੈ।

**00**

# ਭਾਰਤ 'ਚ ਲੋਕ ਸਭਾ ਚੋਣਾਂ

## ਅੰਕ 10, 5-11ਮਾਰਚ - 2009

ਭਾਰਤ ਵਿਚ ਲੋਕ ਸਭਾ ਚੋਣਾਂ ਦਾ ਐਲਾਨ ਹੋ ਚੁੱਕਾ ਹੈ। ਪੰਜਾਬ ਵਿਚ ਇਹ ਚੋਣਾਂ ਦੋ ਪੜ੍ਹਾਵਾਂ ਵਿਚ ਹੋਣਗੀਆਂ। ਚੋਣ ਇਤਿਹਾਸ ਵਿਚ ਇਹ ਪਹਿਲੀ ਵਾਰ ਹੋ ਰਿਹਾ ਹੈ ਕਿ ਪੰਜਾਬ ਦੇ 13 ਲੋਕ ਸਭਾ ਹਲਕਿਆਂ ਵਿਚੋਂ 9 ਨੂੰ ਅਮਨ-ਕਾਨੂੰਨ ਪੱਖੋਂ ਨਾਜ਼ੁਕ ਸਮਝਿਆ ਗਿਆ ਹੈ ਅਤੇ ਚੋਣਾਂ ਦੋ ਪੜਾਵਾਂ ਵਿਚ ਕਰਵਾਏ ਜਾਣ ਦਾ ਪ੍ਰੋਗਰਾਮ ਐਲਾਨਿਆ ਗਿਆ ਹੈ। ਖਾੜਕੂਵਾਦ ਦੇ ਜ਼ਮਾਨੇ ਵਿਚ ਵੀ ਜਦੋਂ ਪੰਜਾਬ ਦੇ ਹਾਲਾਤ ਕਾਫੀ ਗੜਬੜ ਵਾਲੇ ਰਹੇ ਹਨ, ਕਦੇ ਪੜਾਵਾਂ ਵਿਚ ਚੋਣ ਕਰਾਉਣ ਦੀ ਜ਼ਰੂਰਤ ਨਹੀਂ ਪਈ। ਪਰ ਹੁਣ ਜਦੋਂ ਗੜਬੜ ਵਾਲੇ ਹਾਲਾਤ ਤਾਂ ਕੋਈ ਨਹੀਂ ਹਨ ਪਰ ਸਿਆਸੀ ਟਕਰਾਅ ਨੂੰ ਭਾਂਪਦਿਆਂ ਚੋਣ ਕਮਿਸ਼ਨ ਨੇ ਰਾਜ ਦੇ ਨੌਂ ਹਲਕੇ ਨਾਜ਼ੁਕ ਕਰਾਰ ਦਿੱਤੇ ਹਨ। ਸਮਝਿਆ ਜਾ ਰਿਹਾ ਹੈ ਕਿ ਚੋਣ ਕਮਿਸ਼ਨ ਨੇ ਪੰਜਾਬ ਅੰਦਰ ਨਗਰ ਪਾਲਿਕਾਵਾਂ ਤੇ ਪੰਚਾਇਤਾਂ ਦੀਆਂ ਚੋਣਾਂ ਸਮੇਂ ਹੋਈ ਹਿੰਸਾ ਤੇ ਟਕਰਾਅ ਨੂੰ ਧਿਆਨ ਵਿਚ ਰੱਖਦਿਆਂ ਅਜਿਹਾ ਕਦਮ ਚੁੱਕਿਆ ਹੈ। ਇਹ ਬੜੇ ਅਫਸੋਸ ਦੀ ਗੱਲ ਹੈ ਕਿ ਪੰਜਾਬ ਵਰਗੇ ਵਿਕਸਿਤ ਸੂਬੇ ਦੇ 9 ਲੋਕ ਸਭਾ ਹਲਕੇ ਸਿਆਸੀ ਗੜਬੜ ਚੌਥ ਦੇ ਸ਼ਿਕਾਰ ਹੋਏ ਪਏ ਹਨ। ਚੋਣ ਕਮਿਸ਼ਨ ਦੇ ਫੈਸਲੇ ਮੁਤਾਬਕ ਹੁਣ ਲਾਜ਼ਮੀ ਹੀ ਪੰਜਾਬ ਦੀਆਂ ਚੋਣਾਂ ਵਿਚ ਕੇਂਦਰੀ ਹਥਿਆਰਬੰਦ ਦਸਤਿਆਂ ਦੀ ਨਫਰੀ ਵਧੇਰੇ ਹੋਵੇਗੀ। ਪੰਜਾਬ ਅੰਦਰ ਸਿਆਸੀ ਟਕਰਾਅ ਦਾ ਇਹ ਨਵਾਂ ਦੌਰ ਰਾਜ ਦੇ ਵਿਕਾਸ ਅਤੇ ਸ਼ਾਂਤੀ ਲਈ ਬੇਹੱਦ ਖਤਰਨਾਕ ਰੁਝਾਨ ਹੈ। ਰਾਜ ਦੀਆਂ ਦੋਵੇਂ ਪ੍ਰਮੁੱਖ ਪਾਰਟੀਆਂ ਅਕਾਲੀ ਦਲ ਅਤੇ ਕਾਂਗਰਸ ਦਰਮਿਆਨ ਪੈਦਾ ਹੋਈ ਟਕਰਾਅ ਵਾਲੀ ਸਥਿਤੀ ਨੇ ਸਮੁੱਚੇ ਚੋਣ ਅਮਲ ਨੂੰ ਪ੍ਰਭਾਵਿਤ ਕਰਨਾ ਹੈ। ਪੰਜਾਬ ਅੰਦਰ ਹੁਦੀਆਂ ਹਰ ਤਰ੍ਹਾਂ ਦੀਆਂ ਚੋਣਾਂ ਵਿਚ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਦੀ ਵੀ ਡੂੰਘੀ ਦਿਲਚਸਪੀ ਰਹਿੰਦੀ ਹੈ। ਉਣੋਂ ਸਿਆਸੀ ਲੀਡਰ ਫੰਡ ਇਕੱਠਾ ਕਰਨ ਤੇ ਹਮਾਇਤ ਹਾਸਲ ਕਰਨ ਲਈ ਇਥੇ ਆਉਂਦੇ ਵੀ ਰਹਿੰਦੇ ਹਨ। ਸੰਚਾਰ ਸਾਧਨਾਂ ਵਿਚ ਆਏ ਇਨਕਲਾਬ ਨੇ ਦੁਨੀਆ ਨੂੰ ਹੋਰ ਵਧੇਰੇ ਨੇੜੇ ਕਰ ਦਿੱਤਾ ਹੈ। ਇਸ ਕਰਕੇ ਬਾਹਰਲੇ ਮੁਲਕਾਂ ਵਿਚ ਬੈਠੇ ਪੰਜਾਬੀ ਚੋਣਾਂ ਵਿਚ ਪਹਿਲਾਂ ਨਾਲੋਂ ਵਧੇਰੇ ਅਸਰਦਾਰ ਹੋਣ ਲੱਗੇ ਹਨ। ਇਸ ਵਾਰ ਦੀਆਂ ਚੋਣਾਂ ਵਿਚ ਵੀ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਨੇ ਅਹਿਮ ਯੋਗਦਾਨ ਪਾਉਣਾ ਹੈ। ਭਾਰਤ ਲਈ ਇਹ ਚੋਣਾਂ ਇਕ ਵੱਡਾ ਕੋਹਣੀ ਮੋੜ ਹਨ। ਦੇਸ਼ ਸਿਆਸੀ ਅਸਥਿਰਤਾ ਦੇ ਦੌਰ ਵਿਚੋਂ ਗੁਜ਼ਰ ਰਿਹਾ ਹੈ। ਪਿਛਲੇ 10 ਸਾਲਾਂ ਤੋਂ ਦੇਸ਼ ਅੰਦਰ ਗਠਜੋੜ ਸਰਕਾਰਾਂ ਚਲਦੀਆਂ ਆ ਰਹੀਆਂ ਹਨ। ਦੇਸ਼ ਨੂੰ ਅਜੀਬੋ-ਗਰੀਬ ਸਥਿਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਲੋਕਤੰਤਰ ਦਾ ਮਿਆਰ ਡਿੱਗਦਾ ਜਾ ਰਿਹਾ ਹੈ। ਪਾਰਲੀਮੈਂਟ ਲੋਕਾਂ ਦੇ ਹਿੱਤਾਂ ਦੀ ਰਾਖੀ ਕਰਨ ਵਿਚ ਆਪਣੀ ਲਿਸ਼ਕ ਤੇ ਅਸਰ ਗੁਆ ਚੁੱਕੀ ਹੈ। ਦੇਸ਼ ਸਾਹਮਣੇ ਵੱਡੀਆਂ ਚੁਣੌਤੀਆਂ ਦਰਪੇਸ਼ ਹਨ। ਦੇਸ਼ ਦੇ ਇਕ ਤਿਹਾਈ ਲੋਕ ਗਰੀਬੀ ਅਤੇ ਇਸ ਦੀਆਂ ਹੋਰ ਅਲਾਮਤਾਂ ਢੋਅ ਰਹੇ ਹਨ ਅਤੇ ਹੁਣ ਵੱਧ ਰਹੀ ਬੇਕਾਰੀ ਪਹਿਲਾਂ ਹੀ ਵਧ ਰਹੀ ਸਮਾਜਿਕ ਬਦਮਗਜ਼ੀ ਵਿਚ ਹੋਰ ਵਾਧਾ ਕਰੇਗੀ। ਅਕਸਰ ਇਸੇ ਬਦਮਗਜ਼ੀ ਵਿਚੋਂ ਹਿੰਸਾ ਉਪਜਦੀ ਹੈ, ਜੋ ਲੋਕਤੰਤਰੀ ਸੱਭਿਆਚਾਰ ਨੂੰ ਖਤਮ ਕਰਦੀ ਹੈ ਕਿਉਂਕਿ ਅਜਿਹੀ ਹਿੰਸਾ ਜਨਤਕ ਮੁੱਦੇ

ਸੁਲਝਾਉਣ ਲਈ ਜਨਤਕ ਸੰਮਤੀ ਦੀ ਭੰਨ-ਤੋੜ ਤੇ ਕਤਲੇਆਮ ਦੇ ਰਾਹ ਪੈਂਦੀ ਹੈ। ਭਾਰਤ ਸਾਹਮਣੇ ਜਦੋਂ ਸਮੱਸਿਆਵਾਂ ਦਾ ਅੰਬਾਲ ਲੱਗਿਆ ਹੋਇਆ ਹੈ ਤਾਂ ਅਗਲੇ ਮਹੀਨੇ ਹੋਣ ਵਾਲੀਆਂ ਚੋਣਾਂ ਵਿਚ ਸਿਆਸੀ ਸਥਿਰਤਾ ਪੈਦਾ ਹੋਣ ਦੇ ਕੋਈ ਆਸਾਰ ਨਜ਼ਰ ਨਹੀਂ ਆ ਰਹੇ। ਇਹ ਤਾਂ ਸਪੱਸ਼ਟ ਹੈ ਕਿ ਚੋਣਾਂ ਮਗਰੋਂ ਵੀ ਕਾਂਗਰਸ ਅਤੇ ਭਾਜਪਾ ਵਿਚੋਂ ਕੋਈ ਵੀ ਪਾਰਟੀ ਆਪਣੇ ਬਲਬੂਤੇ ਸਰਕਾਰ ਬਣਾਉਣ ਦੀ ਸਥਿਤੀ ਵਿਚ ਨਹੀਂ ਹੋਵੇਗੀ। ਇਸ ਦਾ ਮੁੱਖ ਕਾਰਨ ਇਹ ਹੈ ਕਿ ਪਿਛਲੇ ਕੁਝ ਵਕਫੇ ਦੌਰਾਨ ਇਹ ਦੋਵੇਂ ਪਾਰਟੀਆਂ ਆਪਣਾ ਸਮਰਥਨ ਖੇਤਰੀ ਪਾਰਟੀਆਂ ਦੇ ਹੱਕ ਵਿਚ ਗੁਆ ਚੁੱਕੀਆਂ ਹਨ। ਦੂਜੇ ਪਾਸੇ ਖੇਤਰੀ ਪਾਰਟੀਆਂ ਦੇ ਆਧਾਰ ਅਤੇ ਵਿਚਾਰ ਕਿਸੇ ਵੀ ਤਰ੍ਹਾਂ ਕੌਮੀ ਪੱਧਰ ਦੇ ਨਹੀਂ। ਆਗਾਮੀ ਚੋਣਾਂ ਮਗਰੋਂ ਜੇ ਕਿਸੇ ਨੂੰ ਵੀ ਸਪੱਸ਼ਟ ਬਹੁਮਤ ਨਾ ਮਿਲਿਆ ਤਾਂ ਦੋਵਾਂ ਵੱਡੀਆਂ ਪਾਰਟੀਆਂ ਨੂੰ ਖੇਤਰੀ ਧਿਰਾਂ ਦਾ ਹੀ ਹੋਰ ਵੱਡਾ ਸਹਾਰਾ ਲੈਣਾ ਪਵੇਗਾ। ਜੇਕਰ ਇਨ੍ਹਾਂ ਪਾਰਟੀਆਂ ਨੇ ਬਹੁਤੀਆਂ ਸੀਟਾਂ ਗੁਆ ਲਈਆਂ ਤਾਂ ਉਹ ਗਠਜੋੜ ਦੀ ਅਗਵਾਈ ਕਰਨ ਤੋਂ ਵੀ ਵਾਂਝੀਆਂ ਰਹਿ ਸਕਦੀਆਂ ਹਨ ਅਤੇ ਕੋਈ ਤੀਜੀ ਧਿਰ ਵੀ ਸਰਕਾਰ ਬਣਾਉਣ ਦਾ ਦਾਅਵਾ ਕਰ ਸਕਦੀ ਹੈ। ਅਜਿਹੀ ਹਾਲਤ ਵਿਚ ਤੀਜੇ ਫਰੰਟ ਦੀ ਜਾਂ ਜਿਸ ਨੂੰ ਖਿਚੜੀ ਸਰਕਾਰ ਦਾ ਨਾਂਅ ਦਿੱਤਾ ਜਾਂਦਾ ਹੈ, ਲਈ ਰਾਹ ਖੁੱਲ੍ਹੇਗਾ। ਅਜਿਹੀ ਸਰਕਾਰ ਨਾ ਤਾਂ ਦੇਸ਼ ਨੂੰ ਮੌਜੂਦਾ ਚੁਣੌਤੀਆਂ ਦਾ ਸਾਹਮਣਾ ਕਰ ਸਕਦੀ ਹੈ ਅਤੇ ਨਾ ਹੀ **21**ਵੀਂ ਸਦੀ ਵਿਚ ਇਕ ਮਜ਼ਬੂਤ ਆਰਥਿਕ ਸ਼ਕਤੀ ਵਜੋਂ ਉਭਰ ਰਹੇ ਭਾਰਤ ਨੂੰ ਅੱਗੇ ਵਧਣ ਲਈ ਨਵਾਂ ਵੇਗ ਹੀ ਦੇ ਸਕਦੀ ਹੈ। ਇਸ ਕਰਕੇ ਲੋਕਾਂ ਸਿਰ ਫੈਸਲੇ ਦੀ ਇਹ ਵੱਡੀ ਘੜੀ ਹੈ। ਇਸ ਨੇ ਭਾਰਤ ਦੇ ਭਵਿੱਖ ਨੂੰ ਪ੍ਰਭਾਵਿਤ ਕਰਨਾ ਹੈ।

**00**

# ਸਮਾਂ ਹੈ ਚੰਗੇ ਅਕਸ ਵਾਲੇ ਉਮੀਦਵਾਰ ਚੁਣਨ ਦਾ

## ਅੰਕ 11, 12-18 ਮਾਰਚ, 2009

ਭਾਰਤ ਵਿਚ ਲੋਕ ਸਭਾ ਚੋਣਾਂ ਦੀਆਂ ਤਰੀਕਾਂ ਦਾ ਐਲਾਨ ਕਰ ਦਿੱਤਾ ਗਿਆ ਹੈ। ਪਰ ਚੋਣਾਂ ਦਾ ਬਿਗਲ ਵੱਜਦੇ ਸਾਰ ਹੀ ਰਾਜਨੀਤਿਕ ਪਾਰਟੀਆਂ ਚੋਣ ਅਖਾੜੇ ਵਿਚ ਨਿੱਤਰ ਆਈਆਂ ਹਨ। ਪਾਰਟੀਆਂ ਆਪੋ ਆਪਣੇ ਉਮੀਦਵਾਰਾਂ ਨੂੰ ਐਲਾਨਣ ਲਈ ਮੀਟਿੰਗਾਂ ਕਰ ਰਹੀਆਂ ਹਨ। ਕੁਝ ਕੁ ਉਮੀਦਵਾਰ ਐਲਾਨ ਦਿੱਤੇ ਗਏ ਹਨ ਤੇ ਕੁਝ ਹਾਲੇ ਵਿਚਾਰਾਧੀਨ ਹਨ। ਪਾਰਟੀਆਂ ਦੇ ਆਗੂ ਰੁੱਸ ਕੇ ਦੂਜੀ ਪਾਰਟੀ ਵਿਚ ਜਾ ਰਹੇ ਹਨ ਤੇ ਕਿਸੇ ਦੂਜੀ ਪਾਰਟੀ ਦੇ ਆਗੂ ਉਨ੍ਹਾਂ ਦੀ ਪਾਰਟੀ ਵਿਚ ਆ ਰਹੇ ਹਨ। ਭੰਨ-ਤੋੜ ਚੱਲ ਰਹੀ ਹੈ। ਤੋਲ-ਮੋਲ ਚੱਲ ਰਿਹਾ ਹੈ। ਅੱਜ ਉਹ ਜ਼ਮਾਨਾ ਆ ਰਿਹਾ ਜਦੋਂ ਪਾਰਟੀਆਂ ਆਪਣੇ ਸਿਧਾਂਤਾਂ ਨੂੰ ਛਿੱਕੇ ਟੰਗ ਕੇ ਪਾਰਟੀ ਦੀ ਜਿੱਤ ਵੱਲ ਧਿਆਨ ਦਿੱਤਾ ਜਾਂਦਾ ਹੈ, ਚਾਹੇ ਕਿਸੇ ਭਾਅ ਹੋਵੇ। ਪੈਸੇ ਦਾ ਬੋਲਬਾਲਾ ਹੈ। ਇਸ ਵਿਚ ਕੋਈ ਸ਼ਰਮ ਨਹੀਂ, ਕੋਈ ਲਿਹਾਜ਼ ਨਹੀਂ। ਬਸ ਟਿਕਟ ਖਰੀਦੋ ਤੇ ਉਸ ਖਰੀਦੀ ਹੋਈ ਟਿਕਟ ਦਾ ਮੁੱਲ ਜਿੱਤਣ ਤੋਂ ਬਾਅਦ ਜਨਤਾ ਕੋਲੋਂ ਭਾਰੀ ਸੂਦ ਸਮੇਤ ਵਾਪਸ ਲਵੋ। ਇੱਥੇ ਹੀ ਬੱਸ ਨਹੀਂ ਜੋ ਉਮੀਦਵਾਰ ਚੋਣ ਜਿੱਤ ਗਿਆ ਤਾਂ ਪਤਾ ਨਹੀਂ ਬਾਅਦ ਵਿਚ ਕਿਸ ਪਾਰਟੀ ਦੀ ਸਰਕਾਰ ਆਉਣੀ ਹੈ।ਉਦੋਂ ਪਾਰਟੀਆਂ ਜਿੱਤੇ ਉਮੀਦਵਾਰਾਂ ਅੱਗੇ ਗਿੱਟੇ ਰਗੜਦੀਆਂ ਹਨ, ਫਿਰ ਵਾਪਸ ਖਰੀਦੋ ਫਰੋਖਤ ਸ਼ੁਰੂ। ਉਮੀਦਵਾਰ ਪੈਸੇ ਨਾਲ ਖ਼ਰੀਦੇ ਜਾਂਦੇ ਹਨ। ਯਾਨੀ ਕਿ ਉਮੀਦਵਾਰ ਪਹਿਲਾਂ ਟਿਕਟ ਪੈਸੇ ਨਾਲ ਖਰੀਦਦਾ ਹੈ ਤੇ ਫਿਰ ਪਾਰਟੀ ਜੇਤੂ ਉਮੀਦਵਾਰ ਨੂੰ ਪੈਸੇ ਨਾਲ ਖ਼ਰੀਦਦੀ ਹੈ। ਅਸੀਂ ਪਹਿਲਾਂ ਗੱਲ ਕੀਤੀ ਸੀ ਕਿ ਅੱਜ ਦੀ ਭਾਰਤੀ ਰਾਜਨੀਤਕ ਪਾਰਟੀ ਦਾ ਕੋਈ ਸਿਧਾਂਤ ਨਹੀਂ ਹੈ। ਇਹ ਕੋਈ ਪਤਾ ਨਹੀਂ ਕਿ ਇਕ ਦੂਜੇ ਦੇ ਜਾਨੀ ਦੁਸ਼ਮਣ ਸਮਝੀ ਜਾਂਦੀ ਕਾਂਗਰਸ ਤੇ ਬੀਜੇਪੀ ਵੀ ਕੱਲ੍ਹ ਨੂੰ ਰਲ ਜਾਣ ਤੇ ਇਕੱਠੀ ਸਰਕਾਰ ਬਣਾ ਲੈਣ। ਇਸ ਵਿਚ ਅਚੰਭੇ ਦੀ ਕੋਈ ਗੱਲ ਨਹੀਂ। ਅੱਜ ਉਥੇ ਦੀ ਰਾਜਨੀਤਕ ਸਥਿਤੀ ਇਹ ਹੈ ਕਿ ਕਿਸੇ ਵੀ ਪਾਰਟੀ ਨੂੰ ਕੋਈ ਬਹੁਮਤ ਮਿਲਦਾ ਦਿਖ ਨਹੀਂ ਰਿਹਾ। ਕਾਂਗਰਸ ਦੀ ਪਿੱਛੇ ਜਿਹੇ ਹੀ ਭਾਈਵਾਲ ਬਣੀ ਸਮਾਜਵਾਦੀ ਪਾਰਟੀ ਆਪਹੁਦਰੀਆਂ 'ਤੇ ਉਤਰ ਆਈ ਹੈ। ਉਤਰ ਪ੍ਰਦੇਸ਼ ਵਿਚ ਉਨ੍ਹਾਂ ਵਲੋਂ ਆਪਣੇ ਉਮੀਦਵਾਰ ਖੜ੍ਹੇ ਕਰਨਾ ਇਸ ਗੱਲ ਦਾ ਸੰਕੇਤ ਦੇ ਰਿਹਾ ਹੈ ਕਿ ਉਹ ਆਪਣੇ ਤੌਰ 'ਤੇ ਚੋਣਾਂ ਲੜ ਕੇ ਬਾਅਦ ਵਿਚ ਇਕ ਵਾਰ ਫਿਰ ਸੋਚਣਗੇ ਕਿ ਕਿੱਥੇ ਰਲਣਾ ਹੈ। ਖੱਬੇ ਪੱਖੀ ਪਾਰਟੀਆਂ ਤੀਜੇ ਮੋਰਚੇ ਨੂੰ ਤਰਜੀਹ ਦੇ ਰਹੀਆਂ ਹਨ। ਕੁਝ ਦੱਖਣੀ ਭਾਰਤੀ

ਪਾਰਟੀਆਂ ਨਾਲ ਰਲ ਕੇ ਆਪਣਾ ਵੱਖਰਾ ਪਲੇਟਫਾਰਮ ਬਣਾ ਰਹੀਆਂ ਹਨ। ਜੇ ਕਾਂਗਰਸ ਤੇ ਬੀਜੇਪੀ ਬਰਾਬਰ ਦੀਆਂ ਵੋਟਾਂ ਲੈ ਵੀ ਜਾਂਦੇ ਹਨ ਤਾਂ ਖੱਬੇ ਪੱਖੀ ਪਾਰਟੀਆਂ ਤੋਂ ਕੁਝ ਹੋਰ ਪ੍ਰਾਂਤਕ ਪਾਰਟੀਆਂ ਫਿਰ ਵੀ ਇਸ ਦਾ ਫਾਇਦਾ ਲਿਜਾ ਸਕਦੀਆਂ ਹਨ। ਉਨ੍ਹਾਂ ਦੀ ਹਰ ਮੰਗ ਵੀ ਇਨ੍ਹਾਂ ਨੂੰ ਮੰਨਣੀ ਪੈ ਸਕਦੀ ਹੈ। ਇੱਥੇ ਤੱਕ ਕਿ ਪ੍ਰਧਾਨ ਮੰਤਰੀ ਪਦ ਵੀ ਮੰਗਿਆ ਜਾ ਸਕਦਾ ਹੈ। ਸੋ ਇਹ ਸੰਕੇਤ ਵੀ ਮਿਲਦਾ ਹੈ ਕਿ ਕਾਂਗਰਸ, ਬੀਜੇਪੀ ਨਾ ਕੋਈ ਗੰਢਤੁਪ ਕਰ ਲੈਣ। ਜੇ ਨਹੀਂ ਕਰਦੇ ਤਾਂ ਇਨ੍ਹਾਂ ਦਾ ਹਾਲ ਦੋ ਬਿੱਲੀਆਂ ਦੀ ਲੜਾਈ ਵਿਚ ਬਾਂਦਰ ਫਾਇਦਾ ਲੈ ਜਾਣ ਵਾਲਾ ਹੋਵੇਗਾ। ਅਸੀਂ ਇੱਥੇ ਇਕ ਵਾਰ ਫਿਰ ਯਾਦ ਕਰਵਾ ਦੇਣਾ ਚਾਹੁੰਦੇ ਹਾਂ ਕਿ ਇਸ ਵਕਤ ਭਾਰਤੀ ਰਾਜਨੀਤੀ ਵਿਚ ਕੋਈ ਸਿਧਾਂਤ ਨਹੀਂ ਰਹਿ ਗਿਆ। ਕਦੀ ਖਾੜਕੂ ਲਹਿਰ ’ਚ ਰਹੇ ਕੁਝ ਆਗੂ ਵੀ ਅੱਜ ਕਾਂਗਰਸ ਪਾਰਟੀ ਵਿਚ ਸ਼ਾਮਲ ਹੋ ਚੁੱਕੇ ਹਨ। ਇਨ੍ਹਾਂ ਵਿਚੋਂ ਕਈ ਤਾਂ ਜੋਧਪੁਰ ਜੇਲ੍ਹ ’ਚੋਂ ਰਿਹਾਅ ਹੋਣ ਤੋਂ ਬਾਅਦ ਕਾਂਗਰਸ ਪਾਰਟੀ ਦੇ ਅਹੁਦੇ ਵੀ ਪ੍ਰਾਪਤ ਕਰ ਚੁੱਕੇ ਹਨ। ਕਹਿਣ ਦਾ ਭਾਵ ਅੱਜ ਭਾਰਤ ਵਿਚ ਕੁਝ ਵੀ ਸੰਭਵ ਹੈ। ਪੈਸੇ ਦੀ ਖੇਡ ਹੈ। ਕੁਝ ਵੀ ਖ਼ਰੀਦਿਆ ਜਾ ਸਕਦਾ ਹੈ। ਸੱਤਾ ਹਥਿਆਉਣ ਲਈ ਹਰ ਹੱਥਕੰਡੇ ਵਰਤੇ ਜਾਂਦੇ ਹਨ। ਭਾਰਤ ਨੂੰ ਆਜ਼ਾਦ ਹੋਇਆਂ **62** ਸਾਲ ਦੇ ਕਰੀਬ ਹੋ ਚੁੱਕੇ ਹਨ। ਅੱਜ ਵੀ ਇੱਥੇ ਬਹੁਤ ਸਾਰੇ ਇਲਾਕਿਆਂ ਨੂੰ ਨਾਜ਼ੁਕ ਦੱਸ ਕੇ ਵਿਸ਼ੇਸ਼ ਫੋਰਸਾਂ ਤਾਇਨਾਤ ਕਰਕੇ ਚੋਣਾਂ ਕਰਵਾਈਆਂ ਜਾਂਦੀਆਂ ਹਨ। ਫਿਰ ਸੈਂਕੜੇ ਲੋਕ ਇਨ੍ਹਾਂ ਵੋਟਾਂ ਵਿਚ ਕਤਲ ਹੋ ਜਾਂਦੇ ਹਨ। ਅਮਰੀਕਾ ਸਮੇਤ ਬਹੁਤ ਸਾਰੇ ਹੋਰ ਵੀ ਤਰੱਕੀਸ਼ੁਦਾ ਮੁਲਕ ਹਨ। ਜਿੱਥੇ ਚੋਣਾਂ ਮੌਕੇ ਕਦੇ ਵੀ ਕੋਈ ਸੁਰੱਖਿਆ ਨਹੀਂ ਦੇਖੀ ਗਈ। ਚਲੋ ਉਹ ਤਾਂ ਬਾਹਰਲੇ ਮੁਲਕ ਹਨ। ਇਨ੍ਹਾਂ ਨਾਲੋਂ ਕਈ ਗੁਣਾਂ ਅਡਵਾਂਸ ਹਨ। ਭਾਰਤ ਤਾਂ ਕਿਸੇ ਪੱਖੋਂ ਵੀ ਉਨ੍ਹਾਂ ਦੇ ਨੇੜੇ-ਤੇੜੇ ਨਹੀਂ ਹੈ। ਇਸ ਲਈ ਬਾਹਰਲੇ ਮੁਲਕਾਂ ਨਾਲ ਤਾਂ ਇਨ੍ਹਾਂ ਨੂੰ ਮਿਲਾਉਣਾ ਹੀ ਨਹੀਂ ਚਾਹੀਦਾ। ਗੱਲ ਇਕ ਵਾਰ ਫਿਰ ਭਾਰਤ ਦੀ ਰਾਜਨੀਤੀ ਵੱਲ ਲੈ ਜਾਂਦੇ ਹਾਂ। ਕੋਈ ਸਮਾਂ ਸੀ ਜਦੋਂ ਕਿਸੇ ਲੀਡਰ ਨੂੰ ਦੇਸ਼ ਭਗਤ ਕਿਹਾ ਜਾਂਦਾ ਸੀ। ਉਸ ਵਕਤ ਉਹ ਆਪਣਾ ਸਭ ਕੁਝ ਤਿਆਗ ਕੇ ਦੇਸ਼ ਦੀ ਜਨਤਾ ਲਈ ਬਿਨਾ ਕਿਸੇ ਲਾਲਚ ਦੇ ਕੰਮ ਕਰਦਾ ਸੀ ਤੇ ਅੱਜ ਦਾ ਲੀਡਰ ਚਾਹੇ ਉਹ ਕਿਸੇ ਵੀ ਪਾਰਟੀ ਦਾ ਹੋਵੇ ਉਹ ਜਨਤਾ ਨੂੰ ਨੰਗ ਕਰਨ ਵਿਚ ਲੱਗਿਆ ਹੋਇਆ ਹੈ। ਅੱਜ ਇਨ੍ਹਾਂ ਰਾਜਨੀਤਿਕ ਪਾਰਟੀਆਂ ਤੇ ਆਗੂਆਂ ਦੀ ਬਦੌਲਤ ਦੇਸ਼ ਭ੍ਰਿਸ਼ਟਾਚਾਰ ਦੀ ਦਲਦਲ ਵਿਚ ਫਸਿਆ ਹੋਇਆ ਹੈ। ਜੇ ਰਾਜਨੀਤਿਕ ਪਾਰਟੀਆਂ ਇਮਾਨਦਾਰ ਹੁੰਦੀਆਂ ਤੇ ਇਨ੍ਹਾਂ ਦੇ ਆਗੂ ਇਮਾਨਦਾਰ ਹੁੰਦੇ, ਇਹ ਆਪਣੇ ਸਿਧਾਂਤਾਂ ’ਤੇ ਖੜ੍ਹੇ ਰਹਿੰਦੇ ਤਾਂ ਅੱਜ ਭਾਰਤ ਦੇਸ਼ ਦਾ ਇਹ ਹਾਲ ਨਾ ਹੁੰਦਾ। ਅਸੀਂ ਤਾਂ ਹਾਲੇ ਵੀ ਉਥੇ ਦੇ ਵੋਟਰਾਂ ਨੂੰ ਅਪੀਲ ਕਰਦੇ ਹਾਂ ਕਿ ਪਾਰਖੂ ਬਣੋ। ਸਾਫ ਸੁਥਰੇ ਅਕਸ ਵਾਲੇ ਆਗੂਆਂ ਅਤੇ ਪਾਰਟੀਆਂ ਦੀ ਹਮਾਇਤ ਕਰੋ। ਦੇਸ਼ ਦੇ ਰਖਵਾਲੇ ਲੀਡਰ ਨਹੀਂ ਜਨਤਾ ਹੈ। ਜੇ ਜਨਤਾ ਆਪਣੀ ਵੋਟ ਦਾ ਇਸਤੇਮਾਲ ਠੀਕ ਢੰਗ ਨਾਲ ਕਰੇਗੀ ਤਾਂ ਕੁਦਰਤੀ ਹੈ ਕਿ ਦੇਸ਼ ਵਿਚ ਖੁਸ਼ਹਾਲ ਰਾਜ ਆਵੇਗਾ।

**00**

# ਪਾਕਿਸਤਾਨ ਵਿਚ ਜਮਹੂਰੀਅਤ ਦੀ ਜਿੱਤ

**ਅੰਕ 12, 19-25 ਮਾਰਚ, 2009**

ਉਂਜ ਤਾਂ ਜਦ ਤੋਂ ਪਾਕਿਸਤਾਨ ਹੋਂਦ ਵਿਚ ਆਇਆ ਹੈ, ਉਸ ਸਮੇਂ ਤੋਂ ਹੀ ਨਾ ਤਾਂ ਕਦੇ ਇਥੇ ਜਮਹੂਰੀਅਤ ਹੀ ਪੱਕੇ ਪੈਰੀਂ ਹੋਈ ਹੈ ਅਤੇ ਨਾ ਹੀ ਸਿਆਸੀ ਸਥਿਰਤਾ ਅਤੇ ਟਿਕਾਅ ਵਾਲਾ ਮਾਹੌਲ ਹੀ ਬਣਿਆ ਹੈ। ਪਾਕਿਸਤਾਨ ਨੂੰ ਸਿਆਸੀ ਅਸਥਿਰਤਾ ਅਤੇ ਅਫਰਾ-ਤਫਰੀ ਦਾ ਰੋਗ ਜਮਾਂਦਰੂ ਹੀ ਲੱਗ ਗਿਆ ਸੀ। ਇਸ ਖਿੱਤੇ ਵਿਚ ਸ਼ਾਂਤੀ ਅਤੇ ਵਿਕਾਸ ਨਾ ਹੋਣ ਕਾਰਨ ਦਾ ਅਸਰ ਭਾਰਤ 'ਤੇ ਵੀ ਪੈਂਦਾ ਰਿਹਾ ਹੈ। ਪਾਕਿਸਤਾਨ ਵਿਚ ਚੁਣੀ ਹੋਈ ਸਰਕਾਰ ਨਾਂਅ ਦੀ ਚੀਜ਼ ਕਦੇ-ਕਦਾਈਂ ਹੀ ਹੋਂਦ ਵਿਚ ਆਈ ਹੈ। ਪਰ ਅਜਿਹੀ ਸਰਕਾਰ ਦਾ ਦਾਰੋਮਦਾਰ ਅਤੇ ਸਮਾਂ ਹਮੇਸ਼ਾ ਫੌਜ ਉਪਰ ਹੀ ਨਿਰਭਰ ਰਹਿੰਦਾ ਰਿਹਾ ਹੈ। ਨਵਾਜ਼ ਸ਼ਰੀਫ ਦੀ ਚੁਣੀ ਹੋਈ ਸਰਕਾਰ ਫੌਜੀ ਜਰਨੈਲ ਪ੍ਰਵੇਜ਼ ਮੁਸ਼ੱਰਫ਼ ਨੇ ਪਲਟ ਦਿੱਤੀ ਸੀ ਤੇ ਫਿਰ ਉਹ 20 ਸਾਲ ਫੌਜ ਮੁਖੀ ਤੇ ਰਾਸ਼ਟਰਪਤੀ ਦਾ ਅਹੁਦਾ ਸੰਭਾਲੀ ਬੈਠਾ ਰਿਹਾ। ਆਖਿਰ ਮੁਸ਼ੱਰਫ਼ ਵਿਰੁੱਧ ਜਦ ਅਵਾਮ ਉੱਠ ਖੜ੍ਹਾ ਹੋਇਆ ਅਤੇ ਕੌਮਾਂਤਰੀ ਪੱਧਰ 'ਤੇ ਵੀ ਹਾਲਤ ਉਸ ਦੇ ਸਾਜਗਾਰ ਨਾ ਰਹੇ ਤਾਂ ਪਿਛਲੇ ਵਰ੍ਹੇ ਮੁਸ਼ੱਰਫ਼ ਚੋਣਾਂ ਦਾ ਐਲਾਨ ਕਰਨ ਲਈ ਮਜ਼ਬੂਰ ਹੋਇਆ। ਕਈ ਵਰ੍ਹਿਆਂ ਦੀ ਜਲਾਵਤਨੀ ਤੋਂ ਬਾਅਦ ਬੇਨਜ਼ੀਰ ਭੁੱਟੋ ਵਾਪਸ ਪਰਤ ਆਈ। ਫਿਰ ਦੇਸ਼ ਨਿਕਾਲਾ ਦੇ ਦਿੱਤੇ ਗਏ ਨਵਾਜ਼ ਸ਼ਰੀਫ ਦੇ ਪਰਿਵਾਰ ਸਮੇਤ ਵਾਪਸ ਪਰਤ ਆਉਣ ਦਾ ਸਬੱਬ ਬਣ ਗਿਆ। ਮੁਸ਼ੱਰਫ ਦੀ ਤਾਨਾਸ਼ਾਹੀ ਵਿਰੁੱਧ ਸੰਘਰਸ਼ ਕਰਨ ਵਾਲੀ ਬੇਨਜ਼ੀਰ ਭੁੱਟੋ ਦਾ ਮੰਦੇਭਾਗਾ ਕਤਲ ਹੋ ਗਿਆ। ਇਸ ਤਰ੍ਹਾਂ ਪਾਕਿਸਤਾਨ ਅੰਦਰ ਜਮਹੂਰੀਅਤ ਲਈ ਯਤਨਸ਼ੀਲ ਇਕ ਮਜ਼ਬੂਤ ਆਗੂ ਤੋਂ ਦੇਸ਼ ਹੱਥ ਧੋ ਬੈਠਾ। ਬੜੀ ਅਜੀਬ ਜਿਹੀ ਸਥਿਤੀ ਵਿਚ ਮੁੜ ਚੋਣਾਂ ਹੋਈਆਂ। ਬੇਨਜ਼ੀਰ ਭੁੱਟੋ ਦੇ ਆਸਿਫ਼ ਅਲੀ ਜ਼ਰਦਾਰੀ ਨੂੰ ਰਾਸ਼ਟਰਪਤੀ ਬਣਨ ਦਾ ਮੌਕਾ ਮਿਲ ਗਿਆ ਅਤੇ ਉਨ੍ਹਾਂ ਨਵਾਜ਼ ਸ਼ਰੀਫ਼ ਦੀ ਪਾਰਟੀ ਨਾਲ ਮਿਲ ਕੇ ਫੈਡਰਲ ਸਰਕਾਰ ਕਾਇਮ ਕਰ ਲਈ। ਜ਼ਰਦਾਰੀ ਨੇ ਸੱਤਾ ਤਾਂ ਸੰਪਾਲ ਲਈ ਪਰ ਜਮਹੂਰੀਅਤ ਬਹਾਲੀ ਲਈ ਕੀਤੇ ਵਾਅਦਿਆਂ ਤੋਂ ਮੁਕਰਨ ਲੱਗ ਪਿਆ। ਸਭ ਤੋਂ ਵੱਡਾ ਮਸਲਾ ਮੁਸ਼ੱਰਫ਼ ਵੱਲੋਂ ਬਰਤਰਫ ਕੀਤੇ ਸੁਪਰੀਮ ਕੋਰਟ ਦੇ ਮੁੱਖ ਜੱਜ ਇਫਤਿਖਾਰ ਚੌਧਰੀ ਸਮੇਤ ਬਾਕੀ ਜੱਜਾਂ ਨੂੰ ਬਹਾਲ ਕਰਨ ਦਾ ਸੀ। ਨਵਾਜ਼ ਸ਼ਰੀਫ਼ ਸਮੇਤ ਪਾਕਿਸਤਾਨ ਦੇ ਵਕੀਲਾਂ ਦੀਆਂ ਜਥੇਬੰਦੀਆਂ ਅਤੇ ਅਵਾਮ ਵੱਲੋਂ ਲਗਾਤਾਰ ਇਸ ਮਸਲੇ 'ਤੇ ਦਬਾਅ ਪਾਇਆ ਗਿਆ। ਪਰ ਜ਼ਰਦਾਰੀ ਹਮੇਸ਼ਾ ਪਿੱਛੇ ਹੱਟਦਾ ਗਿਆ। ਆਖਰ ਪਾਕਿਸਤਾਨ ਦੇ ਸਮੂਹ ਵਕੀਲਾਂ ਅਤੇ ਪਾਕਿਸਤਾਨ ਮੁਸਲਿਮ ਲੀਗ ਦੇ ਮੁਖੀ ਨਵਾਜ਼ ਸ਼ਰੀਫ਼ ਦੀ ਅਗਵਾਈ ਵਿਚ ਇਕ ਵੱਡਾ ਜਨ ਅੰਦੋਲਨ ਖੜ੍ਹਾ ਹੋ ਗਿਆ। ਜ਼ਰਦਾਰੀ ਨੇ ਇਸ ਅੰਦੋਲਨ ਨੂੰ ਕੁਚਲਣ ਲਈ ਮੁਜ਼ਾਹਰਿਆਂ ਉਪਰ ਪਾਬੰਦੀ ਲਾ ਦਿੱਤੀ। ਪਰ ਇਸ ਦੇ ਬਾਵਜੂਦ ਵੱਡੀ ਗਿਣਤੀ ਵਿਚ ਲੋਕ ਸੜਕਾਂ 'ਤੇ ਉਤਰ ਆਏ। ਜਨਤਕ ਅੰਦੋਲਨ ਅਤੇ ਅਮਰੀਕਾ ਦੇ ਦਬਾਅ ਹੇਠ ਆਖਰ ਜ਼ਰਦਾਰੀ ਸਰਕਾਰ ਵੱਲੋਂ ਬਰਤਰਫ ਚੀਫ ਜਸਟਿਸ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਬਹਾਲ ਕਰਨ ਦਾ ਐਲਾਨ ਹੋ ਗਿਆ ਹੈ। ਗੁੱਸੇ 'ਚ ਸੜਕਾਂ ਉਪਰ ਉਤਰੇ ਲੋਕ ਹੁਣ ਜਿੱਤ ਦਾ ਜ਼ਸਨ ਮਨਾਉਣ ਲੱਗੇ ਹਨ। ਇਸ ਵਿਸ਼ਾਲ ਮਾਰਚ ਵਿਚ ਵਕੀਲਾਂ ਅਤੇ ਹੋਰ ਅਵਾਮ ਨੇ ਜਿੰਨੀ ਭਰਵੀਂ ਸ਼ਮੂਲੀਅਤ ਕੀਤੀ, ਉਸ ਨੂੰ □ਨਾਲ

ਇਕ ਤਾਂ ਹਕੂਮਤ ਦੀ ਨਜ਼ਰ ਵਿਚ ਨਵਾਜ਼ ਸ਼ਰੀਫ ਦੀ ਲੋਕ ਸ਼ਕਤੀ ਦੀ ਪਰਖ ਹੋ ਗਈ ਹੈ। ਉਨ੍ਹਾਂ ਵੱਲੋਂ ਆਪਣੀ ਨਜ਼ਰਬੰਦੀ ਤੋੜਨ ਦੀ ਜੁਰਅਤ ਨਾਲ ਲੋਕ ਉਨ੍ਹਾਂ ਵੱਲ ਉਲਰ ਪਏ ਹਨ। ਅਜਿਹੀ ਸਥਿਤੀ ਕਾਰਨ ਹੀ ਪਾਕਿਸਤਾਨ ਦੀ ਸਰਕਾਰ ਨੂੰ ਹਾਲਾਤ ਨਾਲ ਸਿੱਜਣਾ ਔਖਾ ਹੋ ਰਿਹਾ ਸੀ। ਇਸੇ ਕਾਰਨ ਹੀ ਸਰਕਾਰ ਨੂੰ ਝੁੱਕਣਾ ਪਿਆ ਹੈ। ਇਸ ਘਟਨਾ ਨਾਲ ਇਕ ਵਾਰ ਭਾਵੇਂ ਜਮਹੂਰੀਅਤ ਦੀ ਜਿੱਤ ਹੋਈ ਹੈ। ਪਰ ਪਾਕਿਸਤਾਨ ਵਿਚ ਸਿਆਸੀ ਅਸਥਿਰਤਾ ਵਧਣ ਦੇ ਆਸਾਰ ਬਣ ਗਏ ਹਨ।

ਇਸ ਸਾਰੇ ਅਮਲ ਵਿਚ ਰਾਸ਼ਟਰਪਤੀ ਜ਼ਰਦਾਰੀ ਇਕ ਕਮਜ਼ੋਰ ਆਗੂ ਵਜੋਂ ਸਾਹਮਣੇ ਆਏ ਹਨ। ਉਂਝ ਤਾਂ ਜ਼ਰਦਾਰੀ ਨੂੰ ਕਦੇ ਵੀ ਕਿਸੇ ਨੇ ਸੂਝਵਾਨ ਤੇ ਚੰਗਾ ਸਿਆਸੀ ਆਗੂ ਕਦੇ ਨਹੀਂ ਕਿਹਾ। ਉਹ ਬੇਨਜ਼ੀਰ ਭੁੱਟੋ ਦੇ ਪਤੀ ਹੋਣ ਦੇ ਨਾਤੇ ਹਮੇਸ਼ਾ ਵਿਵਾਦ ਵਿਚ ਰਹੇ ਹਨ। ਕਰੀਬ ਇਕ ਸਾਲ ਸੱਤਾ ਵਿਚ ਰਹਿਣ ਦੌਰਾਨ ਉਹ ਦੇਸ਼ ਨੂੰ ਚੰਗੇ ਪਾਸੇ ਲਿਜਾਣ ਵਿਚ ਕੋਈ ਵੀ ਅਹਿਮ ਕਦਮ ਨਹੀਂ ਉਠਾ ਸਕੇ। ਨਵਾਜ ਸ਼ਰੀਫ਼ ਦੀ ਅਗਵਾਈ ਵਾਲੇ ਜਨ ਅੰਦੋਲਨ ਝੁੱਕਣ ਕਾਰਨ ਹੁਣ ਉਥੇ ਸਿਆਸੀ ਵਿਰੋਧੀਆਂ ਦੇ ਹੌਂਸਲੇ ਵੀ ਹੋਰ ਉਚੇ ਹੋਣਗੇ ਅਤੇ ਜਸਟਿਸ ਚੌਧਰੀ ਦੇ ਮੁੜ ਅਹੁਦੇ 'ਤੇ ਆ ਜਾਣ ਨਾਲ ਨਿਆਂਪਾਲਿਕਾ ਦੀ ਵਧੇਰੇ ਤਕੜਾਈ ਫੜੇਗੀ। ਅਜਿਹੀ ਹਾਲਤ ਵਿਚ ਜ਼ਰਦਾਰੀ ਲਈ ਸਿਆਸੀ ਮੁਸ਼ਕਿਲਾਂ ਹੋਰ ਵਧਣਗੀਅ। ਅਮਰੀਕਾ ਦਾ ਓਬਾਮਾ ਪ੍ਰਸ਼ਾਸਨ ਵੀ ਜ਼ਰਦਾਰੀ ਤੋਂ ਬਹੁਤਾ ਖੁਸ਼ ਨਹੀਂ। ਇਸ ਕਰਕੇ ਆਉਣ ਵਾਲਾ ਸਮਾਂ ਜ਼ਰਦਾਰੀ ਲਈ ਮੁਸ਼ਕਿਲਾਂ ਭਰਿਆ ਬਣ ਸਕਦਾ ਹੈ।

**00**

# ਹਿੰਢ ਤੋਂ ਨਹੀਂ ਮੁੜ ਰਹੀ ਕਾਂਗਰਸ

## ਅੰਕ 13, 26 ਮਾਰਚ -1 ਅਪ੍ਰੈਲ, 2009

ਦਰਬਾਰ ਸਾਹਿਬ ਉਪਰ ਫੌਜੀ ਹਮਲੇ ਅਤੇ ਫਿਰ ਇਸ ਤੋਂ ਬਾਅਦ ਨਵੰਬਰ ਦੇ ਦਿੱਲੀ ਦੰਗਿਆਂ ਨੂੰ ਹੋਇਆਂ 25 ਸਾਲ ਬੀਤ ਗਏ ਹਨ ਪਰ ਲੱਗਦਾ ਹੈ ਕਿ ਇੰਨਾ ਕੁਝ ਵਾਪਰਨ ਦੇ ਬਾਵਜੂਦ ਕਾਂਗਰਸ ਨੇ ਅਜੇ ਤੱਕ ਕੋਈ ਸਬਕ ਨਹੀਂ ਸਿੱਖਿਆ। ਚਾਹੀ ਦਾ ਇਹ ਸੀ ਕਿ ਬਦਲੇ ਹੋਏ ਹਾਲਾਤ ਵਿਚ ਉਹ ਕੋਈ ਅਜਿਹਾ ਕਦਮ ਨਾ ਚੁੱਕਦੀ, ਜਿਸ ਨਾਲ ਸਿੱਖ ਭਾਵਨਾਵਾਂ ਦੀ ਕਦਰ ਨਹੀਂ ਕੀਤੀ। ਜਦ ਕਦੇ ਵੀ ਸਿੱਖਾਂ ਨੂੰ ਭਰੋਸੇ ਵਿਚ ਲਣ ਦਾ ਮੌਕਾ ਆਇਆ ਹੈ ਤਾਂ ਲੀਡਰਸ਼ਿਪ ਨੇ ਹਮੇਸ਼ਾ ਕੋਈ ਨਾ ਕੋਈ ਅਜਿਹਾ ਟੈਂਟਾ ਖੜ੍ਹਾ ਕਰਨ ਦਾ ਯਤਨ ਕੀਤਾ ਹੈ, ਜਿਸ ਨਾਲ ਸਿੱਖਾਂ ਨੂੰ ਮਾਨਸਿਕ ਠੇਸ ਪੁੱਜੇ। ਦਿੱਲੀ 'ਚ ਹੋਏ ਸਿੱਖਾਂ ਦੇ ਕਤਲੇਆਮ ਨੂੰ ਕੋਈ ਕਦੇ ਵੀ ਨਹੀਂ ਭੁਲਾ ਸਕਦਾ। ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਜਿਸ ਤਰ੍ਹਾਂ ਪੂਰੇ ਪੰਜ ਦਿਨ ਰਾਜਧਾਨੀ ਵਿਚ ਸਿੱਖਾਂ ਨੂੰ ਕਤਲ ਕੀਤਾ ਗਿਆ, ਉਨ੍ਹਾਂ ਨੂੰ ਗਲਾਂ 'ਚ ਟਾਇਰ ਪਾ ਕੇ ਸਾੜਿਆ ਗਿਆ, ਬਲਾਤਕਾਰ ਹੋਏ, ਜਾਇਦਾਦਾਂ ਲੁੱਟੀਆਂ, ਉਸ ਦੀ ਦੁਨੀਆ ਦੇ ਇਤਿਹਾਸ ਵਿਚ ਸ਼ਾਇਦ ਹੀ ਕਿਧਰੇ ਉਦਾਹਰਣ ਮਿਲਦੀ ਹੋਵੇਗੀ। ਇਹ ਗੱਲ ਆਮ ਕਹੀ ਜਾਂਦੀ ਹੈ ਕਿ ਸਮਾਂ ਬੜਾ ਬਲਵਾਨ ਹੈ ਅਤੇ ਸਮਾਂ ਲੰਘਣ ਨਾਲ ਰਿਸਦੇ ਜ਼ਖਮ ਵੀ ਭਰ ਜਾਦੇ ਹਨ ਪਰ ਜੇਕਰ ਸਮੇਂ ਦੇ ਲੰਘਣ ਨਾਲ ਭਰੇ ਇਹ ਜ਼ਖਮ ਵਾਰ-ਵਾਰ ਉਚੇੜੇ ਜਾਣ ਤਾਂ ਫਿਰ ਲੋਕਾਂ ਦੀਆਂ ਭਾਵਨਾਵਾਂ ਕਿਵੇਂ ਸ਼ਾਂਤ ਹੋ ਸਕਦੀਆਂ ਹਨ। ਦਿੱਲੀ 'ਚ ਸਿੱਖਾਂ ਦੇ ਕਤਲੇਆਮ ਲਈ ਸੱਜਣ ਕੁਮਾਰ ਅਤੇ ਜਗਦੀਸ਼ ਟਾਇਟਨਰ ਦੋ ਨਾਂ ਮੁੱਖ ਤੌਰ 'ਤੇ ਜ਼ਿੰਮੇਵਾਰ ਸਮਝੇ ਜਾਂਦੇ ਹਨ। ਕਮਿਸ਼ਨਾਂ ਅਤੇ ਕਮੇਟੀਆਂ ਵੱਲੋਂ ਕੀਤੀ ਜਾਂਚ ਵਿਚ ਲੰਬੇ ਸਮੇਂ ਬਾਅਦ ਇਨ੍ਹਾਂ ਦੋਸ਼ੀਆ ਨੂੰ ਬੇਕਸੂਰ ਦੱਸਣ ਦਾ ਯਤਨ ਕੀਤਾ ਗਿਆ। ਆਖਿਰ ਡਾ. ਮਨਮੋਹਨ ਸਿੰਘ ਦੇਸ਼ ਦੇ ਪ੍ਰਧਾਨ ਮੰਤਰੀ ਬਣ ਗਏ ਤਾਂ ਉਨ੍ਹਾਂ ਇਨ੍ਹਾਂ ਦੰਗਿਆਂ ਦੀ ਸੀ.ਬੀ.ਆਈ. ਨੂੰ ਮੁੜ ਜਾਂਚ ਦਾ ਆਦੇਸ਼ ਦਿੱਤਾ ਹੈ। ਇਹ ਜਾਂਚ ਅਜੇ ਚੱਲ ਰਹੀ ਹੈ ਅਤੇ ਇਕ ਮਹੀਨੇ ਤੱਕ ਇਸ ਸੰਬੰਧੀ ਅਦਾਲਤ ਵਿਚ ਰਿਪੋਰਟ ਵੀ ਪੇਸ਼ ਹੋ ਜਾਣੀ ਹੈ। ਪਰ ਕਾਂਗਰਸ ਪਾਰਟੀ ਨੇ ਇਸ ਗੱਲ ਦਾ ਕੋਈ ਖਿਆਲ ਨਹੀਂ ਰੱਖਿਆ। ਇਨ੍ਹਾਂ ਦੋਹਾਂ ਦਾਗੀ ਆਗੂਆਂ ਨੂੰ ਮੁੜ ਟਿਕਟ ਦੇ ਕੇ ਸਿੱਖਾਂ ਦੇ ਜਜ਼ਬਾਤਾਂ ਨੂੰ ਮੁੜ ਵਲੂੰਧਰ ਦਿੱਤਾ ਹੈ। ਸ਼੍ਰੀਮਤੀ ਸੋਨੀਆ ਗਾਂਧੀ ਦੇ ਕਾਂਗਰਸ ਪ੍ਰਧਾਨ ਬਣਨ ਅਤੇ ਫਿਰ ਡਾ. ਮਨਮੋਹਨ ਸਿੰਘ ਦੇ ਕਾਂਗਰਸ ਅਗਵਾਈ ਹੇਠਲੇ ਗਠਜੋੜ ਦਾ ਪ੍ਰਧਾਨ ਮੰਤਰੀ ਬਣ ਜਾਣ ਬਾਅਦ ਦੁਨੀਆ ਭਰ ਦੇ ਸਿੱਖਾਂ ਵਿਚ ਇਹ ਪ੍ਰਭਾਵ ਬਣਿਆ ਸੀ ਕਿ ਹੁਣ ਕਾਂਗਰਸ ਪਾਰਟੀ ਸਿੱਖਾਂ ਦੇ ਖਿਲਾਫ ਕੋਈ ਅਜਿਹੀ ਗੱਲ ਨਹੀਂ ਕਰੇਗੀ। ਜੋ ਬੀਤੇ ਦੀਆਂ ਯਾਦਾਂ ਨੂੰ ਤਾਜ਼ਾ ਕਰਦੀ ਹੋਵੇ। ਪੰਜਾਬ ਅੰਦਰ ਵੀ ਕੇਂਦਰ ਨਾਲ ਟਕਰਾਅ ਵਾਲੀ ਸਿਆਸਤ ਨੇ ਮੋੜਾ ਕੱਟਿਆ ਸੀ। ਲੋਕਾਂ ਅੰਦਰ ਇਹ ਪ੍ਰਭਾਵ ਸੀ ਕਿ ਹੁਣ ਕੇਂਦਰ ਦੀ ਸਰਕਾਰ ਵੀ ਪੰਜਾਬ ਨਾਲ ਮਤਰੇਈ ਮਾਂ ਵਾਲਾ ਸਲੂਕ ਨਹੀਂ ਕਰੇਗੀ। ਸ਼੍ਰੀਮਤੀ ਸੋਨੀਆ ਗਾਂਧੀ ਨੇ ਵੀ ਕਈ ਵਾਰ ਅਜਿਹਾ ਪ੍ਰਭਾਵ ਦਿੱਤਾ ਕਿ ਉਹ ਸਿੱਖਾਂ ਨਾਲ ਆਪਣੀ ਨੇੜਤਾ ਕਾਇਮ ਕਰਨਾ ਚਾਹੁੰਦੀ ਹੈ ਤੇ ਬੀਤੇ ਨੂੰ ਇਤਿਹਾਸ ਦੀ ਇਕ ਘਟਨਾ ਵਜੋਂ ਪਿੱਛੇ ਕਰਨਾ ਚਾਹੁੰਦੀ ਹੈ। ਉਨ੍ਹਾਂ ਦਾ ਪੁੱਤਰ ਰਾਹੁਲ ਗਾਂਧੀ ਸ੍ਰੀ ਦਰਬਾਰ ਸਾਹਿਬ ਵਿਖੇ ਮੱਥਾ ਟੇਕਣ ਵੀ ਆਇਆ ਅਤੇ

ਇਕ ਸ਼ਰਧਾਲੂ ਵਾਂਗ ਉਸ ਨੇ ਲੰਗਰ ਹਾਲ ਵਿਚ ਪੰਗਤ 'ਚ ਬੈਠ ਕੇ ਲੰਗਰ ਵੀ ਛਕਿਆ। ਇਸ ਗੱਲ ਦੀ ਸਿੱਖਾਂ ਅੰਦਰ ਕਾਫੀ ਚਰਚਾ ਵੀ ਹੋਈ। ਸਿੱਖ ਸਮਾਜ ਦੇ ਵੱਡੇ ਹਿੱਸੇ ਨੇ ਇਨ੍ਹਾਂ ਗੱਲਾਂ ਨੂੰ ਸ਼ੁਭ ਸੰਕੇਤ ਵਜੋ ਲਿਆ। ਪਰ ਲੋਕ ਸਭਾ ਚੋਣਾਂ ਵਿਚ ਹੁਣ ਦਿੱਲੀ ਦੰਗਿਆਂ ਲਈ ਦੋਸ਼ੀ ਸਮਝੇ ਜਾਂਦੇ ਅਤੇ ਸਿੱਖਾਂ ਵਿਚ ਨਫਰਤ ਦਾ ਪਾਤਰ ਬਣੇ ਜਗਦੀਸ਼ ਟਾਇਟਲਰ ਅਤੇ ਸੱਜਣ ਕੁਮਾਰ ਨੂੰ ਲੋਕ ਸਭਾ ਲਈ ਉਮੀਦਵਾਰ ਨਾਮਜ਼ਦ ਕਰਕੇ ਕਾਂਗਰਸ ਨੇ ਇਕ ਵਾਰ ਫਿਰ ਇਹ ਸਾਬਤ ਕਰ ਦਿੱਤਾ ਹੈ ਕਿ ਇਹ ਪਾਰਟੀ ਕਦੇ ਵੀ ਸਿੱਖਾਂ ਦੀ ਹਮਦਰਦ ਨਹੀਂ ਬਣ ਸਕਦੀ। ਫਿਤਰਤਨ ਹੀ ਕਾਂਗਰਸ ਸਿੱਖਾਂ ਦੀ ਵਿਰੋਧੀ ਪਾਰਟੀ ਬਣ ਗਈ ਹੈ। ਕਾਂਗਰਸ ਦੇ ਇਸ ਫੈਸਲੇ ਦੀ ਸਮੂਹ ਸਿੱਖ ਸੰਗਠਨਾਂ ਨੇ ਹੀ ਨਹੀਂ, ਸਗੋਂ ਹੋਰਨਾਂ ਜਮਹੂਰੀ ਸੋਚ ਵਾਲੇ ਲੋਕਾਂ ਨੇ ਵੀ ਆਲੋਚਨਾ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਮੇਤ ਵੱਖ-ਵੱਖ ਅਕਾਲੀ ਦਲਾਂ ਦੇ ਆਗੂਆਂ ਨੇ ਕਾਂਗਰਸ ਦੇ ਇਸ ਫੈਸਲੇ ਨੂੰ ਸਿੱਖ ਵਿਰੋਧੀ ਕਰਾਰ ਦਿੰਦਿਆਂ ਸਖਤ ਬਿਆਨ ਦਿੱਤੇ ਹਨ। ਕਾਂਗਰਸ ਦੇ ਇਸ ਫੈਸਲੇ ਨਾਲ ਕਾਂਗਰਸ ਅਤੇ ਸਿੱਖਾਂ ਦਰਮਿਆਨ ਟਕਰਾਅ ਵਾਲੀ ਹਾਲਤ ਮੁੜ ਪੈਦਾ ਹੋਵੇਗੀ। ਖਾਸਕਰ ਪੰਜਾਬ ਅੰਦਰ ਉਭਰ ਰਹੇ ਆਮ ਸਿਆਸੀ ਹਾਲਤਾ ਨੂੰ ਇਹ ਫੈਸਲਾ ਉਲਟ ਰੁਖ ਪ੍ਰਭਾਤਿਕ ਕਰ ਸਕਦਾ ਹੈ। ਕਾਂਗਰਸ ਨੂੰ ਚਾਹੀਦਾ ਸੀ ਕਿ ਉਹ ਅਜਿਹੀਆਂ ਗੱਲਾਂ ਕਰਨ ਤੋਂ ਗੁਰੇਜ਼ ਕਰੇ, ਜਿਸ ਨਾਲ ਕਿਸੇ ਵੀ ਭਾਈਚਾਰੇ ਅੰਦਰ ਰੋਸ ਤੇ ਗੁੱਸਾ ਪੈਦਾ ਹੁੰਦਾ ਹੋਵੇ।

**00**

# ਮੁੱਦੇ ਨਹੀਂ ਪਰਿਵਾਰ ਅੱਗੇ

## ਅੰਕ 14, 2-8 ਅਪ੍ਰੈਲ, 2009

ਭਾਰਤ ਅੰਦਰ ਲੋਕ ਸਭਾ ਦੀਆਂ ਚੋਣਾਂ ਹੋਣ ਜਾ ਰਹੀਆਂ ਹਨ। ਇਨ੍ਹਾਂ ਚੋਣਾਂ ਵਿਚ ਆਉਂਦੇ ਪੰਜ ਸਾਲਾਂ ਲਈ ਭਾਰਤ ਦੇ ਰਾਜ ਭਾਗ ਨੂੰ ਚਲਾਏ ਜਾਣ ਲਈ ਨੀਤੀਆਂ ਘੜਨ ਵਾਲਿਆਂ ਦਾ ਫੈਸਲਾ ਹੋਣਾ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਚੋਣ ਮੈਦਾਨ ਵਿਚ ਕੁੱਦੀਆਂ ਰਾਜਸੀ ਪਾਰਟੀਆਂ ਵੱਲੋਂ ਨਾ ਤਾਂ ਕੋਈ ਮੁੱਦੇ ਹੀ ਉਭਾਰੇ ਜਾ ਰਹੇ ਹਨ ਅਤੇ ਨਾ ਹੀ ਆਪਣੀਆਂ ਨੀਤੀਆਂ ਦਾ ਖੁਲਾਸਾ ਹੀ ਕੀਤਾ ਜਾ ਰਿਹਾ ਹੈ। ਜਿਸ ਰਾਹੀਂ ਉਹ ਦੇਸ਼ ਨੂੰ ਤਰੱਕੀ ਦੇ ਰਾਹ ਅੱਗੇ ਵਧਾਉਣਾ ਚਾਹੁੰਦੇ ਹਨ। ਮੁੱਦਿਆਂ ਅਤੇ ਨੀਤੀਆਂ ਦੀ ਬਜਾਏ ਬਹੁਤਾ ਕਰਕੇ ਜ਼ੋਰ ਪਰਿਵਾਰਾਂ ਉਪਰ ਲੱਗਿਆ ਹੋਇਆ ਹੈ। ਚੋਣ ਕੇਂਦਰ ਵਿਚ ਇਸ ਸਮੇਂ ਸਿਆਸਤ ਅਤੇ ਪਾਰਟੀਆਂ ਦੀ ਥਾਂ ਪਰਿਵਾਰ ਅਤੇ ਵੱਡੇ ਨੇਤਾ ਥਾਂ ਮੱਲ੍ਹੀ ਬੈਠੇ ਹਨ। ਕਾਂਗਰਸ ਅੰਦਰ ਨਹਿਰੂ-ਗਾਂਧੀ ਪਰਿਵਾਰ ਦਾ ਦਬਦਬਾ ਹੈ। ਖੇਤਰੀ ਪਾਰਟੀਆਂ ਵਿਚ ਕਿਧਰੇ ਲਾਲੂ ਪ੍ਰਸ਼ਾਦ ਯਾਦਵ, ਕਿਧਰੇ ਮੁਲਾਇਮ ਸਿੰਘ ਯਾਦਵ, ਕਿਧਰੇ ਚੌਧਰੀ ਦੇਵੀ ਲਾਲ ਦਾ ਪਰਿਵਾਰ, ਕਿਤੇ ਬਾਦਲ ਪਰਿਵਾਰ ਅਤੇ ਕਿਤੇ ਅਬਦੁਲਾ ਪਰਿਵਾਰ ਆਪਣੀ ਅਜਾਰੇਦਾਰੀ ਬਣਾਈ ਬੈਠਾ ਹੈ। ਸਿਆਸਤ ਨੂੰ ਵੀ ਵਪਾਰਕ ਅਦਾਰਿਆਂ ਵਾਂਗ ਚਲਾਇਆ ਜਾਣ ਲੱਗ ਪਿਆ ਹੈ। ਚੋਣਾਂ ਵਿਚ ਪੈਸਾ ਅਤੇ ਪ੍ਰਬੰਧ ਅਹਿਮ ਸਥਾਨ ਲੈਣ ਲੱਗ ਪਏ ਹਨ। ਚੋਣਾਂ ਦੀ ਵਿਉਂਤਬੰਦੀ ਲਈ ਕਰੋੜਾਂ ਰੁਪਏ ਖਰਚ ਕੇ ਵੱਡੀਆਂ-ਵੱਡੀਆਂ ਪ੍ਰਚਾਰ ਕੰਪਨੀਆਂ ਅਤੇ ਮੀਡੀਏ ਦਾ ਸਹਾਰਾ ਲਿਆ ਜਾਣ ਲੱਗ ਪਿਆ ਹੈ। ਲੋਕਾਂ ਨਾਲ ਵੱਡੇ-ਵੱਡੇ ਵਾਅਦੇ ਕੀਤੇ ਜਾਂਦੇ ਹਨ ਅਤੇ ਲਾਰੇ ਲਗਾਏ ਜਾਂਦੇ ਹਨ। ਪਰ ਦੇਸ਼ ਨੂੰ ਚਲਾਉਣ ਵਾਲੀਆਂ ਨੀਤੀਆਂ ਬਾਰੇ ਕੋਈ ਗੱਲ ਕਿਧਰੇ ਘੱਟ ਹੀ ਕੀਤੀ ਜਾਂਦੀ ਹੈ। ਹਾਂ, ਪਾਰਟੀਆਂ ਤੇ ਨੇਤਾ ਲੋਕਾਂ ਨੂੰ ਸਹੂਲਤਾਂ ਦੀਆਂ ਗੱਲਾਂ ਵੀ ਕਰਦੇ ਹਨ। ਸਬਸਿਡੀਆਂ ਦੇ ਐਲਾਨ ਵੀ ਕਰਦੇ ਹਨ, ਆਟਾ-ਦਾਲ ਮੁਫਤ ਦੇ ਭਾਅ ਦੇਣ ਦੀਆ ਯੋਜਨਾਵਾਂ ਉਲੀਕੀਆਂ ਜਾਂਦੀਆਂ ਹਨ। ਇਨ੍ਹਾਂ ਸਾਰੀਆਂ ਗੱਲਾਂ ਦਾ ਨਤੀਜਾ ਇਹ ਨਿਕਲਦਾ ਹੈ ਕਿ ਲੋਕ ਆਤਮ ਨਿਰਭਰ ਤੇ ਸਵੈ ਰੁਜ਼ਗਾਰ ਹੋ ਕੇ ਖੁਦ ਵਸਤਾਂ ਖਰੀਦਣ ਦੇ ਯੋਗ ਹੋ ਸਕਣ ਦੀ ਬਜਾਏ ਸਦਾ-ਸਦਾ ਲਈ ਸਰਕਾਰਾਂ ਦੇ ਮੁਥਾਜ ਹੀ ਰਹਿਣ ਲਈ ਮਜ਼ਬੂਰ ਹਨ। ਸਾਡੇ ਭਾਰਤੀ ਰਾਜਨੀਤੀਵਾਨਾਂ ਦੀ ਸਿਆਸਤ ਇਹੋ ਹੈ। ਉਹ ਲੋਕਾਂ ਨੂੰ ਚੇਤੰਨ ਹੋਇਆ ਨਹੀਂ ਦੇਖਣਾ ਚਾਹੁੰਦੇ। ਜੇਕਰ ਦੇਸ਼ ਅੰਦਰ ਅਜਿਹੀਆਂ ਨੀਤੀਆਂ ਬਣਨ ਲੱਗ ਜਾਣ ਜਿਸ ਨਾਲ ਰੁਜ਼ਗਾਰ ਦੇ ਮੌਕੇ ਪੈਦਾ ਹੋਣ ਅਤੇ ਲੋਕਾਂ ਦੀ ਖਰੀਦ ਸ਼ਕਤੀ ਵਧ ਜਾਵੇ ਤਾਂ ਫਿਰ ਲੋਕ ਇਨ੍ਹਾਂ ਸਿਆਸੀ ਚੌਧਰੀਆਂ ਕੋਲ ਕਿਸ ਕੰਮ ਜਾਣਗੇ। ਬ ੱਸ ਲੋਕਾਂ ਨੂੰ ਬੁੱਧ ਬਣਾ ਕੇ ਆਪਣੇ ਪਿੱਛੇ ਲਗਾਈ ਰੱਖਣ ਦੀ ਪਹੁੰਚ ਅਤੇ ਸਿਆਸਤ ਹੀ ਸਾਡੇ ਭਾਰਤੀ ਨੇਤਾਵਾਂ ਦੀ ਸਿਆਸੀ ਕਲਾ ਬਣ ਗਈ ਹੈ। ਇਸੇ ਕਰਕੇ ਭਾਰਤ ਤਰੱਕੀ ਦੇ ਰਾਹ ਅੱਗੇ ਵਧਣ ਦੀ ਬਜਾਏ ਪਿੱਛੇ ਨੂੰ ਸਰਕਦਾ ਜਾ ਰਿਹਾ ਹੈ। ਗਰੀਬੀ, ਭੁੱਖਮਰੀ ਦੀ ਇੰਤਹਾ ਹੈ। ਬੇਰੁਜ਼ਗਾਰੀ ਕਾਰਨ ਜ਼ੁਰਮਾਂ 'ਚ ਵਾਧਾ ਹੋ ਰਿਹਾ ਹੈ। ਗੱਲ ਕੀ ਹਰ ਖੇਤਰ ਵਿਚ ਹੀ ਲੋਕ ਪਛੜਦੇ ਜਾ ਰਹੇ ਹਨ। ਵਿਦੇਸ਼ਾਂ ਵਿਚ ਵਸੇ ਪੰਜਾਬੀ ਹਮੇਸ਼ਾ ਉਥੇ ਹੁੰਦੀਆਂ ਚੋਣਾਂ ਪ੍ਰਤੀ ਕਾਫੀ ਉਤਸ਼ਾਹ ਦਿਖਾਉਂਦੇ ਰਹੇ ਹਨ। ਕਈ ਵਾਰ ਪੈਸੇ ਵੀ ਖਰਚਦੇ ਹਨ ਅਤੇ ਗੱਡੀਆਂ ਤੇ ਤੇਲ ਵੀ ਫੂਕ ਕੇ ਆਉਂਦੇ

ਹਾਂ। ਫੋਕੀ ਸ਼ੋਹਰਤ ਲਈ ਹੀ ਅਸੀਂ ਵੱਡੇ ਖਰਚ ਕਰ ਆਉਂਦੇ ਹਾਂ। ਸਾਨੂੰ ਚਾਹੀਦਾ ਹੈ ਕਿ ਅਸੀਂ ਬਾਹਰਲੇ ਮੁਲਕਾਂ ਵਿਚ ਜਿਸ ਤਰ੍ਹਾਂ ਦੇ ਚੋਣ ਤਰੀਕੇ ਇਥੇ ਦੇਖਦੇ ਹਾਂ, ਉਸੇ ਤਰ੍ਹਾਂ ਦੇ ਭਾਰਤ ਅਤੇ ਪੰਜਾਬ ਵਿਚ ਲਾਗੂ ਕਰਨ ਲਈ ਜ਼ੋਰ ਪਾਈਏ। ਆਪਣੇ ਭਾਤ ਰਹਿੰਦੇ ਸੁਨੇਹੀਆਂ ਨੂੰ ਵੀ ਅਜਿਹਾ ਕਰਨ ਲਈ ਪ੍ਰੇਰਿਤ ਕਰੀਏ।

**00**

# ਅਕਾਲੀ ਸਿਆਸਤ 'ਚ ਤਰਥੱਲੀ

## ਅੰਕ 15, 15-21 ਅਪ੍ਰੈਲ, 2009

ਬੀਤੇ ਹਫਤੇ ਪੰਜਾਬ ਦੀ ਸਿਆਸਤ ਵਿਚ ਧਮਾਕਾਖੇਜ ਘਟਨਾਵਾਂ ਵਾਪਰੀਆਂ ਹਨ। ਉਘੇ ਅਕਾਲੀ ਆਗੂ ਤੇ ਸਹਿਕਾਰਤਾ ਮੰਤਰੀ ਕੈਪਟਨ ਕੰਵਲਜੀਤ ਸਿੰਘ ਦੀ ਸੜਕ ਹਾਦਸੇ ਵਿਚ ਹੋਈ ਬੇਵਕਤ ਮੌਤ ਨੇ ਜਿਥੇ ਕੁੱਲ ਦੁਨੀਆ ਵਿਚ ਵਸੇ ਪੰਜਾਬੀਆਂ ਨੂੰ ਡੂੰਘੇ ਸੋਗ ਵਿਚ ਝੋਕ ਦਿੱਤਾ ਸੀ, ਉਥੇ ਤਿੰਨ ਦਿਨ ਬਾਅਦ ਹੀ ਉਨ੍ਹਾਂ ਦੇ ਇਕਲੌਤੇ ਪੁੱਤਰ ਜਸਜੀਤ ਸਿੰਘ ਬੰਨੀ ਵੱਲੋਂ ਅਕਾਲੀ ਦਲ ਨਾਲੋਂ ਤੋੜ-ਵਿਛੋੜਾ ਕਰਕੇ ਆਜ਼ਾਦ ਚੋਣ ਲੜਨ ਦੇ ਕੀਤੇ ਐਲਾਨ ਨੂੰ ਹਰੇਕ ਸਿਆਸੀ ਮਤ ਰੱਖਣ ਵਾਲੇ ਵਿਅਕਤੀ ਨੂੰ ਹੈਰਾਨ ਕਰਕੇ ਰੱਖ ਦਿੱਤਾ ਸੀ। ਬੰਨੀ ਵੱਲੋਂ ਆਪਣੇ ਤਿੱਖੇ ਪ੍ਰਤੀਕਰਮ ਲਈ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਵੱਲੋਂ ਦਿੱਤੇ ਉਸ ਬਿਆਨ ਨੂੰ ਜ਼ਿੰਮੇਵਾਰ ਸਮਝਿਆ ਜਾਦਾ ਹੈ, ਜਿਸ ਵਿਚ ਉਸ ਨੇ ਕਿਹਾ ਸੀ ਕਿ ਜਸਜੀਤ ਸਿੰਘ ਨੂੰ ਐਡਜਸਟ ਕਰਨ ਦੀ ਕੀ ਲੋੜ ਹੈ, ਉਸ ਕੋਲ ਤਾਂ ਪਹਿਲਾਂ ਹੀ ਸਹਿਕਾਰੀ ਬੈਂਕ ਦੀ ਚੇਅਰਮੈਨੀ ਹੈ। ਫਿਰ ਇਹ ਵੀ ਅਫਵਾਹ ਉੱਡੀ ਕਿ ਕੈਪਟਨ ਸਾਹਿਬ ਦੇ ਚਲਾਣੇ ਨਾਲ ਖਾਲੀ ਹੋਏ ਮੰਤਰੀ ਪਦ ਉਪਰ ਬਿਕਰਮ ਸਿੰਘ ਮਜੀਠੀਆ ਨੂੰ ਬਿਠਾਉਣ ਦੀ ਤਿਆਰੀ ਹੋ ਰਹੀ ਹੈ।

ਪਰਿਵਾਰ ਵਿਚ ਫੁੱਟ ਪਾਉਣ ਬਾਰੇ ਕਈ ਤਰ੍ਹਾਂ ਦੀ ਕਾਨਾਫੂਸੀ ਹੁੰਦੀ ਰਹੀ। ਸ. ਸੁਰਿੰਦਰ ਕੌਰ ਬਾਦਲ ਦੇ ਪੇਕਿਆਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਦੇ ਘਰ ਕੈਪਟਨ ਕੰਵਲਜੀਤ ਸਿੰਘ ਦੀ ਪੁੱਤਰੀ ਵਿਆਹੀ ਹੋਈ ਹੈ।

ਸੁਖਬੀਰ ਸਿੰਘ ਬਾਦਲ ਵੱਲੋਂ ਕਾਹਲੇ ਤੇ ਖਰ੍ਹਵੇਂ ਢੰਗ ਨਾਲ ਦਿੱਤੇ ਬਿਆਨ ਤੋਂ ਬਾਅਦ ਬੰਨੀ ਵੱਲੋਂ ਤੇਜ਼ੀ ਨਾਲ ਚੁੱਕੇ ਗਏ ਕਦਮ ਤੋਂ ਇਕ ਗੱਲ ਤਾਂ ਸਪੱਸ਼ਟ ਹੈ ਕਿ ਅਕਾਲੀ ਦਲ ਦੀ ਨਵੀਂ ਪੀੜ੍ਹੀ ਠਰ੍ਹੰਮੇ ਤੇ ਸੰਜਮ ਨਾਲ ਚੱਲਣ ਦੀ ਧਾਰਨੀ ਅਜੇ ਨਹੀਂ ਬਣ ਸਕੀ। ਉਹ ਤੱਥ-ਭੜਥੇ ਕੰਮ ਕਰਨ ਵਾਲੀ ਹੈ। ਪਹਿਲੀ ਅਕਾਲੀ ਲੀਡਰਸ਼ਿਪ ਤੋਂ ਕਦੇ ਅਜਿਹੇ ਵਿਵਹਾਰ ਦਾ ਝਲਕਾਰਾ ਨਹੀਂ ਸੀ ਮਿਲਿਆ। ਸ. ਪ੍ਰਕਾਸ਼ ਸਿੰਘ ਬਾਦਲ ਨੂੰ ਸੰਕਟਾਂ ਦਾ ਸ਼ਾਹ-ਅਸ਼ਵਾਰ ਆਖਿਆ ਜਾਂਦਾ ਹੈ। ਪਿਛਲੀ ਅੱਧੀ ਸਦੀ ਵਿਚ ਉਨ੍ਹਾਂ ਅਨੇਕਾਂ ਅੰਦਰੂਨੀ ਤੇ ਬਾਹਰੀ ਸਿਆਸੀ ਸੰਕਟਾਂ ਦਾ ਸਾਹਮਣਾ ਕੀਤਾ ਹੈ ਪਰ ਆਪਣਾ ਤਵਾਜ਼ਨ ਕਦੇ ਵੀ ਨਹੀਂ ਗੁਆਇਆ। ਪਰ ਸ. ਸੁਖਬੀਰ ਸਿੰਘ ਬਾਦਲ ਦੇ ਪ੍ਰਧਾਨ ਦੀ ਕੁਰਸੀ ਸੰਭਾਲਣ ਤੋਂ ਬਾਅਦ ਇਹ ਪਹਿਲਾ ਪਾਰਟੀ ਦਾ ਅੰਦਰੂਨੀ ਸੰਕਟ ਆਇਆ ਤੇ ਉਹ ਇਸ ਨੂੰ ਸੰਭਾਲਣ ਦੀ ਥਾਂ ਸਗੋਂ ਹੋਰ ਵਿਗਾੜਨ ਵਿਚ ਸਹਾਈ ਹੋ ਗਏ। ਕੈਪਟਨ ਦੇ ਪਰਿਵਾਰ ਦੇ ਗੁੱਸੇ ਨੂੰ ਸ਼ਾਂਤ ਕਰਨ ਤੇ ਰੋਸ ਨੂੰ ਖਾਰਜ ਕਰਨ ਵਿਚ ਨਵੀਂ ਲੀਡਰਸ਼ਿਪ ਅਸਮਰਥ ਹੀ ਰਹਿ ਗਈ। ਲੱਗਦਾ ਹੈ ਕਿ ਨਵੀਂ ਲੀਡਰਸ਼ਿਪ ਦੇ ਸਲਾਹਕਾਰਾਂ ਦੀ ਸੋਚ ਦ੍ਰਿਸ਼ਟੀ ਤੇ ਕੰਮ ਕਰਨ ਦਾ ਤਰੀਕਾ ਵੀ ਅਨਾੜੀਆਂ ਵਾਲਾ ਹੀ ਹੈ। ਸਿਆਸਤ ਵਿਚ ਵਿਚਾਰਾਂ ਦੀ ਦ੍ਰਿੜ੍ਹਤਾ, ਪਰ ਅਮਲ ਵਿਚ ਲਚਕੀਲਾਪਣ ਤੇ ਸਮੇਂ ਦੀ ਨਜ਼ਾਕਤ ਨੂੰ ਸਮਝਦਿਆਂ ਫੈਸਲਿਆਂ ਨੂੰ ਲਾਗੂ ਕਰਨ ਦੀ ਕਲਾ ਦੀ ਵੱਡੀ ਮਹੱਤਤਾ ਹੁੰਦੀ ਹੈ। ਪਰ ਇਸ ਮਾਮਲੇ ਵਿਚ ਲੱਗਦਾ ਹੈ ਕਿ ਸੁਖਬੀਰ ਸਿੰਘ ਬਾਦਲ ਵਿਸ਼ਾਲ ਦ੍ਰਿਸ਼ਟੀ ਦਿਖਾਉਣ ਦੀ ਬਜਾਇ ਹਉਮੈ ਵਿਚ ਉਲਝ ਕੇ ਰਹਿ ਗਏ। ਇਹ ਗੱਲ ਤਾਂ ਜੱਗ ਜ਼ਾਹਿਰ

ਹੈ ਕਿ ਸੁਖਬੀਰ ਸਿੰਘ ਦੀ ਕੈਪਟਨ ਨਾਲ ਕਦੇ ਵੀ ਬਹੁਤੀ ਨਹੀਂ ਸੀ ਬਣੀ।

ਪਰ ਕੈਪਟਨ ਏਨੇ ਵੱਡੇ ਜ਼ੇਰੇ ਵਾਲੇ ਧੜਲੇਦਾਰ ਆਗੂ ਸਨ ਕਿ ਉਹ ਵਿਰੋਧੀ ਵਿਚਾਰਾਂ ਵਾਲਿਆਂ ਨਾਲ ਕੰਮ ਕਰਨ ਦੀ ਮੁਹਾਰਤ ਵੀ ਰੱਖਦੇ ਸਨ। ਸੁਖਬੀਰ ਸਿੰਘ ਬਾਦਲ ਨੇ ਉਨ੍ਹਾਂ ਦੇ ਹਲਕੇ ਬਨੂੜ ਦੇ ਕਸਬਾ ਜ਼ੀਰਕਪੁਰ ਵਿਚ ਕੈਪਟਨ ਵਿਰੋਧੀਆਂ ਨੂੰ ਹਵਾ ਦੇ ਕੇ ਸਥਾਨਕ ਚੋਣ ਜਿਤਾਈ ਸੀ। ਪਰ ਕੈਪਟਨ ਕਦੇ ਵੀ ਇਸ ਕਾਰਵਾਈ ਤੋਂ ਤੈਸ਼ ਵਿਚ ਨਹੀਂ ਸਨ ਆਏ। ਦੂਜੇ ਪਾਸੇ ਸੁਖਬੀਰ ਸਿੰਘ ਨੂੰ ਜਦੋਂ ਸਦਭਾਵਨਾ ਦਿਖਾਉਣ ਦਾ ਮੌਕਾ ਆਇਆ ਤਾਂ ਉਹ ਨਿਮਰ ਹੋਣ ਦੀ ਬਜਾਇ ਜ਼ਿੱਦ ਵਿਚ ਪੈ ਗਏ ਤੇ ਇਥੋਂ ਤੱਕ ਕਿ **5** ਅਪ੍ਰੈਲ ਨੂੰ ਕੈਪਟਨ ਸਾਹਿਬ ਦੇ ਗ੍ਰਹਿ ਵਿਖੇ ਪਏ ਪਾਠ ਦੇ ਭੋਗ ਵਿਚ ਸ਼ਾਮਲ ਹੋਣ ਵੀ ਨਹੀਂ ਗਏ।

ਸਿਆਸਤ ਅੰਦਰ ਵਿਰੋਧ, ਧੜੇਬੰਦੀਆਂ ਕੋਈ ਨਵੀਂ ਗੱਲ ਨਹੀਂ। ਅਕਾਲੀ ਦਲ ਅੰਦਰ ਵੀ ਅਨੇਕ ਧੜੇ ਚਲਦੇ ਰਹੇ ਹਨ। ਪਰ ਇਹ ਸਾਰੇ ਆਗੂ ਜਦੋਂ ਪਾਰਟੀ ਦੀ ਗੱਲ ਆਉਂਦੀ ਸੀ ਤਾਂ ਇਕਜੁੱਅ ਹੋ ਕੇ ਚੱਲਦੇ ਸਨ ਤੇ ਜਦੋਂ ਅੰਦਰੂਨੀ ਧੜਿਆਂ ਦੀ ਕਸ਼ਮਕਸ਼ ਹੁੰਦੀ ਸੀ ਤਾਂ ਆਪਣੇ ਧੜੇ ਦਾ ਪੱਖ ਪੂਰਦੇ ਸਨ। ਇਹ ਸਭ ਕੁਝ ਇਕ-ਦੂਜੇ ਦੀ ਹੋਂਦ ਨੂੰ ਸਵੀਕਾਰ ਕਰਦਿਆਂ ਕੀਤਾ ਜਾਂਦਾ ਸੀ। ਪਾਰਟੀ ਅੰਦਰਲੀ ਲੜਾਈ ਵਿਚ ਇਕ ਦੂਜੇ ਨੂੰ ਖਤਮ ਕਰਨ ਦੀ ਹੱਦ ਤੱਕ ਨਹੀਂ ਸੀ ਜਾਇਆ ਜਾਂਦਾ। ਨਵੀਂ ਲੀਡਰਸ਼ਿਪ ਦਾ ਰਸਤਾ ਵੱਖਰਾ ਹੈ। ਹੁਣ ਧੜਿਆਂ ਦੀ ਸਹਿਹੋਂਦ ਨੂੰ ਸਵੀਕਾਰਨ ਦੀ ਥਾਂ ਆਪਣੇ ਵਿਚ ਜਜ਼ਬ ਕਰ ਲੈਣ ਜਾਂ ਫਿਰ ਖਿੰਡਾਅ ਦੇਣ ਦੀ ਬਿਰਤੀ ਪ੍ਰਬਲ ਹੋ ਰਹੀ ਹੈ। ਅਜਿਹੀ ਬਿਰਤੀ ਪਾਰਟੀ ਅੰਦਰ ਕਦੇ ਵੀ ਮਜ਼ਬੂਤੀ ਨਹੀਂ ਲਿਆ ਸਕਦੀ, ਸਗੋਂ ਪਾਰਟੀ ਨੂੰ ਖੇਰੂੰ-ਖੇਰੂੰ ਕਰਨ ਦਾ ਸਾਧਨ ਹੀ ਬਣੇਗੀ। ਨਵੀਂ ਲੀਡਰਸ਼ਿਪ ਨੂੰ ਆਪਣੀ ਵਿਰਾਸਤ ਤੋਂ ਇਹ ਗੁਣ ਸਿੱਖਣਾ ਪਵੇਗਾ ਕਿ ਵਿਚਾਰਾਂ ਦੇ ਵਿਰੋਧ ਨੂੰ ਕਿਵੇਂ ਸਹਿਣਾ ਤੇ ਆਪਣੇ ਧੜਿਆਂ ਵਿਚ ਵਿਚਰਦਿਆਂ ਵੀ ਪਾਰਟੀ ਦੀ ਪ੍ਰਮੁੱਖਤਾ ਰੱਖਣੀ ਹੈ ਤੇ ਇਕ ਦੂਜੇ ਨੂੰ ਸਹਿਯੋਗ ਤੇ ਮਾਣ-ਸਨਮਾਨ ਦੇਣਾ ਹੈ। ਅਜਿਹੇ ਵਿਵਹਾਰ ਤੋਂ ਬਗੈਰ ਪਾਰਟੀ ਨੂੰ ਇਕਜੁੱਟ ਰੱਖਣਾ ਮੁਸ਼ਕਲ ਹੋਵੇਗਾ ਤੇ ਸੰਕਟਾਂ ਦਾ ਹੋਰ ਸਾਹਮਣਾ ਕਰਨਾ ਪਵੇਗਾ।

**00**

# ਅਕਾਲੀ ਮੈਨੀਫੈਸਟੋ

## ਅੰਕ-17, 29 ਅਪ੍ਰੈਲ, 2009

ਭਾਰਤ ਅੰਦਰ ਹੋਣ ਜਾ ਰਹੀਆਂ ਲੋਕ ਸਭਾ ਚੋਣਾਂ ਲਈ ਸ਼੍ਰੋਮਣੀ ਅਕਾਲੀ ਦਲ ਨੇ ਆਪਣਾ ਮੈਨੀਫੈਸਟੋ ਜਾਰੀ ਕੀਤਾ ਹੈ। ਪੰਜਾਬ ਨਾਲ ਸਬੰਧਤ ਮਸਲਿਆਂ ਤੋਂ ਇਲਾਵਾ ਕਈ ਕੌਮੀ ਮੁੱਦਿਆਂ ਨੂੰ ਇਸ 'ਚ ਸ਼ਾਮਲ ਕੀਤਾ ਗਿਆ ਹੈ। ਸਭ ਤੋਂ ਅਹਿਮ ਗੱਲ ਤਾਂ ਇਹ ਹੈ ਕਿ ਅਕਾਲੀ ਦਲ ਦੇਸ਼ ਅੰਦਰ ਹਕੀਕੀ ਫੈਡਰਲ ਢਾਂਚਾ ਬਣਾਏ ਜਾਣ ਦੀ ਗੱਲ ਨੂੰ ਮੁੜ ਦੁਹਰਾਇਆ ਹੈ। ਇਸ ਦੇ ਨਾਲ ਹੀ ਕੇਂਦਰੀ ਸਰਕਾਰ ਦੀ ਸਰਪ੍ਰਸਤੀ ਹੇਠ ਚਲਦੀ ਦੇਸ਼ ਦੀ ਸਭ ਤੋਂ ਵੱਡੀ ਪੜਤਾਲੀਆ ਏਜੰਸੀ ਸੀ.ਬੀ.ਆਈ ਨੂੰ ਵੀ ਵਿਕੇਂਦਰਿਤ ਕਰਨ ਦੀ ਗੱਲ ਕਹੀ ਗਈ ਹੈ। ਅਕਾਲੀ ਦਲ ਦਾ ਤਰਕ ਹੈ ਕਿ ਕੇਂਦਰ ਸਰਕਾਰ ਸੀ.ਬੀ.ਆਈ. ਨੂੰ ਆਪਣੇ ਸਿਆਸੀ ਮਨੋਰਥਾਂ ਲਈ ਹਥਕੰਢੇ ਵਜੋਂ ਵਰਤਦੀ ਹੈ। ਜੇਕਰ ਇਹ ਏਜੰਸੀ ਕੇਂਦਰ ਦੀ ਮੁਥਾਜ ਨਾ ਰਹਿ ਕੇ ਰਾਜਾਂ ਪ੍ਰਤੀ ਵੀ ਜੁਆਬ ਦੇਹ ਹੋ ਜਾਵੇ ਤਾਂ ਇਸ ਦਾ ਜਮਹੂਰੀਕਰਨ ਹੋ ਸਕਦਾ ਹੈ।

ਅਕਾਲੀ ਦਲ ਨੇ ਪੰਜਾਬ ਨਾਲ ਸਬੰਧਤ ਮੁਦੇ ਵੀ ਮੈਨੀਫੈਸਟੋ ਵਿਚ ਸ਼ਾਮਲ ਕੀਤੇ ਹਨ, ਪਰ ਇਸ ਵਾਰ ਆਨੰਦਪੁਰ ਸਾਹਿਬ ਦੇ ਮਤੇ ਨੂੰ ਬਹੁਤਾ ਨਹੀਂ ਗੌਲਿਆ ਗਿਆ। ਹਾਲਾਂਕਿ ਕੁਝ ਸਮਾਂ ਪਹਿਲਾਂ ਅਕਾਲੀ ਦਲ ਦੇ ਸਰਪ੍ਰਸਤ ਪ੍ਰਕਾਸ਼ ਸਿੰਘ ਬਾਦਲ ਨੇ ਇਹ ਕਿਹਾ ਸੀ ਕਿ ਆਨੰਦਪੁਰ ਸਾਹਿਬ ਦੇ ਮਤੇ ਨੂੰ ਭਾਜਪਾ ਨਾਲ ਗੱਲ ਕਰਕੇ ਕੌਮੀ ਜਮਹੂਰੀ ਮੋਰਚੇ ਦੇ ਘੱਟੋ ਘੱਟ ਪ੍ਰੋਗਰਾਮ ਵਿਚ ਸ਼ਾਮਲ ਕਰਵਾਵਾਂਗੇ। ਇਸ ਬਿਆਨ ਉਪਰ ਕਾਫੀ ਰਾਜਸੀ ਰੌਲਾ-ਰੱਪਾ ਪਿਆ ਸੀ ਤੇ ਆਖਰ ਅਕਾਲੀ ਨੇਤਾ ਬਚਾਅ ਵਾਲੀ ਹਾਲਤ 'ਚ ਜਾ ਪਏ ਸਨ। ਲਗਦੈ ਕੋਈ ਵਿਵਾਦ ਖੜ੍ਹਾ ਹੋਣ ਤੋਂ ਬਚਣ ਲਈ ਹੀ ਇਸ ਮਾਮਲੇ ਉਪਰ ਦੜ ਵੱਟ ਲਈ ਹੈ। ਪੰਜਾਬ ਦੇ ਦਰਿਆਈ ਪਾਣੀਆਂ, ਪੰਜਾਬੀ ਬੋਲਦੇ ਇਲਾਕਿਆਂ ਅਤੇ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਗੱਲ ਵੀ ਆਪਣੇ ਮਨੋਰਥ ਪੱਤਰ ਵਿਚ ਸ਼ਾਮਲ ਕੀਤੀ ਗਈ ਹੈ। ਹੋਰਨਾਂ ਕੌਮੀ ਪਾਰਟੀਆਂ ਵਾਂਗ ਹੀ ਲੋਕਾਂ ਨੂੰ ਲੁਭਾਉਣ ਵਾਲੇ ਨਾਅਰੇ ਵੀ ਦਿੱਤੇ ਗਏ ਹਨ। ਮੈਨੀਫੈਸਟੋ ਵਿਚ ਗਰੀਬ ਪਰਿਵਾਰਾਂ ਨੂੰ 2 ਰੁਪਏ ਕਿਲੋ ਦੇ ਹਿਸਾਬ 35 ਕਿਲੋ ਕਣਕ ਦੇਣ ਦਾ ਵਾਅਦਾ ਕੀਤਾ ਗਿਆ ਹੈ। ਕਿਸਾਨਾਂ ਦੇ ਕਰਜ਼ੇ ਮੁਆਫ ਕਰਨ ਅਤੇ ਉਨ੍ਹਾਂ ਨੂੰ ਡੀਜ਼ਲ 10 ਰੁਪਏ ਸਸਤਾ ਕਰਨ ਦਾ ਵਚਨ ਦਿੱਤਾ ਹੈ। ਮੈਨੀਫੈਸਟੋ ਵਿਚ ਕਰਜ਼ਿਆਂ ਦੀ ਯਕਮੁਸਤੀ ਮੁਆਫੀ ਅਤੇ ਨਵੇਂ ਖੇਤੀ ਕਰਜ਼ਿਆਂ 'ਤੇ ਵਿਆਜ ਦੀ ਦਰ 4 ਫੀਸਦੀ ਕਰਨ ਦਾ ਐਲਾਨ ਕੀਤਾ ਹੈ। ਕੋਮੀ ਪਾਰਟੀਆਂ ਦੇ ਨਮੂਨੇ ਉਪਰ ਅਕਾਲੀ ਦਲ ਨੇ ਇਹ ਵਾਅਦੇ ਕਰ ਦਿੱਤੇ ਹਨ ਪਰ ਇਨ੍ਹਾਂ ਨੂੰ ਪੁਗਾਉਣਾ ਰਾਜ ਸਰਕਾਰ ਦੇ ਤਾਂ ਵਸ ਦਾ ਰੋਗ ਨਹੀਂ। ਕੇਂਦਰ ਵਿਚ ਭਾਈਵਾਲੀ ਨਾਲ ਹੀ ਅਜਿਹਾ ਕੁਝ ਹੋ ਸਕਦਾ ਹੈ। ਪਰ ਅਹਿਮ ਗੱਲ ਤਾਂ ਇਹ ਹੈ ਕਿ ਲੋਕਾਂ ਨੂੰ ਸਬਸਿਡੀਆਂ ਜਾਂ ਘੱਟ ਕੀਮਤ 'ਤੇ ਅਨਾਜ ਜਾਂ ਹੋਰ ਵਸਤਾਂ ਦੇਣ ਦੀ ਰਵਾਇਤ ਨੇ ਕਦੇ ਵੀ ਸਮਾਜਿਕ ਤਰੱਕੀ ਦਾ ਰਾਹ ਨਹੀਂ ਖੋਲਿਆ। ਲੋਕ ਮੁਥਾਜ ਹੀ ਬਣਦੇ ਹਨ,ਸਵੈ ਨਿਰਭਰ ਨਹੀਂ ਬਣਦੇ। ਚਾਹੀਦਾ ਤਾਂ ਇਹ ਹੈ ਕਿ ਅਜਿਹੀਆਂ ਨੀਤੀਆਂ ਬਣਾਈਆਂ ਜਾਣ ਜਿਸ ਨਾਲ ਰੁਜ਼ਗਾਰ ਦੇ ਮੌਕੇ ਪੈਦਾ ਹੋਣ ਤੇ ਲੋਕ ਖੁਦ ਵਸਤਾਂ ਖ੍ਰੀਦਣ ਦੇ ਯੋਗ ਬਣ ਸਕਣ। ਤਰੱਕੀ ਦਾ ਰਸਤਾ ਤਾਂ ਹੀ ਖੋਲ੍ਹਦਾ ਹੈ। **00**

# ਪਾਕਿਸਤਾਨ ’ਚ ਰਹਿੰਦੇ ਸਿੱਖਾਂ ਦੇ ਸਿਰਾਂ ’ਤੇ ਤਲਵਾਰ ਲਟਕ ਰਹੀ ਐ

### ਅੰਕ-18, 6 ਮਈ, 2009

ਪਾਕਿਸਤਾਨ ’ਚ ਰਹਿੰਦੇ ਸਿੱਖ ਇਸੇ ਵੇਲੇ ਮੁਸ਼ਕਲ ਵਿਚ ਹਨ। ਪਾਕਿਸਤਾਨ ’ਚ ਰਹਿੰਦੇ ਘੱਟ ਗਿਣਤੀ ਲੋਕਾਂ ਨੂੰ ਆਪਣੀ ਜ਼ਿੰਦਗੀ ਦੀ ਕੀਮਤ ਚੁਕਾਉਣ ਲਈ ਤਾਲਿਬਾਨ ਨੂੰ ਜਜੀਆ ਟੈਕਸ ਦੇਣਾ ਪਵੇਗਾ। ਅਜਿਹੇ ਐਲਾਨ ਨਾਲ ਉਥੇ ਰਹਿੰਦੇ ਸਿੱਖਾਂ ਦੇ ਸਿਰ ’ਤੇ ਤਲਵਾਰ ਲਟਕ ਗਈ ਹੈ। ਪਹਿਲਾਂ ਕੁਝ ਸਿੱਖਾਂ ਨੂੰ ਅਗਵਾ ਕਰ ਲਿਆ ਗਿਆ ਤੇ ਫਿਰੌਤੀ ਵਜੋਂ 20 ਕਰੋੜ ਰੁਪਏ ਫਿਰੌਤੀ ਮਤਲਬ ਜਜੀਆ ਟੈਕਸ ਵਜੋਂ ਮੰਗੇ ਗਏ। ਪਰ ਬਾਅਦ ਵਿਚ ਇਹ ਸੌਦਾ ਸਵਾ ਕਰੋੜ ਰੁਪਏ ਵਿਚ ਤੈਅ ਹੋ ਗਿਆ ਤੇ ਇਸ ਦੇ ਲਈ ਕੁਝ ਸਮਾਂ ਵੀ ਦੇ ਦਿੱਤਾ ਗਿਆ। ਇਹ ਰਕਮ ਜਜੀਆ ਟੈਕਸ ਦੇ ਤੌਰ ’ਤੇ ਚੁਕਾਉਣੀ ਹੀ ਪਵੇਗੀ। ਪਰ ਸਵਾਲ ਇਹ ਹੈ ਕਿ ਇਹ ਰਕਮ ਆਵੇਗੀ ਕਿੱਥੋਂ? ਉਸ ਤੋਂ ਵੱਡਾ ਸਵਾਲ ਇਹ ਹੈ ਕਿ ਰਕਮ ਦੇਣ ਤੋਂ ਬਾਅਦ ਕੀ ਗਾਰੰਟੀ ਹੈ ਕਿ ਤਾਲਿਬਾਨ ਉਨ੍ਹਾਂ ਨੂੰ ਉਥੇ ਰਹਿਣ ਦੇਣਗੇ। ਉਨ੍ਹਾਂ ਨੂੰ ਉਹ ਸਾਰੇ ਹੱਕ ਮਿਲਣਗੇ, ਜੋ ਲੋਕ ਰਾਜ ਵਿਚ ਮਿਲਣੇ ਚਾਹੀਦੇ ਹਨ। ਤਾਲਿਬਾਨ ਦੀ ਇਸ ਹਰਕਤ ਤੋਂ ਸਮੂਹ ਕੌਮਾਂਤਰੀ ਭਾਈਚਾਰਾ ਚੁੱਪ ਕਿਉਂ ਹੈ? ਇਹ ਗੱਲ ਹਾਲੇ ਤੱਕ ਸਮਝ ਨਹੀਂ ਆਈ। ਤਾਲਿਬਾਨ ਵੱਲੋਂ ਲਾਏ ਜਜੀਆ ਟੈਕਸ ਦੀ ਮੋਹਲਤ ਨਿਕਲਦੀ ਜਾ ਰਹੀ ਹੈ। ਸਿੱਖਾਂ ਦੀ ਜਾਨ ਇਸ ਵੇਲੇ ਖਤਰੇ ਵਿਚ ਹੈ। ਵਰਣਨਯੋਗ ਹੈ ਕਿ ਅਕਬਰ ਨੇ ਇਹ ਟੇਕਸ ਹਿੰਦੋਸਤਾਨ ਦੀ ਰਿਆਸਤ ਤੋਂ ਹਟਾ ਲਿਆ ਸੀ, ਜੋ ਕਿ ਬਾਅਦ ਵਿਚ ਔਰੰਗਜ਼ੇਬ ਵੱਲੋਂ ਫਿਰ ਲਗਾ ਦਿੱਤਾ ਗਿਆ ਸੀ। ਅਸੀਂ ਹੁਣ ਤੱਕ ਇਸ ਬਾਰੇ ਇਤਿਹਾਸ ਵਿਚ ਹੀ ਪੜ੍ਹਿਆ ਸੀ ਜਾਂ ਫੀਚਰ ਫਿਲਮਾਂ ਵਿਚ ਹੀ ਦੇਖਿਆ ਸੀ ਪਰ ਹੁਣ ਇਹ ਫਿਰ ਤੋਂ ਪਾਕਿਸਤਾਨੀ ਸਿੱਖਾਂ ’ਤੇ ਗੁਜ਼ਰ ਰਿਹਾ ਹੈ। ਇਨ੍ਹਾਂ ਇਲਾਕਿਆਂ ਵਿਚ ਤਾਲਿਬਾਨਾਂ ਦਾ ਦਬਾਅ ਦਿਨੋਂ-ਦਿਨ ਵਧਦਾ ਜਾ ਰਿਹਾ ਹੈ। ਇਸ ਇਲਾਕੇ ਵਿਚ ਸ਼ਰੀਅਤ ਕਾਨੂੰਨ ਲਾਗੂ ਕਰ ਦਿੱਤਾ ਗਿਆ ਹੈ ਅਤੇ ਫਰਮਾਨ ਸੁਣਾ ਦਿੱਤਾ ਹੈ ਕਿ ਇਸ ਇਲਾਕੇ ਵਿਚ ਰਹਿਣ ਵਾਲੇ ਗੈਰ-ਇਸਲਾਮੀ ਲੋਕਾਂ ਨੂੰ ਜਜੀਆ ਟੈਕਸ ਚੁਕਾਉਣਾ ਹੀ ਪਏਗਾ। ਸਿੱਖਾਂ ਦੇ 50 ਪਰਿਵਾਰਾਂ ਨੂੰ ਚੁੱਕ ਕੇ 20 ਕਰੋੜ ਰੁਪਏ ਦੀ ਫਿਰੌਤੀ ਮੰਗੀ ਗਈ ਸੀ। ਪਰ ਬਾਅਦ ਵਿਚ ਸਵਾ ਕਰੋੜ ਦੀ ਰਕਮ ਦੇਣ ਲਈ ਸਹਿਮਤੀ ਹੋ ਗਈ ਸੀ। ਇਸ ਜ਼ੁਲਮ ਤੇ ਜ਼ਿਆਦਤੀ ਤੋਂ ਉਥੋਂ ਦੇ ਸਿੱਖ ਬਹੁਤ ਪ੍ਰੇਸ਼ਾਨ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਜੇਕਰ ਪੈਸਾ ਨਾ ਚੁਕਾ ਪਾਏ ਤਾਂ ਵਰ੍ਹਿਆਂ ਤੋਂ ਬਣਾਏ ਆਪਣੇ ਆਸ਼ਿਆਨੇ ਨੂੰ ਛੱਡ ਕੇ ਭੱਜਣ ਦੀ ਸੂਰਤ ਵੀ ਨਹੀਂ। ਤਾਲਿਬਾਨਾਂ ਨੇ ਹੁਣ ਫਿਰ ਧਮਕੀ ਦਿੱਤੀ ਹੈ ਕਿ ਪੈਸਾ ਨਾ ਚੁਕਾਉਣ ਦੀ ਸੂਰਤ ਵਿਚ ਉਨ੍ਹਾਂ ਦੇ ਪਰਿਵਾਰਾਂ ਨੂੰ ਫਿਰ ਚੁੱਕ ਲਿਆ ਜਾਵੇਗਾ।

ਪਾਕਿਸਤਾਨ ਦੀ ਸਰਕਾਰ ਦਹਿਸ਼ਤਵਾਦ ਨਾਲ ਲੜਨ ’ਤੇ ਜਨਤਾ ਦੀ ਸੁਰੱਖਿਆ ਦੀ ਗਾਰੰਟੀ ਦੇ ਦਾਅਵੇ ਕਰਦੀ ਨਹੀਂ ਥੱਕਦੀ ਪਰ ਇਨ੍ਹਾਂ ਸਿੱਖ ਪਰਿਵਾਰਾਂ ਨੂੰ ਤਾਲਿਬਾਨਾਂ ਦੇ ਹਵਾਲੇ ਕਰਕੇ ਪਾਕਿਸਤਾਨ ਦੇ ਰਾਸ਼ਟਰਪਤੀ ਆਸਿਫ ਅਲੀ ਜ਼ਰਦਾਰੀ ਤੇ ਪ੍ਰਧਾਨ ਮੰਤਰੀ ਯੂਸਫ਼ ਰਜ਼ਾ

ਗਿਲਾਨੀ ਚੈਨ ਦੀ ਨੀਂਦ ਕਿਵੇਂ ਸੌਂ ਸਕਦੇ ਹਨ। ਸਿੱਖ ਜਥੇਬੰਦੀਆਂ ਆਪਣੇ ਭਾਈਚਾਰੇ ਦੇ ਲੋਕਾਂ ਉਤੇ ਤਾਲਿਬਾਨਾਂ ਦੇ ਇਸ ਅੱਤਿਆਚਾਰ ਤੋਂ ਕਾਫੀ ਪ੍ਰੇਸ਼ਾਨ ਹਨ। ਸ਼੍ਰੋਮਣੀ ਕਮੇਟੀ ਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਗੂਆਂ ਨੇ ਪਾਕਿਸਤਾਨ ਸਰਕਾਰ ਨਾਲ ਗੱਲਬਾਤ ਕਰਨ ਲਈ ਮਨਮੋਹਨ ਸਿੰਘ ’ਤੇ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ ਹੈ। ਪਰ ਹਾਲੇ ਤੱਕ ਵੀ ਭਾਰਤ ਸਰਕਾਰ ਚੁੱਪ ਹੈ। ਸਿੱਖਾਂ ਨਾਲ ਅਜਿਹਾ ਭਾਣਾ ਪਿਛਲੇ **60** ਸਾਲਾਂ ਦੌਰਾਨ ਪਾਕਿਸਤਾਨ ਵਿਚ ਰਹਿੰਦਿਆਂ ਕਦੇ ਵੀ ਨਹੀਂ ਵਾਪਰਿਆ। ਆਉਣ ਵਾਲੇ ਸਮੇਂ ਵਿਚ ਬੁਰੀਆਂ ਖ਼ਬਰਾਂ ਦੀ ਸੰਭਾਵਨਾ ਬਣਦੀ ਜਾ ਰਹੀ ਹੈ, ਜਿਸ ਨੂੰ ਕਾਬੂ ਕਰਨ ਲਈ ਅੰਤਰਰਾਸ਼ਟਰੀ ਦਬਾਅ ਬਹੁਤ ਜ਼ਰੂਰੀ ਹੈ। ਵਿਦੇਸ਼ਾਂ ਵਿਚ ਰਹਿੰਦੇ ਸਿੱਖ ਇਸ ਵੱਲ ਧਿਆਨ ਦੇਣ ’ਤੇ ਆਪਣੇ ਕੌਮ ਦੇ ਨਾਸ਼ ਹੋਣ ਨੂੰ ਰੋਕਣ। ਵੇਲਾ ਲੰਘ ਗਿਆ ਤਾਂ ਹੱਥ ਨਹੀਂ ਆਵੇਗਾ। ਇਹ ਸਿੱਖਾਂ ਲਈ ਇਮਤਿਹਾਨ ਦੀ ਘੜੀ ਹੈ। ਆਉ, ਸਾਰੇ ਰਲ ਕੇ ਇਸ ਦੇ ਹੱਲ ਬਾਰੇ ਸੋਚੀਏ।

**00**

# ਵਿਵਸਥਾ ਦੀ ਬਦਕਿਸਮਤੀ

## ਅੰਕ-19, 13 ਮਈ, 2009

ਗੁਜਰਾਤ ਵਿਚ ਭਾਰਤੀ ਜਨਤਾ ਪਾਰਟੀ ਅਤੇ ਮੁੱਖ ਮੰਤਰੀ ਨਰਿੰਦਰ ਮੋਦੀ ਤੋਂ ਹਿਸਾਬ ਮੰਗਣ ਦਾ ਵਕਤ ਸ਼ਾਇਦ ਆ ਗਿਆ ਹੈ। ਗੁਜਰਾਤ ਵਿਚ 7 ਸਾਲ ਪਹਿਲਾਂ ਨਿਰਦੋਸ਼ ਮੁਸਲਿਮ ਨਾਗਰਿਕਾਂ ਨੂੰ ਕਥਿਤ ਫਿਰਕੂ ਹਿੰਸਾ ਦਾ ਸ਼ਿਕਾਰ ਹੋਣਾ ਪਿਆ ਸੀ। ਇਸ ਸੰਬੰਧ ਵਿਚ 7 ਸਾਲ ਬਾਅਦ ਵੀ ਪੀੜਤਾਂ ਨੂੰ ਹਾਲੇ ਤੱਕ ਕੋਈ ਇਨਸਾਫ ਨਹੀਂ ਮਿਲਿਆ। ਹੁਣ ਭਾਰਤ ਦੀ ਉਚ ਅਦਾਲਤ ਸੁਪਰੀਮ ਕੋਰਟ ਦੇ ਦਖਲ ਨਾਲ ਪੀੜਤਾਂ ਲਈ ਆਸ ਦੀ ਕਿਰਨ ਜਾਗੀ ਹੈ। ਸੁਪਰੀਮ ਕੋਰਟ ਨੇ ਸਾਲ 2002 ਵਿਚ ਗੋਧਰਾ ਕਾਂਡ ਮਗਰੋਂ ਹੋਏ ਮੁਸਲਿਮ ਵਿਰੋਧੀ ਕਥਿਤ ਦੰਗਿਆਂ ਸੰਬੰਧੀ ਕੇਸਾਂ 'ਤੇ ਚੱਲ ਰਿਹਾ ਸਟੇਅ ਖਤਮ ਕਰ ਦਿੱਤਾ ਹੈ। ਇਸ ਸੰਬੰਧੀ ਛੇ ਫਾਸਟ ਟਰੈਕ ਅਦਾਲਤਾਂ ਕਾਇਮ ਕਰਕੇ ਕੇਸਾਂ ਦੀ ਰੋਜ਼ਾਨਾ ਦੇ ਆਧਾਰ 'ਤੇ ਤੇਜ਼ੀ ਨਾਲ ਸੁਣਵਾਈ ਦੇ ਆਦੇਸ਼ ਦਿੱਤੇ ਗਏ ਹਨ। ਅਦਾਲਤ ਨੇ ਗਵਾਹਾਂ ਦੀ ਸੁਰੱਖਿਆ ਸੰਬੰਧੀ ਵੀ ਵੱਖਰੇ ਤੌਰ 'ਤੇ ਹੁਕਮ ਜਾਰੀ ਕੀਤੇ ਹਨ। ਗੁਜਰਾਤ ਵਿਚ ਹੁਣ ਅਹਿਮਦਾਬਾਦ, ਆਨੰਦ, ਸਾਬਰਕੰਤਾ, ਮਹਿਸਾਨਾ ਤੇ ਗੁਲਬਰਾਗਾ ਜ਼ਿਲ੍ਹਿਆਂ ਵਿਚ ਦੰਗਿਆਂ ਦੇ ਕੇਸਾਂ ਲਈ ਫਾਸਟ-ਟਰੈਕ ਅਦਾਲਤਾਂ ਕਾਇਮ ਕੀਤੀਆਂ ਜਾਣੀਆਂ ਹਨ। ਇਸ ਤੋਂ ਪਹਿਲਾਂ ਅਦਾਲਤ ਨੇ ਮੁਸਲਿਮ ਵਿਰੋਧੀ ਕਤਲੇਆਮ ਵਿਚ ਮੁੱਖ ਮੰਤਰੀ, ਸੱਤ ਮੰਤਰੀਆਂ ਸਮੇਤ 63 ਦੂਸਰੇ ਅਹਿਮ ਨੇਤਾਵਾਂ ਅਤੇ ਅਧਿਕਾਰੀਆਂ ਦੀ ਭੂਮਿਕਾ ਸੰਬੰਧੀ ਪੜਤਾਲ ਦੇ ਹੁਕਮ ਵੀ ਦਿੱਤੇ ਸਨ। ਇਸ ਕਤਲੇਆਮ ਦੇ ਸੰਬੰਧ ਵਿਚ ਮੋਦੀ ਸਰਕਾਰ ਦੇ ਦੋ ਮੰਤਰੀ ਪਹਿਲਾਂ ਹੀ ਫੜ ਕੇ ਜੇਲ੍ਹ ਭੇਜੇ ਜਾ ਚੁੱਕੇ ਹਨ। ਇਕ ਤਰ੍ਹਾਂ ਨਾਲ ਇਸ ਮੁਸਲਿਮ ਵਿਰੋਧੀ ਕਤਲੇਆਮ ਦੇ ਦੋਸ਼ ਵਿਚ ਭਾਜਪਾ ਦੀ ਸਮੁੱਚੀ ਗੁਜਰਾਤ ਸਰਕਾਰ ਹੀ ਕਟਹਿਰੇ ਵਿਚ ਖੜ੍ਹੀ ਹੋਈ ਹੈ। ਇਹ ਸਾਡੀ ਵਿਵਸਥਾ ਦੀ ਬਦਕਿਸਮਤੀ ਹੀ ਹੈ ਕਿ ਕਾਨੂੰਨ ਦੀ ਰਖਵਾਲੀ ਕਰਨ ਦੀ ਸਹੁੰ ਚੁੱਕਣ ਵਾਲੇ ਖੁਦ ਆਪਣੇ ਹੀ ਨਾਗਰਿਕਾਂ ਖਿਲਾਫ ਕਤਲੇਆਮ ਦੀ ਸਾਜ਼ਿਸ਼ ਰਚਦੇ ਹਨ। ਦੂਸਰੀ ਬਦਕਿਸਮਤੀ ਇਹ ਹੈ ਕਿ ਅਜਿਹੇ ਨਾ ਮੁਆਫੀ ਯੋਗ ਗੁਨਾਹ ਲਈ ਜ਼ਿੰਮੇਵਾਰ ਨੇਤਾਵਾਂ ਨੂੰ ਅਹੁਦੇ 'ਤੇ ਬਣੇ ਰਹਿਣ ਦੀ ਇਜਾਜ਼ਤ ਮਿਲ ਜਾਂਦੀ ਹੈ। ਜਦੋਂ ਇਕ ਸਰਕਾਰ ਦੇ ਮੁੱਖ ਮੰਤਰੀ ਅਤੇ ਅੱਧੇ ਤੋਂ ਵੱਧ ਮੰਤਰੀ ਅਦਾਲਤੀ ਕਟਹਿਰੇ ਵਿਚ ਖੜ੍ਹੇਹੋਣ ਤਾਂ ਅਜਿਹੀ ਸਰਕਾਰ ਨੂੰ ਸੱਤਾ ਵਿਚ ਬਣੇ ਰਹਿਣ ਦਾ ਆਖਰ ਕੀ ਹੱਕ ਹੈ? ਅਜਿਹਾ ਕਿਹੜਾ ਕਾਨੂੰਨ ਹੈ, ਜਿਹੜਾ ਅਪਰਾਧੀਆਂ ਨੂੰ ਕਾਨੂੰਨ ਦੇ ਰਾਜ ਦੀ ਰਖਵਾਲੀ ਕਰਨ ਦਾ ਹੱਕ ਦਿੰਦਾ ਹੈ? ਬੇਸ਼ੱਕ ਉਚ ਅਦਾਲਤ ਨੇ ਮੁਸਲਿਮ ਵਿਰੋਧੀ ਕਤਲੇਆਮ ਦੇ ਸਾਰੇ ਮੁਕੱਦਮਿਆਂ ਨੂੰ ਗੰਭੀਰਤਾ ਨਾਲ ਲਿਆ ਹੈ, ਪ੍ਰੰਤੂ ਮੌਜੂਦਾ ਸਥਿਤੀ ਵਿਚ ਪੀੜਤਾਂ ਨੂੰ ਇਨਸਾਫ ਮਿਲਣਾ ਥੋੜ੍ਹਾ ਮੁਸ਼ਕਿਲ ਹੈ। ਕੁਰਸੀ ਉਪਰ ਬੈਠੇ ਮੁੱਖ ਮੰਤਰੀ, ਮੰਤਰੀਆਂ, ਨੇਤਾਵਾਂ ਅਤੇ ਸ਼ਕਤੀਸ਼ਾਲੀ ਅਧਿਕਾਰੀਆਂ ਖਿਲਾਫ ਨਿਰਪੱਖ ਜਾਂਚ ਅਤੇ ਅਦਾਲਤੀ ਸੁਣਵਾਈ ਸੰਭਵ ਹੀ ਨਹੀਂ। ਪੀੜਤ ਧਿਰ ਇੰਨੀ ਸ਼ਕਤੀਸ਼ਾਲੀ ਨਹੀਂ ਹੈ ਕਿ ਉਹ ਪੂਰੀ ਸੂਬਾ ਸਰਕਾਰ ਦੀ ਸ਼ਕਤੀ ਦਾ ਸਾਹਮਣਾ ਕਰ ਸਕੇ। ਇਕ ਦੁੱਖ ਦੀ ਗੱਲ ਹੈ ਕਿ ਮੁੱਖ ਮੰਤਰੀ ਨਰਿੰਦਰ ਮੋਦੀ ਇਸ ਕਤਲੇਆਮ ਵਿਚ ਸਪੱਸ਼ਟ ਸ਼ਮੂਲੀਅਤ ਦੇ ਬਾਵਜੂਦ ਕੁਰਸੀ 'ਤੇ ਬਣੇ ਹੋਏ ਹਨ। ਇਸ ਤੋਂ ਵੀ ਦੁੱਖਦਾਇਕ ਇਹ ਹੈ

ਕਿ ਭਾਰਤੀ ਜਨਤਾ ਪਾਰਟੀ ਇਸ ਦਾਗੀ ਮੁੱਖ ਮੰਤਰੀ ਨੂੰ ਦੇਸ਼ ਦਾ ਅਗਲਾ ਪ੍ਰਧਾਨ ਮੰਤਰੀ ਬਣਾਉਣ ਦਾ ਐਲਾਨ ਕਰ ਰਹੀ ਹੈ। ਆਖਰ ਅਜਿਹੇ ਫਿਰਕੂ ਨੇਤਾ ਨੂੰ ਪ੍ਰਧਾਨ ਮੰਤਰੀ ਬਣਾ ਕੇ ਭਾਜਪਾ ਕੀ ਹਾਸਲ ਕਰਨਾ ਚਾਹੁੰਦੀ ਹੈ? ਕਾਸ਼ ਸੁਪਰੀਮ ਕੋਰਟ '84 ਦੇ ਸਿੱਖ ਵਿਰੋਧੀ ਕਤਲੇਆਮ ਦੇ ਸੰਬੰਧ ਵਿਚ ਵੀ ਅਜਿਹੇ ਆਦੇਸ਼ ਜਾਰੀ ਕਰੇ। ਇਸ ਕਤਲੇਆਮ ਦੇ 25 ਸਾਲਾ ਬਾਅਦ ਵੀ ਕਿਸੇ ਦੋਸ਼ੀ ਨੂੰ ਸਜ਼ਾ ਨਹੀਂ ਹੋ ਸਕੀ। ਇਸ ਨੂੰ ਵਿਵਸਥਾ ਅਤੇ ਦੇਸ਼ ਦੀ ਬਦਕਿਸਮਤੀ ਹੀ ਆਖਿਆ ਜਾ ਸਕਦ ਹੈ।

**00**

# ਪੰਜਾਬ ਵਿਚ ਚੋਣਾਂ

## ਅੰਕ 20, 20 ਮਈ, 2009

ਪੰਜਾਬ ਵਿਚ ਲੋਕ ਸਭਾ ਚੋਣਾਂ ਮੁੱਕ ਚੁੱਕੀਆਂ ਹਨ। ਭਾਰਤ ਦੇ ਚੋਣ ਕਮਿਸ਼ਨ ਨੇ ਭਾਵੇਂ ਇਹ ਚੋਣਾਂ ਨਿਰਪੱਖ ਅਤੇ ਆਜ਼ਾਦ ਰੂਪ ਵਿਚ ਕਰਵਾਉਣ ਲਈ ਪੂਰਾ ਟਿੱਲ ਲਾਇਆ, ਪਰ ਲੱਗਦਾ ਹੈ ਕਿ ਭਾਰਤ ਦੀਆਂ ਸਭ ਸਿਆਸੀ ਪਾਰਟੀਆਂ ਨੇ ਇਕ ਚੁੱਪ ਸਮਝੌਤਾ ਕਰ ਲਿਆ ਹੈ ਕਿ ਹੋਰ ਤਾਂ ਹਰ ਕਾਸੇ ਬਾਰੇ ਕਮਿਸ਼ਨ ਨੂੰ ਇਕ ਦੂਜੇ ਵਿਰੁੱਧ ਸ਼ਿਕਾਇਤਾਂ ਭੇਜੀ ਜਾਣੀਆਂ ਹਨ। ਪਰ ਉਨ੍ਹਾਂ ਵਲੋਂ ਪੈਸੇ ਅਤੇ ਨਸ਼ੇ ਵੰਡਣ ਦੀ ਸ਼ਿਕਾਇਤ ਕਿਸੇ ਨੇ ਵੀ ਨਹੀਂ ਕਰਨੀ। ਪੰਜਾਬ ਵਿਚ ਚੋਣਾਂ ਲੜ ਰਹੀਆਂ ਦੋਵੇਂ ਵੱਡੀਆਂ ਪਾਰਟੀਆਂ ਕਾਂਗਰਸ ਅਤੇ ਅਕਾਲੀ-ਭਾਜਪਾ ਗਠਜੋੜ ਨੇ ਚੋਣਾਂ ਜਿੱਤਣ ਲਈ ਨਸ਼ੇ ਅਤੇ ਪੈਸੇ ਵੰਡਣ ਦੀ ਕੋਈ ਕਸਰ ਬਾਕੀ ਨਹੀ ਛੱਡੀ। ਪਰ ਕਮਾਲ ਇਹ ਹੈ ਕਿ ਚੋਣ ਪ੍ਰਚਾਰ ਦੌਰਾਨ ਇਕ_ਦੂਜੇ ਵਿਰੁੱਧ ਸ਼ਿਕਾਇਤਾਂ ਦੇ ਢੇਰ ਲਗਾਉਣ ਵਾਲੀਆਂ ਪਾਰਟੀਆਂ ਦੇ ਆਗੂਆਂ ਨੇ ਕਮਿਸ਼ਨ ਕੋਲ ਇਕ ਵੀ ਸ਼ਿਕਾਇਤ ਨਹੀਂ ਭੇਜੀ ਜਿਸ ਵਿਚ ਕਿਸੇ ਵਿਰੁੱਧ ਨਸ਼ੇ ਜਾਂ ਪੈਸੇ ਵੰਡਣ ਦਾ ਦੋਸ਼ ਲਗਾਇਆ ਗਿਆ ਹੋਵੇ। ਜਦ ਸਿਆਸੀ ਲੋਕਾਂ ਨੇ ਲੋਕਾਂ ਨੂੰ ਭ੍ਰਿਸ਼ਟ ਤੇ ਮਾਨਸਿਕ ਤੌਰ ’ਤੇ ਹੀਣੇ ਕਰਨ ਦਾ ਫੈਸਲਾ ਹੀ ਕਰ ਲਿਆ ਹੋਵੇ ਫਿਰ ਅਜਿਹੀਆਂ ਚੋਣਾਂ ਦੀ ਨਿਰਪੱਖਤਾ ਤੇ ਆਜ਼ਾਦੀ ਕਿੱਥੇ ਰਹਿੰਦੀ ਹੈ। ਭਾਰਤ ਦਾ ਵੋਟਰ ਵੀ ਅਜੇ ਬਹੁਤਾ ਜਾਗਰੂਕ ਨਹੀ ਹੋਇਆ ਕਿ ਉਹ ਸਿਆਸਤਦਾਨਾਂ ਵਲੋਂ ਭ੍ਰਿਸ਼ਟਾਚਾਰ ਦੇ ਪਾਏ ਜਾ ਰਹੇ ਦਾਣੇ ਨੂੰ ਲੱਤ ਮਾਰ ਕੇ ਆਪਣੀ ਅਣਖ ਇੱਜ਼ਤ ਦਾ ਪ੍ਰਗਟਾਵਾ ਕਰ ਸਕੇ। ਅਜੇ ਲੋਕਾਂ ਨੂੰ ਜਾਗਰੂਕ ਅਤੇ ਜਥੇਬੰਦ ਕਰਨ ਲਈ ਸੂਝਵਾਨ ਲੋਕਾਂ ਨੂੰ ਸੰਘਰਸ਼ ਕਰਨਾ ਪਵੇਗਾ।

ਪੰਜਾਬ ਵਿਚ ਹੋਈਆਂ ਚੋਣਾਂ ਦੌਰਾਨ ਇਕ ਇਹ ਚੰਗਾ ਪੱਖ ਆਇਆ ਹੈ ਕਿ ਲੋਕੀ ਵੱਡੀ ਗਿਣਤੀ ਵਿਚ ਆਪਣੇ ਵੋਟ ਦੇ ਹੱਕ ਦਾ ਇਸਤੇਮਾਲ ਕਰਨ ਗਏ ਹਨ। ਭਾਰਤ ਵਿਚ ਬਹੁਤ ਸਾਰੇ ਸੂਬੇ ਅਜਿਹੇ ਹਨ ਜਿਥੇ ਬਹੁ ਗਿਣਤੀ ਵੋਟਰਾਂ ਨੇ ਵੋਟ ਹੀ ਨਹੀਂ ਪਾਈ। ਦਿੱਲੀ ਦੇਸ਼ ਦੀ ਰਾਜਧਾਨੀ ਹੈ। ਵਧੇਰੇ ਪੜ੍ਹੀ ਲਿਖੀ ਵਸੋਂ ਇਥੇ ਰਹਿੰਦੀ ਹੈ, ਪਰ ਇਥੇ ਅੱਧੀ ਵਸੋਂ ਨੇ ਹੀ ਆਪਣੀ ਵੋਟ ਪਾਈ ਹੈ। ਭਾਰਤ ਦੇ ਵੱਡੇ ਸੂਬੇ ਉੱਤਰ ਪ੍ਰਦੇਸ਼, ਬਿਹਾਰ ਅਤੇ ਮਹਾਰਾਸ਼ਟਰ ਵਿਚ ਵੀ ਹਾਲਤ ਅਜਿਹੀ ਰਹੀ ਹੈ। ਉਥੇ ਕਈ ਥਾਈਂ 45 ਫੀਸਦੀ ਤੋਂ ਵੀ ਘੱਟ ਲੋਕ ਮਤਦਾਨ ਕਰਨ ਗਏ ਹਨ। ਜਿਸ ਦੇਸ਼ ਦੇ ਬਹੁਤ ਗਿਣਤੀ ਲੋਕ ਆਪਣੇ ਵੋਟ ਦਾ ਇਸਤੇਮਾਲ ਹੀ ਨਹੀਂ ਕਰਦੇ, ਉਸ ਦੇਸ਼ ਵਿਚ ਜਮਹੂਰੀਅਤ ਦੀ ਕਿੰਨੀ ਕੁ ਮਜ਼ਬੂਤੀ ਹੋਵੇਗੀ। ਇਸ ਗੱਲ ਬਾਰੇ ਕੋਈ ਬਹੁਤਾ ਮੱਥਾ ਮਾਰਨ ਦੀ ਲੋੜ ਨਹੀਂ। ਜੇਕਰ ਲੋਕ ਆਪਣੀ ਆਜ਼ਾਦ ਸੋਚ ਦੇ ਆਧਾਰ ’ਤੇ ਆਪਣੇ ਵੋਟ ਦਾ ਇਸਤੇਮਾਲ ਨਹੀਂ ਕਰਦੇ ਤਾਂ ਜਮਹੂਰੀਅਤ ਦਾ ਪ੍ਰਸਾਰਾ ਤੇ ਮਜ਼ਬੂਤੀ ਹੋਣੀ ਮੁਸ਼ਕਿਲ ਹੈ। ਭਾਰਤ ਵਿਚ ਜਮਹੂਰੀਅਤ ਦੇ ਪਸਾਰੇ ਅਤੇ ਮਜ਼ਬੂਤੀ ਵਿਚ ਸਭ ਤੋਂ ਵੱਡਾ ਅੜਿੱਕਾ ਰਾਜਸੀ ਪਾਰਟੀਆਂ ਅਤੇ ਉਨ੍ਹਾਂ ਦੇ ਸਵਾਰਥੀ ਆਗੂ ਹਨ। ਇਹ ਆਗੂ ਆਪਣੇ ਸਵਾਰਥ ਲਈ ਕੁਝ ਵੀ ਦਾਅ ਉਪਰ ਲਗਾਉਣ ਲਈ ਤਿਆਰ ਰਹਿੰਦੇ ਹਨ। ਰਾਜਸੀ ਪਾਰਟੀਆਂ ਨੇ ਲੋਕਾਂ ਨੂੰ ਜਾਗ੍ਰਿਤ ਕਰਨ ਵਿਚ ਸਭ ਤੋਂ ਵੱਡਾ ਰੋਲ ਅਦਾ ਕਰਨਾ ਹੁੰਦਾ ਹੈ। ਸਿਆਸੀ ਆਗੂ ਲੋਕਾਂ ਲਈ ਰੋਲ ਮਾਡਲ ਬਣਦੇ ਹਨ। ਪਰ ਜੇਕਰ ਸਿਆਸੀ

ਪਾਰਟੀਆਂ ਹੀ ਖੁਦ ਲੋਕਾਂ ਨੂੰ ਪੁੱਠੇ ਰਾਹ ਪਾਉਣ ਅਤੇ ਰੋਲ ਮਾਡਲ ਬਣਨ ਵਾਲੇ ਆਗੂ ਖੁਦ ਮੁਜ਼ਰਿਮ ਪੇਸ਼ ਬਣ ਜਾਣ ਫਿਰ ਜਨਤਾ ਸਾਹਮਣੇ ਕੀ ਰਹਿ ਜਾਂਦਾ ਹੈ। ਭਾਰਤ ਦੇ ਚੋਣ ਦ੍ਰਿਸ਼ ਉਪਰ ਨਜ਼ਰ ਮਾਈਏ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਚੋਣਾਂ ਵਿਚ ਖੜ੍ਹੇ ਕਾਫੀ ਵੱਡੀ ਗਿਣਤੀ ਉਮੀਦਵਾਰ ਭ੍ਰਿਸ਼ਟ ਅਤੇ ਮੁਜ਼ਰਮਾਨਾ ਪਿਛੋਕੜ ਵਾਲੇ ਹਨ। ਕਈਆਂ ਵਿਰੁੱਧ ਤਾਂ ਕਤਲਾਂ, ਬਲਾਤਕਾਰਾਂ ਤੇ ਡਕੈਤੀਆਂ ਦੇ ਕੇਸ ਵੀ ਦਰਜ ਹਨ। ਚੋਣ ਸੁਧਾਰਾਂ ਲਈ ਜ਼ਰਾਇਮ ਪੇਸ਼ਾਂ ਲੋਕਾਂ ਦੇ ਚੋਣਾਂ ਲੜਨ ’ਤੇ ਪਾਬੰਦੀ ਲਗਣੀ ਚਾਹੀਦੀ ਹੈ।

00

# ਸਹੀ ਫੈਸਲਾ

## ਅੰਕ 21, 27 ਮਈ, 2009

ਪੰਜਾਬ ਦੇ ਲੋਕਾਂ ਨੇ ਲੋਕ ਸਭਾ ਚੋਣਾਂ ਵਿਚ ਸਹੀ ਫੈਸਲਾ ਲਿਆ ਹੈ ਅਤੇ ਰਾਜ ਕਰ ਰਹੇ ਅਕਾਲੀ-ਭਾਜਪਾ ਗਠਜੋੜ ਨੂੰ ਦੱਸ ਦਿੱਤਾ ਹੈ ਕਿ ਉਸ ਵਲੋਂ ਲੋਕਾਂ ਨੂੰ ਅਣਗੌਲਿਆਂ ਕਰਕੇ ਕੀਤੀਆਂ ਜਾ ਰਹੀਆਂ ਆਪਹੁਦਰੀਆਂ ਅਤੇ ਪਰਿਵਾਰਵਾਦ ਪਾਲਣ ਵਾਲੀਆਂ ਨੀਤੀਆਂ ਨੂੰ ਉਹ ਪਸੰਦ ਨਹੀਂ ਕਰਦੇ। ਸਿਰਫ ਦੋ ਕੁ ਸਾਲ ਦੇ ਅਰਸੇ ਵਿਚ ਹੀ ਗਠਜੋੜ ਸਰਕਾਰ ਲੋਕਾਂ ਦੇ ਮਨੋਂ ਲਹਿ ਗਈ ਹੈ। ਚੋਣ ਨਤੀਜੇ ਦੱਸਦੇ ਹਨ ਕਿ ਬਹੁਗਿਣਤੀ ਵਿਧਾਨ ਸਭਾ ਹਲਕਿਆਂ ਵਿਚ ਕਾਂਗਰਸ ਨੂੰ ਬੜ੍ਹਤ ਮਿਲੀ ਹੈ ਅਤੇ ਅਕਾਲੀ ਉਮੀਦਵਾਰ ਪਿਛੇ ਰਹਿ ਗਏ ਹਨ। ਲੋਕ ਸਭਾ ਦੀਆਂ ਬਹੁਗਿਣਤੀ ਸੀਟਾਂ ਅਕਾਲੀ ਦਲ ਦੇ ਹੱਥੋਂ ਜਾਂਦੀਆਂ ਲੱਗੀਆਂ ਹਨ। ਜੇਕਰ ਦੇਖਿਆ ਜਾਵੇ ਤਾਂ ਬਾਦਲ ਸਰਕਾਰ ਨੇ ਮਗਰਲੇ ਦੋ ਸਾਲਾਂ ਵਿਚ ਕੋਈ ਅਜਿਹਾ ਕੰਮ ਨਹੀਂ ਕੀਤਾ, ਜਿਸ ਉਪਰ ਲੋਕ ਮਾਣ ਕਰ ਸਕਣ ਅਤੇ ਸਰਕਾਰ ਇਸ ਨੂੰ ਆਪਣੀ ਵੱਡੀ ਪ੍ਰਾਪਤੀ ਦੱਸ ਸਕਦੀ ਹੈ। ਨਵੇਂ ਏਅਰਪੋਰਟ ਬਣਾਉਣ, ਥਰਮਲ ਪਲਾਂਟ ਲਗਾਉਣ ਅਤੇ ਪੰਜ ਤਾਰਾ ਹੋਟਲ ਖੋਲ੍ਹਣ ਦੇ ਐਲਾਨ ਤਾਂ ਬੜੇ ਹੋਏ ਹਨ ਪਰ ਅਜੇ ਤਕ ਇਨ੍ਹਾਂ ਉਪਰ ਅਮਲ ਕਿਧਰੇ ਵੀ ਨਹੀਂ ਹੋਇਆ। ਸਰਕਾਰੀ ਪ੍ਰਸ਼ਾਸਨ ਲੋਕਾਂ ਦਾ ਸੇਵਾਦਾਰ ਹੋਣ ਦੀ ਥਾਂ ਆਕੜ ਖਾਨ ਨਵਾਬਾਂ ਵਾਂਗੂ ਪੇਸ਼ ਆਉਂਦਾ ਹੈ। ਪੰਜਾਬ ਜਾਂਦੇ ਪ੍ਰਵਾਸੀ ਪੰਜਾਬੀਆਂ ਨੂੰ ਮੁਸ਼ਕਲ ਸਮੇਂ ਅਧਿਕਾਰੀ ਮਦਦ ਦੇਣ ਦੀ ਬਜਾਏ ਟੇਢੀਆਂ ਨਿਗਾਹਾਂ ਨਾਲ ਵੇਖਦੇ ਹਨ ਅਤੇ ਹਮੇਸ਼ਾ ਉਨ੍ਹਾਂ ਦੀਆਂ ਜੇਬਾਂ ਹੌਲੀਆਂ ਕਰਨ ਦੇ ਯਤਨ ਵਿਚ ਹੀ ਰਹਿੰਦੇ ਹਨ। ਪ੍ਰਵਾਸੀ ਪੰਜਾਬੀਆਂ ਦੇ ਮਸਲੇ ਤੁਰੰਤ ਅਤੇ ਪਹਿਲ ਦੇ ਆਧਾਰ ਦੇ ਨਿਪਟਾਉਣ ਲਈ ਐੱਨ.ਆਰ.ਆਈ. ਠਾਣੇ ਬਣਾਏ ਗਏ। ਪਰ ਅਨੇਕਾਂ ਪ੍ਰਵਾਸੀ ਪੰਜਾਬੀ ਦੱਸਦੇ ਹਨ ਕਿ ਰਾਜਸੀ ਦਬਾਅ ਹੇਠ ਉਨ੍ਹਾਂ ਦੇ ਜਾਇਜ਼ ਮੁਕੱਦਮੇ ਵੀ ਦਰਜ ਨਹੀਂ ਹੁੰਦੇ, ਫਿਰ ਇਨਸਾਫ ਕਿਥੋਂ ਮਿਲਣਾ ਹੈ। ਸ਼ੁਰੂ ਵਿਚ ਪ੍ਰਵਾਸੀ ਪੰਜਾਬੀਆਂ ਦਾ ਕੁਝ ਭਰੋਸਾ ਬਣਿਆ ਸੀ ਕਿ ਸ਼ਾਇਦ ਨਵੀਂ ਸਰਕਾਰ ਉਨ੍ਹਾਂ ਦੇ ਮਸਲਿਆਂ ਵੱਲ ਤਵੱਜੋਂ ਦੇਵੇਗੀ। ਪ੍ਰਵਾਸੀ ਪੰਜਾਬੀ ਆਮ ਕਰਕੇ ਨਾਜਾਇਜ਼ ਕਬਜ਼ਿਆਂ ਅਤੇ ਸਰਕਾਰੀ ਅਧਿਕਾਰੀਆਂ ਖਾਸਕਰ ਪੁਲਿਸ ਅਫਸਰਾਂ ਤੋਂ ਵਧੇਰੇ ਪ੍ਰੇਸ਼ਾਨ ਹਨ। ਪਰ ਬਾਦਲ ਸਰਕਾਰ ਇਸ ਸਬੰਧੀ ਕੋਈ ਨਵਾਂ ਕਦਮ ਨਹੀਂ ਚੁੱਕ ਸਕੀ, ਜਿਸ ਕਾਰਨ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਅੰਦਰ ਸਰਕਾਰ ਪ੍ਰਤੀ ਬੇਭਰੋਸਗੀ ਅਤੇ ਨਾਰਾਜ਼ਗੀ ਪੈਦਾ ਹੋਈ ਹੈ। ਪੰਜਾਬ ਦੀਆਂ ਚੋਣਾਂ ਵਿਚ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਦਾ ਹਮੇਸ਼ਾ ਅਹਿਮ ਰੋਲ ਰਹਿੰਦਾ ਰਿਹਾ ਹੈ। ਇਸ ਵਾਰ ਵੀ ਬਾਹਰਲੇ ਲੋਕਾਂ ਨੇ ਆਪਣੇ ਸਕੇ-ਸੰਬੰਧੀਆਂ ਨੂੰ ਮੌਜੂਦਾ ਸਰਕਾਰ ਤੋਂ ਖਹਿੜਾ ਛੁਡਾਉਣ ਦੀ ਅਪੀਲ ਕੀਤੀ। ਡਾ. ਮਨਮੋਹਨ ਸਿੰਘ ਨੂੰ ਮੁੜ ਪ੍ਰਧਾਨ ਮੰਤਰੀ ਬਣਾਉਣ ਦੇ ਨਾਅਰੇ ਨੇ ਵੀ ਪੰਜਾਬੀਆਂ ਨੂੰ ਕਾਂਗਰਸ ਵੱਲ ਮੂੰਹ ਕਰਨ ਲਈ ਪ੍ਰੇਰਿਤ ਕੀਤਾ ਹੈ। ਇਕ ਪਾਸੇ ਸੋਨੀਆ ਵਲੋਂ ਡਾ. ਮਨਮੋਹਨ ਸਿੰਘ ਵਰਗੇ ਕਾਬਿਲ ਵਿਅਕਤੀਆਂ ਪ੍ਰਧਾਨ ਮੰਤਰੀ ਬਣਾਉਣ ਦਾ ਐਲਾਨ ਕੀਤਾ ਹੈ। ਪਰ ਦੂਜੇ ਪਾਸੇ ਪੰਜਾਬ ਸਰਕਾਰ ਵਿਚ ਬਾਦਲ ਪਰਿਵਾਰ ਤੋਂ ਬਾਹਰ ਕੁਝ ਵੀ ਦਿਖਾਈ ਨਹੀਂ ਦਿੰਦਾ। ਜੇ ਸ. ਪ੍ਰਕਾਸ਼ ਸਿੰਘ ਬਾਦਲ ਆਪ ਮੁੱਖ ਮੰਤਰੀ ਹਨ ਤਾਂ ਉਪ ਮੁੱਖ ਮੰਤਰੀ ਵੀ ਉਨ੍ਹਾਂ ਆਪਣਾ ਪੁੱਤਰ ਹੀ ਲਾ ਲਿਆ ਹੈ ਤੇ ਪਾਰਟੀ ਪ੍ਰਧਾਨ

ਵੀ ਉਸ ਨੂੰ ਹੀ ਬਣਾ ਦਿੱਤਾ ਹੈ। ਬਾਦਲ ਪਰਿਵਾਰ ਦੀਆਂ ਇਨ੍ਹਾਂ ਨੀਤੀਆਂ ਕਾਰਨ ਹੀ ਲੋਕ ਉਨ੍ਹਾਂ ਤੋਂ ਅੱਕ ਗਏ ਹਨ ਅਤੇ ਦੋ ਸਾਲਾਂ ਵਿਚ ਹੀ ਮੂੰਹ ਮੋੜ ਲਿਆ ਹੈ।

**00**

# ਭੜਕਾਹਟ ਮੰਦਭਾਗੀ

## ਅੰਕ 22, 28 ਮਈ - 3 ਜੂਨ, 2009

ਕਿਸੇ ਵੀ ਕੌਮ ਦੀ ਮਹਾਨਤਾ ਦਾ ਪੈਮਾਨਾ ਇਹੀ ਸਮਝਿਆ ਜਾਂਦਾ ਹਏ ਕਿ ਮੁਸੀਬਤ ਦੇ ਦੌਰ ਵਿਚ ਉਹ ਕਿੰਨੀ ਭਾਵਨਾਤਮਕ ਏਕਤਾ ਬਣਾਈ ਰਖਦੀ ਹੈ। ਲੱਗਦਾ ਹੈ ਕਿ ਇਸ ਮਾਮਲੇ ਵਿਚ ਸਾਡਾ ਪੰਜਾਬੀਆਂ ਦਾ ਹੱਥ ਕੁਝ ਜ਼ਿਆਦਾ ਹੀ ਕੰਜੂਸੀ ਵਾਲਾ ਹੈ। ਕਿਸੇ ਵੀ ਤਰ੍ਹਾਂ ਦੀ ਮੁਸੀਬਤ ਆਵੇ ਤਾਂ ਸਾਡੇ ਲੋਕ ਲੜਨ ਮਰਨ ਲਈ ਤਾਂ ਹਮੇਸ਼ਾ ਕਾਹਲੇ ਰਹਿੰਦੇ ਹਨ ਪਰ ਸੰਜਮ ਵਿਚ ਰਹਿ ਕੇ ਗਹਿਰਾਈ ਨਾਲ ਸੋਚਣ ਵੱਲ ਘੱਟ ਹੀ ਧਿਆਨ ਦਿੰਦੇ ਹਨ। ਜੇ ਅਸੀਂ ਬੀਤੇ ਦੇ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਸਾਨੂੰ ਅਨੇਕਾਂ ਅਜਿਹੇ ਮੌਕੇ ਨਜ਼ਰ ਆਉਣਗੇ, ਜਦੋਂ ਕਿਸੇ ਮੁਸੀਬਤ ਦੀ ਘੜੀ ਪੰਜਾਬੀਆਂ ਨੇ ਭਾਵਨਾਤਮਕ ਸਾਂਝ ਅਤੇ ਸੰਜਮ ਤੋਂ ਕੰਮ ਲੈਂਦਿਆਂ ਅਕਲਮੰਦੀ ਦਾ ਸਬੂਤ ਦਿੱਤਾ ਹੋਵੇ। ਹੁਣੇ ਵਿਆਨਾ ਵਿਖੇ ਜਲੰਧਰ ਲਾਗਲੇ ਡੇਰਾ ਬੱਲਾਂ ਦੇ ਮੁਖੀਆਂ ਉਪਰ ਹੋਏ ਹਮਲੇ ਦੇ ਪ੍ਰਤੀਕਰਮ ਵਿਚ ਪੰਜਾਬ ਅੰਦਰ ਜੋ ਵਾਪਰਿਆ ਹੈ, ਉਹ ਇਸੇ ਗੱਲ ਦਾ ਸਬੂਤ ਹੈ ਕਿ ਪੰਜਾਬੀ ਮੁਸੀਬਤ ਦੀ ਘੜੀ ਵਿਚ ਭਾਵਨਾਤਮਕ ਸਾਂਝ ਦੀ ਕੋਈ ਬਹੁਤੀ ਪ੍ਰਵਾਹ ਨਹੀਂ ਕਰਦੇ ਅਤੇ ਨਾ ਹੀ ਸੰਜਮ ਚਿ ਰਹਿ ਕੇ ਆਪਣੇ ਰੋਸ ਜਾਂ ਗੁੱਸੇ ਦਾ ਪ੍ਰਗਟਾਵਾ ਕਰਨ ਵਿਚ ਯਕੀਨ ਹੀ ਰੱਖਦੇ ਹਨ। ਸਗੋਂ ਇਸ ਦੇ ਉਲਟ ਇਕਦਮ ਭੜਕਾਹਟ ਤੇ ਅੱਗ ਲਾਉਣ ਤੱਕ ਚਲੇ ਜਾਣਾ ਲੱਗਦਾ ਹੈ ਜਿਵੇਂ ਸਾਡੇ ਸੁਭਾਅ ਦਾ ਅੰਗ ਹੀ ਬਣ ਗਿਆ ਹੈ। ਵਿਆਨਾ ਵਿਚ ਵਾਪਰੀ ਘਟਨਾ ਬੇਹੱਦ ਮੰਦਭਾਗੀ ਸੀ। ਇਸ ਘਟਨਾ ਵਿਰੁੱਧ ਪੰਜਾਬ ਵਿਚ ਪ੍ਰਤੀਕਰਮ ਹੋਣਾ ਸੁਭਾਵਿਕ ਸੀ। ਪਰ ਸਮੁੱਚੇ ਪੰਜਾਬ ਨੂੰ ਬਲਦੀ ਦੇ ਬੂਥੇ ਸੁੱਟ ਦੇਣ ਦੀ ਨਾ ਤਾਂ ਕੋਈ ਲੋੜ ਸੀ ਅਤੇ ਨਾ ਹੀ ਅਜਿਹਾ ਕਰਨਾ ਸੁਭਾਵਿਕ ਸਮਾਜ ਦੀ ਕੋਈ ਨਿਸ਼ਾਨੀ ਹੀ ਹੈ। ਹੋਣਾਂ ਤਾਂ ਇਹ ਚਾਹੀਦਾ ਸੀ ਕਿ ਸਾਰੇ ਭਾਈਚਾਰੇ ਅਤੇ ਵਰਗ ਇਕਮੁੱਠ ਹੋ ਕੇ ਆਪਣੀ ਭਾਵਨਾਤਮਕ ਸਾਂਝ ਦਾ ਪ੍ਰਗਟਾਵਾ ਕਰਦੇ ਅਤੇ ਹੋਈ ਇਸ ਘਟਨਾ ਉਪਰ ਪਛਚਾਤਾਪ ਕਰਦਿਆਂ ਅਜਿਹੀਆਂ ਘਟਨਾਵਾਂ ਕਰਨ ਵਾਲੇ ਲੋਕਾਂ ਨੂੰ ਵਰਜਣ ਲਈ ਰਸਤਾ ਕੱਢਦੇ। ਲੋਕਾਂ ਨੂੰ ਰੋਸ ਪ੍ਰਗਟਾਉਣ ਦਾ ਜਮਹੂਰੀ ਹੱਕ ਹੈ। ਬਸ਼ਰਤੇ ਕਿ ਇਹ ਸ਼ਾਂਤਮਈ ਹੋਵੇ। ਨਹੀਂ ਤਾਂ ਫਿਰ ਓਨੀ ਹੀ ਜ਼ਿੰਮੇਵਾਰੀ ਸਰਕਾਰ ਦੀ ਬਣਦੀ ਹੈ ਕਿ ਉਹ ਕਿਸੇ ਨੂੰ ਵੀ ਬਦਅਮਨੀ ਦਾ ਮਾਹੌਲ ਪੈਦਾ ਨਾ ਕਰਨ ਦੇਵੇ ਅਤੇ ਕਿਸੇ ਨੂੰ ਵੀ ਕਾਨੂੰਨ ਆਪਣੇ ਹੱਥ ਲੈਣ ਦੀ ਆਗਿਆ ਨਾ ਦੇਵੇ। ਇਸ ਮਾਮਲੇ ਵਿਚ ਪੈਦਾ ਹੋਈ ਭੜਕਾਹਟ ਨਾਲ ਸੂਬੇ ਵਿਚ ਬਦਅਮਨੀ ਫੈਲ ਗਈ ਹੈ, ਸਰਕਾਰੀ ਤੇ ਨਿੱਜੀ ਜਾਇਦਾਦਾਂ ਦਾ ਭਾਰੀ ਨੁਕਸਾਨ ਹੋਇਆ ਹੈ, ਆਵਾਜਾਈ ਵਿਚ ਵੱਡਾ ਵਿਘਨ ਖੜ੍ਹਾ ਹੋਇਆ ਹੈ, ਆਉਣ-ਜਾਣ ਵਾਲੇ ਲੋਕਾਂ ਨੂੰ ਭਾਰੀ ਮੁਸੀਬਤ ਸਹਿਣੀ ਪਈ ਹੈ। ਪਿਛਲੇ ਸਮੇਂ ਵਿਚ ਪੰਜਾਬ ਦੇ ਲੋਕਾਂ ਨੇ ਪ੍ਰਤੀਕਰਮ ਵਜੋਂ ਹੋਏ ਹਿੰਸਕ ਰੋਸ ਵਿਖਾਵਿਆਂ ਦਾ ਕਈ ਵਾਰ ਸੰਤਾਪ ਹੰਢਾਇਆ ਹੈ। ਸਿਰਫ ਸਰਕਾਰ ਨੇ ਹੀ ਨਹੀਂ, ਸਮਾਜਿਕ, ਧਾਰਮਿਕ ਅਤੇ ਹੋਰ ਭਾਈਚਾਰਕ ਜਥੇਬੰਦੀਆਂ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਆਪਣੀ ਕਹਿਣੀ ਅਤੇ ਕਰਨੀ ਰਾਹੀਂ ਕਿਸੇ ਵੀ ਤਰ੍ਹਾਂ ਦੀ ਭੜਕਾਹਟ ਨੂੰ ਵਧਣ ਤੋਂ ਰੋਕਣ ਅਤੇ ਅਮਨ ਬਣਾਏ ਰੱਖਣ ਦੇ ਯਤਨ ਕਰਨ।

00

# ਆਸਟਰੇਲੀਆ 'ਚ ਨਸਲਵਾਦ

## ਅੰਕ 23, 4-10 ਜੂਨ, 2009

ਪਿਛਲੇ ਕੁਝ ਸਮੇਂ ਤੋਂ ਆਸਟਰੇਲੀਆ ਵਿਚ ਪੜ੍ਹਨ ਗਏ ਵਿਦਿਆਰਥੀਆਂ 'ਤੇ ਨਸਲੀ ਹਮਲੇ ਲਗਾਤਾਰ ਵਧ ਰਹੇ ਹਨ। ਅਜਿਹੇ ਨਸਲੀ ਹਮਲੇ ਕੁਝ ਜ਼ਰਾਇਮ-ਪੇਸ਼ਾ ਲੋਕਾਂ ਵਲੋਂ ਹੀ ਨਹੀਂ ਸਗੋਂ ਹੁਣ ਤਾਂ ਸਰਕਾਰ ਅਤੇ ਇਸ ਦੀਆਂ ਏਜੰਸੀਆਂ ਵੀ ਇਨ੍ਹਾਂ ਹਮਲਿਆਂ ਵਿਚ ਸ਼ਾਮਲ ਹੋ ਗਈਆਂ ਲਗਦੀਆਂ ਹਨ। 31 ਮਈ ਨੂੰ ਮੈਲਬੌਰਨ ਵਿਚ ਪੁਰ-ਅਮਨ ਮੁਜ਼ਾਹਰਾ ਕਰਨ ਤੋਂ ਬਾਅਦ ਧਰਨੇ ਉੱਪਰ ਬੈਠੇ ਵਿਦਿਆਰਥੀਆਂ ਨੂੰ ਜਿਸ ਤਰ੍ਹਾਂ ਆਸਟਰੇਲੀਅਨ ਪੁਲਿਸ ਲੱਤਾਂ-ਬਾਂਹਾਂ ਤੋਂ ਫੜ ਕੇ ਸੜਕਾਂ ਉੱਪਰ ਘਸੀਟ ਕੇ ਲਿਜਾਂਦੀ ਹੋਈ ਪੂਰੀ ਦੁਨੀਆਂ ਨੇ ਟੀ.ਵੀ. ਰਾਹੀਂ ਦੇਖੀ ਹੈ, ਉਸ ਤੋਂ ਕੋਈ ਸ਼ੱਕ ਨਹੀਂ ਰਹਿੰਦਾ ਕਿ ਆਸਟਰੇਲੀਆ ਦੀ ਪੁਲਿਸ ਵੀ ਨਸਲਵਾਦੀਆਂ ਵਾਂਗ ਹੀ ਭਾਰਤੀ ਵਿਦਿਆਰਥੀਆਂ ਨਾਲ ਪੇਸ਼ ਆ ਰਹੀ ਹੈ। ਆਸਟਰੇਲੀਅਨ ਸਰਕਾਰ ਭਾਵੇਂ ਲਗਾਤਾਰ ਇਸ ਗੱਲ ਤੋਂ ਇਨਕਾਰ ਕਰ ਰਹੀ ਹੈ ਕਿ ਉਨ੍ਹਾਂ ਦੇ ਦੇਸ਼ ਵਿਚ ਨਸਲੀ ਹਮਲੇ ਹੋ ਰਹੇ ਹਨ। ਸਰਕਾਰ ਵਲੋਂ ਭਾਰਤੀ ਵਿਦਿਆਰਥੀਆਂ ਦੀ ਸੁਰੱਖਿਆ ਦੇ ਵੀ ਬਿਆਨ ਦਾਗੇ ਜਾ ਰਹੇ ਹਨ। ਪਰ ਇਹ ਮਾਮਲਾ ਲਗਾਤਾਰ ਹੋਰ ਵਿਗੜਦਾ ਜਾ ਰਿਹਾ ਹੈ। ਆਸਟਰੇਲੀਆ ਦੇ ਬਹੁਤੇ ਅਧਿਕਾਰੀ ਇਸ ਗੱਲ 'ਤੇ ਜ਼ੋਰ ਦਿੰਦੇ ਹਨ ਕਿ ਨਸਲਵਾਦੀ ਹਮਲੇ ਨੇ ਸਗੋਂ ਉੱਥੋਂ ਦੇ ਨੌਜਵਾਨਾਂ ਵਿਚ ਪੈਦਾ ਹੋ ਰਹੀਆਂ ਨਾਂਹ-ਪੱਖੀ ਰੁਚੀਆਂ ਦਾ ਪ੍ਰਗਟਾਵਾ ਹੈ। ਯੂਰਪ ਦੇ ਮੁਲਕਾਂ ਵਾਂਗ ਆਸਟਰੇਲੀਆ ਵਿਚ ਵੀ ਨੌਜਵਾਨ ਰਾਹੋਂ ਭਟਕ ਕੇ ਨਸ਼ਿਆਂ ਵੱਲ ਵਧ ਰਹੇ ਹਨ। ਉਨ੍ਹਾਂ ਵਿਚ ਬਗੈਰ ਸਖਤ ਮਿਹਨਤ ਕੀਤਿਆਂ ਪੈਸੇ ਕਮਾਉਣ ਦੀ ਰੁਚੀ ਵਧੇਰੇ ਪਰਤ ਰਹੀ ਹੈ। ਉਹ ਨਸ਼ਿਆਂ ਦੀ ਲਤ ਨੂੰ ਪੂਰਾ ਕਰਨ ਲਈ ਅਜਿਹੇ ਰਾਹ ਪੈ ਜਾਂਦੇ ਹਨ। ਆਸਟਰੇਲੀਆ ਦੇ ਵੱਡੇ ਸ਼ਹਿਰਾਂ ਸਿਡਨੀ ਅਤੇ ਮੈਲਬੌਰਨ ਵਿਚ ਬਹੁਤ ਸਾਰੇ ਜ਼ਰਾਇਮ-ਪੇਸ਼ਾ ਗਰੁੱਪਾਂ ਦੇ ਸਰਗਰਮ ਹੋਣ ਦੀਆਂ ਖਬਰਾਂ ਵੀ ਆ ਰਹੀਆਂ ਹਨ। ਇਨ੍ਹਾਂ ਗਰੁੱਪਾਂ ਦਾ ਕੰਮ ਮਾਰ-ਧਾੜ ਕਰਨਾ ਅਤੇ ਲੋਕਾਂ ਨੂੰ ਲੁੱਟਣਾ ਹੈ। ਪਰ ਇਥੇ ਵਿਚਾਰਨ ਵਾਲੀ ਗੱਲ ਇਹ ਹੈ ਕਿ ਅਜਿਹੇ ਗਰੁੱਪਾਂ ਵੱਲੋਂ ਭਾਰਤੀ ਵਿਦਿਆਰਥੀਆਂ ਨੂੰ ਹੀ ਨਿਸ਼ਾਨਾ ਕਿਉਂ ਬਣਾਇਆ ਜਾ ਰਿਹਾ ਹੈ। ਸ਼ਾਇਦ ਇਸ ਦਾ ਵੱਡਾ ਕਾਰਨ ਤਾਂ ਇਹ ਹੈ ਕਿ ਭਾਰਤ ਤੋਂ ਆਏ ਹੋਏ ਵਿਦਿਆਰਥੀ ਆਪਣੀ ਪੜ੍ਹਾਈ ਵੱਲ ਵੀ ਪੂਰਾ ਧਿਆਨ ਦਿੰਦੇ ਹਨ ਅਤੇ ਇਸ ਦੇ ਨਾਲ ਹੀ ਪੜ੍ਹਾਈ ਤੋਂ ਵਿਹਲੇ ਹੋ ਕੇ ਆਪਣਾ ਗੁਜ਼ਾਰਾ ਕਰਨ ਲਈ ਕੰਮ-ਧੰਦੇ ਵੀ ਕਰਦੇ ਹਨ। ਕੰਪਿਊਟਰ ਦੀ ਪੜ੍ਹਾਈ ਵਿਚ ਭਾਰਤੀ ਵਿਦਿਆਰਥੀਆਂ ਨੇ ਆਪਣੀ ਯੋਗਤਾ ਦਾ ਵੱਡਾ ਪ੍ਰਗਟਾਵਾ ਕੀਤਾ ਹੈ। ਆਸਟਰੇਲੀਆ ਵਿਚ ਕੰਪਿਊਟਰ ਕੰਮਾਂ ਦਾ ਵਧੇਰੇ ਹਿੱਸਾ ਭਾਰਤੀ ਵਿਦਿਆਰਥੀਆਂ ਨੇ ਹੀ ਸਾਂਭਿਆ ਹੋਇਆ ਹੈ। ਆਸਟਰੇਲੀਆ ਵਿਚ ਇਸ ਸਮੇਂ 90 ਹਜ਼ਾਰ ਦੇ ਕਰੀਬ ਵਿਦਿਆਰਥੀ ਪੜ੍ਹਾਈ ਕਰ ਰਹੇ ਹਨ। ਇਸ ਦਾ ਵੱਡਾ ਕਾਰਨ ਇਹ ਹੈ ਕਿ ਆਸਟਰੇਲੀਆ ਦੀਆਂ ਯੂਨੀਵਰਸਿਟੀਆਂ ਵਲੋਂ ਭਾਰਤੀ ਵਿਚ ਇਸ਼ਤਿਹਾਰਬਾਜ਼ੀ ਕਰਕੇ ਉੱਥੇ ਪੜ੍ਹਾਈ ਕਰਨ ਆਉਣ ਲਈ ਉਤਸ਼ਾਹਿਤ ਕੀਤਾ ਜਾਂਦਾ ਰਿਹਾ ਹੈ ਅਤੇ ਉਨ੍ਹਾਂ ਨੂੰ ਇਹ ਵੀ ਆਸ ਬੱਝੀ ਰਹਿੰਦੀ ਹੈ ਕਿ ਪੜ੍ਹਾਈ ਉਪਰੰਤ ਉਨ੍ਹਾਂ ਨੂੰ ਉੱਥੇ ਕੰਮ ਵੀ ਮਿਲ ਜਾਵੇਗਾ। ਭਾਰਤੀ ਵਿਦਿਆਰਥੀਆਂ ਵਿਚ ਪੜ੍ਹਨ ਅਤੇ ਨਾਲ ਹੀ ਕੰਮ ਕਰਨ ਦੀ ਰੁਚੀ ਨੇ ਵਿਹਲੜ ਕਿਸਮ ਦੇ

ਜ਼ਰਾਇਮ-ਪੇਸ਼ਾ ਗਰੁੱਪਾਂ ਵਿਚ ਚਿੜ੍ਹ ਪੈਦਾ ਕੀਤੀ ਹੈ । ਉਨ੍ਹਾਂ ਨੂੰ ਇਹ ਰੋਸ ਹੈ ਕਿ ਭਾਰਤੀ ਵਿਦਿਆਰਥੀ ਉਨ੍ਹਾਂ ਦੀ ਜਗ੍ਹਾ ਲੈ ਰਹੇ ਹਨ। ਭਾਰਤੀ ਵਿਦਿਆਰਥੀਆਂ ਦੇ ਵਧੇਰੇ ਗੰਭੀਰ ਅਤੇ ਮਿਹਨਤੀ ਹੋਣ ਕਾਰਨ ਉੱਥੇ ਕਾਰੋਬਾਰੀ ਲੋਕ ਵੀ ਉਨ੍ਹਾਂ ਨੂੰ ਤਰਜੀਹ ਦਿੰਦੇ ਹਨ, ਇਸੇ ਸਾੜੇ ਕਾਰਨ ਭਾਰਤੀ ਵਿਦਿਆਰਥੀ ਨਿਸ਼ਾਨਾ ਬਣ ਰਹੇ ਹਨ।

ਨਵੀਂ ਸਰਕਾਰ ਬਣਦਿਆਂ ਹੀ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਇਹ ਮਾਮਲਾ ਆਸਟਰੇਲੀਆ ਦੇ ਪ੍ਰਧਾਨ ਮੰਤਰੀ ਕੇਵਿਨ ਰੂਡ ਸਾਹਮਣੇ ਉਠਾਇਆ ਸੀ ਅਤੇ ਆਸਟਰੇਲੀਆ ਵਿਚ ਭਾਰਤੀ ਹਾਈ ਕਮਿਸ਼ਨਰ ਸੁਜਾਤਾ ਸਿੰਘ ਨੇ ਸਰਕਾਰ ਕੋਲ ਸਖਤ ਰੋਸ ਪ੍ਰਗਟਾਇਆ ਸੀ। ਸੁਜਾਤਾ ਸਿੰਘ ਦਾ ਕਹਿਣਾ ਸੀ ਕਿ ਲਗਾਤਾਰ ਹੋ ਰਹੇ ਹਮਲੇ ਲੁੱਟ-ਖੋਹ ਦੀ ਨੀਅਤ ਨਾਲ ਹੁੰਦੇ ਹਨ ਪਰ ਇਨ੍ਹਾਂ ਪਿੱਛੇ ਨਸਲਪ੍ਰਸਤੀ ਤੇ ਵਿਤਕਰੇ ਦੀ ਭਾਵਨਾ ਨੂੰ ਨਕਾਰਿਆ ਨਹੀਂ ਜਾ ਸਕਦਾ।

ਆਸਟਰੇਲੀਆ ਦੁਨੀਆਂ ਵਿਚ ਥੋੜ੍ਹੇ ਸਮੇਂ ਵਿਚ ਹੀ ਆਬਾਦ ਹੋਇਆ ਦੇਸ਼ ਹੈ। ਇਥੇ ਬਹੁਗਿਣਤੀ ਲੋਕ ਯੂਰਪੀਨ ਨਸਲ ਦੇ ਗੋਰੇ ਹੀ ਹਨ। ਪਰ ਦੁਨੀਆਂ ਭਰ ਤੋਂ ਵੱਖ-ਵੱਖ ਨਸਲਾਂ ਤੇ ਰੰਗਾਂ ਦੇ ਲੋਕ ਵੀ ਇਥੇ ਆ ਵਸੇ ਹਨ। ਇਸ ਕਰਕੇ ਇਸ ਦੇਸ਼ ਨੂੰ ਬਹੁ-ਨਸਲੀ ਦੇਸ਼ ਕਿਹਾ ਜਾਂਦਾ ਹੈ। ਪਰ ਵਧੇਰੇ ਗਿਣਤੀ ਗੋਰਿਆਂ ਦੀ ਹੋਣ ਕਾਰਨ ਉਨ੍ਹਾਂ ਦੀ ਮਾਨਸਿਕਤਾ ਅਜੇ ਇਸ ਗੱਲ ਨੂੰ ਪ੍ਰਵਾਨ ਕਰਨ ਲਈ ਤਿਆਰ ਨਹੀਂ ਹੈ। ਭਾਰਤੀ ਵਿਦਿਆਰਥੀਆਂ ਦੀ ਉੱਥੇ ਵਸੀ ਵੱਡੀ ਗਿਣਤੀ ਅਤੇ ਉਨ੍ਹਾਂ ਵਲੋਂ ਸਫਲਤਾ ਹਾਸਲ ਕਰਨ ਦੀਆਂ ਗੱਲਾਂ ਗੋਰਿਆਂ ਨੂੰ ਹਜ਼ਮ ਨਹੀਂ ਹੋ ਰਹੀਆਂ। ਇਸੇ ਕਰਕੇ ਹੀ ਭਾਰਤੀ ਵਿਦਿਆਰਥੀਆਂ ਨੂੰ ਲੁੱਟਣ ਅਤੇ ਕੁੱਟਣ ਦੀਆਂ ਘਟਨਾਵਾਂ ਵਾਪਰ ਰਹੀਆਂ ਹਨ। ਆਸਟਰੇਲੀਆ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਨਸਲੀ ਹਮਲਿਆਂ ਦੀਆਂ ਇਨ੍ਹਾਂ ਘਟਨਾਵਾਂ ਵਿਰੁੱਧ ਸਖਤੀ ਨਾਲ ਪੇਸ਼ ਆਵੇ ਅਤੇ ਉੱਥੇ ਵਸ ਰਹੇ ਸਭ ਵਰਗਾਂ ਅਤੇ ਦੇਸ਼ਾਂ ਦੇ ਲੋਕਾਂ ਦੀ ਸੁਰੱਖਿਆ ਯਕੀਨੀ ਬਣਾਏ ਤੇ ਉਨ੍ਹਾਂ ਦਾ ਭਰੋਸਾ ਹਾਸਲ ਕਰੇ। ਜੇਕਰ ਉਹ ਅਜਿਹਾ ਕਰਨ ਵਿਚ ਅਸਫਲ ਹੁੰਦੀ ਹੈ ਤਾਂ ਜਿੱਥੇ ਬਾਹਰੋਂ ਜਾਣ ਵਾਲੇ ਵਿਦਿਆਰਥੀਆਂ ਦਾ ਤਾਂ ਨੁਕਸਾਨ ਹੋਵੇਗਾ ਹੀ ਪਰ ਨਾਲ ਹੀ ਵਿਦਿਅਕ ਅਦਾਰਿਆਂ ਤੋਂ ਹੁੰਦੀ ਵੱਡੀ ਕਮਾਈ ਤੋਂ ਵੀ ਆਸਟਰੇਲੀਆ ਵਾਂਝਾ ਹੋ ਜਾਵੇਗਾ ਅਤੇ ਆਸਟਰੇਲੀਆ ਨੂੰ ਇਸ ਵਰਤਾਰੇ ਦਾ ਲੰਮਾ ਸਮਾਂ ਸੰਤਾਪ ਝੱਲਣਾ ਪਵੇਗਾ।

**00**

# 84 ਦੇ ਘੱਲੂਘਾਰੇ ਦੀ 25ਵੀਂ ਵਰ੍ਹੇਗੰਢ ਪਰ ਸਬਕ ਕੋਈ ਨਹੀਂ ਸਿੱਖਿਆ

### ਅੰਕ 24, 11-17 ਜੂਨ, 2009

ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਫੌਜੀ ਹਮਲੇ ਦੀ 25ਵੀਂ ਵਰ੍ਹੇਗੰਢ ਪੂਰੀ ਦੁਨੀਆ ਵਿਚ ਵੱਸਦੇ ਸਿੱਖਾਂ ਵੱਲੋਂ ਮਨਾਈ ਗਈ ਹੈ। ਇਸ ਦਿਨ ਲੋਹੜੇ ਦੀ ਗਰਮੀ ਵਿਚ ਦਰਬਾਰ ਸਾਹਿਬ ਵਿਖੇ ਸ਼ਾਂਤੀ ਦੇ ਪੁੰਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਉਪਰ ਪਹੁੰਚੀ ਸਿੱਖ ਸੰਗਤ ਇਸ ਹਮਲੇ 'ਚ ਘਿਰ ਗਈ ਸੀ। ਇਸ ਤੋਂ ਬਾਅਦ ਪੰਜਾਬ ਦੇ ਪਿੰਡੇ ਉਪਰ ਬੜਾ ਕੁਝ ਵਾਪਰਿਆ ਹੈ। ਬੜੀਆਂ ਹਨ੍ਹੇਰੀਆਂ ਝੁੱਲੀਆਂ ਅਤੇ ਅਨੇਕਾਂ ਉਤਰਾਅ-ਚੜ੍ਹਾਅ ਆਏ। ਆਖਿਰ ਪੰਜਾਬ ਸ਼ਾਂਤ ਹੋ ਗਿਆ। ਪਰ ਅਸ਼ਾਂਤੀ ਫੈਲਾਉਣ ਵਾਲੇ ਮੂਲ ਕਾਰਨਾਂ ਬਾਰੇ ਨਾ ਤਾਂ ਭਾਰਤ ਦੀ ਕੇਂਦਰੀ ਹਕੂਮਤ ਨੇ ਹੀ ਸੋਚਿਆ ਹੈ ਅਤੇ ਨਾ ਹੀ ਸਿੱਖ ਲੀਡਰਸ਼ਿਪ ਹੀ ਇਸ ਬਾਰੇ ਕੋਈ ਬਹੁਤੀ ਉਤਸੁਕ ਹੈ। ਜਿਥੇ ਕੇਂਦਰੀ ਹਾਕਮ ਲੋਕ ਭਾਵਨਾਵਾਂ ਨੂੰ ਨਜ਼ਰਅੰਦਾਜ਼ ਕਰਨ 'ਚ ਹਮੇਸ਼ਾ ਅੱਗੇ ਰਹੇ ਹਨ, ਹੁਣ ਲਗਭਗ ਉਸੇ ਤਰ੍ਹਾਂ ਹੀ ਅਕਾਲੀ ਲੀਡਰਸ਼ਿਪ ਨੇ ਵੀ ਗੱਲ ਆਈ ਗਈ ਕਰਨੀ ਸ਼ੁਰੂ ਕਰ ਦਿੱਤੀ ਹੈ। ਉਸ ਦਾ ਬਹੁਤਾ ਧਿਆਨ ਇਸ ਗੱਲ ਉਪਰ ਹੀ ਲੱਗਾ ਰਹਿੰਦਾ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਰਾਜ-ਭਾਗ ਚਲਾਈ ਜਾਈਏ ਅਤੇ ਆਪਣੀ ਚੌਧਰ ਕਾਇਮ ਰੱਖੀਏ। ਸਿੱਖਾਂ ਨੇ ਪਿਛਲੇ ਇਕ ਦਹਾਕੇ ਵਿਚ ਕਈ ਸ਼ਤਾਬਦੀਆਂ ਮਨਾਈਆਂ ਹਨ। ਹੁਣ ਘੱਲੂਘਾਰੇ ਦੀ 25ਵੀਂ ਵਰ੍ਹੇਗੰਢ ਮਨਾਈ ਗਈ ਹੈ। ਪਰ ਇਯ ਸਾਰੇ ਅਮਲ ਵਿਚ ਸੰਗਤਾਂ ਦੇ ਇਕੱਠ ਤਾਂ ਬਹੁਤ ਵੱਡੇ ਹੋਏ ਹਨ। ਧੂੜ ਵੀ ਬੜੀ ਉਡਦੀ ਰਹੀਹੈ ਪਰ ਪਿਛਲੀਆਂ ਘਟਨਾਵਾਂ ਤੋਂ ਸਬਕ ਲੈਣ 'ਤੇ ਅੱਗੇ ਲਈ ਯੋਜਨਾ ਤਿਆਰ ਕਰਨ ਵੱਲ ਲੱਗਦਾ ਹੈ ਕਿ ਕਿਸੇ ਨੇ ਕੋਈ ਧਿਆਨ ਹੀ ਨਹੀਂ ਦਿੱਤਾ। 1999 ਵਿਚ ਖਾਲਸਾ ਪੰਥ ਦੀ ਤੀਜੀ ਸ਼ਤਾਬਦੀ ਮੌਕੇ ਸ੍ਰੀ ਆਨੰਦਪੁਰ ਸਾਹਿਬ ਵਿਖੇ ਅਨੇਕਾਂ ਪ੍ਰਾਜੈਕਟਾਂ ਦੇ ਐਲਾਨ ਹੋਏ, ਬਹੁਤ ਸਾਰੇ ਨੀਂਹ ਪੱਥਰ ਰੱਖੇ ਗਏ। ਕਈ ਪ੍ਰਾਜੈਕਟ ਉਸਾਰੇ ਵੀ ਗਏ, ਆਨੰਦਪੁਰ ਸਾਹਿਬ ਨੂੰ ਨਵਾਂ ਰੂਪ 'ਤੇ ਦਿੱਖ ਦੇਣ ਦੇ ਅਹਿਦ ਕੀਤੇ ਗਏ। ਹੁਣ ਜਦ ਇਕ ਦਹਾਕੇ ਬਾਅਦ ਇਸ ਖਾਲਸੇ ਦੀ ਜਨਮ ਭੂਮੀ ਵਿਚ ਫੇਰਾ ਪਾਈਏ ਤਾਂ ਸਭ ਕੁਝ ਮੁਰਝਾ ਗਿਆ ਨਜ਼ਰ ਆਉਂਦਾ ਹੈ। ਨਾ ਕਿਤੇ ਪਾਣੀਆ ਵਾਲੇ ਫੁਆਰੇ ਚੱਲਦੇ ਹਨ ਤੇ ਨਾ ਹੀ ਘਾਅ ਦੇ ਉਸਾਰੇ ਮੈਦਾਨ ਹੀ ਰਹੇ ਹਨ। ਹਵੇਲੀਨੁਮਾ ਪੰਜ ਤਾਰਾ ਹੋਟਲ ਖੰਡਰ ਬਣ ਗਿਆ ਹੈ। ਸ਼ਹਿਰ ਮੁੜ ਪਹਿਲਾਂ ਵਰਗਾ ਧੁਆਂਖਿਆ ਜਿਹਾ ਨਜ਼ਰ ਆਉਂਦਾ ਹੈ। ਇਸ ਦਾ ਕਾਰਨ ਕੀ ਹੈ? ਕਾਰਨ ਇਹ ਹੈ ਕਿ ਅਸੀਂ ਕਿਸੇ ਵੀ ਪੁਰਬ ਉਪਰ ਵੱਡੀਆਂ-ਵੱਡੀਆਂ ਗੱਲਾਂ ਤਾਂ ਕਰ ਲੈਂਦੇ ਹਾਂ, ਪਰ ਇਨ੍ਹਾਂ ਨੂੰ ਨੇਪਰੇ ਚਾੜ੍ਹਨ ਲਈ ਠੋਸ ਕਾਰਜ ਯੋਜਨਾ ਘੜਨ ਵੱਲ ਧਿਆਨ ਘੱਟ ਹੀ ਦਿੰਦੇ ਹਾਂ। ਵੱਡੀ ਗੱਲ ਇਹ ਕਿ ਪ੍ਰਾਜੈਕਟਾਂ ਲਈ ਚੁਣੀ ਗਈ ਥਾਂ ਕੀ ਵਾਜਿਬ ਹੈ ਇਸ ਬਾਰੇ ਵੀ ਘੱਟ ਹੀ ਸੋਚਿਆ ਜਾਂਦਾ ਹੈ। ਘੱਲੂਘਾਰੇ ਦੀ 25ਵੀਂ ਵਰ੍ਹੇਗੰਢ 'ਤੇ ਹਰ ਥਾਂ ਹੀ ਆਗੂਆਂ ਵੱਲੋਂ ਭਾਸ਼ਣ ਦਿੱਤੇ ਗਏ ਹਨ। ਕਈ ਥਾਈਂ ਸਿਆਸੀ ਸ਼ਰੀਕੇਬਾਜ਼ੀ ਵੀ ਹੋਈ ਹੈ, ਪਰ ਦੁਨੀਆ ਵਿਚ ਕਿਧਰੇ ਵੀ ਚਾਰ ਸਿੱਖ ਆਗੂ ਜੁੜ ਕੇ ਬੈਠੇ ਨਜ਼ਰ

ਨਹੀਂ ਆਏ, ਜਿਹੜੇ ਇਨ੍ਹਾਂ ਸਾਲਾਂ ਦੌਰਾਨ ਸਿੱਖਾਂ ਦੀ ਹੋਈ ਦੁਰਦਸ਼ਾ ਅਤੇ ਉਨ੍ਹਾਂ ਸਾਹਮਣੇ ਪੇਸ਼ ਆ ਰਹੀਆਂ ਚੁਣੌਤੀਆਂ ਬਾਰੇ ਗੰਭੀਰ ਵਿਚਾਰਾਂ ਕਰਕੇ ਕੋਈ ਹੱਲ ਕੱਢਣ ਦਾ ਯਤਨ ਕਰ ਰਹੇ ਹੋਣ। ਜਦ ਤੱਕ ਸਿੱਖ ਲੀਡਰਸ਼ਿਪ ਅਜਿਹਾ ਵਤੀਰਾ ਨਹੀਂ ਛੱਡੇਗੀ, ਤਕ ਤੱਕ ਸਿੱਖ ਭਾਈਚਾਰੇ ਲਈ ਸਮੱਸਿਆਵਾਂ ਖੜ੍ਹੀਆਂ ਹੁੰਦੀਆਂ ਹੀ ਰਹਿਣਗੀਆਂ। ਚਾਹੀਦਾ ਇਹ ਹੈ ਕਿ ਸਾਹਮਣੇ ਖੜ੍ਹੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਵੱਲ ਕਬੂਤਰ ਵਾਂਗ ਬਿੱਲੀ ਵੇਖ ਕੇ ਅੱਖਾਂ ਮੀਟਣ ਦੀ ਬਜਾਏ ਠੋਸ ਰੂਪ ਵਿਚ ਵਿਚਾਰ ਕਰਨ ਅਤੇ ਉਸ ਨੂੰ ਦੂਰ ਕਰਨ ਲਈ ਕਾਰਜ ਯੋਜਨਾ ਤਿਆਰ ਕਰਨ ਦਾ ਯਤਨ ਕੀਤਾ ਜਾਵੇ। ਇਸ ਮਕਸਦ ਲਈ ਵੱਧ ਤੋਂ ਵੱਧ ਆਮ ਸਹਿਮਤੀ ਬਣਾਈ ਜਾਵੇ। ਅਜਿਹਾ ਕਰਨ ਨਾਲ ਅਸੀਂ ਬੀਤੇ ਤੋਂ ਸਬਕ ਸਿੱਖ ਸਕਾਂਗੇ ਅਤੇ ਅੱਗੇ ਤੋਂ ਗਲਤੀਆਂ ਕਰਨ ਤੋਂ ਬਚਾਂਗੇ।

**00**

# ਪਾਠਕਾਂ ਨੂੰ ਵਧਾਈ

## ਅੰਕ 25, 11-17 ਜੂਨ, 2009

ਪੰਜਾਬ ਮੇਲ ਦਾ 25ਵਾਂ ਅੰਕ ਤੁਹਾਡੇ ਹੱਥਾਂ ਵਿਚ ਹੈ। ਜਨਵਰੀ ਮਹੀਨੇ ਅਸੀਂ ਪੰਜਾਬ ਮੇਲ ਦਾ ਆਰੰਭ ਕੀਤਾ ਸੀ। ਪਾਠਕਾਂ ਨਾਲ ਵਾਅਦਾ ਕੀਤਾ ਸੀ ਕਿ ਮਾਂ ਬੋਲੀ ਪੰਜਾਬੀ ਦੀ ਸੇਵਾ ਵਿਚ ਅਸੀਂ ਨਿਰਸਵਾਰਥ ਹੋ ਕੇ ਕੰਮ ਕਰਾਂਗੇ। ਉਨ੍ਹਾਂ ਨੂੰ ਆਪਣੀ ਜ਼ੁਬਾਨ ਵਿਚ ਸਹੀ, ਸੰਤੁਲਿਤ ਅਤੇ ਜਾਣਕਾਰੀ ਭਰਪੂਰ ਸਮੱਗਰੀ ਮੁਹੱਈਆ ਕਰਵਾਵਾਂਗੇ। ਆਪਣੀ ਜਨਮ ਭੂਮੀ ਪੰਜਾਬ ਵਿਚ ਵਾਪਰਦੀ ਹਰ ਘਟਨਾ ਨਾਲ ਅਮਰੀਕਾ ਵਿਚ ਵਸਦਿਆਂ ਨੂੰ ਵੀ ਜੋੜੀ ਰੱਖਾਂਗੇ। ਉਥੋਂ ਦੇ ਹਰ ਵਰਤਾਰੇ ਬਾਰੇ ਖੋਜ ਭਰਪੂਰ ਜਾਣਕਾਰੀ ਵੀ ਦਿਆਂਗੇ ਅਤੇ ਨਰੋਏ ਤੇ ਸੁਚੱਜੇ ਸੁਝਾਅ ਵੀ ਪੇਸ਼ ਕਰਦੇ ਰਹਾਂਗੇ। ਅਮਰੀਕਾ ਵਸਦੇ ਪੰਜਾਬੀਆਂ ਨੂੰ ਹਰ ਔਕੜ ਪਾਰ ਕਰਨ ਲਈ ਕਾਨੂੰਨੀ ਅਤੇ ਤਕਨੀਕੀ ਮਾਮਲਿਆਂ ਬਾਰੇ ਪੂਰੀ ਜਾਣਕਾਰੀ ਮੁਹੱਈਆ ਕਰਵਾਉਣ ਦਾ ਯਤਨ ਕਰਾਂਗੇ। ਪੰਜਾਬੀ ਸੱਭਿਆਚਾਰ, ਇਤਿਹਾਸ ਅਤੇ ਕਲਾ ਦਾ ਸੰਚਾਰ ਕਰਾਂਗੇ। ਗੱਲ ਕੀ ਪੰਜਾਬੀਆਂ ਨੂੰ ਭਾਵਨਾਤਮਕ ਤੌਰ 'ਤੇ ਉਹ ਸਾਰੀ ਸਮੱਗਰੀ ਮੁਹੱਈਆ ਕਰਵਾਉਣ ਲਈ ਯਤਨਸ਼ੀਲ ਰਹਾਂਗੇ, ਜੋ ਉਨ੍ਹਾਂ ਨੂੰ ਧਾਰਮਿਕ, ਸਮਾਜਿਕ ਅਤੇ ਸੱਭਿਆਚਾਰਕ ਤੌਰ 'ਤੇ ਮਜ਼ਬੂਤ ਹੋਣ ਲਈ ਆਧਾਰ ਤਿਆਰ ਕਰੇ। ਇਸ ਕੰਮ ਲਈ ਸਭ ਤੋਂ ਵੱਧ ਸਾਡੇ ਪਾਠਕਾਂ, ਲੇਖਕਾਂ ਅਤੇ ਕਾਰੋਬਾਰੀ ਸੱਜਣਾਂ ਦੇ ਸਹਿਯੋਗ ਦੀ ਵੱਡੀ ਜ਼ਰੂਰਤ ਸੀ। ਹੁਣ ਜਦੋਂ ਅਸੀਂ ਪਿਛਲੇ 6 ਮਹੀਨਿਆਂ ਦੇ ਸਫਰ ਉਪਰ ਨਜ਼ਰ ਮਾਰਦੇ ਹਾਂ ਤਾਂ ਬੜੀ ਤਸੱਲੀ ਹੁੰਦੀ ਹੈ ਅਤੇ ਮਾਣ ਮਹਿਸੂਸ ਕਰਦੇ ਹਾਂ। ਇਸ ਛੋਟੇ ਜਿਹੇ ਅਰਸੇ ਵਿਚ ਪਾਠਕਾਂ ਵੱਲੋਂ ਸਾਨੂੰ ਬਹੁਤ ਹੀ ਭਰਪੂਰ ਹੁੰਗਾਰਾ ਮਿਲਿਆ ਹੈ। ਉਨ੍ਹਾਂ ਵੱਲੋਂ ਅਨੇਕਾਂ ਤਰ੍ਹਾਂ ਦੇ ਸੁਝਾਅ ਆਉਂਦੇ ਰਹੇ ਹਨ, ਜਿਨ੍ਹਾਂ ਰਾਹੀਂ ਅਸੀਂ ਪੰਜਾਬ ਮੇਲ ਵਿਚ ਹੋਰ ਨਿਖਾਰ ਲਿਆਉਣ ਦੇ ਯੋਗ ਹੋਣ 'ਚ ਸਫਲ ਹੁੰਦੇ ਰਹੇ ਹਾਂ। ਪਾਠਕਾਂ ਦੇ ਸਰਗਰਮ ਸਹਿਯੋਗ ਦਾ ਸਿੱਟਾ ਹੀ ਹੈ ਕਿ 6 ਮਹੀਨਿਆਂ ਵਿਚ ਹੀ ਪੰਜਾਬ ਮੇਲ ਦਾ ਪ੍ਰਿੰਟ ਅਡੀਸ਼ਨ ਕੈਲੀਫੋਰਨੀਆ ਤੇ ਅਮਰੀਕਾ ਦੇ ਹੋਰਨਾਂ ਸੂਬਿਆਂ ਵਿਚ ਆਪਣੀ ਚੰਗੀ ਜਗ੍ਹਾ ਬਣਾ ਸਕਿਆ ਹੈ ਅਤੇ ਇਸ ਦੇ ਵੈਬਸਾਈਟ ਅਡੀਸ਼ਨ ਪੂਰੀ ਦੁਨੀਆ ਵਿਚ ਵੱਸਦੇ ਪੰਜਾਬੀਆਂ ਵੱਲੋਂ ਕਾਫੀ ਗਿਣਤੀ ਵਿਚ ਪੜ੍ਹੇ ਜਾਣ ਲੱਗੇ ਹਨ। ਪਾਠਕਾਂ ਵੱਲੋਂ ਸਾਡੇ ਉਪਰ ਕੀਤੇ ਭਰੋਸੇ ਨਾਲ ਸਾਡੀਆਂ ਜ਼ਿੰਮੇਵਾਰੀਆਂ ਅਤੇ ਫਰਜ਼ਾਂ ਵਿਚ ਹੋਰ ਵਾਧਾ ਹੋਇਆ ਹੈ। ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਕਾਰੋਬਾਰੀ ਅਦਾਰਿਆਂ ਵੱਲੋਂ ਪੰਜਾਬ ਮੇਲ ਨੂੰ ਮੁੱਢ ਵਿਚ ਹੀ ਬੇਹੱਦ ਸਲਾਹੁਣਯੋਗ ਹੁੰਗਾਰਾ ਮਿਲਿਆ ਹੈ। ਇਸ ਲਈ ਅਸੀਂ ਉਨ੍ਹਾਂ ਦੇ ਬੇਹੱਦ ਧੰਨਵਾਦੀ ਹਾਂ। ਇਨ੍ਹਾਂ ਅਦਾਰਿਆਂ ਅਤੇ ਸੰਸਥਾਵਾਂ ਨੇ ਸਾਨੂੰ ਇਸ਼ਤਿਹਾਰ ਤੇ ਹੱਲਾਸ਼ੇਰੀ ਦੇ ਕੇ ਅੱਗੇ ਵਧਣ ਲਈ ਪ੍ਰੇਰਿਤ ਕੀਤਾ ਹੈ, ਜਿਸ ਉਪਰ ਸਾਨੂੰ ਬੇਹੱਦ ਮਾਣ ਹੈ। ਇਹ ਗੱਲ ਵੀ ਅਸੀਂ ਬੇਹੱਦ ਸ਼ਿੱਦਤ ਨਾਲ ਮਹਿਸੂਸ ਕਰਦੇ ਹਾਂ ਕਿ ਪੰਜਾਬ ਮੇਲ ਕਿਸੇ ਵੀ ਇਕ ਵਰਗ ਜਾਂ ਧਿਰ ਨਾਲ ਨਹੀਂ, ਸਗੋਂ ਸਮੁੱਚੇ ਪੰਜਾਬੀਆਂ ਦਾ ਮਾਣਮੱਤਾ ਅਖ਼ਬਾਰ ਬਣ ਕੇ ਉਭਰਿਆ ਹੈ। ਸਭ ਧਰਮਾਂ, ਵਰਗਾਂ ਅਤੇ ਧੜਿਆਂ ਦੇ ਲੋਕ ਇਸ ਨੂੰ ਪੜ੍ਹਦੇ ਹਨ ਅਤੇ ਸੰਤੁਸ਼ਟੀ ਹਾਸਲ ਕਰਦੇ ਹਨ, ਜਿਸ ਲਈ ਅਸੀਂ ਉਨ੍ਹਾਂ ਦੇ ਬੇਹੱਦ ਧੰਨਵਾਦੀ ਹਾਂ।

ਅਸੀਂ ਕੈਲੀਫੋਰਨੀਆ ਅਤੇ ਹੋਰਨਾਂ ਥਾਵਾਂ ਉਪਰ ਵਸਦੇ ਪੰਜਾਬੀ ਲੇਖਕਾਂ, ਪੱਤਰਕਾਰਾਂ

ਅਤੇ ਸਾਹਿਤਕਾਰਾਂ ਦੇ ਵੀ ਬੇਹੱਦ ਧੰਨਵਾਦੀ ਹਾਂ, ਜਿਨ੍ਹਾਂ ਨੇ ਸਾਨੂੰ ਕਦੇ ਵੀ ਰਚਨਾਵਾਂ ਅਤੇ ਖ਼ਬਰਾਂ ਦੀ ਤੋਟ ਨਹੀਂ ਆਉਣ ਦਿੱਤੀ। ਪੰਜਾਬ ਮੇਲ ਨੂੰ ਇਸ ਗੱਲ ਦਾ ਮਾਣ ਹੈ ਕਿ ਅਸੀਂ ਪੰਜਾਬ ਵਿਚ ਛਪਦੇ ਅਖ਼ਬਾਰਾਂ ਦੀਆਂ ਕਾਤਰਾਂ ਛਾਪਣ ਦੀ ਬਜਾਇ ਬਹੁਤੇ ਕਰਕੇ ਪੰਜਾਬ ਲਈ ਸਾਡੇ ਲੇਖਕਾਂ ਵੱਲੋਂ ਲਿਖੀਆਂ ਰਚਨਾਵਾਂ ਅਤੇ ਖ਼ਬਰਾਂ ਛਾਪਣ ਨੂੰ ਤਰਜੀਹ ਦਿੰਦੇ ਹਾਂ। ਪੰਜਾਬ ਮੇਲ ਕੈਲੀਫੋਰਨੀਆ ਵਿਚ ਛਪਣ ਵਾਲਾ ਪਹਿਲਾ ਪੰਜਾਬੀ ਅਖ਼ਬਾਰ ਹੈ, ਜੋ ਇਥੇ ਵੱਸਦੇ ਪੰਜਾਬੀਆਂ ਨੂੰ ਇਮੀਗ੍ਰੇਸ਼ਨ, ਮੋਰਟਗੇਜ ਅਤੇ ਹੋਰ ਕਾਰੋਬਾਰਾਂ ਲਈ ਬਣਨ ਵਾਲੇ ਨਵੇਂ-ਨਵੇਂ ਕਾਨੂੰਨਾਂ ਬਾਰੇ ਜਾਣਕਾਰੀ ਮੁਹੱਈਆ ਕਰਵਾਉਣ ਦਾ ਯਤਨ ਕਰਦਾ ਹੈ। ਆਪਣੀ ਪਹਿਲੀ ਸਫਲਤਾ ਉਪਰ ਸਮੁੱਚੇ ਪਾਠਕਾਂ, ਹਮਾਇਤੀਆਂ ਅਤੇ ਲੇਖਕਾਂ ਨੂੰ ਵਧਾਈ ਭੇਜਦਿਆਂ ਅਸੀਂ ਫਿਰ ਇਹ ਵਾਅਦਾ ਕਰਦੇ ਹਾਂ ਕਿ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਦੇ ਸਰਗਰਮ ਸਾਥ ਅਤੇ ਸਹਿਯੋਗ ਨਾਲ ਪੰਜਾਬ ਮੇਲ ਨੂੰ ਹਰ ਖੇਤਰ ਵਿਚ ਅੱਗੇ ਵਧਾਉਣ ਲਈ ਸਰਗਰਮ ਰੋਲ ਨਿਭਾਉਣ ਦਾ ਯਤਨ ਕਰਦੇ ਰਹਾਂਗੇ। ਅਸੀਂ ਪਾਠਕਾਂ ਦੀ ਆਉਂਦੀ ਹਰ ਰਾਇ ਦਾ ਪੂਰਾ ਸਤਿਕਾਰ ਕਰਾਂਗੇ ਅਤੇ ਉਸ ਨੂੰ ਧਿਆਨ 'ਚ ਰੱਖਦਿਆਂ ਪੰਜਾਬ ਮੇਲ ਨੂੰ ਹੋਰ ਨਿਖਾਰਨ ਲਈ ਯਤਨ ਕਰਦੇ ਰਹਾਂਗੇ। ਇਸੇ ਆਸ ਨਾਲ। ਆਮੀਨ!

**00**

# ਪੰਜਾਬ 'ਚ ਜੰਗਲ ਦਾ ਰਾਜ

## ਅੰਕ 26, 18-24 ਜੂਨ, 2009

ਲੱਗਦਾ ਹੈ ਕਿ ਪੰਜਾਬ ਵਿਚ ਅਮਨ-ਕਾਨੂੰਨ ਦੀ ਹਾਲਤ ਬੇਹੱਦ ਵਿਗੜ ਚੁੱਕੀ ਹੈ। ਇਸ ਦਾ ਸਭ ਤੋਂ ਮਾੜਾ ਪੱਖ ਇਹ ਹੈ ਕਿ ਖੁਦ ਸੱਤਾਧਾਰੀ ਪਾਰਟੀ ਦੇ ਆਗੂ ਅਮਨ-ਕਾਨੂੰਨ ਆਪਣੇ ਹੱਥ ਲੈਣ ਲੱਗੇ ਹਨ। ਉਂਜ ਤਾਂ ਪਿਛਲੇ ਸਾਲ ਹੋਈਆਂ ਪੰਚਾਇਤੀ ਤੇ ਨਗਰ ਪਾਲਿਕਾਂ ਚੋਣਾਂ 'ਚ ਵਾਪਰੀਆਂ ਹਿੰਸਾ ਦੀਆਂ ਘਟਨਾਵਾਂ ਨੇ ਇਹ ਸੰਕੇਤ ਦਿੱਤਾ ਸੀ ਕਿ ਸਿਆਸੀ ਪਾਰੀਆਂ ਅੰਦਰ ਸਹਿਣਸ਼ੀਲਤਾ ਤੇ ਜ਼ਾਬਤਾ ਖਤਮ ਹੁੰਦਾ ਜਾ ਰਿਹਾ ਹੈ। ਉਨ੍ਹਾਂ ਅੰਦਰ ਸੱਤਾ ਹਾਸਲ ਕਰਨ ਦੀ ਲਾਲਸਾ ਏਨੀ ਪ੍ਰਬਲ ਹੋ ਗਈ ਹੈ ਕਿ ਉਹ ਕਿਸੇ ਵੀ ਗੱਲ ਦੀ ਪ੍ਰਵਾਹ ਕਰਨ ਤੋਂ ਹੱਟ ਗਏ ਹਨ। ਉਨ੍ਹਾਂ ਦੇ ਦਿਮਾਗ ਵਿਚ ਸਿਰਫ਼ ਇਕੋ ਗੱਲ ਹੁੰਦੀ ਹੈ ਕਿ ਜਿਵੇਂ ਕਿਵੇਂ ਵੀ ਹੋਵੇ ਸੱਤਾ ਉਨ੍ਹਾਂ ਦੇ ਹੱਥ ਆਉਣੀ ਚਾਹੀਦੀ ਹੈ। ਲੁਧਿਆਣਾ ਵਿਚ ਇਕ ਇਮਾਨਦਾਰ ਸਮਝੇ ਜਾਂਦੇ ਤਹਿਸੀਲਦਾਰ ਜੀ.ਐਸ. ਬੈਨੀਪਾਲ ਨੂੰ ਸੱਤਾਧਾਰੀ ਪਾਰਟੀ ਦੇ ਆਗੂਆਂ ਵੱਲੋਂ ਜਿਸ ਤਰ੍ਹਾਂ ਦਫਤਰ ਅੰਦਰ ਵੜ ਕੇ ਵੱਢਿਆ ਟੁੱਕਿਆ ਗਿਆ ਅਤੇ ਫਿਰ ਬੇਖੌਫ ਹੋ ਕੇ ਉਸ ਦੇ ਕੱਪੜੇ ਉਤਾਰੇ ਅਤੇ ਰਿਵਾਲਵਰ ਸਮੇਤ ਸਭ ਕੁਝ ਖੋਹ ਲਿਆ ਗਿਆ। ਅਜਿਹੀ ਘਟਨਾ ਪਿਛਲੇ 60 ਸਾਲਾਂ ਦੇ ਇਤਿਹਾਸ ਵਿਚ ਪਹਿਲਾਂ ਕਦੇ ਪੰਜਾਬ ਵਿਚ ਸੁਣੀ ਤੇ ਦਖੀ ਨਹੀਂ ਸੀ ਗਈ। ਬਿਹਾਰ ਤੇ ਉਤਰ ਪ੍ਰਦੇਸ਼ ਵਿਚ ਜ਼ਰੂਰ ਅਜਿਹੀਆਂ ਗੱਲਾਂ ਸੁਣਨ ਨੂੰ ਮਿਲਦੀਆਂ ਸਨ। ਇਸ ਤੋਂ ਵੀ ਵਧੇਰੇ ਖਤਰਨਾਕ ਗੱਲ ਇਹ ਹੈ ਕਿ ਏਡੀ ਵੱਡੀ ਘਟਨਾ ਦੇ ਦੋਸ਼ੀ ਸ਼ਰੇਆਮ ਸਰਕਾਰੀ ਅਧਿਕਾਰੀਆਂ ਦੇ ਦਫਤਰਾਂ 'ਚ ਦਨਦਨਾਉਂਦੇ ਫਿਰ ਰਹੇ ਹਨ। ਸਰਕਾਰ ਵੱਲੋਂ ਇਸ ਘਟਨਾ ਨੂੰ ਕਿਸੇ ਵੀ ਪੱਧਰ 'ਤੇ ਗੰਭੀਰਤਾ ਨਾਲ ਨਹੀਂ ਲਿਆ ਨਜ਼ਰ ਆ ਰਿਹਾ। ਸਰਕਾਰੀ ਵਤੀਰੇ ਤੋਂ ਅੱਕੇ ਕੇ ਸਮੁੱਚੇ ਮਾਲ ਵਿਭਾਗ ਦੇ ਕਰਮਚਾਰੀ ਅਤੇ ਅਧਿਕਾਰੀ ਹੜਤਾਲ ਦੇ ਰਾਹ ਪੈਣ ਲਈ ਮਜ਼ਬੂਰ ਹਨ। ਇਹ ਘਟਨਾ ਦੀ ਖ਼ਬਰ ਅਜੇ ਫਿੱਕੀ ਨਹੀਂ ਸੀ ਪਈ ਕਿ ਅੰਮ੍ਰਿਤਸਰ 'ਚ ਬਿਜਲੀ ਬੋਰਡ ਦੇ ਇੰਜੀਨੀਅਰ ਨੂੰ ਬਿਜਲੀ ਚੋਰੀ ਕਰਨ ਵਾਲੇ ਕੁਝ ਰਸੂਖ ਵਾਲੇ ਵਿਅਕਤੀਆ ਨੂੰ ਕੁੱਟ ਧਰਿਆ ਹੈ। ਗੁਰਦਾਸਪੁਰ ਵਿਚ ਅਕਾਲੀ ਵਿਧਾਇਕ ਬੱਬੇਹਾਲੀ ਉਪਰ ਉਸ ਖੇਤਰ ਵਿਚ ਹੋਏ ਇਕ ਕਤਲ ਬਾਰੇ ਕਈ ਤਰ੍ਹਾਂ ਦੇ ਦੋਸ਼ ਲੱਗ ਰਹੇ ਹਨ। ਹੋਰ ਵੀ ਅਨੇਕ ਥਾਵਾਂ 'ਤੇ ਸੱਤਾਧਾਰੀ ਪਾਰਟੀ ਦੇ ਆਗੂਆਂ ਵੱਲੋਂ ਧੱਕੇਸ਼ਾਹੀ ਕਰਨ ਦੀਆਂ ਘਟਨਾਵਾਂ ਵਾਪਰਦੀਆਂ ਹੀ ਰਹਿੰਦੀਆਂ ਹਨ। ਰਾਜਸੀ ਪਾਰਟੀਆਂ ਅੰਦਰ ਪੈਦਾ ਹੋਇਆ ਅਜਿਹਾ ਰੁਝਾਨ ਬੇਹੱਦ ਖਤਰਨਾਕ ਹੈ। ਰਾਜਸੀ ਪਾਰਟੀਆਂ ਜੇਕਰ ਪ੍ਰਸ਼ਾਸਨਿਕ ਕੰਮਾਂ ਨੂੰ ਆਪਣੇ ਹੱਥ ਲੈਣ ਲੱਗ ਪਈਆਂ ਅਤੇ ਮਨਮਰਜ਼ੀ ਦੇ ਫੈਸਲੇ ਕਰਵਾਉਣ ਲੱਗ ਪਈਆਂ, ਫਿਰ ਸੰਵਿਧਾਨ ਤੇ ਕਾਨੂੰਨ ਦਾ ਤਾਂ ਰੱਬ ਹੀ ਰਾਖਾ ਹੈ। ਸੱਤਾਧਾਰੀ ਬਣਨ ਵਾਲੀਆਂ ਪਾਰਟੀਆਂ ਦੇ ਆਗੂਆਂ ਨੂੰ ਵੀ ਇਹ ਅਧਿਕਾਰ ਕਿਤੇ ਨਹੀਂ ਮਿਲ ਜਾਂਦਾ ਕਿ ਉਹ ਸਰਕਾਰੀ ਅਧਿਕਾਰੀਆਂ ਕੋਲੋਂ ਮਨਮਰਜ਼ੀ ਦੇ ਕੰਮ ਕਰਵਾਉਣ ਅਤੇ ਜਿਹੜਾ ਅਧਿਕਾਰੀ ਉਨ੍ਹਾਂ ਦੀ ਅਜਿਹੀ ਇੱਛਾ ਨੂੰ ਪ੍ਰਵਾਨ ਕਰਨ ਤੋਂ ਹਿਚਕਿਚਾਏ ਜਾਂ ਇਨਕਾਰ ਕਰੇ ਤਾਂ ਫਿਰ ਉਸ ਨੂੰ ਕੁੱਟ ਧਰਿਆ ਜਾਵੇ। ਇਹ ਸਾਡੇ ਰਾਜਸੀ ਲੋਕਾਂ ਦੀ ਮਾਨਸਿਕਤਾ 'ਚ ਆਏ ਵੱਡੇ ਵਿਗਾੜ ਦੀ ਸਪੱਸ਼ਟ ਨਿਸ਼ਾਨੀ ਹੈ। ਸਿਆਸੀ ਪਾਰਟੀਆਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਜੇਕਰ ਲੋਕਾਂ

ਨੇ ਉਨ੍ਹਾਂ ਨੂੰ ਸੱਤਾਧਾਰੀ ਬਣਾ ਦਿੱਤਾ ਹੈ ਤਾਂ ਉਹ ਸੰਵਿਧਾਨ ਤੇ ਕਾਨੂੰਨ ਤੋਂ ਉਪਰ ਕਦੇ ਵੀ ਨਹੀਂ ਹੋ ਸਕਦੇ। ਕਾਨੂੰਨ ਉਨ੍ਹਾਂ ਉਪਰ ਉਵੇਂ ਹੀ ਲਾਗੂ ਹੋਣਾ ਚਾਹੀਦਾ ਹੈ, ਜਿਸ ਤਰ੍ਹਾਂ ਦੂਸਰਿਆਂ 'ਤੇ ਹੁੰਦਾ ਹੈ। ਜੇਕਰ ਕਾਨੂੰਨ ਸੱਤਾਧਾਰੀ ਪਾਰਟੀਆਂ ਅਤੇ ਦੂਸਰੇ ਲੋਕਾਂ ਬਾਰੇ ਵੱਖ-ਵੱਖ ਨਜ਼ਰੀਆ ਅਪਣਾਉਣ ਲੱਗ ਪਿਆ, ਫਿਰ ਤਾਂ ਜੰਗਲ ਦੇ ਰਾਜ ਵਾਲੀ ਗੱਲ ਹੀ ਹੋਵੇਗੀ। ਸਿਆਸੀ ਪਾਰਟੀਆਂ ਨੂੰ ਚਾਹੀਦੀ ਹੈ ਕਿ ਉਹ ਆਪਣੇ ਆਗੂ ਵਰਕਰਾਂ ਨੂੰ ਜ਼ਾਬਤੇ ਵਿਚ ਰਹਿਣ ਦਾ ਸਬਕ ਦੇਣ, ਜਿਹੜੇ ਲੋਕ ਫਿਰ ਵੀ ਜ਼ਾਬਤਾ ਤੋੜ ਕੇ ਮੁਜਰਮਾਨਾ ਤੇ ਘਿਨੌਣੀਆਂ ਕਾਰਵਾਈਆਂ ਕਰਦੇ ਹਨ। ਉਨ੍ਹਾਂ ਵਿਰੁੱਧ ਕਾਨੂੰਨੀ ਕਾਰਵਾਈ ਯਕੀਨੀ ਬਣਾਉਣੀ ਚਾਹੀਦੀ ਹੈ। ਜੇਕਰ ਅਜਿਹਾ ਨਹੀਂ ਹੋਵੇਗਾ ਤਾਂ ਆਮ ਲੋਕਾਂ ਵਿਚ ਵੀ ਕਾਨੂੰਨ ਤੋੜਨ ਦੀ ਪ੍ਰਵਿਰਤੀ ਪੈਦਾ ਹੋਵੇਗੀ। ਬਾਹਰਲੇ ਮੁਲਕਾਂ ਤੋਂ ਪੰਜਾਬ ਜਾਂਦੇ ਲੋਕਾਂ ਨੂੰ ਕਈ ਵਾਰ ਇਸੇ ਕਾਰਨ ਬੇਵਜ੍ਹਾ ਪ੍ਰੇਸ਼ਾਨੀ ਸਹਿਣੀ ਪੈਂਦੀ ਹੈ ਕਿਉਂਕਿ ਰਸੂਖ ਵਾਲੇ ਲੋਕ ਉਥੇ ਕਾਨੂੰਨ ਨੂੰ ਸਹੀ ਰੂਪ ਵਿਚ ਲਾਗੂ ਹੀ ਨਹੀਂ ਹੋਣ ਦਿੰਦੇ। ਪ੍ਰਵਾਸੀ ਪੰਜਾਬੀਆਂ ਦਾ ਅਜਿਹੇ ਕਾਰਨਾਂ ਕਰਕੇ ਪੰਜਾਬ ਨਾਲੋਂ ਮੋਹ ਵੀ ਭੰਗ ਹੁੰਦਾ ਹੈ। ਲੋਕਾਂ ਦਾ ਵੀ ਫਰਜ਼ ਬਣਦਾ ਹੈ ਕਿ ਉਹ ਅਜਿਹੇ ਮੁਜਰਮਾਨਾ ਕਾਰਵਾਈਆਂ ਕਰਨ ਵਾਲੇ ਅਤੇ ਧੌਂਸ ਜਮਾਉਣ ਵਾਲੇ ਆਗੂਆਂ ਨੂੰ ਮੂੰਹ ਨਾ ਲਗਾਉਣ ਅਤੇ ਸਿਆਸੀ ਪਾਰੀਆਂ ਨੂੰ ਮਜ਼ਬੂਰ ਕਰਨ ਕਿ ਉਹ ਅਜਿਹੇ ਅਨਸਰਾਂ ਨੂੰ ਪਾਰਟੀਆਂ ਵਿਚ ਲੈਣ ਤੋਂ ਸੰਕੋਚ ਕਰਨ ਲੱਗ ਪੈਣ। ਆਖਿਰ ਮਸਲਾ ਤਾਂ ਲੋਕਾਂ ਦੇ ਦਖਲ ਤੋਂ ਬਾਅਦ ਹੀ ਹੱਲ ਹੋਵੇਗਾ। ਇਸ ਲਈ ਖੁਦ ਲੋਕਾਂ ਨੂੰ ਚੇਤੰਨ ਹੋਣਾ ਪਵੇਗਾ ਅਤੇ ਅਜਿਹੀਆਂ ਕਾਰਵਾਈਆਂ ਕਰਨ ਵਾਲੇ ਸਿਆਸੀ ਲੋਕਾਂ ਪ੍ਰਤੀ ਸਖ਼ਤ ਰੁਖ਼ ਅਪਣਾਉਣਾ ਪਵੇਗਾ।

**00**

# ਜਜ਼ੀਆ ਹੁਣ ਹਿੰਦੂਆਂ ’ਤੇ

## ਅੰਕ 27, 2-8 ਜੁਲਾਈ

ਪਾਕਿਸਤਾਨ ਵਿਚ ਧਾਰਮਿਕ ਕੱਟੜਵਾਦ ਵਾਰ-ਵਾਰ ਰੰਗ ਦਿਖਾ ਰਿਹਾ ਹੈ। ਇਸ ਨਾਲ ਨਾ ਸਿਰਫ ਉਥੇ ਵੱਸਦੇ ਲੋਕ ਹੀ ਲਗਾਤਾਰ ਪ੍ਰੇਸ਼ਾਨੀਆਂ ਵਿਚ ਪਏ ਹੋਏ ਹਨ, ਸਗੋਂ ਉਥੋਂ ਦਾ ਪ੍ਰਸ਼ਾਸਕੀ ਢਾਂਚਾ ਵੀ ਨਕਾਰਾ ਬਣ ਕੇ ਰਹਿ ਗਿਆ ਹੈ। ਜਿਵੇਂ-ਜਿਵੇਂ ਸਮਾਂ ਬੀਤਦਾ ਜਾ ਰਿਹਾ ਹੈ, ਕੱਟੜਵਾਦ ਘਟਣ ਦੀ ਬਜਾਇ ਵਧਦਾ ਹੀ ਜਾ ਰਿਹਾ ਹੈ। ਸਵਾਤ ਘਾਟੀ ਵਿਚ ਸ਼ਰੀਅਤ ਲਾਗੂ ਕਰਨ ਦੇ ਨਾਂਅ ਹੇਠ ਜਿਸ ਤਰ੍ਹਾਂ ਦੀ ਨਾਦਰਸ਼ਾਹੀ ਅਤੇ ਫਾਸ਼ੀਵਾਦ ਉਥੇ ਲਾਗੂ ਹੋਇਆ, ਉਸ ਨੇ ਤਾਂ ਪੂਰੀ ਦੁਨੀਆ ਨੂੰ ਹੈਰਾਨ ਕਰਕੇ ਰੱਖ ਦਿੱਤਾ ਹੈ। ਅਮਰੀਕਾ ਦੇ ਵਿਦੇਸ਼ ਨੀਤੀ ਨਾਲ ਸੰਬੰਧਤ ਇਕ ਪ੍ਰਸਿੱਧ ਰਸਾਲੇ ਨੇ ਪਿਛਲੇ ਦਿਨੀਂ 177 ਦੇਸ਼ਾਂ ਦੀ ਕਾਰਗੁਜ਼ਾਰੀ ਦੇ ਅੰਕੜੇ ਇਕੱਠੇ ਕੀਤੇ ਸਨ। ਅਸਫਲ ਹੋਏ ਦੇਸ਼ਾਂ ਵਿਚ ਪਾਕਿਸਤਾਨ ਦਸਵੇਂ ਨੰਬਰ ’ਤੇ ਮੰਨਿਆ ਗਿਆ ਹੈ। ਧਾਰਮਿਕ ਕੱਟੜਵਾਦ ਕਾਰਨ ਪਾਕਿਸਤਾਨ ਦਾ ਸਮਾਜਿਕ ਢਾਂਚਾ ਬੁਰੀ ਤਰ੍ਹਾਂ ਉਲਝ ਕੇ ਰਹਿ ਗਿਆ ਹੈ। ਪਹਿਲਾਂ ਇਥੇ ਘੱਟ ਗਿਣਤੀ ਭਾਈਚਾਰੇ ਸਿੱਖਾਂ ਉਪਰ ਜਜ਼ੀਆ ਲਾਗੂ ਕੀਤਾ ਗਿਆ। ਉਨ੍ਹਾਂ ਤੋਂ ਹਿਫਾਜ਼ਤ ਲਈ ਮੁਸਲਿਮ ਕੱਟੜਪੰਥੀਆਂ ਨੇ ਕਰੋੜਾਂ ਰੁਪਏ ਦੀ ਮੰਗ ਕੀਤੀ। ਬਹੁਤੇ ਸਿੱਖ ਹਿਜਰਤ ਕਰਕੇ ਹਸਨ ਅਬਦਾਲ ਅਤੇ ਨਨਕਾਣਾ ਸਾਹਿਬ ਆ ਬੈਠੇ ਹਨ। ਇਹ ਗੱਲ ਠੰਡੀ ਵੀ ਨਹੀਂ ਸੀ ਪਈ ਕਿ ਹੁਣ ਹਿੰਦੂ ਭਾਈਚਾਰੇ ਦੇ ਲੋਕਾਂ ਉਪਰ ਵੀ ਜਜ਼ੀਆ ਲਾਗੂ ਕਰ ਦਿੱਤਾ ਗਿਆ। ਹੁਣ ਤਾਂ ਇਹ ਵੀ ਆਖਿਆ ਜਾਣ ਲੱਗਾ ਹੈ ਕਿ ਪਾਕਿਸਤਾਨ ਦਾ ਸੰਕਲਪ ਹੀ ਠੀਕ ਨਹੀਂ ਸੀ। ਇਸ ਦੇ ਬਣਨ ਸਮੇਂ ਇਹ ਗੱਲ ਕਿਸੇ ਵੀ ਤਰ੍ਹਾਂ ਸਪੱਸ਼ਟ ਰੂਪ ਵਿਚ ਤੈਅ ਨਹੀਂ ਕੀਤੀ ਗਈ ਕਿ ਇਸ ਵਿਚ ਇਸਲਾਮ ਦਾ ਕਿਸ ਤਰ੍ਹਾਂ ਦਾ ਰੋਲ ਹੋਵੇਗਾ? ਪਾਕਿਸਤਾਨ ਦੇ ਸੰਕਲਪ ਨੂੰ ਘੜਨ ਵਾਲੇ ਮੁਹੰਮਦ ਅਲੀ ਜਿਨਾਹ ਇਸ ਸੰਬੰਧੀ ਕਦੇ ਇਹ ਬਿਆਨ ਦਿੰਦੇ ਸਨ ਕਿ ਇਹ ਦੇਸ਼ ਸਾਰੇ ਧਰਮਾਂ ਦੇ ਲੋਕਾਂ ਲਈ ਹੈ। ਪਰ ਦੂਜੇ ਪਾਸੇ ਉਨ੍ਹਾਂ ਦੇ ਅਜਿਹੇ ਬਿਆਨ ਵੀ ਆਏ ਕਿ ਇਹ ਇਸਲਾਮਿਕ ਸਿਧਾਂਤਾਂ ’ਤੇ ਆਧਾਰਿਤ ਹੋਣਾ ਚਾਹੀਦਾ ਹੈ। ਪਾਕਿਸਤਾਨ ਦੀ ਹੋਂਦ ਤੋਂ ਬਾਅਦ ਜਿਨਾਹ ਤਾਂ ਕੁਝ ਮਹੀਨਿਆਂ ਪਿੱਛੋਂ ਹੀ ਚੱਲ ਵਸੇ ਪਰ ਇਸ ਦੇ ਸੰਕਲਪ ਦੇ ਆਧਾਰ ਕਦੇ ਵੀ ਸਪੱਸ਼ਟ ਨਾ ਹੋ ਸਕੇ। ਇਸ ਦਾ ਸੰਵਿਧਾਨ 10 ਸਾਲਾਂ ਬਾਅਦ ਤਿਆਰ ਕੀਤਾ ਜਾ ਸਕਿਆ ਅਤੇ ਉਸ ਤੋਂ ਕੁੱਝ ਵਰ੍ਹੇ ਬਾਅਦ ਹੀ ਇਥੇ ਫੌਜੀ ਹਕੂਮਤਾਂ ਕਾਇਮ ਹੋ ਗਈਆਂ। ਫੌਜੀ ਤਾਨਾਸ਼ਾਹਾਂ ਨੇ ਇਸਲਾਮ ਨੂੰ ਆਪਣੇ ਢੰਗ-ਤਰੀਕਿਆਂ ਨਾਲ ਅਤੇ ਆਪਣੀ ਕੁਰਸੀ ਨੂੰ ਮਜ਼ਬੂਤ ਕਰਨ ਲਈ ਹੀ ਵਰਤਿਆ। ਇਸ ਦਾ ਦਵੰਧ ਇਸ ਗੱਲ ਤੋਂ ਵੀ ਪ੍ਰਗਟ ਹੁੰਦਾ ਹੈ ਕਿ ਇਕ ਪਾਸੇ ਆਪਣੇ ਉਤਰ-ਪੱਛਮੀ ਸਰਹੱਦ ਦੀ ਸਵਾਤ ਘਾਟੀ ਵਿਚ ਅੱਜ ਦੀ ਹਕੂਮਤ ਤਾਲਿਬਾਨੀ ਖਾੜਕੂਆਂ ਦੇ ਦਬਾਅ ਹੇਠ ਸ਼ਰੀਅਤ ਕਾਨੂੰਨ ਲਾਗੂ ਕਰਨ ਦਾ ਲਿਖਤੀ ਅਹਿਦ ਕਰਦੀ ਹੈ ਅਤੇ ਦੂਜੇ ਪਾਸੇ ਉਹ ਕੁੱਝ ਸਮੇਂ ਬਾਅਦ ਹੀ ਇਨ੍ਹਾਂ ਜਿਹਾਦੀਆਂ ਨੂੰ ਖਤਮ ਕਰਨ ਲਈ ਫੌਜੀ ਕਾਰਵਾਈ ਸ਼ੁਰੂ ਕਰ ਦਿੰਦੀ ਹੈ। ਅੱਜ ਪਾਕਿਸਤਾਨ ਦੀ ਹਕੂਮਤ ਜਿਨ੍ਹਾਂ ਜਿਹਾਦੀਆਂ ’ਤੇ ਕਾਰਵਾਈ ਕਰ ਰਹੀ ਹੈ, ਕਦੇ ਉਹ ਇਨ੍ਹਾਂ ਨੂੰ ਕਸ਼ਮੀਰ ਅਤੇ ਅਫਗਾਨਿਸਤਾਨ ਦੇ ਧਾਰਮਿਕ ਲੜਾਕੇ ਗਰਦਾਨਦੀ ਸੀ। ਪਾਕਿਸਤਾਨ ਦਾ ਦਵੰਧ ਇਹਸ ਗੱਲ ਤੋਂ

ਵੀ ਪ੍ਰਗਟ ਹੁੰਦਾ ਹੈ ਕਿ ਇਥੇ ਕਦੇ ਵੀ ਧਰਮ ਦੇ ਨਾਂਅ ’ਤੇ ਚਲਾਈਆਂ ਜਾਂਦੀਆਂ ਪਾਰਟੀਆ ਨੂੰ ਬਹੁਮਤ ਪ੍ਰਾਪਤ ਨਹੀਂ ਹੋਇਆ। ਇਥੋਂ ਤੱਕ ਕਿ ਪਿਛਲੀਆਂ ਚੋਣਾਂ ਵਿਚ ਉਤਰ-ਪੱਛਮੀ ਸਰਹੱਦੀ ਪ੍ਰਾਂਤ ਵਿਚ ਆਵਾਮੀ ਨੈਸ਼ਨਲ ਪਾਰਟੀ, ਜਿਹੜੀ ਕਿ ਲੋਕਰਾਜੀ ਕਦਰਾਂ-ਕੀਮਤਾਂ ਵਾਲੀ ਪਾਰਟੀ ਹੈ, ਨੂੰ ਬਹੁਮਤ ਪ੍ਰਾਪਤ ਹੋਇਆ ਸੀ। ਇਕ ਪਾਸੇ ਪਾਕਿਸਤਾਨ ਦੇ ਸੁਚੇਤ ਵਰਗਾਂ ਵਿਚ ਨਵਾਂ ਮੀਡੀਆ ਪਰ ਤੋਲ ਰਿਹਾ ਹੈ, ਦੂਜੇ ਪਾਸੇ ਮਨੁੱਖੀ ਅਧਿਕਾਰ ਸੰਗਠਨਾਂ ਦੇ ਮੈਂਬਰ ਪੂਰੀ ਤਰ੍ਹਾਂ ਸਰਗਰਮ ਹੋ ਰਹੇ ਹਨ। ਇਥੇ ਕਾਨੂੰਨ ਦੇ ਸ਼ਾਸਨ ਨੂੰ ਯਕੀਨੀ ਬਣਾਉਣ ਵਾਲੇ ਅੱਗੇ ਵਧ ਰਹੇ ਹਨ। ਦੂਸਰੇ ਪਾਸੇ ਧਾਰਮਿਕ ਕੱਟੜਵਾਦੀ ਆਪਣੇ ਸਿਧਾਂਤਾਂ ਲਈ ਲੜਾਈ ਵਿੱਢ ਰਹੇ ਹਨ। ਚਾਹੇ ਤਾਲਿਬਾਨਾਂ ਨੂੰ ਸਵਾਤ ਘਾਟੀ ’ਚੋਂ ਕੱਢਣ ਲਈ ਫੌਜ ਨੇ ਵੱਡੇ ਯਤਨ ਕੀਤੇ ਹਨ, ਪਰ ਇਨ੍ਹਾਂ ਨੂੰ ਹਰ ਪੱਖੋਂ ਘੋਖਿਆ ਇਹ ਨਾ-ਕਾਫੀ ਜਾਪਦੇ ਹਨ। **20** ਲੱਖ ਦੇ ਲਗਭਗ ਲੋਕ ਸ਼ਰਨਾਰਥੀ ਬਣ ਚੁੱਕੇ ਹਨ। ਵੱਡੇ ਤਾਲਿਬਾਨੀ ਆਗੂ ਅਲੋਪ ਹੋ ਚੁੱਕੇ ਹਨ, ਜੋ ਕਦੀ ਵੀ ਮੁਲਕ ਲਈ ਮੁੜ ਵੱਡਾ ਖਤਰਾ ਸਾਬਿਤ ਹੋ ਸਕਦੇ ਹਨ। ਹੁਣ ਉਨ੍ਹਾਂ ਇਲਾਕਿਆਂ ਵਿਚ ਰਹਿੰਦੇ ਘੱਟ-ਗਿਣਤੀ ਭਾਈਚਾਰਿਆਂ ਦੀ ਵਾਰੀ ਹੈ। ਪਿਛਲੇ ਸਮੇਂ ਵਿਚ ਉਤਰ-ਪੱਛਮੀ ਸਰਹੱਦੀ ਸੂਬੇ ਵਿਚ ਕੁਝ ਦਰਜਨ ਸਿੱਖ ਪਰਿਵਾਰ ਤਾਲਿਬਾਨ ਦੀ ਹਦਾਇਤ ਮੁਤਾਬਕ ਜਜ਼ੀਆ ਨਾ ਦੇ ਸਕੇ ਤਾਂ ਉਨ੍ਹਾਂ ਦੇ ਘਰਾਂ ਅਤੇ ਦੁਕਾਨਾ ਨੂੰ ਅੱਗ ਲਗਾ ਦਿੱਤੀ ਗਈ ਸੀ। ਹੁਣ ਇਸੇ ਸੂਬੇ ਦੇ ਬੱਤਗਰਾਮ ਜ਼ਿਲ੍ਹੇ ਵਿਚ ਅੱਤਵਾਦੀਆਂ ਨੇ ਘੱਟ-ਗਿਣਤੀ ਹਿੰਦੂ ਭਾਈਚਾਰੇ ਤੋਂ ਜਜ਼ੀਆ ਵਸੂਲਣ ਦੀਆਂ ਧਮਕੀਆਂ ਦੇਣੀਆ ਸ਼ੁਰੂ ਕਰ ਦਿੱਤੀਆਂ ਹਨ, ਜਿਸ ਨੇ ਇਕ ਵਾਰ ਫਿਰ ਨਵੀਂ ਸਥਿਤੀ ਨੂੰ ਜਨਮ ਦਿੱਤਾ ਹੈ। ਪਾਕਿਸਤਾਨ ਸਰਕਾਰ ਹਾਲੇ ਤੱਕ ਅੱਤਵਾਦੀ ਸੰਗਠਨਾਂ ਨੂੰ ਨੱਥ ਪਾਉਣ ਲਈ ਕੋਈ ਪ੍ਰਭਾਵਸ਼ਾਲੀ ਨੀਤੀ ਘੜਨ ਵਿਚ ਅਸਮਰੱਥ ਰਹੀ ਹੈ। ਅਜਿਹੀ ਅਸਪੱਸ਼ਟਤਾ ਹੀ ਉਸ ’ਤੇ ਸੰਕਟ ਨੂੰ ਹੋਰ ਡੂੰਘਾ ਕਰਨ ਦਾ ਕਾਰਨ ਬਣਦੀ ਜਾ ਰਹੀ ਹੈ।

**00**

# ਪੰਜਾਬ 'ਚ ਉਪ ਚੋਣਾਂ

## ਅੰਕ 28, 9-15 ਜੁਲਾਈ, 2009

ਲੋਕ ਸਭਾ ਚੋਣਾਂ ਤੋਂ ਸਿਆਸੀ ਆਗੂ ਅਤੇ ਲੋਕ ਅਜੇ ਵਿਹਲੇ ਵੀ ਨਹੀਂ ਸਨ ਹੋਏ ਕਿ ਹੁਣ ਪੰਜਾਬ ਦੇ ਤਿੰਨ ਵਿਧਾਨ ਸਭਾ ਹਲਕਿਆਂ ਦੀ ਉਪ ਚੋਣ ਆ ਗਈ ਹੈ। ਇਸ ਤੋਂ ਪਹਿਲਾਂ 4 ਜੂਨ ਨੂੰ ਹਲਕਾ ਨੂਰਮਹਿਲ ਦੀ ਉਪ ਚੋਣ ਹੋ ਕੇ ਹਟੀ ਹੈ। ਪੰਜਾਬ ਦੇ ਸਿਆਸੀ ਆਗੂਆਂ ਅਤੇ ਪ੍ਰਸ਼ਾਸਨ ਦਾ ਬਹੁਤ ਸਮਾਂ ਇਨ੍ਹਾਂ ਚੋਣਾਂ ਦਾ ਪ੍ਰਬੰਧ ਕਰਨ, ਚੋਣ ਮੁਹਿੰਮ ਚਲਾਉਣ ਅਤੇ ਹੋਰ ਸਰਗਰਮੀਆਂ ਵਿਚ ਹੀ ਲੰਘ ਜਾਂਦਾ ਹੈ। ਪੰਜਾਬ ਵਿਚ ਅਕਾਲੀ-ਭਾਜਪਾ ਸਰਕਾਰ ਦੇ ਹੋਂਦ 'ਚ ਆਉਣ ਤੋਂ ਦੋ ਢਾਈ ਸਾਲਾਂ ਦੇ ਕਾਰਜਕਾਲ ਉਪਰ ਨਿਗ੍ਹਾ ਮਾਰੀਏ ਤਾਂ ਕੋਈ ਅਜਿਹੀ ਛਿਮਾਹੀ ਨਹੀਂ ਲੱਭਦੀ, ਜਿਸ ਵਿਚ ਕੋਈ ਨਾ ਕੋਈ ਚੋਣ ਨਾ ਆਈ ਹੋਵੇ। ਚੋਣਾਂ ਉਪਰ ਪੈਸੇ ਦੀ ਬਰਬਾਦੀ ਤਾਂ ਹੁੰਦੀ ਹੀ ਹੈ ਪਰ ਸਰਕਾਰ ਅਤੇ ਪਾਰਟੀਆਂ ਦੇ ਆਗੂਆਂ ਦਾ ਸਾਰਾ ਸਮਾਂ ਚੋਣਾਂ ਵਿਚ ਹੀ ਲੰਘ ਜਾਣ ਨਾਲ ਵਿਕਾਸ ਕਾਰਜ ਬੁਰੀ ਤਰ੍ਹਾਂ ਪ੍ਰਭਾਵਿਤ ਹੁੰਦੇ ਹਨ। ਜੇ ਦੇਖਿਆ ਜਾਵੇ ਤਾਂ ਪਿਛਲੇ ਢਾਈ ਸਾਲਾਂ ਦੌਰਾਨ ਕਰੀਬ ਡੇਢ ਸਾਲ ਤਾਂ ਚੋਣ ਜ਼ਾਬਤਾ ਹੀ ਲੱਗਿਆ ਰਿਹਾ ਹੈ। ਇਸ ਨਾਲ ਮਾਰਚ ਮਹੀਨੇ 'ਚ ਲੋਕ ਸਭਾ ਚੋਣਾਂ ਲਈ ਚੋਣ ਜ਼ਾਬਤਾ ਆਰੰਭ ਹੋ ਗਿਆ ਸੀ ਜੋ 12 ਮਈ ਤੱਕ ਜਾਰੀ ਰਿਹਾ। ਫਿਰ ਵਿਧਾਨ ਸਭਾ ਹਲਕਾ ਨੂਰਮਹਿਲ ਦੀ ਉਪ ਚੋਣ ਆ ਗਈ ਤੇ ਹੁਣ ਬਨੂੰੜ, ਜਲਾਲਾਬਾਦ ਅਤੇ ਕਾਹਨੂੰਵਾਨ ਦੇ ਤਿੰਨ ਹਲਕਿਆਂ ਦੀ ਉਪ ਚੋਣ ਦਾ ਐਲਾਨ ਹੋਣ ਨਾਲ ਤਿੰਨ ਜ਼ਿਲ੍ਹਿਆਂ ਵਿਚ ਚੋਣ ਜ਼ਾਬਤਾ ਲਾਗੂ ਹੋ ਗਿਆ। ਚੋਣ ਜ਼ਾਬਤਾ ਭਾਵੇਂ ਤਿੰਨ ਜ਼ਿਲ੍ਹਿਆਂ ਤੱਕ ਹੀ ਸੀਮਤ ਹੈ। ਪਰ ਸਮੁੱਚੀ ਵਜ਼ਾਰਤ ਤੇ ਰਾਜਸੀ ਆਗੂਆਂ ਦੇ ਕਿਸੇ ਚੋਣ ਮੁਹਿੰਮ 'ਚ ਕੁੱਦ ਪੈਣ ਅਤੇ ਪ੍ਰਸ਼ਾਸਨ ਵੱਲੋਂ ਵੀ ਇਸੇ ਕਾਰਜ ਵਿਚ ਜੁੱਟ ਜਾਣ ਕਾਰਨ ਸਮੁੱਚੇ ਪੰਜਾਬ ਦੇ ਸਾਰੇ ਜ਼ਿਲ੍ਹਿਆਂ ਦਾ ਕੰਮ ਵੀ ਰੁਕ ਜਾਂਦਾ ਹੈ। ਉਪ ਚੋਣਾਂ ਅਤੇ ਆਮ ਚੋਣਾਂ ਬਾਰੇ ਕੋਈ ਨਾ ਕੋਈ ਨਿਯਮ ਬਣਨਾ ਚਾਹੀਦਾ ਹੈ। ਵਿਧਾਨ ਸਭਾ ਚੋਣਾਂ ਫਰਵਰੀ-2007 ਵਿਚ ਹੋਈਆਂ ਤਾਂ ਮਗਰੇ ਅਗਸਤ ਵਿਚ ਨਗਰ ਨਿਗਮਾਂ ਦੀਆਂ ਚੋਣਾਂ ਆ ਗਈਆਂ। ਫਿਰ ਕੁਝ ਸਮੇਂ ਬਾਅਦ ਪੰਚਾਇਤੀ ਚੋਣਾਂ ਤੇ ਨਗਰ ਪਾਲਿਕਾ ਦੀਆਂ ਚੋਣਾਂ ਦਾ ਬਿਗਲ ਵੱਜ ਗਿਆ। ਇਸ ਤੋਂ ਬਾਅਦ ਉਪ ਚੋਣਾਂ ਤੇ ਲੋਕ ਸਭਾ ਚੋਣਾਂ ਆ ਗਈਆਂ। ਫਿਰ ਭਲਾ ਸਰਕਾਰੀ ਕੰਮ ਚਲਾਉਣ ਦੀ ਵਿਹਲ ਕਿੱਥੋਂ ਮਿਲੇ। ਪੰਜਾਬ ਵਿਚ ਚੋਣਾਂ ਲੜਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਰਿਹਾ। ਵਿਧਾਨ ਸਭਾ ਤੇ ਲੋਕ ਸਭਾ ਚੋਣਾਂ ਦੇ ਇਕ ਹਲਕੇ ਵਿਚ ਹੀ ਕਰੋੜਾਂ ਰੁਪਏ ਮੀਂਹ ਵਾਂਗ ਵਰ੍ਹਾਏ ਜਾਂਦੇ ਹਨ। ਇੱਥੇ ਚੋਣਾਂ ਐਨੀਆਂ ਮਹਿੰਗੀਆਂ ਹੋ ਗਈਆਂ ਹਨ ਕਿ ਪਾਰਟੀਆਂ ਵਿਚ ਵੀ ਭਰੀਆਂ ਜੇਬਾਂ ਵਾਲੇ ਹੀ ਚੋਣ ਲੜਨ ਦਾ ਜ਼ੇਰਾ ਕਰਦੇ ਹਨ। ਕਿਸੇ ਆਮ ਵਰਕਰ ਜਾਂ ਆਗੂ ਲਈ ਚੋਣ ਲੜਨਾ ਹੁਣ ਵੱਸੋ ਬਾਹਰਾ ਹੋ ਗਿਆ ਹੈ। ਉਪ ਚੋਣਾਂ ਉਪਰ ਤਾਂ ਪੈਸਾ ਹੋਣ ਵੀ ਜ਼ਿਆਦਾ ਵਰ੍ਹਾਇਆ ਜਾਂਦਾ ਹੈ। ਜੇ ਕਿਹਾ ਜਾਵੇ ਇਹ ਚੋਣਾਂ ਤਾਂ ਲੜੀਆਂ ਹੀ ਪੈਸੇ ਅਤੇ ਸਰਕਾਰੀ ਜ਼ੋਰ ਉਪਰ ਜਾਂਦੀਆਂ ਹਨ ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਫਿਰ ਅਜਿਹੀ ਹਾਲਤ ਵਿਚ ਇਹ ਚੋਣਾਂ ਨਾ ਤਾਂ ਲੋਕਾਂ ਦੀ ਜਮਹੂਰੀ ਇੱਛਾ ਦਾ ਹੀ ਪ੍ਰਗਟਾਵਾ ਬਣਦੀਆਂ ਹਨ ਤੇ ਨਾ ਹੀ ਰਾਜਸੀ ਮਾਹੌਲ ਅੰਦਰ ਸਵੱਛਤਾ ਦਾ ਜ਼ਰੀਆ ਬਣਦੀਆਂ ਹਨ ਸਗੋਂ ਇਸ ਤੋਂ ਉਲਟ ਚੋਣਾਂ ਰਾਜਸੀ ਕੁੜੱਤਣ ਪੈਦਾ

ਕਰ ਜਾਂਦੀਆਂ ਹਨ। ਪੰਜਾਬ ਅੰਦਰ ਚੋਣ ਦੇ ਵੱਡੇ ਸੁਧਾਰ ਕਰਨ ਦੀ ਲੋੜ ਹੈ। ਕਿਉਂਕਿ ਹੁਣ ਤਾਂ ਹਾਲਤ ਇਹ ਹੈ ਕਿ ਜਿਸ ਕੋਲ ਸਰਕਾਰ ਹੈ, ਉਪ ਚੋਣਾਂ ਉਹੀ ਜਿੱਤ ਲੈਂਦਾ ਹੈ। ਸਰਕਾਰੀ ਮਸ਼ੀਨਰੀ ਦੀ ਇਨ੍ਹਾਂ ਚੋਣਾਂ ਵਿਚ ਬੇਰੋਕ ਵਰਤੋਂ ਕੀਤੀ ਜਾਂਦੀ ਹੈ। ਸਰਕਾਰੀ ਫੰਡਾਂ ਨੂੰ ਬੇਰਹਿਮੀ ਨਾਲ ਵਰਤਿਆ ਜਾਂਦਾ ਹੈ। ਜਿਸ ਵੀ ਹਲਕੇ ਵਿਚ ਚੋਣ ਹੋਣੀ ਹੋਵੇ, ਉਸ ਹਲਕੇ ਵਿਚ ਸਰਕਾਰੀ ਫੰਡ ਝੋਕ ਦਿੱਤੇ ਜਾਂਦੇ ਹਨ। ਸਰਕਾਰੀ ਪੈਸੇ ਦੀ ਇਸ ਤਰ੍ਹਾਂ ਅਨ-ਪਲੈਨਡ ਵਰਤੋਂ ਵਿਕਾਸ ਨੂੰ ਹੁਲਾਰਾ ਨਹੀਂ ਦਿੰਦੀ ਸਗੋਂ ਇਸ ਪੈਸੇ ਦੀ ਦੁਰਵਰਤੋਂ ਵਧੇਰੇ ਹੁੰਦੀ ਹੈ। ਬਹੁਤ ਪੈਸਾ ਤਾਂ ਪਿੰਡਾਂ ਤੇ ਸ਼ਹਿਰਾਂ ਦੇ ਰਸੂਖ ਵਾਲੇ ਲੋਕ ਹੀ ਛਕ ਜਾਂਦੇ ਹਨ। ਵਿਕਾਸ ਸਕੀਮਾਂ ਧਰੀਆਂ-ਧਰਾਈਆਂ ਹੀ ਰਹਿ ਜਾਂਦੀਆਂ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਸਰਕਾਰੀ ਫੰਡ ਵੱਖ-ਵੱਖ ਖੇਤਰਾਂ ਵਿਚ ਲੋੜ ਮੁਤਾਬਕ ਵਿਉਂਤੀਆਂ ਯੋਜਨਾਵਾਂ ਉਪਰ ਖਰਚ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਲੋਕਾਂ ਦੀ ਜ਼ਰੂਰਤ ਪੂਰੀ ਹੋ ਸਕੇ। ਪਰ ਪੰਜਾਬ ਵਿਚ ਲੋਕਾਂ ਦੀ ਜ਼ਰੂਰਤ ਦੀ ਬਜਾਏ ਆਪਣੀ ਸਿਆਸੀ ਲੋੜ ਨੂੰ ਵਧੇਰੇ ਅੱਗੇ ਰੱਖਿਆ ਜਾਂਦਾ ਹੈ। ਇਸੇ ਕਰਕੇ ਸਰਕਾਰੀ ਫੰਡ ਰਾਜ ਕਰ ਰਹੀ ਪਾਰਟੀ ਦੇ ਇਸ਼ਾਰੇ ਉਪਰ ਜਿੱਥੇ ਮਰਜ਼ੀ ਭੇਜ ਦਿੱਤੇ ਜਾਂਦੇ ਹਨ। ਅਜਿਹਾ ਰੁਝਾਨ ਜਦ ਤੱਕ ਬੰਦ ਨਹੀਂ ਹੁੰਦਾ ਤਦ ਤੱਕ ਸਹੀ ਅਤੇ ਲੋੜਵੰਦ ਥਾਂ ਉਪਰ ਪੈਸਾ ਖਰਚ ਨਹੀਂ ਹੋ ਸਕਦਾ। ਚੋਣਾਂ ਅਤੇ ਉਪ ਚੋਣਾਂ ਬਾਰੇ ਵੀ ਕੋਈ ਨਾ ਕੋਈ ਜ਼ਾਬਤਾ ਬਣਨਾ ਚਾਹੀਦਾ ਹੈ ਤਾਂ ਕਿ ਲੰਮਾ ਸਮਾਂ ਚੋਣਾਂ ਹੋਈ ਜਾਣ ਕਾਰਨ ਪੈਸੇ ਅਤੇ ਸਮੇਂ ਦੀ ਬਰਬਾਦੀ ਨੂੰ ਰੋਕਿਆ ਜਾ ਸਕੇ। ਕੋਈ ਅਜਿਹਾ ਪ੍ਰਬੰਧ ਕੀਤਾ ਜਾ ਸਕਦਾ ਹੈ ਕਿ ਵਿਧਾਨ ਸਭਾ ਤੇ ਲੋਕ ਸਭਾ ਚੋਣਾਂ ਇਕ ਸਮੇਂ ਹੋਣ ਅਤੇ ਬਾਕੀ ਸਾਰੇ ਸਥਾਨਕ ਸਵੈ-ਸ਼ਾਸਨ ਦੇ ਅਦਾਰਿਆਂ ਦੀਆਂ ਚੋਣਾਂ ਵੀ ਇਕੋ ਸਮੇਂ ਕਰਵਾਈਆਂ ਜਾਣ। ਉਪ ਚੋਣਾਂ 5 ਸਾਲ ਦੇ ਸਮੇਂ ਦਰਮਿਆਨ ਸਿਰਫ਼ ਇਕ ਵਾਰ ਕਰਵਾਏ ਜਾਣ ਦੀ ਵਿਵਸਥਾ ਹੋਵੇ। ਜੇਕਰ ਹੁਣ ਵਾਂਗ ਹੀ ਕੰਮ ਚਲਦਾ ਰਿਹਾ ਤਾਂ ਇਹ ਬੇਹੱਦ ਨੁਕਸਾਨਦੇਹ ਸਾਬਿਤ ਹੋ ਸਕਦਾ ਹੈ।

**00**

# ਪੰਜਾਬ ਦਾ ਆਰਥਿਕ ਵਿਕਾਸ

## ਅੰਕ 29, 16 ਤੋਂ 22 ਜੁਲਾਈ, 2009

ਪੰਜਾਬ ਸਰਕਾਰ ਨੇ ਬੀਤੇ ਹਫਤੇ ਆਪਣਾ ਬਜਟ ਪਾਸ ਕੀਤਾ ਹੈ। ਬਜਟ ਵਿਚ ਪੰਜਾਬ ਵਿਸ਼ੇਸ਼ ਆਰਥਿਕ ਜ਼ੋਨ ਬਿੱਲ ਪਾਸ ਕੀਤਾ ਗਿਆ ਹੈ, ਜਿਸ ਦਾ ਸਪੱਸ਼ਟ ਸੰਕੇਤ ਹੈ ਕਿ ਸਰਕਾਰ ਪੰਜਾਬ ਅੰਦਰ ਸਨਅਤੀ ਵਿਕਾਸ ਤੇਜ਼ ਕਰਨਾ ਚਾਹੁੰਦੀ ਹੈ। ਸਨਅਤੀ ਵਿਕਾਸ ਬਗੈਰ ਰਾਜ ਦਾ ਵਿਕਾਸ ਵੀ ਨਹੀਂ ਹੋਣਾ ਤੇ ਨਾ ਹੀ ਰੁਜ਼ਗਾਰ ਦਾ ਮਸਲਾ ਹੀ ਹੱਲ ਹੋਣਾ ਹੈ। ਇਸ ਲਈ ਸਮਝਿਆ ਜਾ ਸਕਦਾ ਹੈ ਕਿ ਸਰਕਾਰ ਨੇ ਸਨਅਤੀ ਵਿਕਾਸ ਅਤੇ ਰੁਜ਼ਗਾਰ ਦੇ ਮਸਲੇ ਨੂੰ ਹੱਲ ਕਰਨ ਦਾ ਮਨ ਬਣਾਇਆ ਹੈ। ਇਸ ਸਮੇਂ ਹੋਰ ਵੀ ਬਹੁਤ ਸਾਰੇ ਰਾਜਾਂ ਨੂੰ ਆਰਥਿਕ ਜ਼ੋਨ ਬਣਾਕੇ ਸਨਅਤੀ ਪਸਾਰ ਲਈ ਕੰਮ ਸ਼ੁਰੂ ਕੀਤੇ ਹੋਏ ਹਨ। ਪਰ ਵੱਡੀ ਗੱਲ ਤਾਂ ਇਹ ਹੈ ਕਿ ਸਰਕਾਰ, ਖਾਸਕਰ ਇਸ ਦੀ ਅਫਰਸ਼ਾਹੀ ਪਾਸ ਕੀਤੇ ਗਏ ਕਾਨੂੰਨ ਉਪਰ ਅਮਲ ਕਿੰਨੀ ਕੁ ਸੁਹਿਰਦਤਾ ਅਤੇ ਗੰਭੀਰਤਾ ਨਾਲ ਕਰਦੀ ਹੈ। ਵਿਧਾਨ ਸਭਾ ਦੇ ਬਜਟ ਇਜਲਾਸ ਸਮੇਂ ਪੇਸ਼ ਕੀਤੇ ਗਏ ਆਰਥਿਕ ਸਰਵੇ ਵਿਚ ਇਹ ਗੱਲ ਸਪੱਸ਼ਟ ਤੌਰ ’ਤੇ ਸਾਹਮਣੇ ਆਈ ਕਿ ਰਾਜ ਅੰਦਰ ਸਨਅਤੀ ਵਿਕਾਸ ਇਕ ਤਰ੍ਹਾਂ ਨਾਲ ਖੜੋਤ ਵਿਚ ਆ ਚੁੱਕਾ ਹੈ। ਸਨਅਤੀ ਵਿਕਾਸ ਰੁਕਣ ਦੇ ਅਨੇਕ ਕਾਰਨ ਹਨ। ਇਸ ਸਮੇਂ ਵੱਡਾ ਕਾਰਨ ਇਹ ਵੀ ਗਿਣਿਆ ਜਾ ਰਿਹਾ ਹੈ ਕਿ ਕੇਂਦਰ ਸਰਕਾਰ ਨੇ ਗੁਆਂਢੀ ਰਾਜਾਂ ਨੂੰ ਟੈਕਸਾਂ ਵਿਚ ਭਾਰੀ ਰਿਆਇਤਾਂ ਦਿੱਤੀਆਂ ਹੋਈਆਂ ਹਨ ਅਤੇ ਸਨਅਤੀ ਨਿਵੇਸ਼ਕਾਰਾਂ ਲਈ ਸਹੂਲਤਾਂ ਦੇ ਗੱਫੇ ਦਿੱਤੇ ਹੋਏ ਹਨ। ਇਸ ਕਰਕੇ ਪੰਜਾਬ ਅੰਦਰ ਨਵੀਂ ਸਨਅਤ ਤਾਂ ਕੀ ਲੱਗਣੀ ਸੀ, ਸਗੋਂ ਇਥੇ ਚੱਲਰਹੇ ਪਹਿਲੇ ਸਨਅਤੀ ਯੂਨਿਟ ਵੀ ਹਰਿਆਣਾ ਤੇ ਹਿਮਾਚਲ ਵੱਲ ਨੂੰ ਜਾ ਰਹੇ ਹਨ। ਇਸ ਵਾਰ ਬਜਟ ਵਿਚ ਸਰਕਾਰ ਨੇ ਕੁੱਲ ਸਾਲਾਨਾ, ਯੋਜਨਾ ਦਾ **0.10** ਫੀਸਦੀ ਹੀ ਸਨਅਤੀ ਵਿਕਾਸ ਲਈ ਰੱਖਿਆ ਹੈ। ਜਿਹੜੀ ਰਾਜ ਸਰਕਾਰ **36574** ਕਰੋੜ ਦੇ ਸਰਮਾਏ ਵਾਲੇ **49** ਮੈਗਾ ਪ੍ਰਾਜੈਕਟਾਂ ਨੂੰ ਮਨਜ਼ੂਰੀ ਦੇ ਰਹੀ ਹੈ। ਉਸ ਵੱਲੋਂ ਸਨਅਤੀ ਵਿਕਾਸ ਲਈ ਆਪਣੇ ਸਾਲਾਨਾ ਯੋਜਨਾ ਖਰਚਿਆਂ ਵਿਚ ਏਨੀ ਘੱਟ ਰਕਮ ਰੱਖਣ ਦੀ ਮੁੱਖ ਵਜ੍ਹਾ ਭਲਾ ਕੀ ਹੋ ਸਕਦੀ ਹੈ? ਖਜ਼ਾਨਾ ਮੰਤਰੀ ਨੇ ਇਸ ਦੇ ਜਵਾਬ ਵਿਚ ਸਿਰਫ ਏਨਾ ਹੀ ਕਿਹਾ ਹੈ ਕਿ ਸਨਅਤਾਂ ਨੂੰ ਪੇਸ਼ ਕਰਨ ਲਈ ਸਰਕਾਰ ਦੇ ਕੋਲ ਸੀਮਤ ਜਿਹੇ ਵਸੀਲੇ ਹਨ ਤੇ ਉਨ੍ਹਾਂ ਨੇ ਰਾਜ ਅੰਦਰ ਸਰਮਾਇਆ ਲਾਏ ਜਾਣ ਦੀ ਜ਼ਿੰਮੇਵਾਰੀ ਕੇਂਦਰ ਸਰਕਾਰ ’ਤੇ ਪਾਈ ਹੈ।

ਪੰਜਾਬ ਵਿਚ ਉਂਜ ਤਾਂ ਸਨਅਤੀ ਵਿਕਾਸ ਆਜ਼ਾਦੀ ਤੋਂ ਬਾਅਦ ਕਿਸੇ ਵੀ ਬਹੁਤਾ ਨਹੀਂ ਹੋਇਆ। ਪਰ ਖਾੜਕੂਵਾਦ ਦੇ ਜ਼ਮਾਨੇ ਵਾਲੇ **20** ਸਾਲਾਂ ਦੌਰਾਨ ਇਸ ਨੂੰ ਹੋਰ ਵਧੇਰੇ ਝਟਕਾ ਲੱਗਿਆ। ਪੰਜਾਬ ਅੰਦਰ ਬੁਨਿਆਦੀ ਢਾਂਚੇ ਦਾ ਵਿਕਾਸ ਵੀ ਬਹੁਤਾ ਨਹੀਂ ਹੋ ਸਕਿਆ। ਪਿਛਲੇ **5** ਕੁ ਸਾਲਾਂ ਤੋਂ ਇਸ ਪਾਸੇ ਕੰਪਨੀਆਂ ਨੇ ਹੀ ਆਪਣੇ ਪ੍ਰਾਜੈਕਟ ਪੰਜਾਬ ਵਿਚ ਲਾਏ ਜਾਣ ਵਿਚ ਰੁਚੀ ਦਿਖਾਈ। ਇਨ੍ਹਾਂ ਵਿਚੋਂ ਕੁਝ ਕੁ ਕੰਪਨੀਆਂ ਹੀ ਵੱਡੀਆ ਜਾਂ ਬਹੁ ਕੌਮੀ ਕੰਪਨੀਆਂ ਹਨ। ਜ਼ਿਆਦਾਤਰ ਕੰਪਨੀਆਂ ਸਿਰਫ ਸੌ-ਸੌ ਕਰੋੜ ਤੱਕ ਹੀ ਸਰਮਾਇਆ ਲਾਉਣ ਲਈ ਤਿਆਰ ਹਨ। ਪੰਜਾਬ ਨਾਲ ਸੰਬੰਧਤ ਪ੍ਰਵਾਸੀ ਪੰਜਾਬੀ ਦੁਨੀਆ ਵਿਚ ਵੱਡੀ ਪੱਧਰ ’ਤੇ ਫੈਲੇ ਹੋਏ ਹਨ। ਉਨ੍ਹਾਂ ਵਿਚੋਂ

ਕਾਫੀ ਗਿਣਤੀ ਅਜਿਹੀ ਹੈ, ਜੋ ਉਥੇ ਪੂੰਜੀ ਨਿਵੇਸ਼ ਕਰਨ ਦੀ ਚਾਹਵਾਨ ਹੈ ਜਾਂ ਆਪਣੀ ਮਾਂ ਧਰਤੀ ਨੂੰ ਵਿਕਸਿਤ ਹੋਇਆ ਵੇਖਣ ਲਈ ਬੇਹੱਦ ਉਤਸੁਕ ਹੈ, ਪਰ ਜੇਹ ਅੰਕੜਿਆਂ 'ਤੇ ਨਿਗ੍ਹਾ ਮਾਰੀਏ ਤਾਂ ਪਿਛਲੇ ਸਮੇਂ ਵਿਚ ਪ੍ਰਵਾਸੀ ਪੰਜਾਬੀਆਂ ਵੱਲੋਂ ਕਿਸੇ ਵੀ ਵੱਡੇ ਪੂੰਜੀ ਨਿਵੇਸ਼ ਦੀ ਕੋਈ ਮਿਸਾਲ ਨਹੀਂ। ਪ੍ਰਵਾਸੀ ਪੰਜਾਬੀ ਸਿਰਫ਼ ਆਪਣੇ ਪਿੰਡਾਂ ਦੇ ਵਿਕਾਸ ਜਾਂ ਸੱਭਿਆਚਾਰਕ ਤੇ ਖੇਡ ਸਰਗਰਮੀਆਂ ਉਤਸ਼ਾਹਿਤ ਕਰਨ ਵਿਚ ਹੀ ਸੀਮਤ ਹੋ ਕੇ ਰਹਿ ਗਈਆਂ ਹਨ। ਸਨਅਤੀ ਖੇਤਰ ਵਿਚ ਪ੍ਰਵਾਸੀ ਪੰਜਾਬੀਆਂ ਅਤੇ ਹੋਰ ਕੰਪਨੀਆਂ ਵੱਲੋਂ ਸਰਮਾਇਆ ਲਾਉਣ ਲਈ ਢਿੱਲ ਵਿਖਾਏ ਜਾਣਾ ਦਾ ਸਭ ਤੋਂ ਵੱਡਾ ਕਾਰਨ ਇਥੇ ਟੈਕਸਾਂ 'ਚ ਰਿਆਇਤਾਂ ਦੀ ਘਾਟ ਅਤੇ ਅਫਸਰਸ਼ਾਹੀ ਦੀ ਖੱਜਲ-ਖੁਆਤਰੀ ਹੀ ਸਮਝਿਆ ਜਾਂਦਾ ਹੈ। ਰਾਜ ਅੰਦਰ ਬਿਜਲੀ ਉਤਪਾਦਨ ਦੀ ਘਾਟ ਵੀ ਵੱਡੀ ਰੁਕਾਵਟ ਬਣਦੀ ਹੈ। ਪਿਛਲੇ ਦਿਨਾਂ ਤੋਂ ਹਫਤੇ ਵਿਚ ਤਿੰਨ-ਤਿੰਨ ਦਿਨ ਦੇ ਬਿਜਲੀ ਕੱਟ ਲੱਗ ਰਹੇ ਹਨ। ਅਜਿਹੀ ਹਾਲਤ ਵਿਚ ਸਨਅਤਾਂ ਦਾ ਚੱਲ ਸਕਣਾ ਮੁਮਕਿਨ ਨਹੀਂ ਹੁੰਦਾ। ਸਨਅਤਾਂ ਲਗਾਉਣ ਲਈ ਜ਼ਮੀਨ ਵੀ ਇਕ ਵੱਡੀ ਗੱਲ ਹੁੰਦੀ ਹੈ। ਪੰਜਾਬ ਵਿਚ ਇਸ ਸਮੇਂ ਜ਼ਮੀਨ ਦੇ ਭਾਅ ਆਸਮਾਨੀਂ ਚੜ੍ਹ ਚੁੱਕੇ ਹਨ। ਪੰਜਾਬ ਵਿਚ ਜ਼ਮੀਨ ਦੀ ਉਂਜ ਵੀ ਬਹੁਤ ਥੁੜ੍ਹ ਹੈ। ਸਨਅਤੀ ਵਿਕਾਸ ਨਾਲ ਕਿਸਾਨਾਂ ਦੇ ਉਜਾੜੇ ਦਾ ਮਸਲਾ ਵੀ ਉਠ ਖੜ੍ਹਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਸੰਚਾਰ ਸਾਧਨਾਂ ਦਾ ਵਿਕਾਸ ਹੋਇਆ ਹੈ, ਉਸੇ ਤਰ੍ਹਾਂ ਹੋਰ ਬੁਨਿਆਦੀ ਢਾਂਚੇ ਨੂੰ ਵੀ ਪੂਰੀ ਤਰ੍ਹਾਂ ਵਿਕਸਿਤ ਕਰੇ। ਇਸ ਕੰਮ ਲਈ ਉਹ ਪ੍ਰਵਾਸੀ ਪੰਜਾਬੀਆਂ ਦਾ ਸਹਾਰਾ ਲੈ ਸਕਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਬੁਨਿਆਦੀ ਢਾਂਚੇ ਦੇ ਵਿਕਾਸ ਅਤੇ ਹੋਰ ਸਨਅਤੀ ਪ੍ਰਾਜੈਕਟਾਂ ਦੀਆਂ ਪ੍ਰਾਜੈਕਟ ਰਿਪੋਰਟਾਂ ਬਣਾ ਕੇ ਕਾਰੋਬਾਰੀ ਪ੍ਰਵਾਸੀ ਪੰਜਾਬੀਆਂ ਅੱਗੇ ਰੱਖੇ। ਉਘੇ ਪ੍ਰਵਾਸੀ ਪੰਜਾਬੀ ਇਕੱਲੇ ਜਾਂ ਕੰਪਨੀਆਂ ਬਣਾ ਕੇ ਸਰਮਾਇਆ ਲਗਾ ਸਕਦੇ ਹਨ। ਜ਼ਰੂਰਤ ਹੈ ਕਿ ਅਫਸਰਸ਼ਾਹੀ ਦੀ ਖੱਜਲ-ਖੁਆਰੀ ਦੂਰ ਕੀਤੀ ਜਾਵੇ। ਪ੍ਰਬੰਧਕੀ ਢਾਂਚੇ ਨੂੰ ਲੋਕ ਹਿਤੈਸ਼ੀ ਬਣਾਇਆ ਜਾਵੇ ਅਤੇ ਪ੍ਰਵਾਸੀ ਪੰਜਾਬੀਆਂ ਦੀਆਂ ਸ਼ਿਕਾਇਤਾਂ ਜ਼ਰੂਰਤਾਂ ਵੱਲ ਪਹਿਲ ਦੇ ਆਧਾਰ 'ਤੇ ਧਿਆਨ ਦਿੱਤਾ ਜਾਵੇ ਅਤੇ ਉਥੇ ਸਰਮਾਇਆ ਲਗਾਉਣ ਵਾਲੇ ਪ੍ਰਵਾਸੀ ਪੰਜਾਬੀਆਂ ਨੂੰ ਉਤਸਾਹਿਤ ਕਰਨ ਵਾਸਤੇ ਵਿਸ਼ੇਸ਼ ਯੋਜਨਾਵਾਂ ਬਣਾਈਆਂ ਜਾਣ। ਕਾਂਗਰਸ ਸਰਕਾਰ ਅਜਿਹਾ ਉਦਮ ਕਰ ਲਵੇ ਤਾਂ ਉਸ ਨੂੰ ਸ਼ਾਇਦ ਕਿਸੇ ਹੋਰ ਪਾਸੇ ਝਾਕਣ ਦੀ ਲੋੜ ਹੀ ਨਾ ਪਵੇ।

**00**

# ਕੀ ਨਵਜੋਤ ਸਿੱਧੂ ਆਪਣੀ ਪਾਰਟੀ ਬਦਲਣਗੇ

## ਅੰਕ 30, 23 ਤੋਂ 29 ਜੁਲਾਈ, 2009

ਪਿਛਲੇ ਦਿਨੀਂ ਅੰਮ੍ਰਿਤਸਰ ਤੋਂ ਲੋਕ ਸਭਾ ਮੈਂਬਰ ਸ. ਨਵਜੋਤ ਸਿੰਘ ਸਿੱਧੂ ਨੇ ਆਪਣੀ ਪਾਰਟੀ ਤੋਂ ਅਸਤੀਫਾ ਦੇਣ ਲਈ ਭਾਜਪਾ ਦੇ ਸੀਨੀਅਰ ਆਗੂ ਸ਼੍ਰੀ ਲਾਲ ਕ੍ਰਿਸ਼ਨ ਅਡਵਾਨੀ ਨੂੰ ਆਪਣਾ ਪੱਤਰ ਭੇਜ ਦਿੱਤਾ। ਕਾਰਨ ਸੀ ਉਨ੍ਹਾਂ ਦੇ ਵਿਰੋਧੀ ਰਜਿੰਦਰ ਮੋਹਨ ਸਿੰਘ ਛੀਨਾ ਨੂੰ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦਾ ਚੇਅਰਮੈਨ ਲਾਉਣਾ। ਪਿਛਲੇ ਲੰਮੇ ਸਮੇਂ ਵਿਚ ਦੋਹਾਂ ਵਿਚ ਖਿੱਚੋਤਾਣ ਚੱਲ ਰਹੀ ਸੀ। ਇਥੋਂ ਤੱਕ ਕਿ ਰਜਿੰਦਰ ਮੋਹਨ ਸਿੰਘ ਛੀਨਾ ਨੇ ਲੋਕ ਸਭਾ ਚੋਣਾਂ ਵੇਲੇ ਸ. ਸਿੱਧੂ ਦੀ ਮੁਖਾਲਫਤ ਵੀ ਕੀਤੀ, ਜਿਸ ਕਾਰਨ ਸ. ਸਿੱਧੂ ਹਾਰਦੇ-ਹਾਰਦੇ ਮਸਾਂ ਬਚੇ। ਸ. ਛੀਨਾ ਨੂੰ ਭਾਜਪਾ ਦੇ ਸੂਬਾ ਇਕਾਈ ਦੀ ਸਿਫਾਰਸ਼ 'ਤੇ ਦੇਣ ਦਾ ਫੈਸਲਾ ਸਥਾਨਕ ਸਰਕਾਰਾਂ ਦੇ ਮੰਤਰੀ ਸ਼੍ਰੀ ਮਨੋਰੰਜਨ ਕਾਲੀਆ ਨੇ ਕੀਤਾ ਸੀ, ਜਿਸ ਨੂੰ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਦੇ ਮਨਜ਼ੂਰੀ ਦਿੱਤੀ ਸੀ, ਪਰ ਛੀਨਾ ਨੂੰ ਕੁੱਝ ਦਿਨ ਕੁਰਸੀ ਨਾ ਸਾਂਭਣ ਦੀ ਸੁਲਾਹ ਵੀ ਦਿੱਤੀ ਗਈ ਤਾਂ ਕਿ ਗੱਲ ਥੋੜ੍ਹੀ ਠੰਡੀ ਪੈ ਜਾਏ। ਆਖਿਰ ਉਨ੍ਹਾਂ ਪਿਛਲੇ ਦਿਨੀਂ ਆਪਣਾ ਅਹੁਦਾ ਸੰਭਾਲ ਲਿਆ।

ਦਿੱਲੀ ਵਿਚ ਬੈਠੇ ਸ. ਨਵਜੋਤ ਸਿੰਘ ਸਿੱਧੂ ਨੂੰ ਜਦੋਂ ਇਸ ਦੀ ਭਿਣਕ ਮਿਲੀ, ਤਾਂ ਉਨ੍ਹਾਂ ਨਾ ਆਵ ਦੇਖਿਆ, ਨਾ ਤਾਵ ਆਪਣਾ ਅਸਤੀਫਾ ਪਾਰਟੀ ਨੂੰ ਭੇਜ ਦਿੱਤਾ। ਕੁਝ ਦਿਨ ਇਸ ਗੱਲ ਨੂੰ ਬੀਤ ਗਏ ਹਨ, ਪਰ ਪਾਰਟੀ ਹਾਈ ਕਮਾਨ ਤੋਂ ਹਾਲੇ ਤੱਕ ਇਸ ਸੰਬੰਧੀ ਕੋਈ ਵੀ ਹਿਲਜੁਲ ਨਹੀਂ ਹੋਈ ਅਤੇ ਨਾ ਹੀ ਕੋਈ ਬਿਆਨ ਦਿੱਤਾ ਗਿਆ ਹੈ। ਪੰਜਾਬ ਦੇ ਪਾਰਟੀ ਆਗੂ ਆਪ ਵੀ ਹੈਰਾਨ ਹਨ ਤੇ ਕਹਿ ਰਹੇ ਹਨ ਕਿ ਸਾਨੂੰ ਇਸ ਅਸਤੀਫੇ ਬਾਰੇ ਹਾਲੇ ਤੱਕ ਕੋਈ ਜਾਣਕਾਰੀ ਨਹੀਂ ਹੈ।

ਪਾਰਟੀ ਦੇ ਹਾਈਕਮਾਨ ਦੇ ਕਹਿਣ 'ਤੇ ਹੁਣ ਸਿੱਧੂ ਵੀ ਨਹੀਂ ਬੋਲ ਰਹੇ, ਪਰ ਉਨ੍ਹਾਂ ਦੇ ਕਾਰਜਕਰਤਾ ਅੰਦੋਲਨ 'ਤੇ ਉਤਰ ਆਏ ਹਨ। ਉਧਰ ਭਾਜਪਾ ਹਲਕਿਆਂ ਤੋਂ ਪਤਾ ਲੱਗਿਆ ਹੈ ਕਿ ਭਾਜਪਾ ਦੀ ਕੇਂਦਰੀ ਲੀਡਰਸ਼ਿਪ ਵੱਲੋਂ ਅਜੇ ਤੱਕ ਸਿੱਧੂ ਮਾਮਲੇ ਵਿਚ ਕੋਈ ਕਦਮ ਨਾ ਚੁੱਕੇ ਜਾਣ ਅਤੇ ਸੂਬਾ ਪ੍ਰਧਾਨ ਪ੍ਰੋ. ਰਜਿੰਦਰ ਭੰਡਾਰੀ ਅਤੇ ਮਨੋਰੰਜਨ ਕਾਲੀਆ ਨੂੰ ਦਿੱਲੀ ਸੱਦੇ ਜਾਣ ਕਾਰਨ ਸਿੱਧੂ ਦੇ ਦਿਲ ਨੂੰ ਹੋਰ ਵੀ ਠੇਸ ਪਹੁੰਚੀ ਹੈ।

ਹੁਣ ਅਗਲਾ ਸਵਾਲ ਇਹ ਹੈ ਕਿ ਪਾਰਟੀ ਇਹ ਅਸਤੀਫਾ ਮਨਜ਼ੂਰ ਕਰੇਗੀ। ਜੇ ਮਨਜ਼ੂਰ ਕਰੇਗੀ ਤਾਂ ਸਿੱਧੂ ਨੂੰ ਅੰਮ੍ਰਿਤਸਰ ਲੋਕ ਸਭਾ ਤੋਂ ਵੀ ਅਸਤੀਫਾ ਦੇਣਾ ਪਵੇਗਾ। ਇਸ ਬਾਰੇ ਸਿਆਸੀ ਹਲਕਿਆਂ ਦੀਆਂ ਨਿਗਾਹਾਂ ਟਿਕੀਆਂ ਹੋਈਆਂ ਹਨ।

ਜੇ ਸਿੱਧੂ ਲੋਕ ਸਭਾ ਤੋਂ ਅਸਤੀਫਾ ਦਿੰਦੇ ਹਨ ਤਾਂ ਅੰਮ੍ਰਿਤਸਰ ਲੋਕ ਸਭਾ ਦੀਆਂ ਜ਼ਿਮਨੀ ਚੋਣਾਂ ਦੁਬਾਰਾ ਕਰਵਾਉਣੀਆਂ ਪੈਣਗੀਆਂ। ਇਸ ਗੁੰਝਲਦਾਰ ਸਥਿਤੀ ਤੋਂ ਨਿਕਲਣ ਲਈ ਸਿੱਧੂ ਕੋਲ ਤਿੰਨ ਰਾਹ ਹਨ। ਪਹਿਲਾਂ ਇਹ ਕਿ ਉਸ ਦਾ ਪਾਰਟੀ ਨਾਲ ਸਮਝੌਤਾ ਹੋ ਸਕਦਾ ਹੈ। ਹੋ ਸਕਦਾ ਹੈ ਕਿ ਸ. ਛੀਨਾ ਨੂੰ ਇੰਪੂਰਵਮੈਂਟ ਟਰੱਸਟ ਦੀ ਪ੍ਰਧਾਨਗੀ ਛੱਡਣੀ ਪਵੇ। ਜੇ ਇਹ ਸਮਝੋਤਾ ਸਿਰੇ ਨਹੀਂ ਚੜ੍ਹਦਾ, ਤਾਂ ਸ. ਸਿੱਧੂ ਪਾਰਟੀ ਵੀ ਛੱਡ ਸਕਦੇ ਹਨ। ਅਗਲਾ ਸਵਾਲ ਇਹ ਹੈ ਕਿ ਸ.

ਨਵਜੋਤ ਸਿੰਘ ਸਿੱਧੂ ਪਾਰਟੀ ਛੱਡ ਕੇ ਕੀ ਦੂਸਰੀ ਪਾਰਟੀ ਵਿਚ ਜਾਣਗੇ? ਦੂਜੀਆਂ ਪਾਰਟੀਆਂ ਵਿਚ ਇਕ ਤਾਂ ਹੈ ਸ਼੍ਰੋਮਣੀ ਅਕਾਲੀ ਦਲ ਬਾਦਲ ਤੇ ਦੂਜੀ ਕਾਂਗਰਸ। ਸ. ਸਿੱਧੂ ਇਥੇ ਇਹ ਵੀ ਸੋਚਣਗੇ ਕਿ ਸ਼੍ਰੋਮਣੀ ਅਕਾਲੀ ਦਲ ਬਾਦਲ ਭਾਜਪਾ ਦੀ ਹੀ ਇਕ ਬ੍ਰਾਂਚ ਹੈ ਤੇ ਇਹ ਇਕ ਪ੍ਰਾਂਤਕ ਪਾਰਟੀ ਵੀ ਹੈ। ਜੇ ਇਸ ਪਾਰਟੀ ਵਿਚ ਆ ਵੀ ਜਾਂਦੇ ਹਨ, ਤਾਂ ਭਾਜਪਾ ਨਾਲ ਬੈਠਣਾ ਇੰਨਾ ਸੌਖਾ ਵੀ ਨਹੀਂ ਹੋਵੇਗਾ। ਦੂਜਾ ਇਹ ਕਿ ਸ. ਪ੍ਰਕਾਸ਼ ਸਿੰਘ ਬਾਦਲ ਇਸ ਨੂੰ ਆਪਣੀ ਪਾਰਟੀ ਵਿਚ ਲੈ ਕੇ ਭਾਜਪਾ ਨਾਲ ਦੁਸ਼ਮਣੀ ਨਹੀਂ ਪਾ ਸਕਦੇ ਤੇ ਸਿੱਧੂ ਕੋਲ ਆਖਰੀ ਰਾਹ ਬਚਦਾ ਹੈ, ਕਾਂਗਰਸ ਪਾਰਟੀ ਜਿਹੜੀ ਕਿ ਅੱਜ ਸੱਤਾ ਵਿਚ ਵੀ ਹੈ ਤੇ ਇਸ ਦਾ ਭਵਿੱਖ ਵੀ ਠੀਕ ਨਜ਼ਰ ਆ ਰਿਹਾ ਹੈ। ਸ. ਸਿੱਧੂ ਅੰਮ੍ਰਿਤਸਰ ਤੋਂ ਲੋਕ ਸਭਾ ਦੀਆਂ ਚੋਣਾਂ ਬਹੁਤ ਮੁਸ਼ਕਿਲ ਨਾਲ ਜਿੱਤੇ ਸਨ। ਕਾਂਗਰਸ ਦਾ ਇਥੇ ਪੂਰਾ ਦਬਦਬਾ ਰਿਹਾ ਸੀ ਤੇ ਸ. ਸਿੱਧੂ ਨੂੰ ਪਤਾ ਹੈ ਕਿ ਜੇ ਇਥੇ ਉਹ ਕਾਂਗਰਸ ਦੀ ਟਿਕਟ ’ਤੇ ਦੁਬਾਰਾ ਖੜ੍ਹਦੇ ਹਨ ਤਾਂ ਉਹ ਭਾਰੀ ਬਹੁਮਤ ਨਾਲ ਜਿੱਤ ਸਕਦੇ ਹਨ।

ਹੁਣ ਤਾਂ ਭਾਜਪਾ ਨੇ ਦੇਖਣਾ ਹੈ ਕਿ ਉਸ ਨੂੰ ਇੰਪਰੂਵਮੈਂਟ ਟਰੱਸਟ ਦਾ ਚੇਅਰਮੈਨ ਸ. ਛੀਨਾ ਨੂੰ ਬਣਾਈ ਰੱਖਣਾ ਹੈ ਕਿ ਉਸ ਨੂੰ ਪਾਰਲੀਮੈਂਟ ਮੈਂਬਰ ਚਾਹੀਦਾ ਹੈ।

00

# ਜ਼ਾਹਿਲਾਂ ਵਾਲਾ ਵਿਹਾਰ ਕਰਦੇ ਹਨ ਭਾਰਤੀ ਨੇਤਾ

## ਅੰਕ 31, 30 ਜੁਲਾਈ ਤੋਂ 5 ਅਗਸਤ, 2009

ਜੰਮੂ-ਕਸ਼ਮੀਰ ਵਿਧਾਨ ਸਭਾ 'ਚ ਸੌਪੀਆ ਕਾਂਡ ਨੂੰ ਲੈ ਕੇ ਵਿਰੋਧੀ ਧਿਰ ਨੇ ਬੇਮਿਸਾਲ ਹੰਗਾਮਾ ਖੜ੍ਹਾ ਕੀਤਾ ਅਤੇ ਪੀ ਡੀ ਪੀ ਨੇਤਾ ਮਹਿਬੂਬਾ ਮੁਫਤੀ ਨੇ ਵਿਧਾਨ ਸਭਾ ਦੇ ਸਪੀਕਰ ਕੋਲੋਂ ਮਾਈਕ ਖੋਹ ਕੇ ਦੂਰ ਵਗਾਹ ਮਾਰਿਆ। ਇਸ ਤੋਂ ਬਾਅਦ ਉਸ ਨੂੰ ਅਤੇ ਉਸ ਦੀ ਪਾਰਟੀ ਦੇ ਮੈਂਬਰਾਂ ਨੂੰ ਵਿਧਾਨ ਸਭਾ ਤੋਂ ਬਾਹਰ ਕੱਢ ਦਿੱਤਾ।

ਹਾਊਸ 'ਚ ਹੰਗਾਮਾ ਉਦੋਂ ਸ਼ੁਰੂ ਹੋਇਆ, ਜਦੋਂ ਬਜਟ ਸੈਸ਼ਨ ਦੇ ਪਹਿਲੇ ਦਿਨ ਨੈਸ਼ਨਲ ਕਾਨਫਰੰਸ ਦੇ ਮੈਂਬਰ ਚੌਧਰੀ ਮੁਹੰਮਦ ਰਮਜ਼ਾਨ ਨੇ ਸਪੀਕਰ ਮੁਹੰਮਦ ਅਕਬਰ ਦਾ ਧਿਆਨ ਕਿਸੇ ਅਹਿਮ ਮੁੱਦੇ ਵੱਲ ਖਿੱਚਣਾ ਚਾਹਿਆ ਜਿਸ ਤੇ ਪੀਡੀਪੀ ਮੈਂਬਰਾਂ ਨੇ ਇਤਰਾਜ਼ ਕੀਤਾ। ਇਸ ਤੋਂ ਬਾਅਦ ਪੀਡੀਪੀ ਦੀ ਮੈਂਬਰ ਮਹਿਬੂਬਾ ਮੁਫ਼ਤੀ ਦੀ ਅਗਵਾਈ 'ਚ ਹਾਊਸ ਦੇ ਐਨ ਵਿਚਕਾਰ ਆ ਕੇ ਇਕੱਠੇ ਹੋ ਗਏ ਅਤੇ ਮਹਿਬੂਬਾ ਨੇ ਗੁੱਸੇ ਵਿਚ ਆ ਕੇ ਸਪੀਕਰ ਕੋਲੋਂ ਮਾਈਕ ਖੋਹ ਲਿਆ। ਅਜਿਹੀ ਕਾਰਵਾਈ ਹਿੰਦੋਸਤਾਨ ਵਿਚ ਪਹਿਲੀ ਵਾਰੀ ਨਹੀਂ ਹੋਈ, ਸਗੋਂ ਸਮੇਂ-ਸਮੇਂ 'ਤੇ ਅਕਸਰ ਹੁੰਦੀ ਰਹਿੰਦੀ ਹੈ। ਵਿਧਾਨ ਸਭਾਵਾਂ ਦੇ ਨਾਲ-ਨਾਲ ਲੋਕ ਸਭਾ ਵਿਚ ਵੀ ਅਜਿਹੇ ਸੀਨ ਆਮ ਹੀ ਦੇਖਣ ਨੂੰ ਮਿਲਦੇ ਹਨ। ਲੋਕਾਂ ਦੇ ਚੁਣੇ ਹੋਏ ਇਹਨਾਂ ਨੇਤਾਵਾਂ ਦੀ ਸਹਿਣਸ਼ੀਲਤਾ ਖ਼ਤਮ ਹੋ ਚੁੱਕੀ ਹੈ, ਹਰ ਪਾਰਟੀ ਦੂਜੀ ਪਾਰਟੀ ਨੂੰ ਨੀਵਾਂ ਦਿਖਾਉਣ 'ਤੇ ਤੁਲੀ ਹੋਈ ਹੈ। ਉਹਨਾਂ ਦਾ ਮੁੱਖ ਮਕਸਦ ਇੱਥੋਂ ਤੱਕ ਹੀ ਹੁੰਦਾ ਹੈ ਕਿ ਦੂਜੀ ਪਾਰਟੀ ਨੂੰ ਜਾਂ ਤਾਂ ਉਹਨਾਂ ਖ਼ਿਲਾਫ਼ ਬਿਆਨ ਦੇ ਕੇ ਬਦਨਾਮ ਕੀਤਾ ਜਾਵੇ ਜਾਂ ਅਸੈਂਬਲੀਆਂ ਜਾਂ ਲੋਕ ਸਭਾ ਵਿੱਚ ਉਹਨਾਂ ਖ਼ਿਲਾਫ਼ ਬੋਲਿਆ ਜਾਵੇ। ਕਸ਼ਮੀਰ ਅਸੈਂਬਲੀ 'ਚ ਚਾਹੇ ਇਹ ਆਗੂ ਆਪਣੀ ਥਾਂ 'ਤੇ ਸੱਚੇ ਸਨ, ਪਰ ਉਹਨਾਂ ਨੂੰ ਆਪਣੇ ਵਿਚ ਸਹਿਨਸ਼ੀਲਤਾ ਰੱਖਣੀ ਚਾਹੀਦੀ ਸੀ। ਇਹ ਸਮਝ ਨਹੀਂ ਆਉਂਦਾ ਕਿ ਉਹ ਰੌਲਾ ਪਾ ਕੇ ਖਿੱਚ-ਧੂਹ ਕਰਕੇ ਕੀ ਸਿੱਧ ਕਰਨਾ ਚਾਹੁੰਦੇ ਹਨ। ਨੇਤਾ ਲੋਕ ਸਮਾਜ ਦੇ ਇਕ ਤਰ੍ਹਾਂ ਦੇ ਰੋਲ ਮਾਡਲ ਹੁੰਦੇ ਹਨ। ਜੋ ਇਹ ਲੋਕ ਵੀ ਅਜਿਹਾ ਵਤੀਰਾ ਕਰਨਗੇ ਤਾਂ ਸੰਭਵ ਹੈ ਕਿ ਆਮ ਜਨਤਾ ਵੀ ਇਹਨਾਂ ਕੋਲੋਂ ਇਹੋ ਕੁੱਝ ਸਿੱਖੇਗੀ ਤੇ ਸਾਡੇ ਸਮਾਜ ਦਾ ਤਾਂ ਰੱਬ ਹੀ ਰਾਖਾ ਹੋਵੇਗਾ।

ਪਹਿਲਾਂ-ਪਹਿਲ ਅਜਿਹੇ ਕਾਂਡ ਨਹੀਂ ਹੁੰਦੇ ਸਨ, ਪਰ ਜਿਉਂ-ਜਿਉਂ ਭਾਰਤ ਵਿਚ ਮੀਡੀਏ ਦਾ ਜ਼ੋਰ ਵੱਧਦਾ ਗਿਆ। ਅਸੈਂਬਲੀਆਂ ਅਤੇ ਲੋਕ ਸਭਾਵਾਂ ਵਿਚ ਝੜਪਾਂ ਵੱਧਦੀਆਂ ਗਈਆਂ। ਸ਼ਾਇਦ ਇਹ ਲੀਡਰ ਲੋਕ ਸਭਾ ਯਾ ਵਿਧਾਨ ਸਭਾ ਵਿਚ ਖਿੱਚ ਧੂਹ ਕਰਕੇ ਆਮ ਜਨਤਾ ਨੂੰ ਇਹ ਦਿਖਾਉਣਾ ਚਾਹੁੰਦੇ ਹਨ ਕਿ ਅਸੀਂ ਤੁਹਾਡੇ ਲਈ ਅਸੈਂਬਲੀਆਂ ਅਤੇ ਲੋਕ ਸਭਾ ਵਿਚ ਬਕਾਇਦਾ ਲੜਕੇ ਹੱਕ ਲੈਣ ਦੀ ਕੋਸ਼ਿਸ਼ ਕਰਦੇ ਹਾਂ। ਤਾਂ ਕਿ ਲੋਕ ਉਨ੍ਹਾਂ ਨਾਲ ਜੁੜਣ ਅਤੇ ਅਗਾਂਹ ਤੋਂ ਵੋਟਾਂ ਪੱਕੀਆਂ ਹੋ ਜਾਣ। ਇਸ ਵਾਰ ਤਾਂ ਮਾਈਕ ਖੋਹ ਕੇ ਸੁਟਿਆ ਹੈ ਕਈ ਵਾਰ ਤਾਂ ਇਹ ਮੈਂਬਰ ਇਕ ਦੂਜਿਆਂ 'ਤੇ ਕੁਰਸੀਆਂ ਵੀ ਮਾਰ ਚੁੱਕੇ ਹਨ। ਕਈ ਵਾਰ ਤਾਂ ਘਸੁੰਨ ਮੁੱਕੇ ਵੀ ਚੱਲੇ ਹਨ। ਪਿਛੇ ਜਿਹੇ ਤਾਂ ਲੋਕ ਸਭਾ ਦੇ ਸਪੀਕਰ ਨੇ ਵੀ ਕਹਿ ਦਿਤਾ ਸੀ ਕਿ ਮੈਂਬਰਾਂ ਨੂੰ ਜ਼ਾਹਿਲਾਂ ਵਾਲਾ ਵਿਹਾਰ ਨਹੀਂ ਕਰਨਾ ਚਾਹੀਦਾ, ਪੱਛਮੀ ਦੇਸ਼ਾਂ 'ਚ ਅੱਜ ਤੱਕ ਸ਼ਾਇਦ ਹੀ ਅਜਿਹੇ ਕਾਂਡ

ਸੁਣਨ ਨੂੰ ਮਿਲੇ ਹੋਣ। ਇਥੇ ਮੈਂਬਰ ਚੁੱਪ ਚਪੀਤੇ ਆਉਂਦੇ ਹਨ, ਬੜੇ ਸੱਭਿਅਕ ਢੰਗ ਨਾਲ ਆਪਣੀ ਗੱਲ ਕਹਿੰਦੇ ਹਨ ਤੇ ਚਲੇ ਜਾਂਦੇ ਹਨ। ਨਾ ਕੋਈ ਲੜਾਈ ਝਗੜਾ। ਇਨ੍ਹਾਂ ਮੁਲਕਾਂ ਨੇ ਇਸੇ ਲਈ ਭਾਰਤ ਤੋਂ ਜ਼ਿਅਦਾ ਤਰੱਕੀ ਕਰ ਲਈ ਹੈ। ਇਹ ਕੰਮ ਵੱਲ ਜ਼ਿਆਦਾ ਧਿਆਨ ਦਿੰਦੇ ਹਨ ਤੇ ਗੱਲਾਂ ਅਤੇ ਲੜਾਈ ਝਗੜੇ ਵੱਲ ਘੱਟ।

ਗੌਰ ਕਰਨ ਵਾਲੀ ਗੱਲ ਇਹ ਹੈ ਕਿ ਭਾਰਤ ਵਿਚ ਇਹ ਵਤੀਰਾ ਹਮੇਸ਼ਾ ਚੱਲਦਾ ਰਹੇਗਾ ਕਿ ਕਦੇ ਨਾ ਕਦੇ ਇਸ ਤਰ੍ਹਾਂ ਦਾ ਵੀ ਕਾਨੂੰਨ ਬਣੇਗਾ ਕਿ ਇਨ੍ਹਾਂ ਕਾਰਨਾਮਿਆਂ ’ਤੇ ਠੱਲ੍ਹ ਪਾਈ ਜਾ ਸਕੇ।

**00**

# ਸਿੱਖਾਂ ਲਈ ਨਵਾਂ ਝਮੇਲਾ-ਹਰਿਆਣਾ 'ਚ ਵੱਖਰੀ ਗੁਰਦੁਆਰਾ ਕਮੇਟੀ

### ਅੰਕ 32, 6-12 ਅਗਸਤ

'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਦੀ ਕਹਾਵਤ ਦਾ ਸੰਦਰਭ ਤੇ ਇਤਿਹਾਸ ਤਾਂ ਭਾਵੇਂ ਕੁਝ ਹੋਰ ਹੈ, ਪਰ ਇਹ ਗੱਲ ਲੱਗਦਾ ਹੈ ਕਿ ਸਿੱਖਾਂ ਨਾਲ ਸਦਾ ਲਈ ਹੀ ਜੁੜ ਗਈ ਹੈ। ਸਿੱਖਾਂ ਨੂੰ ਹਮੇਸ਼ਾ ਕਿਸੇ ਨਾ ਕਿਸੇ ਅਜਿਹੀ ਉਲਝਣ ਜਾਂ ਸਮੱਸਿਆ ਨਾਲ ਦੋ-ਚਾਰ ਹੋਣਾ ਪੈਂਦਾ ਹੈ, ਜਿਸ ਦਾ ਨਾ ਤਾਂ ਕੋਈ ਸਿਰਾ ਲੱਭਦਾ ਹੈ ਅਤੇ ਨਾ ਹੀ ਕੋਈ ਨਿਬੇੜਾ ਹੁੰਦਾ ਹੈ। ਪੰਜਾਬ ਦੇ ਮਸਲਿਆਂ ਉਪਰ ਲੜਦਿਆਂ ਅੱਧੀ ਸਦੀ ਤੋਂ ਵੱਧ ਸਮਾਂ ਬੀਤ ਗਿਆ ਹੈ। ਸਿੱਖਾਂ ਦੀਆਂ ਅਨੇਕਾ ਮੰਗਾਂ ਤੇ ਮਸਲੇ ਇਸ ਤੋਂ ਵੀ ਲੰਬੇ ਸਮੇਂ ਤੋਂ ਚਲੇ ਆ ਰਹੇ ਹਨ। ਕੇਂਦਰ ਸਰਕਾਰ 'ਚ ਬਹੁਤਾ ਸਮਾਂ ਭਾਰੂ ਰਹੀ ਕਾਂਗਰਸ ਸਰਕਾਰ ਨੇ ਹਮੇਸ਼ਾ ਹੀ ਪੰਜਾਬ ਅੰਦਰ ਅਕਾਲੀ ਦਲ ਨੂੰ ਕਮਜ਼ੋਰ ਕਰਨ ਜਾਂ ਰੱਖਣ ਲਈ ਅਜਿਹੇ ਪੈਂਤੜੇ ਅਪਣਾਏ ਤੇ ਫੈਸਲੇ ਲਏ, ਜਿਸ ਨਾਲ ਸਿੱਖਾਂ ਨੂੰ ਕਿਸੇ ਨਾ ਕਿਸੇ ਨਵੀਂ ਸਮੱਸਿਆ ਨਾਲ ਜੂਝਣ ਲਈ ਮਜਬੂਰ ਹੋਣਾ ਪੈਂਦਾ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਨੇ ਲੰਬਾ ਸੰਘਰਸ਼ ਕਰਕੇ ਬਣਾਈ ਸੀ। ਇਸ ਕਮੇਟੀ ਅਧੀਨ ਭਾਵੇਂ ਪੰਜਾਬ, ਹਰਿਆਣਾ ਤੇ ਹਿਮਾਚਲ ਦੇ ਗੁਰਦੁਆਰਿਆਂ ਦਾ ਹੀ ਪ੍ਰਬੰਧ ਆਉਂਦਾ ਹੈ। ਪਰ ਸਿੱਖ ਮਾਨਸਿਕ ਤੌਰ 'ਤੇ ਹਮੇਸ਼ਾ ਦੁਨੀਆ ਵਿਚ ਸ਼੍ਰੋਮਣੀ ਕਮੇਟੀ ਨੂੰ ਵੀ ਆਪਣਾ ਪ੍ਰਤੀਨਿਧ ਮੰਨ ਕੇ ਚੱਲਦੇ ਆ ਰਹੇ ਹਨ ਅਤੇ ਜਦੋਂ ਕਦੇ ਵੀ ਦੁਨੀਆ ਭਰ ਵਿਚ ਵੱਸਦੇ ਸਿੱਖਾਂ ਨੂੰ ਕਿਸੇ ਸਮੱਸਿਆ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਉਹ ਹਮੇਸ਼ਾ ਅਗਵਾਈ ਅਤੇ ਮਦਦ ਲਈ ਸ਼੍ਰੋਮਣੀ ਕਮੇਟੀ ਵੱਲ ਹੀ ਝਾਕ ਰੱਖਦੇ ਹਨ। ਮੌਕੇ-ਮੌਕੇ ਸ਼੍ਰੋਮਣੀ ਕਮੇਟੀ ਇਨ੍ਹਾਂ ਮਾਮਲਿਆਂ ਵਿਚ ਸਿੱਖਾਂ ਦੀ ਆਵਾਜ਼ ਬੁਲੰਦ ਵੀ ਕਰਦੀ ਹੈ। ਪਰ ਜਿਉਂ-ਜਿਉਂ ਸ਼੍ਰੋਮਣੀ ਕਮੇਟੀ ਦਾ ਵਧੇਰੇ ਰਾਜਸੀਕਰਨ ਹੁੰਦਾ ਗਿਆ ਤਾਂ ਇਸ ਦੀਆਂ ਮੁਸ਼ਕਿਲਾਂ ਵਿਚ ਵੀ ਵਾਧਾ ਹੁੰਦਾ ਗਿਆ। ਹਰਿਆਣਾ ਵਿਚ ਸਿੱਖਾਂ ਦੀ ਕਾਫੀ ਵਸੋਂ ਹੈ। ਸਿੱਖ ਵੋਟਰ ਉਥੇ ਸਰਕਾਰਾਂ ਦੇ ਬਣਨ-ਬਦਲਣ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ। ਇਹੀ ਕਾਰਨ ਹੈ ਕਿ ਪਿਛਲੀ ਵਾਰ ਭੁਪਿੰਦਰ ਸਿੰਘ ਹੁੱਡਾ ਦੀ ਅਗਵਾਈ ਵਿਚ ਵਿਧਾਨ ਸਭਾ ਚੋਣ ਲੜਨ ਸਮੇਂ ਕਾਂਗਰਸ ਨੇ ਹਰਿਆਣਾ ਦੇ ਸਿੱਖਾਂ ਨੂੰ ਹਰਿਆਣਾ ਅੰਦਰ ਵੱਖਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਉਣ ਦਾ ਭਰੋਸਾ ਦਿੱਤਾ। ਅਸਲ ਵਿਚ ਅਕਾਲੀ ਦਲ ਹਰਿਆਣਾ ਵਿਚ ਓਮ ਪ੍ਰਕਾਸ਼ ਚੌਟਾਲਾ ਦੀ ਅਗਵਾਈ ਵਾਲੇ ਇੰਡੀਅਨ ਨੈਸ਼ਨਲ ਲੋਕ ਦਲ ਦਾ ਹਮਾਇਤੀ ਚਲਿਆ ਆ ਰਿਹਾ ਹੈ। ਇਸ ਕਰਕੇ ਹਰਿਆਣਾ ਦੇ ਸਿੱਖ ਅਕਾਲੀ ਦਲ ਦੇ ਪ੍ਰਭਾਵ ਹੇਠ ਚੌਟਾਲਾ ਦਾ ਸਾਥ ਦਿੰਦੇ ਰਹੇ ਹਨ। ਸ਼੍ਰੀ ਚੌਟਾਲਾ ਨੂੰ ਮਾਤ ਦੇਣ ਲਈ ਕਾਂਗਰਸ ਨੇ ਇਹ ਨਵਾਂ ਦਾਅ ਖੇਡਿਆ। ਹਰਿਆਣਾ ਦੇ ਸਿੱਖਾਂ ਵਿਚ ਇਸ ਗੱਲ ਦੀ ਨਾਰਾਜ਼ਗੀ ਅਤੇ ਰੋਸ ਚੱਲਿਆ ਆ ਰਿਹਾ ਸੀ ਤੇ ਉਥੋਂ ਦੇ ਗੁਰਦੁਆਰਿਆਂ ਦੀ ਆਮਦਨ ਤਾਂ ਸ਼੍ਰੋਮਣੀ ਕਮੇਟੀ ਲੈ ਜਾਂਦੀ ਹੈ ਪਰ ਬਦਲੇ ਵਿਚ ਉਥੇ ਪੈਸਾ ਬਹੁਤ ਘੱਟ ਲਗਾਇਆ ਜਾਂਦਾ ਹੈ। ਇਹ ਆਵਾਜ਼ਾਂ ਕਾਫੀ ਸਮੇਂ ਤੋਂ ਉਠਦੀਆਂ ਰਹੀਆਂ ਸਨ। ਪਰ ਕਾਂਗਰਸ ਵੱਲੋਂ ਜਦੋਂ ਇਹ ਰਾਜਸੀ ਪੱਤਾ ਖੇਡਿਆ ਗਿਆ

ਤਾਂ ਮਾਮਲੇ ਨੇ ਹੋਰ ਤੂਲ ਫੜ ਲਿਆ ਅਤੇ ਅਜਿਹੀ ਮੰਗ ਉਠਾਉਣ ਵਾਲੇ ਹਰਿਆਣਾ ਦੇ ਸ਼੍ਰੋਮਣੀ ਕਮੇਟੀ ਮੈਂਬਰਾਂ ਅਤੇ ਹਮਾਇਤੀਆਂ ਨੇ ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ 'ਐਡਹਾਕ' ਬਣਾਉਣ ਦਾ ਹੀ ਐਲਾਨ ਕਰ ਦਿੱਤਾ। ਸ਼੍ਰੋਮਣੀ ਕਮੇਟੀ ਅਤੇ ਅਕਾਲੀ ਲੀਡਰਸ਼ਿਪ ਪਿਛਲੇ ਸਾਲਾਂ ਦੌਰਾਨ ਕਈ ਵਾਰ ਇਸ ਮੁੱਦੇ ਨੂੰ ਲੈ ਕੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਕੋਲ ਜਾਂਦੀ ਰਹੀ ਹੈ ਤੇ ਪ੍ਰਧਾਨ ਦੇ ਦਖਲ ਕਾਰਨ ਪਿਛਲੇ **2-3** ਸਾਲ ਤੋਂ ਇਹ ਮਾਮਲਾ ਠੱਪ ਵੀ ਹੋ ਗਿਆ ਸੀ। ਪਰ ਹੁਣ ਅਗਲੇ **6** ਮਹੀਨਿਆਂ ਵਿਚ ਹਰਿਆਣਾ 'ਚ ਵਿਧਾਨ ਸਭਾ ਚੋਣਾਂ ਹੋਣ ਜਾ ਰਹੀਆਂ ਹਾਨ, ਜਿਸ ਕਰਕੇ ਕਾਂਗਰਸ ਨੇ ਵੱਖਰੀ ਗੁਰਦੁਆਰਾ ਕਮੇਟੀ ਬਣਾਉਣ ਦਾ ਐਲਾਨ ਕਰਕੇ ਉਥੋਂ ਦੇ ਸਿੱਖਾਂ ਨੂੰ ਭਰਮਾਉਣ ਦਾ ਯਤਨ ਮੁੜ ਤੇਜ਼ ਕਰ ਦਿੱਤਾ ਹੈ। **1966** ਦੇ ਪੰਜਾਬ ਪੁਨਰਗਠਨ ਐਕਟ ਦੀਆਂ ਧਾਰਾਵਾਂ ਮੁਤਾਬਕ ਹਰਿਆਣਾ ਦੀ ਵੱਖਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਉਣ ਨੂੰ ਕਾਨੂੰਨੀ ਤੌਰ 'ਤੇ ਰੱਦ ਨਹੀਂ ਕੀਤਾ ਜਾ ਸਕਦਾ। ਇਸ ਐਕਟ ਦੀ ਧਾਰਾ ਅਨੁਸਾਰ ਹੀ ਭਾਖੜਾ ਬਿਆਸ ਮੈਨੇਜਮੈਂਟ ਬੋਰਡ ਚੱਲ ਰਿਹਾ ਹੈ ਤੇ ਪੰਜਾਬ-ਹਰਿਆਣਾ ਦੀ ਸਾਂਝੀ ਹਾਈਕੋਰਟ ਹੈ, ਪਰ ਸ਼੍ਰੋਮਣੀ ਕਮੇਟੀ ਦਾ ਮਾਮਲਾ ਸਿੱਖਾਂ ਲਈ ਕਾਨੂੰਨ ਦੀ ਥਾਂ ਮਾਨਸਿਕ ਤੇ ਜਜ਼ਬਾਤੀ ਵਧੇਰੇ ਹੈ। ਭਾਰਤ ਅੰਦਰ ਸਿੱਖ ਇਕ ਘੱਟ ਗਿਣਤੀ ਹੋਣ ਕਾਰਨ ਹਮੇਸ਼ਾ ਵਿਤਕਰੇ ਜਾਂ ਦਵੈਤ ਦਾ ਭੈਅ ਖਾਂਦੇ ਰਹੇ ਹਨ ਅਤੇ ਅਜਿਹੇ ਵਿਤਕਰੇ ਤੇ ਦਵੈਤ ਭਰੇ ਵਤੀਰੇ ਦਾ ਉਨ੍ਹਾਂ ਨੂੰ ਅਨੇਕਾਂ ਵਾਰ ਸ਼ਿਕਾਰ ਵੀ ਹੋਣਾ ਪੈ ਰਿਹਾ ਹੈ ਅਤੇ **1984** ਦੇ ਵੱਡੇ ਸੰਤਾਪ ਵਰਗੇ ਦੁਖਾਂਤ ਵਿਚੋਂ ਦੀ ਲੰਘਣਾ ਪਿਆ ਹੈ। ਹੁਣ ਜੇ ਕਾਂਗਰਸ ਆਪਣੇ ਸੌੜੇ ਸਿਆਸੀ ਮਨੋਰਥਾਂ ਲਈ ਸਿੱਖਾਂ ਅੰਦਰ ਪਾਟਕ ਪਾਉਣ ਦਾ ਕਦਮ ਚੁੱਕਦੀ ਹੈ ਤਾਂ ਅਜਿਹਾ ਕਰਨ ਨਾਲ ਉਹ ਸਿੱਖਾਂ ਲਈ ਤਾਂ ਨਵੇਂ ਕੰਡੇ ਬੀਜ ਹੀ ਰਹੀ ਹੈ, ਪਰ ਆਪਣੇ ਪੈਰ ਕੁਹਾੜਾ ਮਾਰਨ ਦੇ ਰਾਹ ਵੀ ਤੁਰ ਰਹੀ ਹੈ। ਇਕ ਵੱਡੇ ਸੰਤਾਪ ਤੋਂ ਬਾਅਦ ਪੰਜਾਬੀ ਖਾਸਕਰ ਸਿੱਖ ਅਜੇ ਮਸਾਂ ਸੰਭਲੇ ਸਨ ਕਿ ਕਾਂਗਰਸ ਨੇ ਉਨ੍ਹਾਂ ਦੇ ਅੱਲੇ ਜ਼ਖਮਾਂ ਨੂੰ ਮੁੜ ਵਲੂੰਧਰਨਾ ਸ਼ੁਰੂ ਕਰ ਦਿੱਤਾ ਹੈ। ਚਾਹੀਦਾ ਤਾਂ ਇਹ ਹੈ ਕਿ ਘੱਟ ਗਿਣਤੀ ਭਾਈਚਾਰਿਆਂ ਨਾਲ ਚੰਗੇ ਸੰਬੰਧ ਬਣਾਉਣ ਲਈ ਉਨ੍ਹਾਂ ਬਾਰੇ ਚੁੱਕੇ ਜਾਣ ਵਾਲੇ ਕਿਸੇ ਵੀ ਕਦਮ ਤੋਂ ਪਹਿਲਾਂ ਉਸ ਭਾਈਚਾਰੇ ਦੇ ਆਗੂਆਂ ਨਾਲ ਵਿਚਾਰ-ਵਟਾਂਦਰੇ ਕੀਤੇ ਜਾਣ ਅਤੇ ਭਾਈਚਾਰੇ ਦੇ ਵਿਸ਼ਾਲ ਹਿੱਸਿਆਂ ਨੂੰ ਭਰੋਸੇ ਵਿਚ ਲੈਣ ਤੋਂ ਬਾਅਦ ਹੀ ਕਿਸੇ ਨਤੀਜੇ ਉਪਰ ਪੁੱਜਿਆ ਜਾਵੇ। ਸਿੱਖ ਆਪਣੇ ਧਰਮ ਪ੍ਰਤੀ ਬੇਹੱਦ ਭਾਵੁਕ ਅਤੇ ਜਜ਼ਬਾਤੀ ਹਨ। ਅਜਿਹੇ ਮਾਮਲਿਆਂ ਉਪਰ ਕੁਰਬਾਨੀ ਕਰਨ ਤੋਂ ਉਹ ਕਦੇ ਨਹੀਂ ਝਿਜਕਦੇ। ਕਾਂਗਰਸ ਦੀ ਕੇਂਦਰੀ ਲੀਡਰਸ਼ਿਪ ਨੂੰ ਚਾਹੀਦਾ ਹੈ ਕਿ ਉਹ ਨਵਾਂ ਬਿਖੇੜਾ ਖੜ੍ਹਾ ਕਰਨ ਦੀ ਥਾਂ ਸਿੱਖਾਂ ਨਾਲ ਸਦਭਾਵਨਾ ਵਾਲੇ ਸੰਬੰਧ ਕਾਇਮ ਕਰਨ।

**00**

# ਕੀ ਸਰਕਾਰ ਪ੍ਰਵਾਸੀ ਪੰਜਾਬੀਆਂ ਲਈ ਕੁਝ ਕਰ ਸਕੇਗੀ

## ਅੰਕ 33, 13-19 ਅਗਸਤ, 2009

ਪੰਜਾਬ 'ਚ ਹੋਈਆਂ ਉਪ-ਚੋਣਾਂ 'ਚ ਸ਼੍ਰੋਮਣੀ ਅਕਾਲੀ ਦਲ ਬਾਦਲ ਨੇ ਵੱਡੀ ਜਿੱਤ ਪ੍ਰਾਪਤ ਕੀਤੀ ਤੇ ਖ਼ਾਸ ਕਰਕੇ ਸ. ਸੁਖਬੀਰ ਸਿੰਘ ਬਾਦਲ ਨੇ ਵੱਡੇ ਫਰਕ ਨਾਲ ਆਪਣੇ ਵਿਰੋਧੀ ਉਮੀਦਵਾਰਾਂ ਨੂੰ ਹਰਾ ਕੇ ਇਹ ਸਾਬਤ ਕਰ ਦਿੱਤਾ ਹੈ ਕਿ ਉਹ ਤੇ ਉਸ ਦਾ ਪਰਿਵਾਰ ਰਾਜਨੀਤੀ ਦੇ ਮਾਹਿਰ ਹਨ ਤੇ ਚੋਣ ਜਿੱਤਣਾ ਉਹਨਾਂ ਨੂੰ ਆਉਂਦਾ ਹੈ। ਚੋਣਾਂ ਹੋ ਹਟੀਆਂ। ਚੋਣਾਂ ਜਿੱਤੀਆਂ ਗਈਆਂ। ਸੁਖਬੀਰ ਪਹਿਲੀ ਵਾਰੀ ਅਸੈਂਬਲੀ ਚੋਣਾਂ ਜਿੱਤ ਕੇ ਇਕ ਵਾਰ ਫੇਰ ਤੋਂ ਪੰਜਾਬ ਦੇ ਉਪ ਮੁੱਖ ਮੰਤਰੀ ਬਣ ਗਏ ਹਨ। ਉਹਨਾਂ ਕੋਲ ਹੋਰਨਾਂ ਵਿਭਾਗਾਂ ਤੋਂ ਇਲਾਵਾ ਪ੍ਰਵਾਸੀ ਭਾਰਤੀਆਂ ਦੇ ਮਾਮਲੇ ਵਿਭਾਗ ਵੀ ਹੈ। ਇਹ ਵਿਭਾਗ ਪਹਿਲਾਂ ਵੀ ਪੰਜਾਬ ਵਿਚ ਸੀ, ਪਰ ਕਦੇ ਕੋਈ ਪ੍ਰੈਕਟੀਕਲ ਕਾਰਵਾਈ ਨਾ ਹੋਣ ਕਾਰਣ ਇਸ ਬਾਰੇ ਚਰਚਾ ਵੀ ਨਹੀਂ ਹੋਈ।

ਪ੍ਰਵਾਸੀ ਭਾਰਤੀ ਹੁਣ ਤੱਕ ਇਹਨਾਂ ਲੀਡਰਾਂ ਤੇ ਆਗੂਆਂ ਦੇ ਬਿਆਨ ਸੁਣਦੇ ਤੇ ਪੜ੍ਹਦੇ ਰਹੇ ਤੇ ਉਡੀਕ ਵਿਚ ਰਹੇ ਕਿ ਕਦੇ ਨਾ ਕਦੇ ਤਾਂ ਪ੍ਰਵਾਸੀਆਂ ਬਾਰੇ ਸੋਚਿਆ ਜਾਵੇਗਾ। ਕੋਈ ਤਾਂ ਹੋਊ ਜਿਹੜਾ ਇਹਨਾਂ ਪ੍ਰਵਾਸੀਆਂ ਦੇ ਲਟਕਦੇ ਮਸਲਿਆਂ ਨੂੰ ਫਰੋਲੂ, ਪਰ ਅੱਜ ਤੱਕ ਅਜਿਹਾ ਨਹੀਂ ਹੋਇਆ ਤੇ ਲੀਡਰਾਂ ਦੇ ਬਿਆਨ ਅਖ਼ਬਾਰਾਂ ਦੇ ਸ਼ਿੰਗਾਰ ਬਣਦੇ ਰਹੇ। ਬਿਆਨ ਬਿਆਨ ਹੀ ਰਹੇ ਤੇ ਕਾਰਵਾਈ ਕੋਈ ਨਹੀਂ।

ਪੰਜਾਬ ਦੀ ਬਹੁਤੀ ਜਨਤਾ ਅੱਜ ਵਿਦੇਸ਼ਾਂ ਵਿਚ ਰਹਿ ਰਹੀ ਹੈ ਤੇ ਕੁਝ ਆਉਣ ਲਈ ਤਰਲੋ ਮੱਛੀ ਹੋ ਰਹੀ ਹੈ। ਏਜੰਟਾਂ ਦੇ ਲਾਰੇ ਅਤੇ ਉਹਨਾਂ ਵੱਲੋਂ ਕੀਤੀਆਂ ਜਾ ਰਹੀਆਂ ਭੋਲੇ ਭਾਲੇ ਲੋਕਾਂ ਨਾਲ ਲੁੱਟ ਖਸੁੱਟ ਕਿਸੇ ਕੋਲੋਂ ਭੁੱਲੀਆਂ ਨਹੀਂ ਹਨ। ਲੱਖਾਂ ਲੋਕ ਇਹਨਾਂ ਏਜੰਟਾਂ ਦੇ ਅੜਿੱਕੇ ਆ ਰਹੇ ਹਨ। ਜੇ ਕਿਸੇ ਜਹਾਜ਼ ਚੜ੍ਹਾ ਵੀ ਦਿੱਤੇ ਜਾਂਦੇ ਹਨ, ਤਾਂ ਰਾਹ ਦੇ ਧੱਕਿਆਂ ਬਾਰੇ ਸਾਰੇ ਜਾਣੂ ਹਨ। ਰਾਹ 'ਚ ਜੇਲ੍ਹਾਂ, ਬਾਰਡਰ, ਕਿਸ਼ਤੀਆਂ ਤੇ ਜੰਗਲ ਆਦਿ ਹੁਣ ਆਮ ਜਿਹੀ ਗੱਲ ਹੋ ਗਈ ਹੈ ਤੇ ਪੰਜਾਬੀ ਇਹਨਾਂ ਤੋਂ ਭਲੀ ਭਾਂਤੀ ਜਾਣੂ ਹਨ। ਦੂਜਾ ਝਟਕਾ ਪ੍ਰਵਾਸੀਆਂ ਲਈ ਹੁੰਦਾ ਹੈ ਜਾਇਦਾਦਾਂ ਦਾ। ਵਿਦੇਸ਼ਾਂ ਵਿਚ ਪੱਕੇ ਹੋਏ ਪ੍ਰਵਾਸੀਆਂ ਨੂੰ ਆਮ ਹੀ ਆਪਣੀ ਜੱਦੀ ਜਾਇਦਾਦਾਂ ਨੂੰ ਗਵਾਉਣ ਯਾ ਕਬਜ਼ੇ ਹੋਣ ਦੀਆਂ ਖ਼ਬਰਾਂ ਮਿਲਦੀਆਂ ਹਨ। ਬਾਹਰ ਰਹਿਣ ਕਾਰਣ ਉਹ ਆਪਣੀਆਂ ਬਹੁਤੀਆਂ ਜਾਇਦਾਦਾਂ ਹੀ ਗੁਆ ਬੈਠਦੇ ਹਨ। ਪੰਜਾਬ ਵਿਚ ਬਣੀਆਂ ਐਨ ਆਰ ਸਭਾਵਾਂ ਨੇ ਹੁਣ ਤੱਕ ਆਪਣੀ ਕੋਈ ਠੋਸ ਕਾਰਵਾਈ ਨਹੀਂ ਦਿਖਾਈ, ਜਿਸ ਤੋਂ ਪ੍ਰਵਾਸੀ ਸੰਤੁਸ਼ਟ ਹੋ ਸਕਣ। ਐਨ ਆਰ ਆਈ ਠਾਣੇ ਬਣਾਏ ਗਏ, ਪਰ ਪੁਲੀਸ ਤਾਂ ਪੁਲੀਸ ਹੀ ਹੁੰਦੀ ਹੈ ਪੰਜਾਬ ਦੀ। ਸੋ ਇਕ ਥਾਂ ਹੋਰ ਬਣ ਗਿਆ ਪ੍ਰਵਾਸੀਆਂ ਨੂੰ ਖਾਣ ਦਾ। ਏਅਰਪੋਰਟਾਂ ਦੀਆਂ ਸ਼ਿਕਾਇਤਾਂ ਆਮ ਹੀ ਮਿਲਦੀਆਂ ਰਹਿੰਦੀਆਂ ਹਨ। ਲੁੱਟ-ਖਸੁੱਟ ਹਾਲੇ ਵੀ ਜਾਰੀ ਹੈ।

ਸਭ ਤੋਂ ਭਖਵਾਂ ਮਸਲਾ ਇਸ ਵੇਲੇ ਹੈ ਕਾਲੀ ਸੂਚੀ ਦਾ। ਕਾਲੀ ਸੂਚੀ ਉਸ ਮੌਕੇ ਬਣੀ ਸੀ, ਜਦੋਂ ਪੰਜਾਬ ਵਿਚ ਅੱਤਵਾਦ ਦੀ ਅੱਗ ਵਰ੍ਹ ਰਹੀ ਸੀ। ਭਾਰਤ ਸਰਕਾਰ ਵੱਲੋਂ ਉਸ ਵਕਤ ਕੁਝ ਗਰਮਦਲੀਆਂ ਦੀ ਸੂਚੀ ਬਣਾਈ ਗਈ ਸੀ, ਜਿਹਨਾਂ ਦਾ ਭਾਰਤ ਵਿਚ ਪ੍ਰਵੇਸ਼ ਕਰਨਾ ਵਰਜਿਤ ਸੀ।

ਉਸ ਨੂੰ ਕਾਲੀ ਸੂਚੀ ਦਾ ਨਾਮ ਦਿੱਤਾ ਗਿਆ ਸੀ। ਜੋ ਅੱਜ ਤੱਕ ਬਰਕਰਾਰ ਹੈ। ਉਸ ਵਿਚੋਂ ਬਹੁਤੇ ਵਿਚਾਰੇ ਤਾਂ ਰੱਬ ਨੂੰ ਪਿਆਰੇ ਹੀ ਹੋ ਗਏ ਹਨ ਤੇ ਬਹੁਤੇ ਪੰਜਾਬ ਦੇ ਹਾਲਾਤ ਨਾਲ ਆਪਣੇ ਆਪ ਨੂੰ ਢਾਲ ਗਏ ਹਨ, ਪਰ ਉਹਨਾਂ ਨੂੰ ਵੀ ਆਪਣੇ ਦੇਸ਼ ਜਾਣ ਤੋਂ ਵਰਜਿਆ ਜਾ ਰਿਹਾ ਹੈ। ਭਾਰਤ ਦਾ ਪ੍ਰਧਾਨ ਮੰਤਰੀ ਸਿੱਖ ਹੈ, ਜੋ ਪੰਜਾਬੀਆਂ ਦੀਆਂ ਭਾਵਨਾਵਾਂ ਨੂੰ ਸਮਝ ਸਕਦਾ ਹੈ। ਪੰਜਾਬ ਵਿਚ ਸਿੱਖਾਂ ਦੀ ਸਰਕਾਰ ਹੈ, ਪਰ ਅੱਜ ਤੱਕ ਕਿਸੇ ਨੇ ਵੀ ਇਸ ਮਸਲੇ ਵੱਲ ਧਿਆਨ ਨਹੀਂ ਦਿੱਤਾ। ਇਸ ਤੋਂ ਇਲਾਵਾ ਪ੍ਰਵਾਸੀ ਪੰਜਾਬੀਆਂ ਦੇ ਹੋਰ ਵੀ ਬਹੁਤ ਸਾਰੇ ਮਸਲੇ ਹਨ ਜਿਨ੍ਹਾਂ ਨੂੰ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਨੂੰ ਰਲ ਕੇ ਵਿਚਾਰਨ ਦੀ ਲੋੜ ਹੈ ਤਾਂ ਕਿ ਕੋਈ ਹੱਲ ਨਿਕਲ ਸਕੇ।

ਪੰਜਾਬ ਦੇ ਮੌਜੂਦਾ ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਪੰਜਾਬ ਵਿਚ ਪ੍ਰਵਾਸੀ ਪੰਜਾਬੀਆਂ ਦੀ ਮਰਦਮ ਸ਼ੁਮਾਰੀ ਸ਼ੁਰੂ ਕੀਤੀ ਹੈ। ਇਸ ਦੇ ਕੀ ਕਾਰਣ ਹਨ, ਹਾਲੇ ਸਾਫ ਨਹੀਂ ਹੋ ਸਕਿਆ। ਪਰ ਜੇ ਮਰਦਮ ਸ਼ੁਮਾਰੀ ਸਿਰਫ਼ ਵੋਟਾਂ ਲਈ ਹੀ ਕਰਵਾਉਣੀ ਹੈ, ਤਾਂ ਉਸ ਦਾ ਪ੍ਰਵਾਸੀ ਪੰਜਾਬੀਆਂ ਨੂੰ ਕੋਈ ਫਾਇਦਾ ਨਹੀਂ। ਹਾਂ ਜੇ ਇਸ ਮਰਦਮ ਸ਼ੁਮਾਰੀ ਨਾਲ ਇਕ ਕਾਲਮ ਵਿਦੇਸ਼ਾਂ ਵਿਚ ਰਹਿੰਦੇ ਉਹਨਾਂ ਲੋਕਾਂ ਦੀਆਂ ਸ਼ਿਕਾਇਤਾਂ ਬਾਰੇ ਵੀ ਜੋੜ ਦਿੱਤਾ ਜਾਵੇ ਤਾਂ ਜ਼ਿਆਦਾ ਫ਼ਾਇਦਾ ਹੋਵੇਗਾ ਤੇ ਸੁਖਬੀਰ ਸਿੰਘ ਬਾਦਲ ਇਹ ਦੇਖ ਸਕਣਗੇ ਕਿ ਪ੍ਰਵਾਸੀ ਭਾਰਤੀ ਵਿਦੇਸ਼ਾਂ ਵਿਚ ਰਹਿ ਕੇ ਇਕ ਤਰ੍ਹਾਂ ਦਾ ਦੋ ਬੇੜੀਆਂ ਦਾ ਸਫ਼ਰ ਕਰ ਰਹੇ ਹਨ। ਇਹਨਾਂ ਨੂੰ ਪਾਰ ਲੰਘਾਉਣ ਲਈ ਇਕ ਬੇੜੀ ਤਿਆਰ ਕਰੋ ਤੇ ਇਹਨਾਂ ਦੇ ਮਸਲੇ ਹੱਲ ਕਰੋ ਤਾਂ ਹੀ ਇਹ ਲੋਕ ਪੰਜਾਬ ਦੀ ਖੁਸ਼ਹਾਲੀ ਲਈ ਆਪਣਾ ਯੋਗਦਾਨ ਪਾਉਣ ਲਈ ਅੱਗੇ ਆਉਣਗੇ।

**00**

# ਸੁਰਜੀਤ ਸਿੰਘ ਰੱਖੜਾ ਦੀ ਕੈਲੀਫੋਰਨੀਆ ਫੇਰੀ ਅਤੇ ਦਲ ਦੀ ਜੱਥੇਬੰਦੀ ਦਾ ਗਠਨ

### ਅੰਕ 34, 20-26 ਅਗਸਤ, 2009

ਪੰਜਾਬ ਵਿਚ ਹਾਕਮ ਪਾਰਟੀ ਸ਼੍ਰੋਮਣੀ ਅਕਾਲੀ ਦਲ ਬਾਦਲ ਦੇ ਐਨ ਆਰ ਆਈ ਵਿੰਗ ਦੇ ਪ੍ਰਧਾਨ ਅਤੇ ਸਾਬਕਾ ਵਿਧਾਇਕ ਸ. ਸੁਰਜੀਤ ਸਿੰਘ ਰਖੜਾ ਨੇ ਹਾਲ ਹੀ ਵਿਚ ਕੈਲੀਫੋਰਨੀਆ ਦਾ ਦੌਰਾ ਕੀਤਾ। ਇਸ ਦੌਰਾਨ ਉਹਨਾਂ ਬੇ ਏਰੀਆ ਅਤੇ ਸੈਕਰਾਮੈਂਟੋ 'ਚ ਵੱਖ-ਵੱਖ ਅਕਾਲੀ ਆਗੂਆਂ ਮਿਲੇ। ਉਹਨਾਂ ਇਸ ਦੌਰਾਨ ਸ਼੍ਰੋਮਣੀ ਅਕਾਲੀ ਦਲ ਬਾਦਲ ਦੀ ਅਮਰੀਕਾ ਅਤੇ ਕੈਲੀਫੋਰਨੀਆ ਯੂਨਿਟ ਦਾ ਗਠਨ ਕੀਤਾ।

ਗਠਨ ਤਾਂ ਹੋ ਗਿਆ, **30** ਦੇ ਕਰੀਬ ਅਹੁਦੇਦਾਰ ਵੀ ਨਾਮਜ਼ਦ ਕਰ ਦਿੱਤੇ ਗਏ। ਅਹੁਦੇਦਾਰੀਆਂ ਮਿਲਣ ਨਾਲ ਲੀਡਰਾਂ ਵਿਚ ਖ਼ੁਸ਼ੀ ਦਾ ਇਜ਼ਹਾਰ ਸੀ। ਹੋਣਾ ਵੀ ਚਾਹੀਦਾ ਹੈ, ਪਰ ਸੋਚਣ ਵਾਲੀ ਗੱਲ ਹੈ ਕਿ ਕੀ ਇਹਨਾਂ ਆਗੂਆਂ ਨੂੰ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਵੀ ਹੈ ਜਾਂ ਇਹ ਅਹੁਦੇਦਾਰੀਆਂ ਸਿਰਫ਼ ਚੌਧਰਾਂ ਲਈ ਹਨ।

ਹੁਣ ਵਿਚਾਰਿਆ ਜਾਏ, ਤਾਂ ਇਹ ਗੱਲ ਸਭ ਤੋਂ ਪਹਿਲਾਂ ਦਿਮਾਗ਼ ਵਿਚ ਆਉਂਦੀ ਹੈ ਕਿ ਇਹਨਾਂ ਪੰਜਾਬ ਯਾ ਭਾਰਤ ਦੀ ਜੱਥੇਬੰਦੀਆਂ ਦਾ ਅਮਰੀਕ ਸਮੇਤ ਹੋਰ ਵਿਦੇਸ਼ਾਂ ਵਿਚ ਰਹਿ ਰਹੇ ਲੋਕਾਂ ਲਈ ਕੀ ਫ਼ਾਇਦਾ ਹੁੰਦਾ ਹੈ। ਕੀ ਇਹ ਪਾਰਟੀਆਂ ਪ੍ਰਵਾਸੀ ਪੰਜਾਬੀਆਂ ਦਾ ਕੁੱਝ ਸਵਾਰਦੇ ਹਨ। ਤੇ ਕੀ ਪ੍ਰਵਾਸੀ ਪੰਜਾਬੀਆਂ ਨੂੰ ਇਹਨਾਂ ਆਗੂਆਂ ਦੀ ਲੋੜ ਹੈ। ਜੇ ਪਿਛੋਕੜ 'ਤੇ ਝਾਤ ਮਾਰੀਏ ਤਾਂ ਹਾਲੇ ਤੱਕ ਤਾਂ ਪਿਛਲੇ ਸਮਿਆਂ ਦੌਰਾਨ ਨਾ ਤਾਂ ਪ੍ਰਵਾਸੀ ਪੰਜਾਬੀਆਂ ਨੂੰ ਇਹਨਾਂ ਆਗੂਆਂ ਦੀ ਕਿਸੇ ਨੂੰ ਲੋੜ ਪਈ ਹੈ ਤੇ ਨਾ ਹੀ ਇਹਨਾਂ ਆਗੂਆਂ ਨੇ ਕਿਸੇ ਦਾ ਕੋਈ ਕੰਮ ਕਰਵਾਇਆ ਹੈ।

ਇੱਥੇ ਇਹ ਵੀ ਕਹਿਣਾ ਠੀਕ ਨਹੀਂ ਹੋਵੇਗਾ ਕਿ ਪ੍ਰਵਾਸੀ ਪੰਜਾਬੀਆਂ ਨੂੰ ਕਿਸੇ ਕੰਮ ਦੀ ਲੋੜ ਨਹੀਂ ਪੈਂਦੀ। ਲੋੜ ਵੀ ਪੈਂਦੀ ਹੈ, ਪਰ ਉਹ ਅਜਿਹੇ ਕੰਮ ਹਨ, ਜੋ ਇੱਥੇ ਕਿਸੇ ਪੰਜਾਬ ਪੱਧਰ ਦੀ ਪਾਰਟੀ ਦੇ ਹੱਥ ਨਹੀਂ ਹੁੰਦਾ। ਜਿਵੇਂ ਕਿ ਅਸੀਂ ਪਹਿਲਾਂ ਵੀ ਲਿਖ ਚੁੱਕੇ ਹਾਂ ਕਿ ਇਥੇ ਪ੍ਰਵਾਸੀਆਂ ਦੇ ਕੁਝ ਭਖਵੇਂ ਮਸਲੇ ਹਨ, ਜੋ ਕਿ ਹੱਲ ਕਰਨੇ ਬਹੁਤ ਹੀ ਜ਼ਰੂਰੀ ਹਨ। ਇਹਨਾਂ ਮੰਗਾਂ ਵਿਚ ਖ਼ਾਸ ਕਰਕੇ ਕਾਲੀਆਂ ਸੂਚੀਆਂ ਖ਼ਤਮ ਕਰਵਾਉਣੀਆਂ ਅਤੇ ਪਾਸਪੋਰਟਾਂ ਦੇ ਮਸਲੇ ਵੀ ਸ਼ਾਮਲ ਹਨ। ਇਸ ਤੋਂ ਇਲਾਵਾ ਪੰਜਾਬ ਵਿਚ ਪ੍ਰਵਾਸੀਆਂ ਦੇ ਘਰਾਂ ਅਤੇ ਹੋਰ ਜਾਇਦਾਦਾਂ ਤੇ ਹੋ ਰਹੇ ਕਬਜ਼ੇ। ਏਜੰਟਾਂ ਵੱਲੋਂ ਪੰਜਾਬ ਵਿਚ ਭੋਲੇ ਭਾਲੇ ਲੋਕਾਂ ਨਾਲ ਹੋ ਰਹੀ ਲੁੱਟ-ਖਸੁੱਟ, ਪੰਜਾਬ ਦੇ ਠਾਣਿਆਂ ਵਿਚ ਪ੍ਰਵਾਸੀਆਂ ਦੀ ਹੋ ਰਹੀ ਦੁਰਗਤੀ ਆਦਿ ਕੁਲ ਭਖਵੇਂ ਮਸਲੇ ਹਨ।

ਨਵੀਂ ਬਣੀ ਜੱਥੇਬੰਦੀ ਸਾਹਮਣੇ ਫਿਰ ਵੱਡੀਆਂ ਚੁਣੌਤੀਆਂ ਹਨ। ਜਿਨ੍ਹਾਂ ਨੂੰ ਹੱਲ ਕਰਵਾਉਣ ਦੀ ਜ਼ਿੰਮੇਵਾਰੀ ਵੀ ਹੁਣ ਇਹਨਾਂ ਆਗੂਆਂ ਨੂੰ ਚੁੱਕਣੀ ਪਵੇਗੀ। ਅਹੁਦੇਦਾਰੀਆਂ ਲੈ ਕੇ ਕੋਈ ਸੇਜ 'ਤੇ ਬੈਠਣ ਵਾਲੀ ਗੱਲ ਨਹੀਂ ਹੁੰਦੀ। ਇਹ ਅਹੁਦੇਦਾਰੀਆਂ ਜ਼ਿੰਮੇਵਾਰੀ ਦਾ ਅਹਿਸਾਸ

ਦਿਵਾਉਂਦੀਆਂ ਹਨ। ਕੇਵਲ ਬਿਜ਼ਨਸ ਕਾਰਡ ਛਪਵਾ ਕੇ ਉੱਤੇ ਆਪਣੇ ਅਹੁਦੇ ਦਾ ਨਾਮ ਲਿਖਾਉਣ ਨਾਲ ਕੋਈ ਲੀਡਰ ਨਹੀਂ ਬਣ ਜਾਂਦਾ। ਵਿਦੇਸ਼ਾਂ ਵਿਚ ਲੋਕ ਕਾਫੀ ਜਾਗਰਿਤ ਹਨ। ਉਹ ਸਮਝਦੇ ਹਨ ਕਿ ਸਾਡੇ ਲਈ ਕਿਸੇ ਨੇ ਕੁੱਝ ਕੀਤਾ ਵੀ ਹੈ ਕਿ ਨਹੀਂ। ਅਖ਼ਬਾਰਾਂ ਉਹ ਵੀ ਰੋਜ਼ ਪੜ੍ਹਦੇ ਹਨ। ਜਿਨ੍ਹਾਂ ਵਿਚ ਅਕਸਰ ਲਿਖਿਆ ਹੁੰਦਾ ਹੈ ਕਿ ਫਲਾਨੇ ਸਿੱਖ ਆਗੂ ਨੇ ਇਹ ਬਿਆਨ ਦਿੱਤਾ ਤੇ ਫਲਾਨੇ ਸਿੱਖ ਆਗੂ ਨੇ ਉਹ ਬਿਆਨ ਦਿੱਤਾ। ਅਹੁਦੇ ਲੈ ਕੇ ਕੇਵਲ ਬਿਆਨ ਦੇਣ ਨਾਲ ਪ੍ਰਦੇਸਾਂ ਵਿਚ ਲੀਡਰੀ ਨਹੀਂ ਚੱਲਣੀ। ਇੱਥੇ ਤਾਂ ਪ੍ਰਵਾਸੀਆਂ ਦੇ ਭਖਦੇ ਮਸਲੇ ਹਨ। ਜਿਨ੍ਹਾਂ ਨੂੰ ਹੱਲ ਕਰਵਾਉਣਾ ਕੋਈ ਸੌਖਾ ਵੀ ਨਹੀਂ ਹੈ। ਹਾਂ ਅਸੀਂ ਇਹ ਨਹੀਂ ਕਹਿੰਦੇ ਕਿ ਤੁਸੀਂ ਹੀ ਕਰਵਾ ਸਕਦੇ ਹੋ। ਕੋਸ਼ਿਸ਼ ਤਾਂ ਕਰੋ ਕੁੱਝ ਪ੍ਰੈਕਟੀਕਲ ਤਾਂ ਕਰੋ। ਕਿਸੇ ਨੂੰ ਮਿਲੋ ਮਿਲਾਓ ਤਾਂ ਸਹੀ। ਪ੍ਰਦੇਸ ਵਿਚ ਉਹੀ ਲੀਡਰ ਸਿੱਖ ਲੀਡਰ ਅਖਵਾਉਣ ਦਾ ਹੱਕ ਰੱਖਦਾ ਹੈ ਜਿਸ ਨੇ ਕੁੱਝ ਕਰਕੇ ਦਿਖਾਇਆ ਹੈ। ਸੋ ਮੇਰੇ ਵੀਰੋ! ਜੇ ਕਿਸੇ ਪਾਰਟੀ ਨੇ ਤੁਹਾਡੇ ’ਤੇ ਜ਼ਿੰਮੇਵਾਰੀ ਦਿੱਤੀ ਹੈ, ਤਾਂ ਉਸ ਦਾ ਮੁੱਲ ਮੋੜੋ ਤੇ ਮੁੱਲ ਵੱਟਣ ਤੋਂ ਪ੍ਰਹੇਜ਼ ਕਰਿਓ। ਤਾਂ ਹੀ ਤੁਸੀਂ ਸਿੱਖ ਆਗੂ ਅਖਵਾਉਣ ਦੇ ਹੱਕਦਾਰ ਹੋਵੋਗੇ। ਇੱਥੋਂ ਦੀ ਆਵਾਜ਼ ਆਪਣੀ ਪਾਰਟੀ ਹਾਈ ਕਮਾਂਡ ਤੱਕ ਲੈ ਜਾ ਕੇ ਉਹਨਾਂ ਨੂੰ ਮਸਲੇ ਹੱਲ ਕਰਵਾਉਣ ਲਈ ਮਜਬੂਰ ਕਰੋ ਤਾਂ ਕਿ ਜਦੋਂ ਵੀ ਕੋਈ ਲੀਡਰ ਪੰਜਾਬ ਤੋਂ ਇੱਥੇ ਆਵੇ ਉਹ ਫੰਡ ਨਾ ਇਕੱਠਾ ਕਰੇ, ਸਗੋਂ ਦੱਸੇ ਕਿ ਅਸੀਂ ਪ੍ਰਵਾਸੀਆਂ ਲਈ ਕੀ ਕਰ ਰਹੇ ਹਾਂ।

ਸੋ ਇਹਨਾਂ ਗੱਲਾਂ ਵੱਲ ਧਿਆਨ ਦਿਓ। ਲੋਕ ਤੁਹਾਡੇ ਨਾਲ ਹੋਣਗੇ ਤੇ ਤੁਸੀਂ ਵੀ ਮਾਨ ਨਾਲ ਆਪਣੇ ਆਪ ਨੂੰ ਸਿੱਖ ਆਗੂ ਕਹਾਉਣ ਵਿਚ ਖ਼ੁਸ਼ੀ ਮਹਿਸੂਸ ਕਰੋਗੇ।

**00**

# ਭਾਜਪਾ ਖੱਖੜੀ ਕਰੇਲੇ

## ਅੰਕ 35, 27 ਅਗਸਤ ਤੋਂ 1 ਸਤੰਬਰ-2009

ਲੋਕ ਸਭਾ ਚੋਣਾਂ ਵਿਚ ਬੁਰੀ ਤਰ੍ਹਾਂ ਮਾਤ ਖਾਣ ਤੋਂ ਬਾਅਦ ਭਾਰਤੀ ਜਨਤਾ ਪਾਰਟੀ ਲਗਾਤਾਰ ਨਿਘਾਰ ਵੱਲ ਜਾ ਰਹੀ ਹੈ। ਉਸ ਨੂੰ ਆਏ ਦਿਨ ਨਵੇਂ ਤੋਂ ਨਵੇਂ ਸੰਕਟ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਲੀਡਰਸ਼ਿਪ ਵੱਲੋਂ ਜ਼ਾਬਤੇ ਦੇ ਜ਼ੋਰ 'ਤੇ ਪਾਰਟੀ ਨੂੰ ਇਕਜੁੱਟ ਰੱਖਣ ਦਾ ਯਤਨ ਵੀ ਅਸਫਲ ਰਿਹਾ ਹੈ। ਚੋਣਾਂ ਤੋਂ ਬਾਅਦ ਵੀ ਹਾਰ ਦੇ ਕਾਰਨਾਂ ਅਤੇ ਜ਼ਿੰਮੇਵਰੀ ਬਾਰੇ ਭਾਜਪਾ ਅੰਦਰ ਤਕੜਾ ਵਿਵਾਦ ਖੜ੍ਹਾ ਹੋ ਗਿਆ ਸੀ। ਕਈ ਆਗੂ ਸ਼੍ਰੀ ਐਲ.ਕੇ. ਅਡਵਾਨੀ ਉਪਰ ਉਂਗਲ ਕਰਨ ਲੱਗੇ ਸਨ ਅਤੇ ਕਈਆਂ ਨੇ ਅੱਗ ਵਰ੍ਹਾਉਣ ਵਾਲੇ ਨਰਿੰਦਰ ਮੋਦੀ ਨੂੰ ਹਾਰ ਲਈ ਜ਼ਿੰਮੇਵਾਰ ਦੱਸਣਾ ਸ਼ੁਰੂ ਕਰ ਦਿੱਤਾ ਸੀ। ਕਈਆਂ ਦਾ ਕਹਿਣਾ ਸੀ ਕਿ ਸਾਊ ਤੇ ਇਮਾਨਦਾਰ ਦਿੱਖ ਵਾਲੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੀ ਵਧ ਕੇ ਕੀਤੀ ਗਈ ਆਲੋਚਨਾ ਵੀ ਪਾਰਟੀ ਨੂੰ ਨੁਕਸਾਨ ਪਹੁੰਚਾਉਣ ਦਾ ਕਾਰਨ ਬਣੀ ਹੈ। ਜਿਵੇਂ ਕਿ ਅਕਸਰ ਹੁੰਦਾ ਹੈ ਕਿ ਹਾਰ ਤੋਂ ਬਾਅਦ ਪਾਰਟੀਆਂ ਅੰਦਰ ਬਿਖਰਾਅ ਸ਼ੁਰੂ ਹੋ ਜਾਂਦਾ ਹੈ। ਇਹੀ ਹਾਲ ਭਾਜਪਾ ਦਾ ਬਣਿਆ ਹੈ। ਭਾਜਪਾ ਲੀਡਰਸ਼ਿਪ ਨੇ ਟਿਕ-ਟਿਕਾਅ ਕਨ ਲਈ ਸ਼ਿਮਲਾ ਵਿਖੇ ਚਿੰਤਨ ਬੈਠਕ ਰੱਖੀ ਸੀ। ਪਰ ਇਸੇ ਸਮੇਂ ਵਾਜਪਾਈ ਸਰਕਾਰ ਵਿਚ **3** ਅਹਿਮ ਵਿਭਾਗਾਂ ਦੇ ਮੰਤਰੀ ਰਹੇ ਜਸਵੰਤ ਸਿੰਘ ਵੱਲੋਂ **1947** ਦੀ ਵੰਡ ਬਾਰੇ ਲਿਖੀ ਕਿਤਾਬ ਰਿਲੀਜ਼ ਹੋ ਗਈ, ਜਿਸ ਵਿਚ ਲਿਆਕਤ ਅਲੀ ਜਿਨਾਹ ਨੂੰ ਧਰਮ ਨਿਰਪੱਖ ਹੀ ਨਹੀਂ ਕਿਹਾ ਗਿਆ, ਸਗੋਂ ਇਥੋਂ ਤੱਕ ਕਿਹਾ ਹੈ ਕਿ ਦੇਸ਼ ਦੀ ਵੰਡ ਲਈ ਉਹ ਜ਼ਿੰਮੇਵਾਰ ਨਹੀਂ ਸਨ, ਸਗੋਂ ਪੰਡਤ ਨਹਿਰੂ ਦੀਆਂ ਕੇਂਦਰਵਾਦੀ ਨੀਤੀਆਂ ਹੀ ਜ਼ਿੰਮੇਵਾਰ ਸਨ। ਇਨ੍ਹਾਂ ਟਿੱਪਣੀਆਂ ਨੇ ਇਕ ਨਵਾਂ ਵਾਵੇਲਾ ਖੜ੍ਹਾ ਕਰ ਦਿੱਤਾ ਹੈ। ਲੀਡਰਸ਼ਿਪ ਨੇ ਜਵਸੰਤ ਸਿੰਘ ਨੂੰ ਪਾਰਟੀ ਵਿਚੋਂ ਕੱਢਣ ਦਾ ਐਲਾਨ ਕਰ ਦਿੱਤਾ। ਇਸ ਤੋਂ ਬਾਅਦ ਭਾਜਪਾ ਦੇ ਸਿਆਸੀ ਸਲਾਹਕਾਰ ਸੁਧੀਂਦਰ ਕੁਲਕਰਨੀ ਨੇ ਅਸਤੀਫਾ ਦੇ ਮਾਰਿਆ। ਉਨ੍ਹਾਂ ਦੇ ਮਗਰ ਹੀ ਪਾਰਟੀ ਦੇ ਇਕ ਹੋਰ ਸੀਨੀਅਰ ਨੇਤਾ ਅਰੁਣ ਸ਼ੋਰੀ ਨੇ ਲੀਡਰਸ਼ਿਪ ਵਿਰੁੱਧ ਬਗਾਵਤ ਦਾ ਝੰਡਾ ਬੁਲੰਦ ਕਰ ਦਿੱਤਾ। ਹਰਿਆਣਾ ਵਿਚ ਹੋਣ ਜਾ ਰਹੀਆਂ ਅਸੈਂਬਲੀ ਚੋਣਾਂ ਲਈ ਸ਼੍ਰੀ ਚੌਟਾਲਾ ਦੀ ਪਾਰਟੀ ਨਾਲ ਹੋਇਆ ਸਮਝੌਤਾ ਵੀ ਟੁੱਟ ਗਿਆ।

ਭਾਜਪਾ ਲੀਡਰਸ਼ਿਪ ਵੱਲੋਂ ਆਲੋਚਨਾ ਬੰਦ ਕਰਾਉਣ ਲਈ ਵਰਤਿਆ ਸਖ਼ਤੀ ਦਾ ਰਾਹ ਲੱਗਦਾ ਹੈ ਕਿ ਉਲਟਾ ਪੈ ਗਿਆ ਹੈ। ਪਾਰਟੀ ਦੇ ਕਈ ਸੂਬਾਈ ਨੇਤਾਵਾਂ ਵੱਲੋਂ ਵੀ ਨੁਕਤਾਚੀਨੀ ਦੇ ਬਿਆਨ ਆ ਰੇ ਹਨ। ਗੱਲ ਕੀ ਭਾਜਪਾ ਲੀਡਰਸ਼ਿਪ ਲੋਕ ਸਭਾ ਚੋਣਾਂ ਵਿਚ ਹੋਈ ਹਾਰ ਤੋਂ ਸਬਕ ਸਿੱਖਣ ਦੀ ਬਜਾਇ ਉਲਟਾ ਹੋਰ ਬਰਬਾਦੀ ਦੇ ਰਾਹ ਪੈ ਗਈ ਹੈ। ਕੁਝ ਸਮਾਂ ਪਹਿਲਾਂ ਕ੍ਰਿਕਟਰ ਤੋਂ ਸਿਆਸਤਦਾਨ ਬਣੇ ਸ. ਨਵਜੋਤ ਸਿੰਘ ਸਿੱਧੂ ਨੇ ਸੂਬਾਈ ਲੀਡਰਸ਼ਿਪ ਨਾਲ ਮਤਭੇਦਾਂ ਨੂੰ ਲੈ ਕੇ ਪਾਰਟੀ ਤੋਂ ਅਸਤੀਫਾ ਦੇ ਦਿੱਤਾ ਸੀ। ਇਸ ਮਾਮਲੇ ਦਾ ਵੀ ਕੋਈ ਨਿਪਟਾਰਾ ਨਹੀਂ ਹੋ ਸਕਿਆ। ਨਾ ਸ. ਸਿੱਧੂ ਦੀ ਮੰਗ ਮੰਨੀ ਗਈ ਹੈ ਅਤੇ ਨਾ ਹੀ ਉਨ੍ਹਾਂ ਦਾ ਅਸਤੀਫਾ ਵਾਪਸ ਕਰਵਾਇਆ ਗਿਆ। ਇਸ ਗੱਲ ਨੇ ਪਾਰਟੀ ਦੀ ਪੰਜਾਬ ਅੰਦਰ ਹਾਲਤ ਹੋਰ ਪਤਲੀ ਕਰ ਰੱਖੀ ਹੈ। ਵਿਧਾਨ ਸਭਾ ਚੋਣਾਂ ਵਿਚ ਭਾਜਪਾ ਨੂੰ ਵੱਡਾ ਹਰਜਾ ਪੁੱਜਾ ਸੀ ਅਤੇ ਉਹ ਜਿੱਤੇ ਹੋਏ **19**

ਵਿਧਾਨ ਸਭਾ ਹਲਕਿਆਂ ਵਿਚੋਂ ਇਸ ਵਾਰ ਸਿਰਫ 2 ਹਲਕਿਆਂ ਵਿਚ ਹੀ ਆਪਣੀ ਬੜ੍ਹਤ ਕਾਇਮ ਰੱਖ ਸਕੀ ਸੀ।

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਭਾਜਪਾ ਹੇਮਸ਼ਾ ਹਿੰਦੂ ਪੱਤਾ ਖੇਡ ਕੇ ਰਾਜਨੀਤੀ ਕਰਦੀ ਰਹੀ ਹੈ। ਲੋਕ ਸਭਾ ਚੋਣਾਂ ਵਿਚ ਵੀ ਪਾਰਟੀ ਅੰਦਰ ਇਸੇ ਗੱਲ ਉਪਰ ਕਸ਼ਮਕਸ਼ ਸੀ ਕਿ ਹਿੰਦੂ ਪੱਤੇ ਨੂੰ ਹਮਲਾਵਰ ਢੰਗ ਨਾਲ ਵਰਤਿਆ ਜਾਵੇ ਜਾਂ ਇਹਸ ਪੱਤੇ ਨੂੰ ਵਰਤਦਿਆਂ ਜ਼ਰਾ ਨਰਮ ਰੁਖ਼ ਅਪਨਾ ਕੇ ਚੱਲਿਆ ਜਾਵੇ। ਸ਼੍ਰੀ ਅਟਲ ਬਿਹਾਰੀ ਵਾਜਪਾਈ ਦੀ ਗੈਰ-ਹਾਜ਼ਰੀ ਵਿਚ ਐਲ.ਕੇ. ਅਡਵਾਨੀ ਵਰਗਾ ਹਮਲਾਵਰ ਰੁਖ਼ ਅਪਣਾਉਣ ਵਾਲਾ ਵਿਅਕਤੀ ਉਦਾਰ ਆਗੂ ਸਮਝਿਆ ਜਾਣ ਲੱਗਾ। ਕਿਉਂਕਿ ਗੁਜਰਾਤ ਦਾ ਮੁੱਖ ਮੰਤਰੀ ਨਰਿੰਦਰ ਮੋਦੀ ਵਧੇਰੇ ਅੱਗ ਉਗਲਣ ਵਾਲੇ ਆਗੂ ਵਜੋਂ ਉਭਰ ਚੁੱਕਿਆ ਸੀ। ਇਸ ਤਰ੍ਹਾਂ ਇਸ ਸਮੇਂ ਮੁਕਾਬਲਾ ਦੋ ਕੱਟੜ ਪੰਥੀਆਂ ਵਿਚੋਂ ਘੱਟ ਕੱਟੜ ਨੂੰ ਚੁਣਨ ਦਾ ਸੀ। ਨਾ ਕਿ ਉਦਾਰਚਿੱਤ ਅਤੇ ਕੱਟੜਪੰਥੀਆਂ ਵਿਚੋਂ ਇਕ ਦੀ ਚੋਣ ਕਰਨ ਦਾ। ਲੱਗਦਾ ਹੈ ਕਿ ਭਾਜਪਾ ਲੀਡਰਸ਼ਿਪ ਨੇ ਭਾਵੇਂ ਘੱਟ ਕੱਟੜ ਅਡਵਾਨੀ ਦੀ ਚੋਣ ਕਰਕੇ ਲੋਕਾਂ ਨੂੰ ਲੁਭਾਉਣ ਦਾ ਯਤਨ ਕੀਤਾ ਸੀ। ਪਰ ਲੋਕਾਂ ਨੇ ਇਸ ਗੱਲ ਦੀ ਕੋਈ ਵੀ ਪ੍ਰਵਾਹ ਨਹੀਂ ਕੀਤੀ ਅਤੇ ਭਾਜਪਾ ਨੂੰ ਇਕ ਵਾਰ ਫਿਰ ਬਾਹਰ ਦਾ ਰਸਤਾ ਦਿਖਾ ਦਿੱਤਾ। ਲੋਕਾਂ ਦੀ ਕੋਈ ਮਜ਼ਬੂਰੀ ਨਹੀਂ ਸੀ ਕਿ ਉਹ 2 ਬੁਰਿਆਈਆਂ ਵਿਚੋਂ ਕਿਸੇ ਇਕ ਘੱਟ ਦੀ ਚੋਣ ਕਰੇ। ਇਹ ਮਜ਼ਬੂਰੀ ਤਾਂ ਸਿਰਫ਼ ਭਾਜਪਾ ਲੀਡਰਸ਼ਿਪ ਦੀ ਸੀ। ਭਾਜਪਾ ਲੀਡਰਸ਼ਿਪ ਆਪਣੀਆਂ ਗਲਤੀਆਂ ਨੂੰ ਸਮਝਣ, ਉਨ੍ਹਾਂ ਬਾਰੇ ਸਹੀ ਨਜ਼ਰੀਆ ਅਪਨਾਉਣ ਅਤੇ ਆਪਣੇ ਦ੍ਰਿਸ਼ਟੀਕੋਣ ਵਿਚ ਤਬਦੀਲੀ ਕਰਦਿਆਂ ਲੋਕ ਪੱਖੀ ਮੁੱਦੇ ਉਠਾਉਣ ਦੀ ਬਜਾਇ ਆਪਸੀ ਕਲੇਸ਼ ਵਿਚ ਫਸ ਗਈ ਹੈ। ਇਸ ਵਿਚੋਂ ਨਿਕਲਣ ਲਈ ਉਸ ਨੂੰ ਲੋਕ ਸਭਾ ਚੋਣ ਵਿਚ ਹੋਈ ਹਾਰ ਨਾਲੋਂ ਵੀ ਵਧੇਰੇ ਹਰਜ਼ਾਨਾ ਝੱਲਣਾ ਪੈ ਸਕਦਾ ਹੈ।

**00**

# ਸਿੱਖ ਵਿਰੋਧੀ ਦੰਗੇ - ਰੜਕ ਅਜੇ ਵੀ ਨਹੀਂ ਗਈ

## ਅੰਕ 36, 4-10 ਸਤੰਬਰ, 2009

ਕਹਾਵਤ ਹੀ ਨਹੀਂ ਸਗੋਂ ਠੋਸ ਸੱਚਾਈ ਹੈ ਕਿ ਦੇਰ ਨਾਲ ਦਿੱਤਾ ਗਿਆ ਇਨਸਾਫ ਬੇਇਨਸਾਫੀ ਦੇ ਬਰਾਬਰ ਹੀ ਹੁੰਦਾ ਹੈ। ਪਰ ਜੇਕਰ ਇਹ ਇਨਸਾਫ ਦੇਣ ਲੱਗਿਆਂ ਵੀ ਮੀਂਗਣੀਆਂ ਘੋਲੀ ਜਾਣ ਫਿਰ ਤਾਂ ਬੇਇਨਸਾਫੀ ਦਾ ਵੀ ਘੋਰ ਰੂਪ ਅਖਤਿਆਰ ਕਰ ਜਾਂਦਾ ਹੈ। ਨਵੰਬਰ **1984** ਵਿਚ ਦਿੱਲੀ ਅਤੇ ਹੋਰਨਾਂ ਸ਼ਹਿਰਾਂ ਵਿਚ ਹੋਏ ਸਿੱਖ ਵਿਰੋਧੀ ਦੰਗਿਆਂ ਨੂੰ **25** ਸਾਲ ਬੀਤ ਗਏ ਹਨ। ਸਰਕਾਰੀ ਅੰਕੜਿਆਂ ਮੁਤਾਬਕ ਹੀ ਇਨ੍ਹਾਂ ਦੰਗਿਆਂ ਵਿਚ **2733** ਕਤਲ ਹੋਏ ਸਨ, ਜਦਕਿ ਗੈਰ-ਸਰਕਾਰੀ ਤੌਰ 'ਤੇ ਇਹ ਅੰਕੜਾ ਕਿਤੇ ਵਧੇਰੇ ਦੱਸਿਆ ਜਾਂਦਾ ਰਿਹਾ ਹੈ। ਇਸ ਤੋਂ ਇਲਾਵਾ ਹਜ਼ਾਰਾਂ ਵਿਅਕਤੀਆਂ, ਬੀਬੀਆਂ, ਬੱਚਿਆਂ ਉੱਪਰ ਬੇਥਾਹ ਜ਼ੁਲਮ ਢਾਹੇ ਗਏ। ਲੋਕਾਂ ਦੀਆਂ ਜਾਇਦਾਦਾਂ ਫੂਕੀਆਂ, ਲੁੱਟੀਆਂ ਤੇ ਨਸ਼ਟ ਕੀਤੀਆਂ ਗਈਆਂ। ਇਸ ਸਬੰਧੀ ਬਣਦੇ ਅਨੇਕਾਂ ਕਮਿਸ਼ਨਾਂ, ਕਮੇਟੀਆਂ ਅਤੇ ਅਦਾਲਤੀ ਝਮੇਲਿਆਂ ਨੇ ਚੌਥਾਈ ਸਦੀ ਬੀਤ ਜਾਣ ਤੋਂ ਬਾਅਦ ਵੀ ਨਾ ਤਾਂ ਪੀੜਤ ਪਰਿਵਾਰਾਂ ਨੂੰ ਇਨਸਾਫ ਦਿੱਤਾ ਹੈ ਅਤੇ ਨਾ ਹੀ ਇਸ ਕਾਂਡ ਨਾਲ ਪੂਰੀ ਦੁਨੀਆਂ ਵਿਚ ਵਸਦੇ ਸਿੱਖਾਂ ਦੇ ਵਲੂੰਧਰੇ ਗਏ ਮਨਾਂ ਨੂੰ ਹੀ ਕੋਈ ਧਰਵਾਸ ਦਿੱਤਾ ਗਿਆ ਹੈ। **25** ਸਾਲਾਂ ਦੇ ਵਕਫੇ ਦੌਰਾਨ ਸਿਰਫ ਇਕ ਦੋਸ਼ੀ ਨੂੰ ਹੀ ਫਾਂਸੀ ਦੀ ਸਜ਼ਾ ਸੁਣਾਈ ਗਈ ਸੀ। ਪਰ ਬਾਅਦ ਵਿਚ ਉਹ ਵੀ ਉਮਰ ਕੈਦ ਵਿਚ ਬਦਲ ਦਿੱਤੀ ਗਈ। ਹੁਣ ਤਿੰਨ ਦੋਸ਼ੀਆਂ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਹੈ ਅਤੇ **6-6** ਲੱਖ ਦਾ ਹਰਜਾਨਾ ਅਦਾ ਕਰਨ ਦਾ ਅਦਾਲਤ ਨੇ ਹੁਕਮ ਸੁਣਾਇਆ ਹੈ। ਪਰ ਇਸ ਦੇ ਉਲਟ ਦੇਖਿਆ ਜਾਵੇ ਤਾਂ ਇਸੇ ਸਮੇਂ ਦੌਰਾਨ ਖਾੜਕੂ ਹਿੰਸਾ ਵਿਚ ਭਾਗ ਲੈਣ ਵਾਲੇ ਪੰਜ ਸਿੱਖਾਂ ਨੂੰ ਫਾਂਸੀ ਉਪਰ ਚੜ੍ਹਾ ਦਿੱਤਾ ਗਿਆ ਅਤੇ ਅੱਧੀ ਦਰਜਨ ਦੇ ਕਰੀਬ ਅਜਿਹੇ ਸਿੱਖ ਨੌਜਵਾਨ ਜਿਹੜੇ ਕਾਲ ਕੋਠੜੀਆਂ ਵਿਚ ਬੰਦ ਫਾਂਸੀ ਚੜ੍ਹ ਜਾਣ ਦਾ ਸੰਤਾਪ ਭੋਗ ਰਹੇ ਹਨ। ਹਜ਼ਾਰਾਂ ਵਿਅਕਤੀ ਅਜਿਹੇ ਹਨ, ਜਿਨ੍ਹਾਂ ਨੂੰ ਅਦਾਲਤਾਂ ਵੱਲੋਂ ਸਖਤ ਸਜ਼ਾਵਾਂ ਦਿੱਤੀਆਂ ਗਈਆਂ ਅਤੇ ਜੁਰਮਾਨੇ ਕੀਤੇ ਗਏ। ਏਨਾ ਹੀ ਨਹੀਂ ਸੈਂਕੜੇ ਵਿਅਕਤੀ ਤਾਂ ਅਜੇ ਵੀ ਬਿਨਾਂ ਕਿਸੇ ਕੇਸ ਦੇ ਜੇਲ੍ਹਾਂ ਵਿਚ ਸੜ ਰਹੇ ਹਨ। **2733** ਸਿੱਖਾਂ ਦੇ ਕਤਲਾਂ ਵਿਚ ਹੁਣ ਤੱਕ ਸਿਰਫ **20** ਦੋਸ਼ੀਆਂ ਨੂੰ ਹੀ ਉਮਰ ਕੈਦ ਦੀ ਸਜ਼ਾ ਸੁਣਾਈ ਗਈ ਹੈ। ਪਰ ਨਾਲ ਹੀ ਵਰਣਨਯੋਗ ਗੱਲ ਇਹ ਹੈ ਕਿ ਕਿਸੇ ਵੀ ਅਹਿਮ ਵਿਅਕਤੀ ਜਾਂ ਦੋਸ਼ੀ ਨੂੰ ਹਾਲੇ ਤੱਕ ਕੋਈ ਸਜ਼ਾ ਦਿੱਤੇ ਜਾਣ ਦੀ ਗੱਲ ਤਾਂ ਦੂਰ ਸਗੋਂ ਕਟਹਿਰੇ ਵਿਚ ਵੀ ਖੜ੍ਹਾ ਨਹੀਂ ਕੀਤਾ ਗਿਆ, ਸਗੋਂ ਇਸ ਦੇ ਉਲਟ ਉਨ੍ਹਾਂ ਨੂੰ ਵਿਸ਼ੇਸ਼ ਪਦਵੀਆਂ ਨਾਲ ਸਨਮਾਨਿਤ ਕੀਤਾ ਗਿਆ ਹੈ। ਜਗਦੀਸ਼ ਟਾਈਟਲਰ, ਸੱਜਣ ਕੁਮਾਰ ਵਰਗੇ ਨਾ ਸਿਰਫ ਕਾਂਗਰਸ ਦੀਆਂ ਟਿਕਟਾਂ ਹੀ ਹਾਸਲ ਕਰਦੇ ਰਹੇ ਹਨ, ਸਗੋਂ ਕੇਂਦਰੀ ਵਜ਼ਾਰਤ ਵਿਚ ਮੰਤਰੀ ਪਦ ਹਾਸਲ ਕਰਨ ਤੱਕ ਜਾਂਦੇ ਰਹੇ ਹਨ। ਅਜਿਹੀ ਹਾਲਤ ਵਿਚ ਜਿੱਥੇ ਦੋਸ਼ੀ ਜੱਜ ਬਣ ਬੈਠਣ, ਉੱਥੇ ਇਨਸਾਫ ਦੀ ਗੱਲ ਹੀ ਕੀ ਰਹਿ ਜਾਂਦੀ ਹੈ? ਕਾਂਗਰਸ ਅਤੇ ਭਾਜਪਾ ਦੋਵਾਂ ਦੇ ਰਾਜ ਵਿਚ ਹੀ ਸਿੱਖਾਂ ਨੂੰ ਇਨਸਾਫ ਦਿੱਤੇ ਜਾਣ ਲਈ ਕਿਸੇ ਵੀ ਤਰ੍ਹਾਂ ਦਾ ਯਤਨ ਨਹੀਂ ਹੋਇਆ ਸਗੋਂ ਹਮੇਸ਼ਾ ਗੱਲ ਕਮਿਸ਼ਨਾਂ ਅਤੇ ਕਮੇਟੀਆਂ ਦੇ ਗਲ ਪਾ ਕੇ ਆਈ ਗਈ ਕਰਨ ਦਾ ਯਤਨ ਹੀ ਕੀਤਾ ਗਿਆ ਹੈ।

ਏਨਾ ਵੱਡਾ ਖੂਨੀ ਕਾਂਡ ਦੇਸ਼ ਦੀ ਰਾਜਧਾਨੀ ਵਿਚ ਰਚਿਆ ਗਿਆ। ਪਰ ਇਸ ਨੂੰ ਧੋਣ ਅਤੇ ਸਿੱਖਾਂ ਦੇ ਜਜ਼ਬਾਤਾਂ ਨੂੰ ਸ਼ਾਂਤ ਕਰਨ ਲਈ ਭਾਰਤ ਦੇ ਹੁਕਮਰਾਨਾਂ ਨੇ ਕਦੇ ਵੀ ਠੰਢਾ ਨਹੀਂ ਛਿੜਕਿਆ। ਜਿਨ੍ਹਾਂ ਇੱਕਾ-ਦੁੱਕਾ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ ਹਨ, ਉਨ੍ਹਾਂ ਨੂੰ ਵੀ ਇਹ ਸਜ਼ਾਵਾਂ ਪੁਲਿਸ ਜਾਂ ਭਾਰਤ ਸਰਕਾਰ ਦੀਆਂ ਏਜੰਸੀਆਂ ਵੱਲੋਂ ਸਬੂਤ ਤੇ ਗਵਾਹੀਆਂ ਪੇਸ਼ ਕਰਕੇ ਨਹੀਂ ਸਗੋਂ ਮੁਦੱਈਆਂ ਵੱਲੋਂ ਲਗਾਤਾਰ ਕੀਤੇ ਯਤਨਾਂ ਅਤੇ ਨਿਆਂ ਪਾਲਿਕਾ ਦੇ ਸਬੱਬ ਨਾਲ ਹੀ ਹੋ ਸਕੀਆਂ ਹਨ। ਸੀ ਬੀ ਆਈ ਅਤੇ ਹੋਰਨਾਂ ਸਰਕਾਰੀ ਏਜੰਸੀਆਂ ਨੇ ਤਾਂ ਹਮੇਸ਼ਾ ਗਵਾਹੀਆਂ ਤੇ ਸਬੂਤਾਂ ਨੂੰ ਮਿਟਾਉਣ ਦਾ ਹੀ ਯਤਨ ਕੀਤਾ ਹੈ।

ਇਕ ਪਾਸੇ ਭਾਰਤ ਸਰਕਾਰ ਤੇ ਸਿਆਸੀ ਪਾਰਟੀਆਂ ਸਿੱਖਾਂ ਨੂੰ ਦੇਸ਼ ਦੀ ਮੁੱਖ ਧਾਰਾ ਵਿਚ ਰਲਣ ਦੀਆਂ ਨਸੀਹਤਾਂ ਦਿੰਦੀਆਂ ਨਹੀਂ ਥੱਕਦੀਆਂ। ਪਰ ਬਿਨਾਂ ਇਨਸਾਫ ਦਿਤਿਆਂ ਅਤੇ ਭਰੋਸੇ ਵਿਚ ਲਿਆਂ, ਕਦੇ ਵੀ ਭਾਈਚਾਰਿਆਂ ਦੀ ਆਪਸੀ ਇਕਸੁਰਤਾ ਨਹੀਂ ਬਣਦੀ। ਹਿੰਦੋਸਤਾਨ ਦੀ ਸਰਕਾਰ ਨੇ ਜੇ **25** ਸਾਲ ਬਾਅਦ ਵੀ ਸਬਕ ਨਹੀਂ ਸਿੱਖਿਆ ਅਤੇ ਸਿੱਖਾਂ ਨੂੰ ਭਰੋਸੇ ਵਿਚ ਲੈਣ ਲਈ **1984** ਦੇ ਸਿੱਖ ਵਿਰੋਧੀ ਦੰਗਿਆਂ ਦੇ ਦੋਸ਼ੀਆਂ ਨੂੰ ਵੀ ਸਜ਼ਾਵਾਂ ਦੇਣ ਦੀ ਕੋਈ ਜ਼ਰੂਰਤ ਨਹੀਂ ਸਮਝੀ ਤਾਂ ਇਸ ਤੋਂ ਹੀ ਪਤਾ ਲੱਗਦਾ ਹੈ ਕਿ ਭਾਰਤ ਦੇ ਰਾਜਸੀ ਨੇਤਾ ਸਿੱਖ ਭਾਈਚਾਰੇ ਪ੍ਰਤੀ ਕਿੰਨੀ ਕੁ ਸੁਹਿਰਦ ਭਾਵਨਾ ਰੱਖਦੇ ਹਨ। ਅਜੇ ਵੀ ਵੇਲਾ ਹੈ ਕਿ ਭਾਰਤ ਸਰਕਾਰ **1984** ਵਿਚ ਵਾਪਰੇ ਅਜਿਹੇ ਗੈਰ-ਮਨੁੱਖੀ ਕਾਰੇ ਲਈ ਸਮੁੱਚੀ ਦੁਨੀਆਂ ਵਿਚ ਵਸੇ ਸਿੱਖਾਂ ਤੋਂ ਪਾਰਲੀਮੈਂਟ ਵਿਚ ਮਾਫੀ ਮੰਗੇ ਅਤੇ ਦੋਸ਼ੀਆਂ ਨੂੰ ਸਜ਼ਾਵਾਂ ਦੇਣ ਲਈ ਫਾਸਟ ਟਰੈਕ ਅਦਾਲਤਾਂ ਕਾਇਮ ਕੀਤੀਆਂ ਜਾਣ। ਇਨ੍ਹਾਂ ਅਦਾਲਤਾਂ ਵਿਚ ਦੋਸ਼ੀ ਨੂੰ ਹੀ ਆਪਣੇ ਆਪ ਨੂੰ ਦੋਸ਼-ਮੁਕਤ ਸਾਬਿਤ ਕਰਨ ਦੀ ਵਿਵਸਥਾ ਹੋਵੇ। ਜਿਵੇਂ ਕਿ ਅੱਤਵਾਦ ਰੋਕੂ ਕਾਨੂੰਨ ਅਧੀਨ ਸਿੱਖ ਨੌਜਵਾਨਾਂ ਲਈ ਬਣਾਈ ਗਈ ਸੀ। ਫਿਰ ਹੀ ਇਨਸਾਫ ਦੀ ਆਸ ਕੀਤੀ ਜਾ ਸਕਦੀ ਹੈ ਅਤੇ ਨੀਅਤ ਸਾਫ ਹੋਣ ਦਾ ਸੰਕੇਤ ਮਿਲ ਸਕਦਾ ਹੈ।

**00**

# ਸਿੱਖ ਲੀਡਰਸ਼ਿਪ ਤੋਂ ਵਿਹੂਣੀ ਹੈ ਸਿੱਖ ਕੌਮ

**ਅੰਕ 37, 10-16 ਸਤੰਬਰ, 2009**

ਦਸਾਂ ਗੁਰੂਆਂ ਵੱਲੋਂ ਸਾਜੀ-ਨਿਵਾਜੀ ਸਿੱਖ ਕੌਮ ਅੱਜ ਤ੍ਰਾਸਦੀ ਵਿਚੋਂ ਗੁਜ਼ਰ ਰਹੀ ਹੈ। ਅੱਜ ਉਹ ਸਮਾਂ ਹੈ, ਜਦੋਂ ਇਸ ਕੌਮ ਦਾ ਕੋਈ ਵੀ ਲੀਡਰ ਨਜ਼ਰ ਨਹੀਂ ਆ ਰਿਹਾ। ਅਖੌਤੀ ਲੀਡਰ ਤਾਂ ਬਹੁਤ ਹਨ ਪਰ ਜੇ ਕਿਹਾ ਜਾਏ ਇਹ ਕਲਯੁਗੀ ਲੀਡਰਸ਼ਿਪ ਸਿੱਖ ਕੌਮ ਨੂੰ ਕੋਈ ਸੇਧ ਦੇ ਸਕਦੀ ਹੈ ਤਾਂ ਸੱਚਾਈ ਇਸ ਤੋਂ ਕੋਹਾਂ ਦੂਰ ਲੱਗਦੀ ਹੈ। ਦੁਨੀਆ ਦਾ ਸਭ ਤੋਂ ਅਜੋਕਾ ਅਤੇ ਨਵਾਂ ਧਰਮ ਸਿੱਖ ਪੰਥ ਨੂੰ ਗਿਣਿਆ ਜਾਂਦਾ ਹੈ। ਇਸ ਬਹਾਦੁਰ ਕੌਮ ਨੇ ਪੰਜਾਬ ਦੀ ਤਰੱਕੀ ਤਾਂ ਕੀਤੀ ਹੀ ਹੈ ਤੇ ਇਸ ਦੇ ਨਾਲ ਹੀ ਹੌਲੀ-ਹੌਲੀ ਇਸ ਕੌਮ ਨੇ ਆਪਣੇ ਪੈਰ ਦੁਨੀਆ ਭਰ ਵਿਚ ਪਸਾਰ ਲਏ ਹਨ। ਦੁਨੀਆ ਦਾ ਕਿਹੜਾ ਕੋਨਾ ਹੈ, ਜਿਥੇ ਇਸ ਕੌਮ ਨੇ ਜਾ ਕੇ ਆਪਣੇ ਬਲਬੂਤੇ ’ਤੇ ਕਾਮਯਾਬੀ ਦੀ ਸਿਖਰ ਨਾ ਛੂਹੀ ਹੋਵੇ। ਉਹ ਸਮਾਂ ਸੀ, ਜਦੋਂ ਸਿੱਖਾਂ ਨੂੰ ਘਿਰਨਾ ਦੀ ਨਿਗ੍ਹਾ ਨਾਲ ਵੀ ਦੇਖਿਆ ਜਾਂਦਾ ਸੀ, ਪਰ ਅਜ ਉਹ ਸਮਾਂ ਆ ਗਿਆ ਹੈ ਕਿ ਇਸ ਦੀ ਕਾਮਯਾਬੀ ਨੂੰ ਦੇਖਦਿਆਂ ਸਿੱਖਾਂ ਨੂੰ ਆਦਰ ਅਤੇ ਸਤਿਕਾਰ ਦੀਆਂ ਨਜ਼ਰਾਂ ਨਾਲ ਦੇਖਿਆ ਜਾਣ ਲੱਗ ਪਿਆ ਹੈ। ਦੁਨੀਆ ਦੇ ਬਹੁਤ ਸਾਰੇ ਅਜਿਹੇ ਮੁਲਕ ਵੀ ਹਨ, ਜਿਥੇ ਇਸ ਕੌਮ ਨੇ ਆਪਣੀ ਰੋਜ਼ੀ-ਰੋਟੀ ਦੀ ਖੋਜ ਵਿਚ ਆਉਣ ਤੋਂ ਬਾਅਦ ਖੂਬ ਤਰੱਕੀ ਕੀਤੀ ਅਤੇ ਨਾਲ ਹੀ ਉਨ੍ਹਾਂ ਦੇਸ਼ਾਂ ਦੀ ਸਥਾਨਕ ਰਾਜਨੀਤੀ ਵਿਚ ਵੀ ਸਰਗਰਮੀ ਨਾਲ ਹਿੱਸਾ ਲੈ ਕੇ ਉਚ ਅਹੁਦਿਆਂ ਲਈ ਜਿੱਤਾਂ ਦਰਜ ਕਰਾਈਆਂ। ਇਨ੍ਹਾਂ ਮੁਲਕਾਂ ਵਿਚ ਕੈਨੇਡਾ ਅਤੇ ਇੰਗਲੈਂਡ ਮੋਹਰੀ ਕਤਾਰਾਂ ਵਿਚ ਹਨ ਤੇ ਹੁਣ ਅਮਰੀਕਾ ਵਿਚ ਰਹਿੰਦੇ ਸਿੱਖ ਵੀ ਥੋੜ੍ਹਾ ਬਹੁਤ ਸਥਾਨਕ ਰਾਜਨੀਤੀ ਵੱਲ ਧਿਆਨ ਦੇਣ ਲੱਗ ਪਏ ਹਨ ਤੇ ਉਹ ਦਿਨ ਦੂਰ ਨਹੀਂ, ਜਦੋਂ ਇਥੇ ਵੀ ਸਿੱਖ ਕੌਮ ਸਥਾਨਕ ਸਿਆਸਤ ਵਿਚ ਖੁੱਲ੍ਹ ਕੇ ਸਾਹਮਣੇ ਆ ਜਾਵੇਗੀ।

ਹੁਣ ਗੱਲ ਕਰਦੇ ਹਾਂ, ਜਿਥੇ ਸਿੱਖ ਕੌਮ ਦਾ ਧੁਰਾ ਹੈ ਯਾਨੀ ਕੀ ਪੰਜਾਬ। ਅੱਜ ਪੰਜਾਬ ਵਿਚ ਸਿੱਖਾਂ ਦਾ ਕੋਈ ਵੀ ਲੀਡਰ ਨਹੀਂ ਹੈ। ਕੋਈ ਸਮਾਂ ਸੀ, ਜਦੋਂ ਸ਼੍ਰੋਮਣੀ ਅਕਾਲੀ ਦਲ ਨੂੰ ਪੰਥਕ ਪਾਰਟੀ ਸਮਝ ਕੇ ਅੱਖਾਂ ਮੀਚ ਕੇ ਵੋਟਾਂ ਪਾਉਂਦੇ ਸਨ। ਪਰ ਉਸ ਸਮੇਂ ਤੇ ਹੁਣ ਦੇ ਸਮੇਂ ਵਿਚ ਜ਼ਮੀਨ ਆਸਮਾਨ ਦਾ ਫਰਕ ਹੈ। ਉਸ ਵੇਲੇ ਲੀਡਰ ਜਨਤਾ ਦੇ ਰਖਵਾਲੇ, ਜਨਤਾ ਦੇ ਹਮਦਰਦ ਅਤੇ ਜਨਤਾ ਦੇ ਦੁੱਖ-ਸੁੱਖ ਵਿਚ ਕੰਮ ਆਉਣ ਵਾਲੇ ਹੁੰਦੇ ਸਨ। ਲੋਕ ਉਨ੍ਹਾਂ ਦਾ ਸਤਿਕਾਰ ਵੀ ਕਰਦੇ ਸਨ ਪਰ ਹੁਣ ਉਹ ਸਮਾਂ ਬਦਲ ਗਿਆ ਹੈ। ਅੱਜ ਦੀ ਰਾਜਨੀਤੀ ਵਿਚ ਸਿਧਾਂਤ ਨਾ ਦੀ ਕੋਈ ਗੱਲ ਨਹੀਂ ਰਹਿ ਗਈ। ਨਾਮ ਦੇ ਅਕਾਲੀ ਦਲ ਪਰ ਕੰਮ ਜਿਹੜੇ ਉਹ ਕਰਦੇ ਹਨ, ਉਹ ਕਿਸੇ ਤੋਂ ਲੁਕਿਆ ਨਹੀਂ ਹੈ। ਅੱਜ ਅਕਾਲੀ ਦਲ ਕੋਈ ਇਕ ਪਾਰਟੀ ਨਹੀਂ ਹੈ, ਬਲਕਿ ਦਲ ਦਲ ਬਣ ਗਿਆ ਹਏ। ਹਰ ਕੋਈ ਜਿਹੜਾ ਇਕ ਪਾਰਟੀ ਵਿਚੋਂ ਕੱਢ ਦਿੱਤਾ ਜਾਂਦਾ ਹੈ, ਉਹ ਆਪਣਾ ਨਵਾਂ ਦਲ ਬਣਾ ਕੇ ਫੱਟਾ ਲਾ ਲੈਂਦਾ ਹੈ। ਹੁਣ ਗੱਲ ਲੋਕ ਸੇਵਾ ਦੀ ਨਹੀਂ ਰਹਿ ਗਈ, ਸਗੋਂ ਹੁਣ ਤਾਂ ਹਉਮੇ ਦੀ ਰਾਜਨੀਤੀ ਹੋ ਗਈ ਹੈ। ਇਕ ਦੂਜੇ ਨੂੰ ਨੀਵਾਂ ਦਿਖਾਉਣ ਲਈ ਜਿਹੜੀਆਂ ਘਿਣਾਉਣੀਆਂ ਹਰਕਤਾਂ ਇਹ ਆਗੂ ਕਰ ਰਹੇ ਹਨ, ਉਹ ਅਸੀਂ ਦੇਖ ਰਹੇ ਹਾਂ। ਜਿਸ ਦਲ ਦਾ ਰਾਜ ਹੈ, ਉਹ ਦੂਸਰੇ ਦਲ ਦੇ ਆਗੂ ਨੂੰ ਨੀਵਾਂ ਕਰਨ ਲਈ ਜੇਲ੍ਹਾਂ ’ਚ ਸੁੱਟਣ ਤੋਂ ਵੀ ਗੁਰੇਜ ਨਹੀਂ ਕਰਦਾ। ਅਖ਼ਬਾਰੀ

ਬਿਆਨਬਾਜ਼ੀ ਰਾਹੀਂ ਇਹ ਇਕ ਦੂਜੇ 'ਤੇ ਚਿੱਕੜ ਸੁੱਟਣ ਜਾਂ ਦੂਸ਼ਣਬਾਜ਼ੀ ਕਰਨ ਨੂੰ ਆਪਣਾ ਫਖਰ ਸਮਝਦੇ ਹਨ। ਇਹ ਲੋਕ ਸੇਵਕ ਨਹੀਂ ਬਲਕਿ ਇਕ ਮੰਜੇ ਹੋਏ ਬਿਜ਼ਨਸਮੈਨ ਬਣ ਗਏ ਹਨ। ਰਾਜਨੀਤੀ ਨੂੰ ਇਹ ਲੋਕ ਇਕ ਵਪਾਰ ਸਮਝ ਕੇ ਚਲਾਉਂਦੇ ਹਨ। ਤੁਹਾਨੂੰ ਯਾਦ ਹੋਵੇਗਾ ਕਿ ਪੁਰਾਣੇ ਜ਼ਮਾਨੇ ਵਿਚ ਰਾਜਿਆਂ ਦਾ ਰਾਜ ਹੁੰਦਾ ਸੀ। ਉਸ ਵਕਤ ਜਿਹੜਾ ਰਾਜੇ ਅੱਗੇ ਸਿਰ ਚੁੱਕਦਾ ਸੀ, ਉਸ ਨੂੰ ਜਾ ਤਾਂ ਜੇਲ੍ਹੀ ਡੱਕ ਦਿੱਤਾ ਜਾਂਦਾ ਸੀ ਤੇ ਜਾਂ ਸਿਰ ਕਲਮ ਕਰ ਦਿੱਤਾ ਜਾਂਦਾ ਸੀ। ਸੋ ਅੱਜ ਵੀ ਅਜਿਹਾ ਹੀ ਹੋ ਰਿਹਾ ਹੈ। ਇਹ ਲੋਕ ਸਿੱਖ ਕੌਮ ਬਾਰੇ ਤਾਂ ਕਦੇ ਵੀ ਨਹੀਂ ਸੋਚਦੇ। ਇਨ੍ਹਾਂ ਆਗੂਆਂ ਕੋਲ ਸਿੱਖਾਂ ਲਈ ਕੋਈ ਵੀ ਅਜਿਹਾ ਪ੍ਰੋਗਰਾਮ ਨਹੀਂ ਹੈ, ਜਿਸ ਸਦਕਾ ਉਹ ਕੌਮ ਦਾ ਭਲਾ ਕਰ ਸਕਣ। ਆਪਣ **5** ਸਾਲ ਦੇ ਕਾਰਜਕਾਲ ਦੌਰਾਨ ਉਹ ਮੀਡੀਆ ਵਿਚ ਬਿਆਨ ਦੇ ਕੇ ਆਪਣੇ ਘਰ ਪੂਰੇ ਕਰਕੇ ਅੱਗੇ ਜਾਂਦੇ ਹਨ। ਸਿੱਖ ਕੌਮ ਆਪਣੇ ਆਪ ਨੂੰ ਲਵਾਰਸ ਕੌਮ ਸਮਝ ਰਹੀ ਹੈ।

ਅੱਜ ਪੰਜਾਬ ਵਿਚ ਸਿੱਖ ਨਸ਼ਿਆਂ ਵਿਚ ਡੁੱਬੇ ਹੋਏ ਹਨ। ਜ਼ਮੀਨਾਂ ਸ਼ਹਿਰਾਂ ਵਿਚ ਆਉਣ ਕਰਕੇ ਮਹਿੰਗੇ ਭਾਅ ਵੇਚ ਕੇ ਜੱਟ ਬੈਠ ਕੇ ਖਾ ਰੇ ਹਨ। ਇਹ ਜ਼ਮੀਨਾਂ ਵੀ ਹੌਲੀ-ਹੌਲੀ ਖੁਰ ਜਾਣੀਆਂ ਹਨ ਤੇ ਦੇਸ਼ ਦਾ ਅਣਦਾਤਾ ਇਕ ਦਿਨ ਖੁਦ ਅੰਨ ਲਈ ਤਰਸੇਗਾ।

ਕੀ ਕੋਈ ਜ਼ੁਰਤ ਕਰਨ ਵਾਲਾ ਲੀਡਰ ਅੱਜ ਪੰਜਾਬ ਵਿਚ ਹੈ, ਜੋ ਸਿੱਖ ਕੌਮ ਬਾਰੇ ਸੰਜੀਦਗੀ ਨਾਲ ਸੋਚੇ ਤੇ ਇਸ ਕੌਮ ਦਾ ਭਵਿੱਖ ਧੁੰਦਲਾ ਹੋਣ ਤੋਂ ਬਚਾਏ।

**00**

# ਸਿਆਸੀ ਪਾਰਟੀ ਦਾ ਗ਼ੈਰ ਸਿਆਸੀ ਸੰਮੇਲਨ

## ਅੰਕ 38, 17-23 ਸਤੰਬਰ, 2009

ਅਕਾਲੀ ਦਲ ਵੱਲੋਂ ਸੱਦੇ ਗਏ ਸ਼ਿਮਲਾ ਵਿਖੇ ਵਿਚਾਰ ਸੰਮੇਲਨ ਕਈ ਨਵੇਂ ਸਵਾਲ ਖੜੇ ਕਰ ਗਿਆ ਹੈ। ਇਸ ਸੰਮੇਲਨ ਦੇ ਐਲਾਨ ਨਾਲ ਸਿਆਸੀ ਮਸ ਰੱਖਣ ਵਾਲੇ ਲੋਕਾਂ ਹੀ ਨਹੀਂ ਸਗੋਂ ਆਮ ਜਨਤਾ ਅੰਦਰ ਵੀ ਕਾਫੀ ਉਤਸੁਕਤਾ ਜਾਗੀ ਸੀ ਅਤੇ ਇਸ ਸੰਮੇਲਨ ਦੇ ਵਿਚਾਰਾਂ ਅਤੇ ਨਤੀਜਿਆਂ ਬਾਰੇ ਅਨੇਕ ਤਰ੍ਹਾਂ ਦੀਆਂ ਅਟਕਲਾਂ ਲੱਗਦੀਆਂ ਰਹੀਆਂ ਹਨ। ਆਮ ਪ੍ਰਭਾਵ ਸੀ ਕਿ ਸੰਮੇਲਨ ਵਿਚ ਪਾਰਟੀ ਦੀ ਲੀਡਰਸ਼ਿਪ ਬਾਰੇ ਹੀ ਨਹੀਂ ਸਗੋਂ ਇਸ ਦੁਆਰਾ ਪਿੱਛਲੇ ਢਾਈ ਸਾਲਾਂ ਦੌਰਾਨ ਅਪਣਾਈਆਂ ਨੀਤੀਆਂ ਅਤੇ ਪਾਰਟੀ ਦੀ ਕਾਰਗੁਜਾਰੀ ਬਾਰੇ ਵੀ ਭਾਵੇਂ ਸੀਮਿਤ ਹੱਦ ਤੱਕ ਹੀ ਸਹੀ, ਵਿਚਾਰ ਚਰਚਾ ਹੋਵੇਗੀ। ਪਰ ਸੰਮੇਲਨ ਦੇ ਪਹਿਲੇ ਦਿਨ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਸੰਮੇਲਨ ਬੁਲਾਉਣ ਦੇ ਮੁੱਖ ਆਗੂ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਦੇ ਉਦਘਾਟਨੀ ਭਾਸ਼ਨਾ ਸਮੇਤ ਉਨ੍ਹਾਂ ਤੋਂ ਬਾਅਦ ਬੋਲੇ ਦਰਜਨ ਦੇ ਕਰੀਬ ਆਗੂਆਂ ਦੇ ਵਿਚਾਰਾਂ ਨੇ ਲੋਕਾਂ ਨੂੰ ਨਿਰਾਸ਼ ਹੀ ਕੀਤਾ ਹੈ। ਦੋਵਾਂ ਪ੍ਰਮੁੱਖ ਆਗੂਆਂ ਦੇ ਭਾਸ਼ਨਾ ਵਿਚ ਨਾ ਤਾਂ ਕੁਝ ਨਵਾਂ ਸੀ ਤੇ ਨਾਂ ਹੀ ਪਾਰਟੀ ਨੂੰ ਤਰੋ-ਤਾਜਾ ਤੇ ਰਵਾਨਗੀ ਦੇਣ ਵਾਲੀ ਕੋਈ ਗੱਲ ਸੀ। ਉਨ੍ਹਾਂ ਤੋਂ ਬਾਅਦ ਜਿਨ੍ਹਾਂ ਦਰਜਨ ਕੁ ਆਗੂਆਂ ਨੇ ਆਪਣੇ ਵਿਚਾਰ ਰੱਖੇ, ਉਹ ਵੀ ਆਮ ਪੱਧਰ ਦੀਆਂ ਮੀਟਿੰਗਾਂ ਵਿਚ ਹੋਣ ਵਾਲੇ ਵਿਚਾਰ ਚਰਚਿਆਂ ਵਰਗੇ ਹੀ ਸਨ। ਪੂਰੇ ਦਿਨ ਦੀ ਮੀਟਿੰਗ ਨੂੰ ਸਮੇਟਣ ਤੋਂ ਬਾਅਦ ਲਏ ਗਏ ਫੈਸਲੇ ਵੀ ਪਾਰਟੀ ਦੀ ਸਿਆਸੀ ਵਿਚਾਰਧਾਰਾ ਜਾਂ ਨੀਤੀਆਂ ਦੀ ਥਾਂ ਸਰਕਾਰੀ ਕੰਮ-ਕਾਜ ਨਾਲ ਸੰਬੰਧਤ ਸਨ। ਕਈ ਰਾਜਸੀ ਵਿਸ਼ਲੇਸ਼ਕ ਤਾਂ ਇੱਥੋਂ ਤੱਕ ਵੀ ਕਹਿ ਰਹੇ ਸਨ ਕਿ ਅਜਿਹੇ ਫੈਸਲੇ ਤਾਂ ਪ੍ਰਸ਼ਾਸਨਿਕ ਅਧਿਕਾਰੀਆਂ ਦੇ ਪੱਧਰ ਉੱਤੇ ਲਏ ਜਾਂਦੇ ਹਨ। ਕਰਾਂ ਦੀ ਅਗਰਾਹੀ ਲਈ ਐਸ.ਡੀ.ਓ ਅਤੇ ਜੇਈਜ਼ ਵਰਗੇ ਹੇਠਲੇ ਅਧਿਕਾਰੀਆਂ ਨੂੰ ਜ਼ਿੰਮੇਵਾਰ ਠਹਿਰਾਉਣ, ਨਹਿਰੀ ਪਾਣੀ ਟੇਲਾਂ ਉੱਪਰ ਪਹੁੰਚਾਉਣਾ ਯਕੀਨੀ ਬਣਾਉਣ ਅਤੇ ਦਾਲ ਆਟਾ ਸਕੀਮ ਦਾ ਸਹੀ ਲਾਭ ਨਾ ਲੈਣ ਵਾਲੇ ਲੋਕਾਂ ਨੂੰ ਫਾਇਦਾ ਦੇਣ ਤੇ ਗ਼ਲਤ ਵਰਤੋਂ ਵਾਲਿਆਂ ਦੀ ਸ਼ਾਂਟੀ ਕਰਨ ਲਈ ਮੁੜ ਰਿਵਿਓ ਕਰਨ ਵਰਗੇ ਫੈਸਲੇ ਅਜਿਹੇ ਸੰਮੇਲਨ ਦੇ ਪੱਧਰ ਦੇ ਨਹੀਂ ਲੱਗ ਰਹੇ। ਆਮ ਭਾਵਨਾ ਇਹ ਹੈ ਕਿ ਅਜਿਹੀ ਵੱਡੇ ਪੱਧਰ ਦੀ ਮੀਟਿੰਗ ਵਿਚ ਪਾਰਟੀ ਵੱਲੋਂ ਲੋਕਾਂ ਨਾਲ ਪਿਛਲੀ ਚੋਣ ਸਮੇਂ ਕੀਤੇ ਵਾਅਦਿਆਂ ਉੱਪਰ ਹੋਏ ਅਮਲ, ਸਰਕਾਰ ਦੀ ਕਾਰਗੁਜਾਰੀ ਅਤੇ ਸਮੇਂ ਦੇ ਗੇੜ ਨਾਲ ਬਦਲਦੀਆਂ ਹਾਲਤਾਂ ਵਿਚ ਨਵੇਂ ਨੀਤੀ ਫੈਸਲੇ ਲੈਣ ਬਾਰੇ ਵਿਚਾਰਾਂ ਹੋਣੀਆਂ ਚਾਹੀਦੀਆਂ ਸਨ। ਪਾਰਟੀ ਅੰਦਰ ਮੁੱਖ ਮੰਤਰੀ ਅਤੇ ਉਪ ਮੁੱਖ ਮੰਤਰੀ ਦੇ ਦੋ ਸਤਾ ਕੇਂਦਰ ਉੱਭਰਨ ਕਾਰਨ ਪਾਰਟੀ ਨੂੰ ਹਰਜੇ ਦੇ ਸਵਾਲ ਵੀ ਲਗਾਤਾਰ ਉੱਠਦੇ ਆ ਰਹੇ ਹਨ। ਅਜਿਹੇ ਸੰਮੇਲਨ ਵਿਚ ਇਸ ਉੱਪਰ ਵੀ ਕਿਸੇ ਨਾ ਕਿਸੇ ਰੂਪ ਵਿਚ ਵਿਚਾਰ-ਵਟਾਂਦਰਾ ਹੋਣਾ ਚਾਹੀਦਾ ਸੀ ਅਤੇ ਇਸਦਾ ਕੋਈ ਨਾ ਕੋਈ ਹੱਲ ਤਰਾਸ਼ਿਆ ਜਾਣਾ ਚਾਹੀਦਾ ਸੀ। ਇਸ ਦੇ ਨਾਲ ਹੀ ਸਮੁਚੇ ਰੂਪ ਵਿਚ ਪਾਰਟੀ ਸਫ਼ਾ ਅੰਦਰ ਫੈਲੀ ਵਿਆਪਕ ਬੇਚੈਨੀ ਅਤੇ ਰੋਸ਼ ਦੇ ਸਿਆਸੀ ਅਤੇ ਪ੍ਰਸ਼ਾਸਨਿਕ ਕਾਰਨਾਂ ਦੀ ਨਿਸ਼ਾਨਦੇਹੀ ਕਰਨ ਦਾ ਯਤਨ ਹੋਣਾ ਚਾਹੀਦਾ ਸੀ ਅਤੇ ਫਿਰ ਇਸਨੂੰ ਦੂਰ ਕਰਨ ਲਈ ਉਪਰਾਲਿਆਂ ਬਾਰੇ ਚਰਚਾ ਤੋਂ

ਬਾਅਦ ਕੋਈ ਨਾ ਕੋਈ ਨੀਤੀ ਘੜੀ ਜਾਣੀ ਚਾਹੀਦੀ ਸੀ। ਇਸੇ ਤਰ੍ਹਾਂ ਪ੍ਰਸ਼ਾਸਨ ਨੂੰ ਜਿੰਮੇਵਾਰ ਅਤੇ ਜਵਾਬਦੇਹ ਬਣਾਉਣ ਬਾਰੇ ਸਥਿਤੀ ਦਾ ਜਾਇਜਾ ਲੈਣ ਅਤੇ ਨਵੇਂ ਕਦਮ ਚੁੱਕਣ ਬਾਰੇ ਵੀ ਕੋਈ ਉਸਾਰੂ ਸੁਝਾਅ ਤੇ ਨੀਤੀ ਪੈਂਤੜਾ ਘੜਿਆ ਜਾਣਾ ਚਾਹੀਦਾ ਸੀ। ਭਾਈਵਾਲ ਪਾਰਟੀ ਭਾਜਪਾ ਨਾਲ ਪਿਛਲੇ ਢਾਈ ਸਾਲਾਂ ਵਿਚ ਕਦੇ ਕੋਈ ਅਜਿਹਾ ਮੌਕਾ ਨਹੀਂ ਆਇਆ ਜਦੋਂ ਇੱਟ-ਖੜੱਕਾ ਨਾ ਹੋਇਆ ਹੋਵੇ। ਭਾਜਪਾ ਨਾਲ ਸਬੰਧਾਂ ਬਾਰੇ ਵਿਚਾਰ ਚਰਚਾ ਵੀ ਇਸ ਸੰਮੇਲਨ ਦਾ ਅਹਿਮ ਹਿੱਸਾ ਹੋਣਾ ਚਾਹੀਦਾ ਸੀ। ਪਰ ਅਫ਼ਸੋਸ ਦੀ ਗੱਲ ਹੈ ਕਿ ਨਾ ਇਸ ਬਾਰੇ ਕੋਈ ਚਰਚਾ ਹੋਈ ਤੇ ਨਾ ਹੀ ਕੋਈ ਨਵੀਂ ਸੋਚ ਹੀ ਬਣ ਸਕੀ। ਪਾਰਟੀ ਅੰਦਰ ਆਮ ਕਰਕੇ ਇਹ ਧਾਰਨਾ ਬਣੀ ਸੀ ਕਿ ਇਸ ਸੰਮੇਲਨ ਵਿਚ **2012** ਵਿਚ ਹੋਣ ਵਾਲੀਆਂ ਵਿਧਾਨਸਭਾ ਚੋਣਾਂ ਲਈ ਵੀ ਯੋਜਨਾਬੰਧੀ ਉਲੀਕੀ ਜਾਵੇਗੀ। ਪਰ ਸਵਾਲ ਇਹ ਹੈ ਕਿ ਪਿਛਲੀ ਕਾਰਗੁਜ਼ਾਰੀ ਅਤੇ ਨੀਤੀਆਂ ਬਾਰੇ ਪੁਣਛਾਣ ਕੀਤੇ ਬਗ਼ੈਰ ਨਵੀਆਂ ਨੀਤੀਆਂ ਘੜ ਸਕਣਾ ਨਾ ਤਾਂ ਸੰਭਵ ਹੈ ਅਤੇ ਨਾ ਹੀ ਅਜਿਹਾ ਹੋ ਸਕਿਆ ਹੈ। ਜੇ ਕਹਿਣਾ ਹੋਵੇ ਤਾਂ ਅਕਾਲੀ ਦਲ ਦਾ ਇਹ ਸੰਮੇਲਨ ਪਾਰਟੀ ਨੂੰ ਸਿਆਸੀ ਉਤਸ਼ਾਹ ਅਤੇ ਨਵੀਂ ਦਿਸ਼ਾ ਦੇਣ ਵਿਚ ਕਾਮਯਾਬ ਨਹੀਂ ਹੋ ਸਕਿਆ। ਸਗੋਂ ਇਸ ਨਾਲ ਭੰਬਲ-ਭੂਸੇ ਅਤੇ ਬੇ-ਯਕੀਨੀ ਵਾਲੇ ਮਾਹੌਲ ਹੋਰ ਅੱਗੇ ਵਧੀਆ ਹੈ। ਇਸ ਮੌਕੇ ਸ. ਸੁਖਬੀਰ ਸਿੰਘ ਦੀ ਲੀਡਰਸ਼ਿੱਪ ਬਾਰੇ ਫੈਸਲਾ ਲੈਣਾ ਬਹੁਤ ਹੀ ਅਹਿਮ ਮੁੱਦਾ ਸੀ ਪਰ ਇਸ ਬਾਰੇ ਕੋਈ ਦੋ-ਟੁੱਕ ਫੈਸਲਾ ਨਾ ਹੋਣਾ ਪੰਜਾਬ ਅਤੇ ਦਲ ਦੋਵਾਂ ਦੇ ਭਲੇ ਵਿਚ ਨਹੀਂ ਹੈ।

**00**

# ਵਿਦੇਸ਼ਾਂ ਵਿਚ ਪੰਜਾਬੀ

## ਅੰਕ 39, 23-29 ਸਤੰਬਰ, 2009

ਗਿਣਤੀ ਪੱਖੋਂ ਸੰਸਾਰ ਵਿਚ ਪੰਜਾਬੀ ਬਹੁਤ ਘੱਟ ਹਨ , ਪਰ ਵੱਖ-ਵੱਖ ਖੇਤਰਾਂ ਅਤੇ ਸੰਸਾਰ ਦੇ ਖਿਤਿਆਂ ਵਿਚ ਢੱਲ ਕੇ ਉਨ੍ਹਾਂ ਜੋ ਪੂਰਨੇ ਪਾਏ ਹਨ ਅਤੇ ਵੱਡੀਆਂ ਸਫਲਤਾਵਾਂ ਹਾਸਲ ਕੀਤੀਆਂ ਹਨ, ਸੰਸਾਰ ਵਿਚ ਹੋਰ ਕੋਈ ਵੀ ਕੌਮ ਜਾਂ ਭਾਈਚਾਰਾ ਉਸ ਦਾ ਸਾਕੀ ਨਹੀਂ। ਪੌਣੀ ਸਦੀ ਪਹਿਲਾਂ ਜਦ ਪੰਜਾਬੀਆਂ ਦਾ ਪ੍ਰਭਾਵ ਆਰੰਭ ਹੋਇਆ ਸੀ ਤਾਂ ਪੱਛਮੀ ਮੁਲਕਾਂ ਵਿਚ ਹਾਲਾਤ ਬੇਹੱਦ ਤਰਸਯੋਗ ਸਨ। ਨਸਲੀ ਵਿਤਕਰਾ ਬੇਹੱਦ ਜਿਆਦਾ ਤੇ ਜ਼ਲੀਲ ਕਰਨ ਵਾਲਾ ਸੀ। ਇਕੱਲਤਾ ਦਾ ਝੋਰਾ ਲੋਕਾਂ ਨੂੰ ਵੱਢ-ਵੱਢ ਖਾਂਦਾ ਸੀ। ਬਹੁਤੇ ਲੋਕ ਇਕੱਲੇ ਆਏ ਸਨ। ਪਰਿਵਾਰ ਪਿੱਛੇ ਹੀ ਰਹਿ ਰਹੇ ਹਨ। ਮਨ ਵਿਚ ਤੌਖਲਾ ਸੀ ਪਤਾ ਨਹੀਂ ਕਦ ਵਾਪਸ ਪਰਤਣ ਲਈ ਮਜਬੂਰ ਹੋਣਾ ਪੈ ਜਾਵੇ। ਸੁਰੱਖਿਆ ਪੱਖੋ ਵੀ ਲੋਕ ਡਰ-ਡਰ ਕੇ ਰਹਿੰਦੇ ਸਨ। ਕੰਮ-ਧੰਦੇ ਵੀ ਹਲਕੇ ਸਨ। ਪੰਜਾਬੀਆਂ ਨੇ ਆਪਣੇ ਸੁਭਾਵਾਂ ਅਨੁਸਾਰ ਮਿਲੇ ਉਲਟ ਹਾਲਾਤਾਂ ਵਿਚ ਵੀ ਡਟਕੇ ਕੰਮ ਕਰਨ ਦੀ ਹਿੰਮਤ ਅਤੇ ਹਰ ਤਰ੍ਹਾਂ ਦੇ ਜੋਖਮ ਵਿਚ ਪੈ ਕੇ ਕੰਮ ਕਰਨ ਦੇ ਜੋਰ ਸਦਕਾ ਤਿੰਨ-ਚਾਰ ਦਹਾਕਿਆ ਵਿਚ ਹੀ ਪੰਜਾਬੀਆਂ ਨੇ ਆਪਣੇ ਪੈਰ ਜਮਾ ਲਏ ਤੇ ਆਪਣੀ ਹੋਂਦ ਦਾ ਜਲਵਾ ਦਿਖਾਉਣਾ ਸ਼ੁਰੂ ਕਰ ਦਿੱਤਾ। 90 ਦਾ ਦਹਾਕਾ ਸੰਸਾਰੀ ਪੰਜਾਬੀਆਂ ਲਈ ਮੀਲ ਪੱਥਰ ਸੀ। ਇਸ ਦਹਾਕੇ ਵਿਚ ਉਨ੍ਹਾਂ ਦੀ ਮਿਹਨਤ ਉਭਰਵੇਂ ਰੂਪ ਵਿਚ ਹਰ ਖੇਤਰ ਵਿਚ ਪ੍ਰਗਟ ਹੋਣ ਲੱਗੀ। ਸਿਆਸੀ ਖੇਤਰ ਵਿਚ ਕਨੇਡਾ, ਅਮਰੀਕਾ ਅਤੇ ਇੰਗਲੈਂਡ, ਵਰਗੇ ਦੇਸ਼ਾਂ ਵਿਚ ਪੰਜਾਬੀਆਂ ਨੇ ਬੜੇ ਅਹਿਮ ਸਥਾਨ ਮੱਲਣੇ ਅਰੰਭ ਕਰ ਦਿੱਤੇ। ਵਪਾਰਕ, ਸਨਅਤੀ ਤੇ ਹੋਰ ਸੇਵਾਵਾਂ ਦੇ ਖੇਤਰਾਂ ਵਿਚ ਪੰਜਾਬੀਆਂ ਦੀ ਸਫਲਤਾ ਨੂੰ ਦੁਨੀਆਂ ਭਰ ਵਿਚ ਮਾਨਤਾ ਮਿਲ ਗਈ। ਸਰਕਾਰੀ ਪ੍ਰਬੰਦਕੀ ਖੇਤਰ ਹੀ ਨਹੀਂ ਸਗੋਂ ਫੌਜਾਂ ਤੱਕ ਵਿਚ ਵੀ ਪੰਜਾਬੀਆਂ ਨੇ ਨਾ ਦਸਤਕ ਕੀਤੀ। ਪੰਜਾਬੀਆਂ ਦੀਆਂ ਇਨ੍ਹਾਂ ਸਫਲਤਾਵਾਂ ਦੇ ਨਾਲ ਨਾਲ ਪੰਜਾਬੀ ਸਭਿਆਚਾਰ ਤੇ ਵਿਰਸਾ ਵੀ ਇਨ੍ਹਾਂ ਮੁਲਕਾਂ ਵਿਚ ਉਸਰਨ-ਉਭਰਨ ਲੱਗਾ। ਦੁਨੀਆਂ ਭਰ ਜਿੱਥੇ ਵੀ ਪੰਜਾਬੀ ਜਾ ਵਸੇ, ਗੁਰਦੁਆਰੇ ਉਸਰਨੇ ਸ਼ੁਰੂ ਹੋ ਗਏ, ਪੰਜਾਬੀ ਮੇਲੇ ਲੱਗਣੇ ਅਰੰਭ ਹੋ ਗਏ। ਗੱਲ ਇਥੇ ਹੀ ਨਹੀਂ ਰੁਕੀ। ਪੰਜਾਬੀਆਂ ਨੇ ਆਪਣੀਆਂ ਖੇਡ ਕਬੱਡੀ ਨੂੰ ਵੀ ਦੁਨੀਆਂ ਦੇ ਨਕਸ਼ੇ ਉਪਰ ਲੈ ਆਂਦਾ। ਪੱਛਮੀ ਮੁਲੱਕਾਂ ਵਿਚ ਗਰਮੀ ਦੇ ਮਹੀਨਿਆਂ ਵਿਚ ਕਬੱਡੀ ਦੇ ਟੂਰਨਾਮੈਂਟ ਅਤੇ ਖੇਡ ਮੇਲੇ ਇਕ ਵੱਡੀ ਸਰਗਰਮੀ ਬਣ ਗਏ ਹਨ। ਇਹ ਕਿਹਾ ਜਾ ਸਕਦਾ ਹੈ ਕਿ ਪਿਛਲੇ ਦੋ ਦਹਾਕਿਆ ਵਿਚ ਪੰਜਾਬੀ ਇਨ੍ਹਾਂ ਮੁਲਕਾਂ ਵਿਚ ਪੂਰੀ ਤਰ੍ਹਾਂ ਪੈਰ ਜਮਾ ਗਏ ਹਨ। ਹੁਣ ਨਾ ਤਾਂ ਕਿਧਰੇ ਤਿੱਖਾ ਨਸਲੀ ਵਿਤਕਰਾ ਹੈ, ਹਰੇਕ ਮੁਲਕ ਵਿਚ ਧਾਰਮਿਕ ਤੇ ਸਭਿਆਚਾਰਕ ਕੇਂਦਰ ਉਭਰਨ ਤੇ ਭਾਈਚਾਰਾ ਵਿਕਸਤ ਹੋਣ ਕਾਰਨ ਪੰਜਾਬ ਪ੍ਰਤੀ ਉਦਰੇਵਿਆਂ ਵਾਲੀ ਗੱਲ ਬੜੀ ਘੱਟ ਗਈ ਹੈ। ਸਾਰੇ ਪਰਿਵਾਰ ਇਧਰ ਆ ਜਾਣ ਕਾਰਣ ਤੇ ਭਾਈਚਾਰਾ ਇਥੋਂ ਵੀ ਵਧਦੇ ਕਾਰਨ ਇਹ ਇਕੱਲਤਾ ਜਾਂ ਅਸੁਰੱਖਿਆ ਵਾਲੀ ਗੱਲ ਨਹੀਂ ਰਹੀ।

21ਵੀਂ ਸਦੀ ਵਿਚ ਸੰਸਾਰੀ ਬਣੇ ਪੰਜਾਬੀਆਂ ਸਾਹਮਣੇ ਵੱਖਰੀ ਕਿਸਮ ਦੀਆਂ ਚੁਣੌਤੀਆਂ ਤੇ ਵੱਖਰੀ ਕਿਸਮ ਦੀ ਕਾਰਜ਼ ਹਨ ਜਿਨ੍ਹਾਂ ਨੂੰ ਸੰਬੋਧਨ ਹੋਣ ਲਈ ਸਾਡੇ ਬੁਧਜੀਵੀਆਂ ਤੇ ਆਗੂਆਂ

ਨੂੰ ਅੱਗੇ ਆਉਣ ਦੀ ਜਰੂਰਤ ਹੈ। ਪੂਰੀ ਦੁਨੀਆਂ ਵਿਚ ਅਜ ਸਾਡੇ ਇਰਾਹਤੀ ਕੇਂਦਰ ਪੰਜਾਬ ਵਾਂਗ ਹੀ ਉਸਰ ਗਏ ਸਨ। ਕੈਲੇਫੋਰਨੀਆ ਦੇ ਸ਼ਹਿਰ ਸਟਾਕਟਨ ਵਿਖੇ ਗੁਰਦੁਆਰਾ ਸਾਹਿਬ, ਗਦਰੀ ਬਾਬਿਆਂ ਦੀ ਯਾਦ 'ਚ ਬਣੇ ਸਮਾਰਕ, ਵੈਨਕੂਵਰ 'ਚ ਸਮੁੰਦਰ ਦੇ ਤੱਟ ਉਪਰ ਕਾਮਾਗਾਟਾਮਾਰੂ ਦੇ ਸ਼ਹੀਦਾਂ ਦੀ ਯਾਦ 'ਚ ਬਣਿਆ ਸਮਾਰਕ, ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ, ਸਿੰਘ ਸਭਾ ਗੁਰਦੁਆਰਾ ਸਾਊਥਾਲ (ਇੰਗਲੈਂਡ) ਤੋਂ ਇਲਾਵਾ ਸਭਿਆਚਾਰਕ ਖੇਡਾਂ ਦੇ ਲਗਦੇ ਮੇਲੇ ਸਾਡੇ ਵਿਰਾਸਤੀ ਚਿੰਨ੍ਹਾਂ ਵਜੋਂ ਇਨ੍ਹਾਂ ਮੁਲਕ ਵਿਚ ਉਭਰ ਆਏ ਹਨ ਜਾਂ ਉਸਰ-ਉਭਰ ਰਹੇ ਹਨ। ਅਜੇਹੇ ਵਿਰਾਸਤੀ ਚਿੰਨ੍ਹਾਂ ਨੂੰ ਹੋਰ ਸਥਾਪਤ ਕਰਨ ਤੇ ਪਛਾਣਨ ਦੀ ਸੁਚੇਤ ਰੂਪ ਵਿਚ ਕੋਸ਼ਿਸ਼ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਸੰਸਾਰੀਕਰਨ ਦੇ ਦੌਰ ਵਿਚ ਜਿਥੇ ਅਣਗਿਣਤੀਆ ਦੇ ਵੱਡੇ ਕੌਮਾਂਤਰੀ ਸਮੁੰਦਰ ਵਿਚ ਖੁਰ ਜਾਣ ਦੇ ਖਤਰੇ ਬਣੇ ਹਨ, ਉਥੇ ਨਵੀਂ ਤਕਨੀਕ ਨੇ ਆਪਣੀ ਵੱਖਰੀ ਪਛਾਣ ਨੂੰ ਕਾਇਮ ਰੱਖਣ ਦੇ ਮੌਕੇ ਵੀ ਪ੍ਰਦਾਨ ਕੀਤੇ ਹਨ। ਜੇ ਅਸੀਂ ਨਵੀ ਤਕਨਾਲੌਜੀ ਤੇ ਸੰਸਾਰਦੇ ਇਕ ਪਿੰਡ 'ਚ ਬਦਲ ਜਾਣ ਦੀ ਹਾਲਾਤ ਨੂੰ ਉਚੇਤ ਰੂਪ ਵਿਚ ਪਛਾਣ ਸਕੀਏ ਤਾਂ ਆਪਣੀ ਨਿਵੇਕਲੀ ਪਛਾਣ ਨੂੰ ਕਾਇਮ ਰੱਖਣ ਚ ਅੱਗੇ ਵੱਧ ਸਕਦੇ ਹਨ। ਇਸ ਕਾਰਜ ਲਈ ਪੂਰੀ ਦੁਨੀਆਂ 'ਚ ਵਸੋਂ ਪੰਜਾਬੀ ਵਣਜੀਵੀਆਂ ਤੇ ਆਗੂਆਂ ਨੂੰ ਮਿਲਕੇ ਹੌਸਲਾ ਮਾਰਨਾ ਪਵੇਗਾ। ਅੱਜ ਦੇ ਜਮਾਨੇ ਦਾ ਸਭ ਤੋਂ ਅਹਿਮ ਕਾਰਨ ਪਛਾਣ ਦੇ ਸੰਕਟ ਨੂੰ ਹੱਲ ਕਰਨ ਦਾ ਹੈ।

ਕੁਝ ਇਕ ਥਾਵਾਂ 'ਤੇ ਗੁਰੂ ਘਰਾਂ ਯਾਂ ਖੇਡ ਮੇਲਿਆਂ ਨੂੰ ਲੈ ਕੇ ਧੜੇਬੰਦੀਆਂ ਬਣ ਗਈਆਂ ਹਨ ਜੋ ਕਿ ਸਾਡੀ ਆਉਣ ਵਾਲੀ ਪੀੜ੍ਹੀ ਲਈ ਕੋਈ ਚੰਗਾ ਇਸ਼ਾਰਾ ਨਹੀਂ ਹੈ। ਜੇ ਇਹ ਲੀਡਰ ਜਾਂ ਆਗੂ ਆਪਸ ਵਿਚ ਲੜਦੇ ਰਹੇ ਤਾਂ ਪੰਜਾਬੀਆਂ ਵਲੋਂ ਮਾਰੀਆਂ ਮੱਲਾਂ ਦਾ ਕੋਈ ਮੁੱਲ ਨਹੀਂ ਰਹੇਗਾ। ਕੌਮ ਵਲੋਂ ਪਾਏ ਯੋਗਦਾਨ ਨੂੰ ਕਾਇਮ ਰੱਖਣ ਲਈ ਇਥੋਂ ਦੇ ਗੁਰੂ ਘਰਾਂ ਤੇ ਖੇਡ ਮੇਲਿਆਂ ਦੇ ਪ੍ਰਬੰਧਕਾਂ ਨੂੰ ਰੱਲ ਕੇ ਕੰਮ ਕਰਨ ਦੀ ਲੋੜ ਹੈ ਤਾਂ ਕਿ ਸਾਡਾ ਸੱਭਿਆਚਾਰ, ਸਾਡਾ ਧਰਮ, ਸਾਡਾ ਅਮੀਰ ਵਿਰਸਾ ਕਾਇਮ ਰਹਿ ਸਕੇ।

**00**

# ਪ੍ਰਵਾਸੀਆਂ ਲਈ ਚਿੰਤਾ

# ਪੰਜਾਬ 'ਚ ਅਮਨ ਕਾਨੂੰਨ ਦੀ ਹਾਲਤ ਵਿਗੜੀ

### ਅੰਕ 40, 30 ਸਤੰਬਰ-6 ਅਕਤੂਬਰ, 2009

ਪੰਜਾਬ ਵਿਚ ਪਿਛਲੇ ਕਾਫੀ ਸਮੇਂ ਤੋਂ ਅਮਨ ਕਾਨੂੰਨ ਦੀ ਹਾਲਤ ਨਿਘਰ ਰਹੀ ਹੈ। ਲੁਟੇਰਿਆਂ, ਕਾਤਲਾਂ ਤੇ ਹੋਰ ਸਮਾਜ ਵਿਰੋਧੀ ਅਨਸਰਾਂ ਵੱਲੋਂ ਪੰਜਾਬ ਗਏ ਪੰਜਾਬੀਆਂ ਨੂੰ ਨਿਸ਼ਾਨਾ ਬਣਾਏ ਜਾਣ ਦੀਆਂ ਘਟਨਾਵਾਂ ਨੇ ਪੂਰੀ ਦੁਨੀਆ ਵਿਚ ਜਾ ਵਸੇ ਪੰਜਾਬੀਆਂ ਨੂੰ ਡੂੰਘੀ ਚਿੰਤਾ ਵਿਚ ਪਾ ਦਿੱਤਾ ਹੈ। ਪਿਛਲੇ ਸਮੇਂ ਵਿਚ ਪੰਜਾਬ ਗਏ ਪੰਜਾਬੀ ਪ੍ਰਵਾਸੀਆਂ ਦੇ ਕਈ ਕਤਲ ਹੋ ਚੁੱਕੇ ਹਨ। ਪਿਛਲੇ 6 ਮਹੀਨਿਆਂ ਵਿਚ ਘੱਟੋ-ਘੱਟ ਦੋ ਦਰਜਨ ਤੋਂ ਵੱਧ ਅਜਿਹੀਆਂ ਘਟਨਾਵਾਂ ਵਾਪਰ ਚੁੱਕੀਆਂ ਹਨ, ਜਿਨ੍ਹਾਂ ਵਿਚ ਪ੍ਰਵਾਸੀ ਪੰਜਾਬੀਆਂ ਦੇ ਘਰਾਂ ਉਪਰ ਹਮਲਾ ਕਰਕੇ ਲੁੱਟ-ਖੋਹ ਕੀਤੀ ਗਈ ਤੇ ਘਰ 'ਚ ਹਾਜ਼ਰ ਵਿਅਕਤੀਆਂ ਨੂੰ ਜ਼ਖਮੀ ਕੀਤਾ ਗਿਆ। ਜਲੰਧਰ ਜ਼ਿਲ੍ਹੇ 'ਚ ਵਾਪਰੀਆਂ ਅਜਿਹੀਆਂ ਦੋ ਘਟਨਾਵਾਂ ਵਿਚ ਤਾਂ ਦੋ ਵਿਅਕਤੀਆਂ ਨੂੰ ਕਤਲ ਹੀ ਕਰ ਦਿੱਤਾ ਗਿਆ। ਹੁਣੇ 28 ਸਤੰਬਰ ਨੂੰ ਜਲੰਧਰ ਦੇ ਇਕ ਨਾਮੀ ਹੋਟਲ ਮੂਹਰੇ ਵਲੈਤ ਤੋਂ ਆਏ ਪੰਜਾਬੀ ਦਾ ਸ਼ਰੇਆਮ ਗੋਲੀਆਂ ਮਾਰ ਕੇ ਕਤਲ ਕਰਨ ਤੇ ਹੱਤਿਆਰਿਆਂ ਦੇ ਸੁਰੱਖਿਅਤ ਦੌੜ ਜਾਣ ਨੇ ਤਾਂ ਵਿਦੇਸ਼ਾਂ 'ਚ ਵਸੇ ਲੋਕਾਂ ਦੇ ਸਾਹ ਹੀ ਸੂਤ ਦਿੱਤੇ ਹਨ। ਬਾਹਰਲੇ ਮੁਲਕਾਂ 'ਚ ਜਾ ਕੇ ਵਸੇ ਪੰਜਾਬੀਆਂ ਦੀ ਹਮੇਸ਼ਾ ਸਰਕਾਰ ਕੋਲ ਇਹ ਸ਼ਿਕਾਇਤ ਰਹੀ ਹੈ ਕਿ ਉਨ੍ਹਾਂ ਦੀ ਜਾਨ-ਮਾਲ ਦੀ ਰਾਖੀ ਨਹੀਂ ਹੋ ਰਹੀ ਹੈ। ਅਫਸਰਸ਼ਾਹੀ ਖੱਜਲ-ਖੁਆਰੀ ਭਰਦੀ ਹੈ। ਅਦਾਲਤਾਂ ਦੇ ਲੰਬੇ ਝਮੇਲਿਆਂ ਵਿਚ ਉਨ੍ਹਾਂ ਨੂੰ ਇਨਸਾਫ ਨਹੀਂ ਮਿਲਦਾ ਪਰ ਪੰਜਾਬ 'ਚ ਬਦਲ-ਬਦਲ ਕੇ ਆਉਂਦੀਆਂ ਸਰਕਾਰਾਂ ਨੇ ਜਿਥੇ ਵਾਅਦੇ ਕਰਨ ਤੋਂ ਸਿਵਾ ਸਾਡੇ ਲੋਕਾਂ ਦੀ ਸੁਰੱਖਿਆਂ ਲਈ ਕੋਈ ਠੋਸ ਕਦਮ ਨਹੀਂ ਪੁੱਟਿਆ। ਬਾਹਰਲੇ ਮੁਲਕਾਂ 'ਚ ਆ ਵਸੇ ਪੰਜਾਬੀਆਂ ਨੇ ਮਿਹਨਤ ਕਰਕੇ ਆਪਣੇ ਪੈਰ ਇਥੇ ਜਮਾ ਲਏ ਹਨ। ਹੁਣ ਇਨ੍ਹਾਂ ਵਿਚੋਂ ਬਹੁਤਿਆਂ ਨੇ ਮੁੜ ਪੰਜਾਬ ਜਾ ਕੇ ਨਹੀਂ ਵੱਸਣਾ। ਪਰ ਪੰਜਾਬ ਦੇ ਜੰਮਪਲ ਹੋਣ ਕਾਰਨ ਸਾਨੂੰ ਆਪਣੀ ਧਰਤੀ ਦਾ ਮੋਹ ਹੈ। ਸਾਡੀਆਂ ਜੜ੍ਹਾਂ ਉਥੇ ਹਨ। ਸਾਨੂੰ ਉਥੇ ਜਾ ਕੇ ਰੂਹ ਦੀ ਖੁਰਾਕ ਮਿਲਦੀ ਹੈ। ਸਾਡੇ ਵਿਚੋਂ ਬਹੁਤਿਆਂ ਦੀਆਂ ਉਥੇ ਜਾਇਦਾਦਾਂ ਵੀ ਹਨ। ਰਿਸ਼ਤੇਦਾਰਾਂ ਤੇ ਗੂੜੇ ਦੋਸਤ-ਮਿੱਤਰ ਹਨ। ਸਾਡਾ ਮਨ ਹਮੇਸ਼ਾ ਪੰਜਾਬ ਦੀ ਤਰੱਕੀ ਤੇ ਸਾਡੇ ਲੋਕਾਂ ਦੀ ਖੁਸ਼ਹਾਲੀ ਦੀ ਚਾਹਨਾ ਕਰਦਾ ਹੈ। ਇਹ ਸਾਰਾ ਕੁਝ ਤਾਂ ਹੀ ਹੋ ਸਕਦਾ ਹੈ, ਜੇ ਪੰਜਾਬ ਵੱਲੋਂ ਠੰਡੀ ਹਵਾ ਦੇ ਬੁੱਲ੍ਹੇ ਆਉਣ। ਬਹੁਤ ਸਾਰੇ ਬਾਹਰਲੇ ਪੰਜਾਬੀ ਆਪਣੇ ਪਿੰਡਾਂ ਦੇ ਵਿਕਾਸ ਲਈ ਵੱਡੇ ਉਪਰਾਲੇ ਕਰ ਰਹੇ ਹਨ। ਕਈਆਂ ਨੇ ਵੱਡੇ ਪ੍ਰਾਜੈਕਟ ਲਗਾਏ ਹਨ। ਪਰ ਜੇਕਰ ਅਸੀਂ ਪੰਜਾਬ ਵਿਚ ਜਾ ਕੇ ਸੁਰੱਖਿਅਤ ਹੀ ਨਾ ਰਹੇ ਅਤੇ ਸਾਡੀ ਜਾਨ ਹੀ ਖਤਰੇ ਵਿਚ ਪਈ ਰਹੀ, ਫਿਰ ਪੰਜਾਬ ਦੇ ਵਿਕਾਸ ਵਿਚ ਸਾਡੇ ਲੋਕਾਂ ਦੇ ਹਿੱਸੇ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ। ਇਸ ਸਮੇਂ ਪੰਜਾਬ ਨੂੰ ਵੱਡੇ ਪੂੰਜੀ ਨਿਵੇਸ਼ ਦੀ ਜ਼ਰੂਰਤ ਹੈ, ਤਾਂ ਸੂਬਾ ਤਰੱਕੀ ਕਰ ਸਕੇਗਾ ਅਤੇ ਨੌਜਵਾਨਾਂ ਨੂੰ ਰੁਜ਼ਗਾਰ ਦੇ ਮੌਕੇ ਮਿਲ ਸਕਣਗੇ। ਪਰ ਜੇਕਰ ਰਾਜ ਅੰਦਰ ਅਮਨ ਕਾਨੂੰਨ ਦੀ ਹਾਲਤ ਠੀਕ ਨਾ ਹੋਈ, ਫਿਰ ਉਥੇ ਪੈਸੇ ਲਾਉਣ ਤੇ ਜਾਨ ਖਤਰੇ ਵਿਚ ਪਾਉਣ ਦਾ

ਜ਼ੋਖਿਮ ਕੌਣ ਲਵੇਗਾ। ਪੰਜਾਬ ਸਰਕਾਰ ਨੇ ਪਿਛਲੇ ਸਾਲ ਪ੍ਰਵਾਸੀ ਪੰਜਾਬੀਆਂ ਲਈ ਹਰ ਜ਼ਿਲ੍ਹੇ 'ਚ ਐਨ.ਆਰ.ਆਈ. ਥਾਣਾ ਖੋਲ੍ਹਣ ਤੇ ਉਨ੍ਹਾਂ ਵਿਰੁੱਧ ਦਰਜ ਹੋਏ ਝੂਠੇ ਕੇਸ ਖਾਰਜ ਕਰਨ ਲਈ ਇਕ ਉਚ ਪੱਧਰੀ ਕਮੇਟੀ ਬਣਾਈ ਸੀ। ਪਰ ਐਨ.ਆਰ.ਆਈ. ਥਾਣੇ ਕਿਸੇ ਇਕ ਵੀ ਪੰਜਾਬੀ ਨੂੰ ਇਨਸਾਫ ਨਹੀਂ ਦਿਵਾ ਸਕੇ। ਸਗੋਂ ਸਾਡੇ ਕੋਲ ਅਨੇਕਾਂ ਸ਼ਿਕਾਇਤਾਂ ਹਨ ਕਿ ਇਨ੍ਹਾਂ ਥਾਣਿਆਂ ਵਿਚ ਹੋਰਨਾਂ ਥਾਣਿਆਂ ਵਾਂਗ ਹੀ ਸੌਦੇਬਾਜ਼ੀ ਹੁੰਦੀ ਹੈ। ਝੂਠੇ ਦਰਜ ਹੋਏ ਕੇਸ ਖਾਰਜ ਕਰਨ ਬਾਰੇ ਤਾਂ ਮੁੜ ਕਦੇ ਗੱਲ ਨਹੀਂ ਹੋਈ। ਪੰਜਾਬ ਸਰਕਾਰ ਨੂੰ ਹਾਲੇ ਵੀ ਮਸਲੇ ਦੀ ਗੰਭੀਰਤਾ ਨੂੰ ਪਛਾਣਨਾ ਚਾਹੀਦਾ ਹੈ ਤੇ ਅਮਨ ਕਾਨੂੰਨ ਹੱਥ ਵਿਚ ਲੈਣ ਵਾਲਿਆਂ ਖਿਲਾਫ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ। ਜੇਕਰ ਸਰਕਾਰ ਅਜਿਹਾ ਕਰਨ ਤੋਂ ਖੁੰਝ ਗਈ, ਫਿਰ ਪਛਤਾਉਣ ਦਾ ਕੋਈ ਲਾਭ ਨਹੀਂ ਹੋਣਾ। ਸਾਡੀਆਂ ਬਾਹਰਲੀਆਂ ਸੰਸਥਾਵਾਂ ਨੂੰ ਸਰਕਾਰ ਨੂੰ ਨੀਂਦ ਤੋਂ ਉਠਾਉਣ ਲਈ ਉਪਰਾਲੇ ਕਰਨੇ ਚਾਹੀਦੇ ਹਨ, ਕਿਉਂਕਿ ਪੰਜਾਬ ਤੋਂ ਟੁੱਟ ਕੇ ਸਾਡਾ ਵੀ ਗੁਜ਼ਾਰਾ ਨਹੀਂ। ਰੱਬ ਖੈਰ ਕਰੇ।

**00**

# ਐੱਨ.ਆਰ.ਆਈ. ਪਰਿਵਾਰਾਂ ਦੀਆਂ ਪੰਜਾਬ ਵਿਚ ਜਾਇਦਾਦਾਂ ਅਸੁਰੱਖਿਅਤ ਹਨ

### ਅੰਕ 41, 7-13 ਅਕਤੂਬਰ, 2009

ਪਿਛਲੇ ਦਿਨੀਂ ਖਬਰ ਮਿਲੀ ਕਿ ਇਕ ਹੋਮਗਾਰਡੀਆ ਕਰੋੜਪਤੀ ਬਣ ਗਿਆ। ਉਸ ਨੇ ਪ੍ਰਵਾਸੀ ਭਾਰਤੀਆਂ ਦੀ ਜਾਇਦਾਦਾਂ ਨੂੰ ਆਪਣਾ ਨਿਸ਼ਾਨਾ ਬਣਾਇਆ ਸੀ। ਸੁਖਵਿੰਦਰ ਸਿੰਘ ਉਰਫ ਪੀਟਰ ਨਾਮ ਦਾ ਇਹ ਹੋਮਗਾਰਡੀਆ ਹੁਣ ਪੁਲਿਸ ਹਿਰਾਸਤ ਵਿਚ ਆ ਚੁੱਕਾ ਹੈ। ਉਸ 'ਤੇ ਧਾਰਾ **420** ਦਾ ਕੇਸ ਦਰਜ ਕੀਤਾ ਗਿਆ ਹੈ। ਕੱਲ ਤਿੰਨ ਪਰਚੇ ਉਸ ਖਿਲਾਫ ਦਰਜ ਹੋ ਚੁੱਕੇ ਹਨ। ਇਸ ਹੋਮਗਾਰਡੀਏ ਨੇ ਸਨ **2006** ਵਿਚ ਇਕ ਐੱਨ.ਆਰ.ਆਈ. ਸੂਰਤਪਾਲ ਸਿੰਘ ਦੀ ਤਕਰੀਬਨ **8** ਕਰੋੜ ਦੀ ਜਾਇਦਾਦ ਹੜਪ ਕਰ ਲਈ ਸੀ। ਜਿਸ ਤਹਿਤ ਥਾਣਾ ਨਕੋਦਰ ਵਿਚ **2006** ਵਿਚ ਹੀ **420** ਦਾ ਪਰਚਾ ਦਾਖਲ ਕੀਤਾ ਗਿਆ ਸੀ। ਇਕ ਹੋਰ ਬੀਬੀ ਜੀਤ ਕੌਰ ਦੀ ਕੋਠੀ ਨੂੰ ਹੜਪਣ ਦਾ ਵੀ ਇਸ ਉਤੇ ਦੋਸ਼ ਹੈ। ਪਰ ਇਹ ਹੋਮਗਾਰਡੀਆ ਉੱਚ ਅਫਸਰਾਂ ਦਾ ਸਹਾਰਾ ਲੈ ਕੇ ਹੁਣ ਤੱਕ ਬੱਚਦਾ ਹੀ ਆ ਰਿਹਾ ਸੀ। ਪਿਛਲੇ ਦਿਨੀਂ ਇਸ ਹੱਥੋਂ ਲੁਟਿਆ ਇਕ ਪਰਿਵਾਰ ਡੀ.ਜੀ.ਪੀ. ਪੰਜਾਬ ਨੂੰ ਮਿਲਿਆ ਤੇ ਇਸ ਦੀਆਂ ਕਰਤੂਤਾਂ ਬਾਰੇ ਦੱਸਿਆ ਤੇ ਇਨਸਾਫ ਦੀ ਮੰਗ ਕੀਤੀ। ਇਸ ਮਾਮਲੇ ਨੂੰ ਡੀ.ਜੀ.ਪੀ. ਨੇ ਬਹੁਤ ਗੰਭੀਰਤਾ ਨਾਲ ਲਿਆ ਤੇ ਐੱਸ.ਐੱਸ.ਪੀ. ਜਲੰਧਰ ਨੂੰ ਇਸ ਮਾਮਲੇ ਵਿਚ ਤੁਰੰਤ ਕਾਰਵਾਈ ਕਰਨ ਦੀ ਹਦਾਇਤ ਕੀਤੀ।

ਇਹ ਸ਼ਾਤਰ ਦਿਮਾਗ ਦਾ ਹੋਮਗਾਰਡੀਆ ਪਹਿਲਾਂ ਵਿਦੇਸ਼ਾ ਤੋਂ ਆਉਂਦੇ ਐੱਨ.ਆਰ.ਆਈ. ਪਰਿਵਾਰਾਂ ਨੂੰ ਆਪਣੇ ਹੱਥਾਂ ਵਿਚ ਲੈ ਲੈਂਦਾ ਸੀ। ਪਹਿਲਾਂ ਇਹ ਉਨ੍ਹਾਂ ਨੂੰ ਵਧ ਕਿਰਾਇਆ ਦੇ ਕੇ ਕੋਠੀਆਂ ਕਿਰਾਏ 'ਤੇ ਲੈ ਲੈਂਦਾ ਸੀ। ਫਿਰ ਉਨ੍ਹਾਂ ਦਾ ਵਿਸ਼ਵਾਸ ਜਿੱਤਣ ਲਈ ਉਨ੍ਹਾਂ ਦੀਆਂ ਛੋਟੀਆਂ ਮੋਟੀਆਂ ਜ਼ਰੂਰਤਾਂ ਪੂਰੀਆਂ ਕਰਦਾ ਰਹਿੰਦਾ ਸੀ। ਜਦੋਂ ਐੱਨ.ਆਰ.ਆਂਈ. ਲੋਕ ਇਸ ਦੇ ਚੁੰਗਲ ਵਿਚ ਫਸ ਜਾਂਦੇ ਤਾਂ ਇਹ ਉਨ੍ਹਾਂ ਨੂੰ ਗਲਤ ਕਿਸਮ ਦੇ ਕਾਗਜ਼ ਤਿਆਰ ਕਰਕੇ ਆਪਣੇ ਚੁੰਗਲ ਵਿਚ ਫਸਾ ਲੈਂਦਾ ਸੀ।

ਵਰਣਨਯੋਗ ਹੈ ਕਿ ਸੁਖਵਿੰਦਰ ਸਿੰਘ ਉਰਫ ਪੀਟਰ ਨਕੋਦਰ ਨੇੜੇ ਪਿੰਡ ਪਛਾੜੀਆ ਦੇ ਇਕ ਕਿਸਾਨ ਪਰਿਵਾਰ ਨਾਲ ਸੰਬੰਧਤ ਹੈ ਤੇ ਇਸ ਦੀ ਨਿੱਜੀ ਜਾਇਦਾਦ **2** ਕੁ ਏਕੜ ਦੇ ਕਰੀਬ ਹੀ ਹੈ। ਲਗਭਗ **8** ਕੁ ਸਾਲ ਪਹਿਲਾਂ ਸੰਨ **2001** ਵਿਚ ਪੀਟਰ ਐੱਸ.ਪੀ.ਓ. ਹੋਮਗਾਰਡੀਆ ਭਰਤੀ ਹੋ ਗਿਆ। ਨਕੋਦਰ ਸ਼ਹਿਰ ਵਿਚ ਇਸ ਦੀ ਮਹਿਲਨੁਮਾ **44** ਮਰਲੇ ਵਿਚ ਕੋਠੀ ਹੈ। ਜਿਸ ਦੀ ਕੀਮਤ ਲਗਭਗ **3** ਕਰੋੜ ਰੁਪਏ ਹੈ। ਇਕ ਗੋਬਿੰਦ ਟਾਵਰ ਨਾਮ ਦੀ ਬਿਲਡਿੰਗ ਹੈ, ਉਸ ਦੀ ਕੀਮਤ **1** ਕਰੋੜ ਰੁਪਏ ਹੈ। ਇਸ ਤੋਂ ਇਲਾਵਾ **10** ਦੇ ਕਰੀਬ ਹੋਰ ਵੀ ਬਹੁਤ ਵੱਡੀਆਂ ਕੋਠੀਆਂ ਦਾ ਇਹ ਹੁਣ ਤਕ ਮਾਲਕ ਬਣ ਚੁੱਕਾ ਹੈ। ਇਸ ਵੇਲੇ ਇਹ ਹੋਮਗਾਰਡੀਆ ਹਿਰਾਸਤ ਵਿਚ ਹੈ।

ਹੁਣ ਸਵਾਲ ਇਹ ਉਠਦੇ ਹਨ ਕਿ ਕੀ ਕਾਨੂੰਨ ਇਸ ਨੂੰ ਕੋਈ ਕੜੀ ਸਜ਼ਾ ਦੇ ਸਕਦਾ

ਹੈ ਤੇ ਕੀ ਇਸ ਦੀ ਜ਼ਮਾਨਤ ਕੁਝ ਦਿਨਾਂ ਵਿਚ ਹੀ ਹੋ ਜਾਵੇਗੀ। ਕੀ ਐੱਨ.ਆਰ.ਆਈ. ਪਰਿਵਾਰ ਆਪਣੇ ਕੇਸਾਂ ਦੀ ਪੈਰਵਈ ਇੰਡੀਆ ਰਹਿ ਕੇ ਕਰਨ ਦੇ ਸਮਰਥ ਹੋਣਗੇ ਤੇ ਕੀ ਇਸ ਤਰ੍ਹਾਂ ਦੇ ਹੋਰ ਵੀ ਬਹੁਤ ਸਾਰੇ ਕੇਸ ਜਿਹੜੇ ਐੱਨ.ਆਰ.ਆਈ. ਪਰਿਵਾਰਾਂ ਨਾਲ ਸੰਬੰਧਤ ਹਨ, ਹੱਲ ਹੋ ਜਾਣਗੇ।

ਐੱਨ.ਆਰ.ਆਈ. ਪਰਿਵਾਰਾਂ ਲਈ ਆਪਣੀਆਂ ਜਾਇਦਾਦਾਂ ਦੇ ਰਖ ਰਖਾਵ ਲਈ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਨ੍ਹਾਂ ਲੋਕਾਂ ਲਈ ਅਜਿਹੀ ਸਥਿਤੀ ਵਿਚ ਲਗਾਤਾਰ ਇੰਡੀਆ ਜਾਣਾ ਕੋਈ ਸੋਖਾ ਨਹੀਂ ਹੈ। ਜਿਸ ਕਰਕੇ ਬਹੁਤ ਸਾਰੇ ਐੱਨ.ਆਰ.ਆਈ. ਪਰਿਵਾਰਾਂ ਦੀਆਂ ਜਾਇਦਾਦਾਂ ਸੁਖਵਿੰਦਰ ਸਿੰਘ ਉਰਫ ਪੀਟਰ ਵਰਗੇ ਠੱਗ ਠੱਗੀਆਂ ਮਾਰ ਕੇ ਹਥਿਆ ਰਹੇ ਹਨ।

ਇਕ ਅੱਧਾ ਠੱਗ ਫੜਣ ਨਾਲ ਇਹ ਮਸਲਾ ਹੱਲ ਨਹੀਂ ਹੋਣਾ। ਐੱਨ.ਆਰ.ਆਈ. ਸਭਾ ਤੋਂ ਇਲਾਵਾ ਸਰਕਾਰ ਨੂੰ ਹੋਰ ਵੀ ਠੋਸ ਕਦਮ ਇਸ ਬਾਰੇ ਚੁੱਕਣੇ ਪੈਣੇ ਹਨ ਤਾਂ ਕਿ ਵਿਦੇਸ਼ਾਂ ਵਿਚ ਸਖਤ ਮਿਹਨਤ ਕਰਨ ਵਾਲੇ ਸਾਡੇ ਪਰਿਵਾਰ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਨ।

**00**

# ਪਾਕਿਸਤਾਨ 'ਚ ਅੱਤਵਾਦ

## ਅੰਕ 42, 14-20 ਅਕਤੂਬਰ, 2009

ਦੁਨੀਆਂ ਅੰਦਰ ਪਾਕਿਸਤਾਨ ਅਜਿਹਾ ਦੇਸ਼ ਬਣ ਕੇ ਰਹਿ ਗਿਆ ਹੈ, ਜੋ ਅੱਤਵਾਦ ਅਤੇ ਰਾਜਸੀ ਅਸਥਿਰਤਾ ਦਾ ਨਮੂਨਾ ਬਣ ਗਿਆ ਹੈ। ਉਂਞ ਤਾਂ ਪਾਕਿਸਤਾਨ ਹੋਂਦ ਵਿਚ ਆਉਣ ਸਮੇਂ ਤੋਂ ਹੀ ਕਦੇ ਸ਼ਾਂਤੀ ਵਾਲਾ ਖਿੱਤਾ ਨਹੀਂ ਰਿਹਾ ਅਤੇ ਨਾ ਹੀ ਇਥੇ ਵਿਕਾਸ ਕਾਰਜ ਹੀ ਅੱਗੇ ਤੁਰੇ ਹਨ। ਪਾਕਿਸਤਾਨ ਦਾ ਹਮੇਸ਼ਾ ਗੁਆਂਢੀ ਮੁਲਕਾਂ ਨਾਲ ਇੱਟ ਖੜੱਕਾ ਹੀ ਚਲਦਾ ਆ ਰਿਹਾ ਹੈ। ਅੰਦਰੂਨੀ ਤੌਰ 'ਤੇ ਵੀ ਪਾਕਿਸਤਾਨ ਦੀ ਹਾਲਤ ਕਦੇ ਚੰਗੀ ਨਹੀਂ ਰਹੀ। ਲੜਾਈ-ਝਗੜੇ ਅਤੇ ਬਗਾਵਤਾਂ ਆਮ ਗੱਲਾਂ ਬਣੀਆਂ ਹੋਈਆਂ ਹਨ। ਹਾਲਤ ਇਥੋਂ ਤੱਕ ਜਾਂਦੀ ਹੈ ਕਿ ਇਸ ਦੇ ਹੁਕਮਰਾਨਾਂ ਨੂੰ ਵੀ ਅਨੇਕ ਵਾਰ ਫੌਜ ਨੇ ਕੰਨੋਂ ਫੜ ਕੇ ਗੱਦੀਓਂ ਉਤਾਰ ਦਿੱਤਾ ਜਾਂ ਫਿਰ ਜੇਲ ਦੀਆਂ ਸੀਖਾਂ ਪਿੱਛੇ ਡੱਕ ਦਿੱਤਾ। ਜ਼ੁਲਿਫਕਾਰ ਅਲੀ ਭੁੱਟੋ ਨੂੰ ਤਾਂ ਫਾਂਸੀ ਚੜ੍ਹਾ ਦਿੱਤਾ ਗਿਆ ਸੀ ਅਤੇ ਮੁਹੰਮਦ ਜ਼ਿਆ ਉਲ ਹੱਕ ਤੇ ਬੇਗਮ ਬੇਨਜ਼ੀਰ ਭੁੱਟੋ ਦੇ ਸ਼ੱਕੀ ਕਤਲਾਂ ਦੀ ਤਾਂ ਅਜੇ ਤੱਕ ਉੱਘ ਸੁੱਘ ਨਹੀਂ ਮਿਲੀ। ਪਿਛਲੇ ਸਮੇਂ ਤੋਂ ਅਫਗਾਨਿਸਤਾਨ ਵਿਚ ਉਠੇ ਜੇਹਾਦ ਨੇਤਾ ਪਾਕਿਸਤਾਨ ਦੇ ਸਾਹ ਹੀ ਸੂਤ ਦਿੱਤੇ ਹਨ, ਉਥੇ ਰਾਜਸੀ ਸਰਕਾਰ ਨਾਂ ਦੀ ਕੋਈ ਸਰਕਾਰ ਚੱਲਦੀ ਨਜ਼ਰ ਨਹੀਂ ਆਉਂਦੀ, ਸਗੋਂ ਅੱਤਵਾਦੀ ਗਰੁੱਪਾਂ ਦਾ ਹੀ ਬੋਲਬਾਲਾ ਚੱਲਦਾ ਆ ਰਿਹਾ ਹੈ।

ਅਫਗਾਨਿਸਤਾਨ ਵਿਚ ਉਠੇ ਜੇਹਾਦ ਤੋਂ ਬਾਅਦ ਤਾਂ ਹਾਲਾਤ ਹੋਰ ਵੀ ਵਿਗੜ ਗਏ ਹਨ। ਜਨਰਲ ਮੁਸ਼ੱਰਫ਼ ਨੂੰ ਗੱਦੀਓਂ ਉਤਾਰ ਕੇ ਨਵੇਂ ਰਾਸ਼ਟਰਪਤੀ ਅਤੇ ਸਰਕਾਰ ਬਣਨ ਬਾਅਦ ਜਮਹੂਰੀਅਤ ਬਹਾਲ ਹੋਣ ਦੀ ਜੋ ਆਸ ਬੱਝੀ ਸੀ, ਉਹ ਪੂਰੀ ਤਰ੍ਹਾਂ ਖਤਮ ਹੋ ਗਈ ਹੈ। ਪਾਕਿਸਤਾਨ ਅੰਦਰ ਹਾਲਾਤ ਇਸ ਕਦਰ ਖਰਾਬ ਹੋ ਗਏ ਹਨ ਕਿ ਅੱਤਵਾਦੀ ਗਰੁੱਪ ਜਦੋਂ ਮਰਜ਼ੀ ਪਾਕਿਸਤਾਨ ਦੇ ਫੌਜੀ ਹੈੱਡ ਕੁਆਰਟਰਾਂ ਵਿਚ ਜਾ ਵੜਦੇ ਹਨ। ਬੀਤੇ ਹਫਤੇ ਪਾਕਿਸਤਾਨ ਵਿਚ ਫੌਜੀ ਹੈੱਡ ਕੁਆਰਟਰ ਉਪਰ ਅੱਤਵਾਦੀਆਂ ਦਾ ਹਮਲਾ ਅਤੇ ਸੀਨੀਅਰ ਅਧਿਕਾਰੀਆਂ ਸਮੇਤ 3 ਦਰਜਨ ਤੋਂ ਵਧ ਫੌਜੀਆਂ ਨੂੰ ਮੌਤ ਦੇ ਘਾਟ ਉਤਾਰ ਦੇਣ ਦੀ ਘਟਨਾ ਤੇ ਫਿਰ ਬਹੁਤ ਸਾਰੇ ਫੌਜੀਆਂ ਨੂੰ ਬੰਧਕ ਬਣਾ ਲੈਣ ਦੀ ਘਟਨਾ ਨੇ ਤਾਂ ਸਾਰਾ ਹੀਜ-ਪਿਆਜ਼ ਨੰਗਾ ਕਰ ਦਿੱਤਾ ਹੈ। ਉਸ ਤੋਂ ਅਗਲੇ ਦਿਨ ਪਾਕਿਸਤਾਨ ਦੇ ਉੱਤਰ ਪੱਛਮ ਵੱਲ ਸਥਿਤ ਮਾਲਾਕੰਦ ਇਲਾਕੇ ਦੇ ਇਕ ਬਾਜ਼ਾਰ ਵਿਚ ਕੀਤੇ ਗਏ ਆਤਮਘਾਤੀ ਬੰਬ ਧਮਾਕੇ ਵਿਚ ਘੱਟੋ-ਘੱਟ 41 ਵਿਅਕਤੀ ਮਾਰੇ ਗਏ ਦੱਸੇ ਗਏ ਹਨ ਅਤੇ 40 ਹੋਰ ਜ਼ਖਮੀ ਹੋਏ ਹਨ। ਭਾਰਤ ਵਿਚ ਮੁੰਬਈ 'ਚ ਹੋਏ ਧਮਾਕਿਆਂ ਬਾਅਦ ਪੂਰੀ ਦੁਨੀਆਂ ਵਿਚ ਇਹ ਗੱਲ ਪ੍ਰਤੱਖ ਹੋ ਗਈ ਸੀ ਕਿ ਇਨ੍ਹਾਂ ਹਮਲਿਆਂ ਪਿੱਛੇ ਪਾਕਿਸਤਾਨ ਦਾ ਹੀ ਹੱਥ ਹੈ। ਇਸ ਤੋਂ ਬਾਅਦ ਅਮਰੀਕਾ ਸਮੇਤ ਦੁਨੀਆਂ ਦੇ ਸਾਰੇ ਵੱਡੇ ਮੁਲਕਾਂ ਨੇ ਪਾਕਿਸਤਾਨ ਉਪਰ ਅੱਤਵਾਦੀਆਂ ਖਿਲਾਫ ਕਾਰਵਾਈ ਕਰਨ ਲਈ ਦਬਾਅ ਬਣਾਇਆ। ਪਾਕਿਸਤਾਨ ਦੀ ਸਰਕਾਰ ਜਿਥੇ ਦੁਨੀਆਂ ਭਰ ਵਿਚ ਬਦਨਾਮ ਹੋਈ, ਉਥੇ ਉਹ ਆਪਣੇ ਮੁਲਕ ਦੇ ਲੋਕਾਂ ਵਿਚ ਵੀ ਪੂਰੀ ਤਰ੍ਹਾਂ ਨਿੱਖੜ ਕੇ ਰਹਿ ਗਈ ਹੈ। ਪਾਕਿਸਤਾਨ ਦੇ ਲੋਕ ਵੀ ਦੇਸ਼ ਅੰਦਰ ਅਮਨ-ਸ਼ਾਂਤੀ ਤੇ ਵਿਕਾਸ ਚਾਹੁੰਦੇ ਹਨ ਪਰ ਲਗਾਤਾਰ ਵਾਪਰ ਰਹੀਆਂ ਘਟਨਾਵਾਂ ਸੰਕੇਤ ਦੇ ਰਹੀਆਂ ਹਨ ਕਿ ਹਾਲਾਤ ਸੁਧਰਨ ਦੀ

ਬਜਾਏ ਹੋਰ ਬਦਤਰ ਹੋ ਰਹੇ ਹਨ। ਪਾਕਿਸਤਾਨ ਅੰਦਰ ਵਿਗੜੇ ਹਾਲਾਤ ਦਾ ਅਸਰ ਸਿੱਧੇ ਰੂਪ ਵਿਚ ਭਾਰਤ ਉਪਰ ਵੀ ਪੈਂਦਾ ਹੈ। ਇਸ ਕਰਕੇ ਭਾਰਤ ਨੂੰ ਲਗਾਤਾਰ ਪਾਕਿਸਤਾਨ ਅੰਦਰ ਫੈਲੀ ਗੜਬੜੀ ਦਾ ਸੇਕ ਝੱਲਣਾ ਪੈ ਰਿਹਾ ਹੈ। ਪਾਕਿਸਤਾਨ ਵਿਚ ਅੱਡੇ ਬਣਾਈ ਬੈਠੇ ਅੱਤਵਾਦੀ ਗਰੁੱਪ ਭਾਰਤ ਅੰਦਰ ਹਮਲਿਆਂ ਦੀਆਂ ਸਾਜ਼ਿਸ਼ਾਂ ਵੀ ਇਥੇ ਬੈਠ ਕੇ ਹੀ ਕਰਦੇ ਰਹਿੰਦੇ ਹਨ। ਅਮਰੀਕਾ ਵੱਲੋਂ ਭਾਵੇਂ ਪਾਕਿਸਤਾਨ ਵਿਚੋਂ ਅੱਤਵਾਦੀਆਂ ਦੇ ਅੱਡੇ ਹਟਾਉਣ ਲਈ ਵਾਰ-ਵਾਰ ਦਬਾਅ ਪਾਏ ਜਾਣ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਪਰ ਇਹ ਗੱਲ ਚਿੱਟੇ ਦਿਨ ਵਾਂਗ ਸਾਫ ਹੈ ਕਿ ਅਮਰੀਕਾ ਆਪਣੀ ਲੋੜ ਮੁਤਾਬਕ ਹੀ ਪਾਕਿਸਤਾਨ ਸਰਕਾਰ ਉਪਰ ਦਬਾਅ ਪਾਉਂਦਾ ਹੈ। ਇਸੇ ਕਰਕੇ ਉਥੋਂ ਦੀ ਸਰਕਾਰ ਅੱਤਵਾਦੀਆਂ ਵਿਰੁੱਧ ਕਾਰਵਾਈਆਂ ਦੇ ਢਕਵੰਜ ਤਾਂ ਬਥੇਰੇ ਰਚਦੀ ਰਹਿੰਦੀ ਹੈ ਪਰ ਅਸਲ ਵਿਚ ਪਰਨਾਲਾ ਉਥੇ ਦਾ ਉਥੇ ਹੀ ਰਹਿੰਦਾ ਹੈ। ਅਮਰੀਕਾ ਪਾਕਿਸਤਾਨ ਨੂੰ ਇਸ ਖੇਤਰ ਵਿਚ ਇਕ ਅੱਡੇ ਦੇ ਤੌਰ ’ਤੇ ਵਰਤ ਰਿਹਾ ਹੈ। ਜਦੋਂ ਤਕ ਅਮਰੀਕਾ ਆਪਣੀ ਇਸ ਸਵਾਰਥੀ ਨੀਤੀ ਨੂੰ ਨਹੀਂ ਤਿਆਗ ਦਿੰਦਾ, ਉਦੋਂ ਤਕ ਦੱਖਣੀ ਏਸ਼ੀਆ ਦੇ ਇਸ ਖਿੱਤੇ ਵਿਚ ਅਮਨ ਤੇ ਸ਼ਾਂਤੀ ਪਰਤਣੀ ਮੁਸ਼ਕਲ ਹੋਵੇਗੀ। ਇਸ ਕਰਕੇ ਇਸ ਸਮੇਂ ਸਭ ਤੋਂ ਵੱਡੀ ਲੋੜ ਅਮਰੀਕਾ ਦੀਆਂ ਇਸ ਖੇਤਰ ਵਿਚ ਅਪਣਾਈਆਂ ਜਾ ਰਹੀਆਂ ਨੀਤੀਆਂ ਤਬਦੀਲ ਕਰਨ ਦੀ ਹੈ।

00

# ਤਾਲਿਬਾਨ : ਅਫੀਮ ਤੇ ਡਰੱਗਜ਼

## ਅੰਕ 43, 21-27 ਅਕਤੂਬਰ, 2009

ਆਖਿਰ ਤਾਲਿਬਾਨ ਨੂੰ ਆਪਣਾ ਵਿਆਪਕ ਅੱਤਵਾਦੀ ਤੰਤਰ ਚਲਾਉਣ ਲਈ ਧਨ ਕਿੱਥੋਂ ਮਿਲਦਾ ਹੈ? ਇਹ ਕਈ ਲੋਕਾਂ ਲਈ ਹੈਰਾਨੀ ਵਾਲੀ ਗੱਲ ਹੈ। ਪ੍ਰਸਿੱਧ ਅਮਰੀਕਨ ਮਹਿਲਾ ਪੱਤਰਕਾਰ ਗ੍ਰੇਚੇਨ ਪੀਟਰਸ ਨੇ ਤਾਲਿਬਾਨ, ਅਫੀਮ ਉਤਪਾਦਕਾਂ, ਡਰੱਗ ਸਮੱਗਲਰਾਂ ਅਤੇ ਪਾਕਿਸਤਾਨੀ ਖੁਫੀਆ ਅਧਿਕਾਰੀਆਂ ਨਾਲ ਗੱਲ ਕਰਕੇ ਅਤੇ ਇਸ ਸੰਬੰਧੀ ਵਿਆਪਕ ਅਧਿਐਨ ਕਰਕੇ ਆਪਣੀ ਕਿਤਾਬ 'ਸੀਡਜ਼ ਆਫ ਟੈਰਰ: ਦਿ ਤਾਲਿਬਾਨ, ਦਿ ਆਈ.ਐੱਸ.ਆਈ. ਐਂਡ ਦਿ ਨਿਊ ਓਪੀਅਮ ਵਾਰਜ਼' ਵਿਚ ਕਈ ਖੁਲਾਸੇ ਕੀਤੇ ਹਨ।

ਪੀਟਰਸ ਨੇ ਸੀ.ਆਈ.ਏ. ਦੇ ਅਧਿਕਾਰੀਆਂ, ਸਾਬਕਾ ਤੇ ਮੌਜੂਦਾ ਪੁਲਿਸ ਅਫਸਰਾਂ, ਫੌਜੀ ਅਫਸਰਾਂ, ਬੈਂਕਰਾਂ, ਹਵਾਲਾ ਕਾਰੋਬਾਰ ਨਾਲ ਜੁੜੇ ਲੋਕਾਂ, ਜੋ ਪਾਕਿਸਤਾਨ ਤੇ ਅਫਗਾਨਿਸਤਾਨ ਵਿਚ ਕੰਮ ਕਰਦੇ ਹਨ, ਬਾਰੇ ਕਾਫੀ ਕੁਝ ਲਿਖਿਆ ਹੈ। ਉਸ ਨੇ ਖਦਸ਼ਾ ਪ੍ਰਗਟਾਇਆ ਹੈ ਕਿ ਇਹ ਸਾਰੇ ਲੋਕ ਆਪਣੇ ਕਾਲੇ ਧਨ ਨੂੰ 'ਚਿੱਟਾ' ਬਣਾਉਣ ਲਈ ਕਰਾਚੀ ਸਟਾਕ ਐਕਸਚੇਂਜ ਦੀ ਵਰਤੋਂ ਕਰਦੇ ਹਨ। ਇਹ ਸਾਰੇ ਜਾਣਦੇ ਹਨ ਕਿ ਅਫਗਾਨਿਸਤਾਨ ਇਕ ਅਜਿਹਾ ਦੇਸ਼ ਹੈ, ਜਿੱਥੇ ਕੋਈ ਉਦਯੋਗ ਨਹੀਂ ਹੈ, ਇਸ ਲਈ ਇਸ ਦੇਸ਼ ਵਿਚ ਤਾਲਿਬਾਨ ਵਾਸਤੇ ਧਨ ਕਮਾਉਣ ਦਾ ਇਕੋ-ਇਕ ਜ਼ਰੀਆ ਅਫੀਮ ਦੀ ਨਾਜਾਇਜ਼ ਪੈਦਾਵਾਰ ਹੈ।

ਇੱਥੇ ਪੋਸਤ ਦੀ ਖੇਤੀ ਕੀਤੀ ਜਾਂਦੀ ਹੈ, ਜਿਸ ਤੋਂ ਅਫੀਮ ਦਾ ਉਤਪਾਦਨ ਹੁੰਦਾ ਹੈ ਤੇ ਅਫੀਮ ਤੋਂ ਹੈਰੋਇਨ ਦੀ ਪੈਦਾਵਾਰ ਹੁੰਦੀ ਹੈ। ਤਾਲਿਬਾਨ ਲਈ ਇਸ ਸਮੇਂ ਹੈਰੋਇਨ ਹੀ ਆਮਦਨ ਦਾ ਇਕ ਵੱਡਾ ਜ਼ਰੀਆ ਹੈ। ਡਰੱਗਜ਼ ਦੀ ਸਮੱਗਲਿੰਗ ਤੋਂ ਤਾਲਿਬਾਨ ਹਰ ਸਾਲ ਅਰਬਾਂ ਡਾਲਰ ਕਮਾਉਂਦੇ ਹਨ ਅਤੇ ਇਸ ਧਨ ਨਾਲ ਉਹ ਹਥਿਆਰ ਵਗੈਰਾ ਖਰੀਦਦੇ ਹਨ। ਤਾਲਿਬਾਨ ਅੱਜਕਲ ਅਮਰੀਕਾ ਵਰਗੀ ਮਹਾਸ਼ਕਤੀ ਨਾਲ ਜੰਗ 'ਚ ਜੂਝ ਰਹੇ ਹਨ।

ਪੀਟਰਸ ਅਨੁਸਾਰ ਡਰੱਗਜ਼ ਦੀ ਪੈਦਾਵਾਰ ਤੇ ਵਿਕਰੀ ਦੇ ਮਾਸਟਰ ਮਾਈਂਡ ਤਾਲਿਬਾਨ ਨਹੀਂ ਹਨ, ਸਗੋਂ ਪੇਸ਼ੇਵਰ ਵਪਾਰੀ ਹਨ। ਉਹੀ ਅਫਗਾਨਿਸਤਾਨ ਦੇ ਦਿਹਾਤੀ ਇਲਾਕਿਆਂ ਵਿਚ ਕਿਸਾਨਾਂ ਨੂੰ ਪੋਸਤ ਦੀ ਖੇਤੀ ਕਰਨ ਦੀ ਹੱਲਾਸ਼ੇਰੀ ਦਿੰਦੇ ਹਨ ਤੇ ਉਥੋਂ ਅਫੀਮ ਵਗੈਰਾ ਇਕੱਠੀ ਕਰਦੇ ਹਨ। ਉਹੀ ਅਫਗਾਨਿਸਤਾਨ ਤੇ ਪਾਕਿਸਤਾਨ 'ਚ ਸਥਿਤ ਲੈਬਾਰਟਰੀਆਂ 'ਚ ਅਫੀਮ ਦੀ ਸੁਧਾਈ ਕਰਕੇ ਹੈਰੋਇਨ ਬਣਾਉਂਦੇ ਹਨ ਤੇ ਵੇਅਰਹਾਊਸਾਂ ਵਿਚ ਰੱਖਦੇ ਹਨ। ਇਸ ਦੀ ਸਮੱਗਲਿੰਗ ਲਈ 'ਕੂਰੀਅਰਾਂ' ਦੀ ਇਕ ਲੜੀ ਬਣਾਉਂਦੇ ਹਨ।

ਇਸ ਸਾਰੇ ਕੰਮ ਵਿਚ ਭ੍ਰਿਸ਼ਟ ਕਸਟਮ, ਪੁਲਿਸ ਤੇ ਹੋਰ ਪ੍ਰਸ਼ਾਸਨਿਕ ਅਧਿਕਾਰੀ ਉਨ੍ਹਾਂ ਦੀ ਸਹਾਇਤਾ ਕਰਦੇ ਹਨ। ਤਾਲਿਬਾਨ ਆਪਣੇ ਲੁਕੇ ਸਵਾਰਥਾਂ ਲਈ ਅਫੀਮ ਉਤਪਾਦਕਾਂ ਤੇ ਸਮੱਗਲਰਾਂ ਨੂੰ ਸੁਰੱਖਿਆ ਪ੍ਰਦਾਨ ਕਰਦੇ ਹਨ।

ਡਰੱਗਜ਼ ਦੀ ਸਮੱਗਲਿੰਗ ਵਿਚ ਇੰਨਾ ਜ਼ਿਆਦਾ ਮੁਨਾਫਾ ਹੈ ਕਿ ਈਰਾਨ ਦੇ ਰੈਡ ਗਾਰਡਜ਼ ਤੋਂ ਲੈ ਕੇ ਅਫਗਾਨਿਸਤਾਨ ਦੇ ਮੁਜਾਹਦੀਨ ਅਤੇ ਤਾਲਿਬਾਨ ਸਾਰਿਆਂ ਨੂੰ ਇਸ ਨੇ ਆਪਣੀ

ਲਪੇਟ ਵਿਚ ਲੈ ਲਿਆ ਹੈ। ਇਸ ਧੰਦੇ ਨੂੰ ਜਾਰੀ ਰੱਖਣ 'ਚ ਸਾਰਿਆਂ ਦੇ ਲੁਕੇ ਸਵਾਰਥ ਹਨ।

ਪਤਾ ਨਹੀਂ ਅਮਰੀਕਨ ਉੱਚ ਰਣਨੀਤੀਕਾਰਾਂ ਦੀ ਸਮਝ ਵਿਚ ਇਹ ਗੱਲ ਕਿਉਂ ਨਹੀਂ ਆਉਂਦੀ ਕਿ ਤਾਲਿਬਾਨ ਦਾ ਲੱਕ ਤੋੜਨ ਲਈ ਉਨ੍ਹਾਂ ਦੇ ਇਸ ਵੱਡੇ ਆਰਥਿਕ ਸੋਮੇ 'ਤੇ ਸੱਟ ਮਾਰਨੀ ਜ਼ਰੂਰੀ ਹੈ ਪਰ ਅਜਿਹਾ ਨਹੀਂ ਹੋ ਰਿਹਾ।

**00**

# ਮਨੁੱਖੀ ਬਰਾਬਰੀ ਦੇ ਅਲੰਬਰਦਾਰ ਗੁਰੂ ਨਾਨਕ ਦੇਵ ਜੀ

## ਅੰਕ 44, 28 ਅਕਤੂਬਰ ਤੋਂ 3 ਨਵੰਬਰ, 2009

ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਬਰਾਬਰੀ ਅਤੇ ਸਨਮਾਨ ਦਾ ਉਪਦੇਸ਼ ਦਿੱਤਾ ਅਤੇ ਫਿਰ ਇਸ ਨੂੰ ਅਮਲ ਵਿਚ ਲਿਆਉਣ ਲਈ ਜ਼ਿੰਦਗੀ ਭਰ ਜੂਝਦੇ ਰਹੇ। ਗੁਰੂ ਨਾਨਕ ਦੇਵ ਜੀ ਅਜਿਹੇ ਸਮੇਂ ਵਿਚ ਹੋਏ, ਜਦ ਸੰਸਾਰ ਮੱਧ ਯੁੱਗ ਵਿਚੋਂ ਲੰਘ ਰਿਹਾ ਸੀ। ਭਾਰਤ ਵਿਚ ਹਿੰਦੂ ਸੰਸਕ੍ਰਿਤੀ ਦੁਆਰਾ ਫੈਲਾਈ ਜਾਤ-ਪਾਤ ਅਤੇ ਅੰਧ ਵਿਸ਼ਵਾਸ ਨੇ ਸਮਾਜ ਨੂੰ ਬੁਰੀ ਤਰ੍ਹਾਂ ਵੰਡਿਆ ਹੋਇਆ ਸੀ ਅਤੇ ਵਹਿਮਾਂ-ਭਰਮਾਂ ਵਿਚ ਗ੍ਰਸਿਆ ਹੋਇਆ ਸੀ। ਅਜਿਹੇ ਸਮੇਂ ਕਿਸੇ ਪੈਗੰਬਰ ਵੱਲੋਂ ਮਨੁੱਖੀ ਭਾਈਚਾਰੇ, ਬਰਾਬਰੀ ਅਤੇ ਸਨਮਾਨ ਦੀ ਗੱਲ ਉਭਾਰਨਾ ਬੜਾ ਵੱਡਾ ਉਪਰਾਲਾ ਸੀ। ਉਸ ਸਮੇਂ ਵੱਡੀ ਸਮੱਸਿਆ ਹੀ ਇਹ ਸੀ ਕਿ ਮਨੁੱਖ ਨੂੰ ਮਨੁੱਖ ਹੀ ਨਹੀਂ ਸਮਝਿਆ ਜਾ ਰਿਹਾ, ਸਗੋਂ ਵੱਖ-ਵੱਖ ਜਾਤਾਂ ਅਤੇ ਵਰਗਾਂ ਵਿਚ ਵੰਡ ਕੇ ਉਚ-ਨੀਚ ਦੇ ਅਜਿਹੇ ਅਡੰਬਰ ਪੈਦਾ ਕਰ ਦਿੱਤੇ ਗਏ ਸਨ ਕਿ ਮਨੁੱਖੀ ਸਨਮਾਨ ਦੀ ਤਾਂ ਗੱਲ ਹੀ ਛੱਡੋ ਮਨੁੱਖ ਨੂੰ ਮਨੁੱਖ ਦੇ ਬਰਾਬਰ ਬੈਠਣ ਦਾ ਅਧਿਕਾਰ ਵੀ ਨਹੀਂ ਸੀ। ਗੁਰੂ ਨਾਨਕ ਦੇਵ ਜੀ ਨੇ ਸਾਰੇ ਮਨੁੱਖਾਂ ਦੇ ਇਕੋ ਪ੍ਰਮਾਤਮਾ ਵੱਲੋਂ ਪੈਦਾ ਕੀਤੇ ਹੋਣ ਦਾ ਉਪਦੇਸ਼ ਦੇ ਕੇ ਕਿਹਾ ਕਿ ਜੇਕਰ ਸਾਡਾ ਰਚਣਹਾਰਾ ਇਕ ਹੈ ਤਾਂ ਫਿਰ ਧਰਤੀ ਉਪਰ ਛੂਆ-ਛਾਤ ਕਿਉਂ? ਉਨ੍ਹਾਂ 'ਮਾਨਸ ਕੀ ਜਾਤਿ ਸਭੈ ਇਕ ਹੋ ਪਹਿਚਾਨਬੋ' ਦਾ ਨਾਅਰਾ ਲਗਾਇਆ। 'ਕਿਰਤ ਕਰੋ ਤੇ ਵੰਡ ਛੱਕੋ' ਦੇ ਉਪਦੇਸ਼ ਨਾਲ ਉਨ੍ਹਾਂ ਮਨੁੱਖੀ ਬਰਾਬਰੀ ਤੋਂ ਬਾਅਦ ਸਮਾਜਿਕ ਬਰਾਬਰੀ ਦਾ ਵੀ ਬੀੜਾ ਚੁੱਕਿਆ। ਸੁੱਚੀ ਕਿਰਤ ਕਰਨ ਤੇ ਵੰਡ ਕੇ ਛੱਕਣ ਭਾਵ ਸਮਾਜਿਕ ਬਰਾਬਰੀ ਵਾਲਾ ਸਮਾਜ ਕਾਇਮ ਕਰਨ ਦਾ ਬੀੜਾ ਚੁੱਕਿਆ। ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਰਾਜੇ-ਰਜਵਾੜਿਆਂ ਵੱਲੋਂ ਢਾਹੇ ਜਾਂਦੇ ਜ਼ੁਲਮਾਂ ਅਤੇ ਲੋਕਾਂ ਦੀ ਕੀਤੀ ਜਾਂਦੀ ਲੁੱਟ ਨੂੰ ਵੀ ਨਹੀਂ ਸਹਾਰਿਆ। ਉਨ੍ਹਾਂ ਖੁਦ ਵੀ ਨਿਧੜਕ ਹੋ ਕੇ ਉਹ ਬੋਲੇ। ਉਨ੍ਹਾਂ ਹਮੇਸ਼ਾ ਲਤਾੜਿਆਂ ਤੇ ਗਰੀਬਾਂ ਦੀ ਗੱਲ ਕੀਤੀ। ਮਲਿਕ ਭਾਗੋ ਦੇ ਪੂੜਿਆਂ ਨੂੰ ਛੱਡ ਕੇ ਉਨ੍ਹਾਂ ਭਾਈ ਲਾਲੋ ਦੇ ਕੋਧਰੇ ਦੀ ਰੋਟੀ ਖਾਣ ਨੂੰ ਤਰਜੀਹ ਦਿੱਤੀ। ਗੁਰੂ ਨਾਨਕ ਦੇਵ ਜੀ ਨੇ ਜ਼ਿੰਦਗੀ ਵਿਚ ਨਿਰੇ ਉਪਦੇਸ਼ ਹੀ ਨਹੀਂ ਦਿੱਤੇ, ਸਗੋਂ ਦਿੱਤੇ ਗਏ ਉਪਦੇਸ਼ਾਂ ਨੂੰ ਆਪਣੀ ਜ਼ਿੰਦਗੀ ਵਿਚ ਢਾਲ ਕੇ ਲੋਕਾਂ ਲਈ ਮਿਸਾਲ ਵੀ ਕਾਇਮ ਕੀਤੀ। ਉਨ੍ਹਾਂ ਧਾਰਮਿਕ ਉਪਦੇਸ਼ ਦਿੰਦਿਆਂ ਗ੍ਰਹਿਸਥੀ ਜੀਵਨ ਵੀ ਬਿਤਾਇਆ, ਕਿਰਤ ਵੀ ਕੀਤੀ ਅਤੇ ਸਮਾਜਿਕ ਨਾ-ਬਰਾਬਰੀ ਅਤੇ ਬੇਇਨਸਾਫੀ ਖਿਲਾਫ ਮੈਦਾਨ ਵਿਚ ਵੀ ਨਿਤਰਦੇ ਰਹੇ। ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦਾ ਮੁੱਢ ਹੀ ਸਮਾਜਿਕ ਸਮਾਨਤਾ, ਨਿਆਂ ਅਤੇ ਮਨੁੱਖੀ ਬਰਾਬਰੀ ਦੇ ਆਧਾਰ ਉਪਰ ਬੰਨ੍ਹਿਆ। ਸਾਰੇ ਗੁਰੂ ਸਾਹਿਬਾਨ ਵੀ ਇਨ੍ਹਾਂ ਅਸੂਲਾਂ ਨੂੰ ਉਪਰ ਚੁੱਕਣ ਲਈ ਅੱਗੇ ਵਧਦੇ ਰਹੇ। ਜਦ ਅਸੀਂ ਸਿੱਖ ਸਮਾਜ ਦੇ ਜੀਵਨ ਉਪਰ ਝਾਤੀ ਮਾਰਦੇ ਹਾਂ ਤਾਂ ਸਾਨੂੰ ਕਾਫੀ ਨਿਰਾਸ਼ਾ ਦਾ ਮੂੰਹ ਦੇਖਣਾ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਦੇਣ ਦੇ ਪੰਜ ਸਦੀਆਂ ਬਾਅਦ ਵੀ ਸਾਡਾ ਸਮਾਜ ਵਹਿਮਾਂ-ਭਰਮਾਂ ਅਤੇ ਪਾਖੰਡਾਂ ਵਿਚ ਫਸਿਆ ਨਜ਼ਰ ਆਉਂਦਾ ਹੈ। ਜਾਤ-ਪਾਤ ਤੇ ਸਮਾਜਿਕ ਨਾ-ਬਰਾਬਰੀ ਨੂੰ ਅਸੀਂ ਅਜੇ ਵੀ ਖ਼ਤਮ ਨਹੀਂ ਕਰ ਸਕੇ। ਹੋਰ ਤਾਂ ਹੋਰ ਮਨੁੱਖੀ ਬਰਾਬਰੀ ਤੇ ਨਿਆਂ ਦੇ ਹੱਕ ਵਿਚ ਡਟਣ ਵਾਲੇ ਸਿੱਖ ਧਰਮ ਦੇ ਹੀ ਹੁਣ ਵੱਖ-ਵੱਖ ਜਾਤਾਂ ਅਤੇ

ਵਰਗਾਂ ਦੇ ਆਧਾਰ 'ਤੇ ਧਾਰਮਿਕ ਅਸਥਾਨ ਬਣਨੇ ਸ਼ੁਰੂ ਹੋ ਗਏ ਹਨ। ਸਾਡੇ ਧਾਰਮਿਕ ਆਗੂਆਂ ਨੇ ਕਦੇ ਵੀ ਇਸ ਕੁਰੀਤੀ ਨੂੰ ਦੂਰ ਕਰਨ ਲਈ ਕਦੇ ਵੀ ਨਹੀਂ ਸੋਚਿਆ, ਸਗੋਂ ਆਏ ਦਿਨ ਸਿੱਖ ਧਰਮ ਦੇ ਹੀ ਵੱਖ-ਵੱਖ ਜਾਤਾਂ ਜਾਂ ਵਰਗਾਂ ਦੇ ਨਾਂ ਉਪਰ ਧਾਰਮਿਕ ਅਸਥਾਨ ਉਸਾਰਨ ਦਾ ਰੁਝਾਨ ਸਾਹਮਣੇ ਆ ਰਿਹਾ ਹੈ। ਅਸੀਂ ਪੂਰੀ ਦੁਨੀਆਂ ਵਿਚ ਆਪਣੇ ਧਾਰਮਿਕ ਅਸਥਾਨ ਉਸਾਰ ਕੇ ਵੱਖਰੀ ਪਛਾਣ ਲਈ ਯਤਨਸ਼ੀਲ ਹਾਂ ਪਰ ਧੜੇਬੰਦੀਆਂ ਦੀ ਆਪਸੀ ਲੜਾਈਆਂ ਅਸੀਂ ਪੰਜਾਬ ਤੋਂ ਬਾਹਰਲੇ ਮੁਲਕਾਂ ਵਿਚ ਨਾਲ ਹੀ ਲੈ ਆਏ ਹਾਂ। ਆਪਸੀ ਚੌਧਰਾਂ ਲਈ ਅਨੇਕਾਂ ਵਾਰ ਬਾਹਰਲੇ ਮੁਲਕਾਂ ਵਿਚ ਸਿੱਖ ਆਗੂਆਂ ਦੀਆਂ ਪੱਗਾਂ ਲਹਿੰਦੀਆਂ ਵੇਖੀਆਂ ਗਈਆਂ ਹਨ। ਅਨੇਕਾਂ ਗੁਰੂ ਘਰਾਂ ਦੇ ਮੁਕੱਦਮੇ ਅਦਾਲਤਾਂ ਵਿਚ ਜਾਂਦੇ ਰਹੇ ਹਨ। ਅਨੇਕਾਂ ਥਾਈਂ ਪ੍ਰਬੰਧਕਾਂ ਉਪਰ ਅਨੇਕ ਤਰ੍ਹਾਂ ਦੇ ਇਲਜ਼ਾਮ ਲੱਗਦੇ ਰਹੇ ਹਨ। ਗੱਲ ਕੀ ਅਸੀਂ ਗੁਰਦੁਆਰਿਆਂ ਦੀਆਂ ਇਮਾਰਤਾਂ ਵੱਡੀਆਂ ਕਰਨ ਅਤੇ ਹੋਰ ਮਹਿੰਗੇ ਸੰਗਮਰਮਰ ਲਾਉਣ ਵੱਲ ਤਾਂ ਵਧੇਰੇ ਰੁਚੀ ਦਿਖਾਉਣ ਲੱਗ ਪਏ ਹਾਂ ਪਰ ਗੁਰੂ ਦੀਆਂ ਸਿੱਖਿਆਵਾਂ ਵੱਲ ਸਾਡਾ ਧਿਆਨ ਲਗਾਤਾਰ ਘਟੀ ਜਾ ਰਿਹਾ ਹੈ। ਨਵੀਂ ਪੀੜ੍ਹੀ ਸਾਡੇ ਅਜਿਹੇ ਵਿਵਹਾਰ ਨੂੰ ਦੇਖ ਕੇ ਧਰਮ ਤੋਂ ਦੂਰ ਹੋ ਰਹੀ ਹੈ। ਬਾਹਰਲੇ ਮੁਲਕਾਂ ਵਿਚ ਆਏ ਸਿੱਖ ਇਸ ਹਾਲਤ ਉਪਰ ਹਰ ਥਾਂ ਝੂਰਦੇ ਦੇਖੇ ਜਾ ਸਕਦੇ ਹਨ ਪਰ ਇਸ ਹਾਲਤ ਨੂੰ ਤਬਦੀਲ ਕਰਨ ਲਈ ਯਤਨ ਘੱਟ ਹੀ ਨਜ਼ਰ ਆਉਂਦੇ ਹਨ। ਅੱਜ ਸਿੱਖ ਸਮਾਜ ਸਾਹਮਣੇ ਪੈਦਾ ਚੁਣੌਤੀਆਂ ਲਈ ਕਿਸੇ ਨਵੇਂ ਫਲਸਫੇ ਜਾਂ ਉਪਦੇਸ਼ ਦੀ ਜ਼ਰੂਰਤ ਨਹੀਂ, ਸਗੋਂ ਸਾਡੇ ਗੁਰੂਆਂ ਵੱਲੋਂ ਦਿੱਤਾ ਫਲਸਫਾ ਅਤੇ ਉਪਦੇਸ਼ ਸਾਨੂੰ ਪੈਰ-ਪੈਰ ਉਪਰ ਰਾਹ ਦਿਖਾਉਂਦਾ ਹੈ।

**00**

# ਨਾ ਭੁੱਲਣਯੋਗ ਸਾਕਾ ਨਵੰਬਰ 84 ਦਾ

## ਅੰਕ 45, 4-10 ਨਵੰਬਰ, 2009

25 ਵਰ੍ਹੇ ਬੀਤ ਗਏ ਹਨ ਦਿੱਲੀ ਅਤੇ ਹੋਰਨਾਂ ਥਾਵਾਂ ਉੱਪਰ ਸਿੱਖਾਂ ਦੇ ਕਤਲੇਆਮ ਨੂੰ, ਪਰ ਇਸ ਸਾਕੇ ਦਾ ਦਰਦ ਨਾ ਘਟਿਆ ਹੈ ਤੇ ਨਾ ਮਿਟਿਆ ਹੈ। 25 ਵਰ੍ਹੇ ਬੀਤ ਜਾਣ ਤੋਂ ਬਾਅਦ ਵੀ ਹੰਝੂ ਸੁੱਕੇ ਨਹੀਂ ਤੇ ਨਾ ਹੀ ਇਨਸਾਫ ਹੀ ਮਿਲਿਆ ਹੈ। ਆਜ਼ਾਦ ਭਾਰਤ ਅੰਦਰ ਇਕੋ ਦਿਨ ਹਜ਼ਾਰਾਂ ਬੇਦੋਸ਼ੇ ਸਿੱਖਾਂ ਦਾ ਸ਼ਿਕਾਰ ਪਿੱਛਾ ਕਰਕੇ ਮਾਰੇ ਜਾਨ ਦੀ ਇਹ ਦਰਦਨਾਕ ਘਟਨਾ ਨੂੰ ਲੋਕਾਂ ਦੇ ਮਨਾਂ ਵਿਚੋਂ ਕਦੇ ਵੀ ਨਹੀਂ ਕੱਢਿਆ ਜਾ ਸਕਦਾ। ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦਾ ਕਤਲ ਹੋਣ ਬਾਅਦ ਦਿੱਲੀ 'ਚ ਸ਼ੁਰੂ ਹੋਇਆ ਸਿੱਖਾਂ ਦਾ ਕਤਲੇਆਮ ਉਸ ਸਮੇਂ ਪੂਰੇ ਦੇਸ਼ ਵਿਚ ਫੈਲ ਗਿਆ ਸੀ। ਇਸ ਕਤਲੇਆਮ ਨੂੰ ਹੱਲਾਸ਼ੇਰੀ ਤੇ ਸਰਪ੍ਰਸਤੀ ਸਰਕਾਰ ਵੱਲੋਂ ਦਿੱਤੀ ਗਈ। ਦੇਸ਼ ਦੇ ਨਵੇਂ ਬਣੇ ਪ੍ਰਧਾਨ ਮੰਤਰੀ ਅਤੇ ਇੰਦਰਾ ਗਾਂਧੀ ਦੇ ਪੁੱਤਰ ਰਾਜੀਵ ਗਾਂਧੀ ਨੇ ਤਾਂ ਇਨ੍ਹਾਂ ਕਤਲਾਂ ਨੂੰ ਇਹ ਕਹਿ ਕੇ ਹੋਰ ਵੀ ਬਲਦੀ ਉੱਪਰ ਤੇਲ ਪਾਇਆ ਕਿ ਜਦੋਂ ਵੱਡਾ ਦਰੱਖ਼ਤ ਡਿੱਗਦਾ ਹੈ ਤਾਂ ਧਰਤੀ ਹਿੱਲਦੀ ਹੀ ਹੈ। ਸਿੱਖ ਵਿਰੋਧੀ ਦੰਗਿਆਂ ਦਾ ਮਸਲਾ ਪੂਰੀ ਦੁਨੀਆਂ ਵਿਚ ਫੈਲਿਆ। ਦੁਨੀਆਂ ਭਰ 'ਚ ਵਸੇ ਸਿੱਖਾਂ ਨੇ ਇਸ ਨਸਲਕੁਸ਼ੀ ਵਰਗੇ ਕਾਂਡ ਵਿਰੁੱਧ ਹਰ ਥਾਂ ਆਵਾਜ਼ ਉਠਾਈ। ਭਾਰਤ ਅੰਦਰ ਇਸ ਕਤਲੇਆਮ ਦੀ ਜਾਂਚ ਅਤੇ ਦੋਸ਼ੀਆਂ ਨੂੰ ਕਟਹਿਰੇ ਵਿਚ ਖੜ੍ਹਾ ਕਰਨ ਲਈ ਕਈ ਕਮਿਸ਼ਨ ਬਣੇ। ਕਈ ਜਾਂਚ ਕਮੇਟੀਆਂ ਗਠਿਤ ਹੋਈਆਂ। ਪਰ ਇਨਸਾਫ ਹੋਰ ਦੂਰ ਚਲਾ ਜਾਂਦਾ ਰਿਹਾ। ਬਹੁਤ ਸਾਰੀਆਂ ਗ਼ੈਰ-ਸਰਕਾਰੀ ਅਤੇ ਨਿਰਪੱਖ ਏਜੰਸੀਆਂ ਵੱਲੋਂ ਕੀਤੀਆਂ ਗਈਆਂ ਜਾਂਚ-ਪੜਤਾਲਾਂ ਵਿਚ ਸਪੱਸ਼ਟ ਤੌਰ ਉੱਤੇ ਦੋਸ਼ੀ ਪਾਏ ਗਏ ਆਗੂਆਂ ਤੇ ਅਧਿਕਾਰੀਆਂ ਵਿਰੁੱਧ ਕਿਸੇ ਨੇ ਵੀ ਕਾਰਵਾਈ ਕਰਨ ਦਾ ਯਤਨ ਨਹੀਂ ਕੀਤਾ। ਇਸ ਮਾਮਲੇ ਨੂੰ ਲੈ ਕੇ ਸਿੱਖਾਂ ਅਤੇ ਹੋਰ ਜਮਹੂਰੀ ਸੰਸਥਾਵਾਂ ਅਤੇ ਆਗੂਆਂ ਵੱਲੋਂ ਭਾਰਤ ਸਰਕਾਰ ਦੀ ਆਲੋਚਨਾ ਵੀ ਹੋਈ, ਪਰ ਇਸ ਵੱਲ ਸਰਕਾਰਾਂ ਨੇ ਕਦੇ ਕੋਈ ਧਿਆਨ ਨਹੀਂ ਦਿੱਤਾ। ਦੇਸ਼ ਦੇ ਮੂਹਰਲੀ ਕਤਾਰ ਦੇ ਆਗੂ ਤਾਂ ਹੁਣ ਅਜਿਹੀਆਂ ਨਸੀਹਤਾਂ ਵੀ ਦੇਣ ਲੱਗ ਪਏ ਹਨ ਕਿ ਹੁਣ ਪੁਰਾਣੇ ਮੁਰਦੇ ਉਖਾੜਨ ਦਾ ਕੋਈ ਲਾਭ ਨਹੀਂ ਸਾਨੂੰ ਅੱਗੇ ਨੂੰ ਵੇਖਣਾ ਚਾਹੀਦਾ ਹੈ। ਆਮ ਰੂਪ ਵਿਚ ਇਹ ਗੱਲ ਭਾਵੇਂ ਠੀਕ ਕਹੀ ਜਾ ਸਕਦੀ ਹੈ, ਪਰ ਜਿਨ੍ਹਾਂ ਲੋਕਾਂ ਦੇ ਹਿਰਦੇ ਛਲਣੀ ਹੋਏ ਹਨ ਤੇ ਮਨ ਵਲੂੰਧਰੇ ਪਏ ਹਨ, ਉਨ੍ਹਾਂ ਨੂੰ ਇਨਸਾਫ ਦਿੱਤੇ ਬਗ਼ੈਰ ਦਿਲਾਸਾ ਭਲਾ ਕਿੱਦਾਂ ਦਿੱਤਾ ਜਾ ਸਕਦਾ ਹੈ। ਇਹ ਤਾਂ ਆਮ ਧਾਰਨਾ ਹੈ ਕਿ ਸਮਾਂ ਮੱਲ੍ਹਮ ਦਾ ਕੰਮ ਕਰਦਾ ਹੈ। ਪਰ ਮਨ ਅੰਦਰ ਬਣੇ ਨਾਸੂਰ ਨੂੰ ਅਜਿਹੀ ਮੱਲ੍ਹਮ ਕਦੇ ਵੀ ਆਰਾਮ ਨਹੀਂ ਦੇ ਸਕਦੀ ਸਗੋਂ ਇਹ ਨਾਸੂਰ ਲਗਾਤਾਰ ਵਧਦਾ ਜਾਂਦਾ ਹੈ ਅਤੇ ਕਦੇ ਨਾ ਕਦੇ ਜਵਾਰਭਾਟੇ ਵਾਂਗ ਫੁੱਟ ਪੈਣ ਦਾ ਕਾਰਨ ਵੀ ਬਣ ਜਾਂਦਾ ਹੈ। ਅੱਜ ਵੀ 25 ਵਰ੍ਹੇ ਬਾਅਦ ਜੇਕਰ ਇਸ ਕਾਂਡ ਨੂੰ ਲੈ ਕੇ ਪੂਰੀ ਦੁਨੀਆਂ ਵਿਚ ਵਸਦੇ ਸਿੱਖ ਬੇਹੱਦ ਭਰੇ ਮਨਾਂ ਨਾਲ ਇਨਸਾਫ ਦੀ ਮੰਗ ਕਰਦੇ ਹਨ ਤਾਂ ਨਾ ਤਾਂ ਇਹ ਪੁਰਾਣੇ ਮੁਰਦੇ ਉਖਾੜਨ ਵਾਲੀ ਗੱਲ ਹੈ ਅਤੇ ਨਾ ਹੀ ਕੋਈ ਜੱਗੋਂ ਤੇਰ੍ਹਵੀਂ। ਸਿੱਖ ਸਮਾਜ ਆਪਣੇ ਨਾਲ ਹੋਈ ਬੇ-ਇਨਸਾਫੀ, ਵਧੀਕੀ ਅਤੇ ਧੱਕੇ ਲਈ ਇਨਸਾਫ ਦੀ ਮੰਗ ਕਰ ਰਿਹਾ ਹੈ। ਇਸ ਕਤਲੇਆਮ ਦੇ ਦੋਸ਼ੀਆਂ ਨੂੰ ਕਟਹਿਰੇ ਵਿਚ ਖੜ੍ਹੇ ਕਰਨ ਅਤੇ ਸਜ਼ਾਵਾਂ ਦੇਣ ਦੀ ਮੰਗ ਕਰ

ਰਿਹਾ ਹੈ। ਇਨ੍ਹਾਂ ਮੰਗਾਂ ਨੂੰ ਕਿਸੇ ਪੱਖੋਂ ਵੀ ਨਾਜਾਇਜ਼ ਠਹਿਰਾਇਆ ਜਾਂ ਕਿਹਾ ਨਹੀਂ ਜਾ ਸਕਦਾ। ਪੰਥਕ ਜਥੇਬੰਦੀਆਂ ਨੇ 3 ਨਵੰਬਰ ਨੂੰ ਇਸ ਮਸਲੇ ਨੂੰ ਲੈ ਕੇ ਪੰਜਾਬ ਬੰਦ ਦਾ ਸੱਦਾ ਦਿੱਤਾ। ਇਸ ਸੱਦੇ ਨੂੰ ਨਾ ਸਿਰਫ਼ ਸਿੱਖਾਂ ਸਗੋਂ ਪੰਜਾਬ ਦੀ ਸਮੁੱਚੀ ਜਨਤਾ ਨੇ ਜ਼ਬਰਦਸਤ ਹੁੰਗਾਰਾ ਦਿੱਤਾ। ਬੜੇ ਸਾਲਾਂ ਬਾਅਦ ਪੰਜਾਬ ਦੇ ਲੋਕਾਂ ਵੱਲੋਂ ਬੰਦ ਨੂੰ ਦਿੱਤਾ ਵਿਸ਼ਾਲ ਹੁੰਗਾਰਾ ਇਸ ਗੱਲ ਦੀ ਤਸਦੀਕ ਕਰਦਾ ਹੈ ਕਿ ਅੱਜ ਵੀ ਇਸ ਕਤਲੇਆਮ ਦੀ ਚੀਸ ਲੋਕਾਂ ਦੇ ਮਨ ਵਿਚ ਡੂੰਘੇ ਰੂਪ ਵਿਚ ਸਮੋਈ ਪਈ ਹੈ। ਇਹ ਚੀਸ ਤਾਂ ਹੀ ਘੱਟ ਸਕਦੀ ਹੈ ਜਾਂ ਮੱਧਮ ਪੈ ਸਕਦੀ ਹੈ ਜੇਕਰ ਭਾਰਤ ਦੇ ਸ਼ਾਸਕ ਲੋਕਾਂ ਨੂੰ ਭਰੋਸੇ ਵਿਚ ਲੈ ਕੇ ਦੋਸ਼ੀਆਂ ਵਿਰੁੱਧ ਸਜ਼ਾਵਾਂ ਦੇਣ ਦਾ ਪ੍ਰਬੰਧ ਕਰਨ ਅਤੇ ਇਸ ਸ਼ਰਮਨਾਕ ਇਤਿਹਾਸਕ ਕਾਂਡ ਨੂੰ ਮੁੜ ਕਦੇ ਵੀ ਨਾ ਵਾਪਰਨ ਦੇਣ ਲਈ ਉਪਰਾਲੇ ਕਰਨ। ਪਰ ਭਾਰਤ ਦੀ ਪਾਰਲੀਮੈਂਟ ਤਾਂ ਕਦੇ ਇਸ ਵੱਡੇ ਮਨੁੱਖਤਾ ਵਿਰੋਧੀ ਕਾਰੇ ਲਈ ਮੁਆਫੀ ਮੰਗਣ ਦਾ ਜ਼ੇਰਾ ਵੀ ਨਹੀਂ ਕਰ ਸਕੀ। ਜਦਕਿ ਅਮਰੀਕਾ ਸਰਕਾਰ ਨੇ ਦੂਜੀ ਸੰਸਾਰ ਜੰਗ ਵਿਚ ਜਾਪਾਨ ਵਿਚ ਸੁੱਟੇ ਪ੍ਰਮਾਣੂ ਬੰਬਾਂ ਲਈ ਸ਼ਰੇਆਮ ਮੁਆਫੀ ਮੰਗੀ ਹੈ। ਕੈਨੇਡਾ ਸਰਕਾਰ ਨੇ ਚੀਨੀਆਂ ਅਤੇ ਸਿੱਖਾਂ ਨੂੰ 1914 ਵਿਚ ਦੇਸ਼ ਅੰਦਰ ਦਾਖਲ ਹੋਣ ਤੋਂ ਰੋਕਣ ਦੇ ਕਾਰਨਾਮੇ ਲਈ ਹੁਣ ਮੁਆਫੀ ਮੰਗ ਕੇ ਦੋਵਾਂ ਕੌਮਾਂ ਦੇ ਲੋਕਾਂ ਦਾ ਮਨ ਜਿੱਤਿਆ ਹੈ। ਪਰ ਭਾਰਤ ਵਿਚ ਸਰਕਾਰਾਂ ਭਾਵੇਂ ਕਈ ਬਦਲ ਗਈਆਂ ਹਨ, ਪਰ ਇਸ ਭਿਆਨਕ ਕਤਲੇਆਮ ਦਾ ਅਫਸੋਸ ਕਿਸੇ ਨੂੰ ਵੀ ਨਹੀਂ ਹੋਇਆ ਤੇ ਨਾ ਹੀ ਉਨ੍ਹਾਂ ਨੇ ਇਸ ਕਾਂਡ ਦੀ ਚੀਸ ਨੂੰ ਘਟਾਉਣ ਜਾਂ ਮੱਧਮ ਕਰਨ ਲਈ ਸਿੱਖ ਭਾਈਚਾਰੇ ਨਾਲ ਹਮਦਰਦੀ ਦਾ ਪ੍ਰਗਟਾਵਾ ਹੀ ਕੀਤਾ ਹੈ। ਅਜਿਹੀ ਹਾਲਤ ਵਿਚ ਜੇਕਰ ਸਿੱਖ ਵਾਰ-ਵਾਰ ਇਨਸਾਫ ਲਈ ਆਵਾਜ਼ ਉਠਾਉਂਦੇ ਹਨ ਤਾਂ ਇਹ ਉਨ੍ਹਾਂ ਦਾ ਕਿਸੇ ਪੱਖੋਂ ਵੀ ਗਲਤ ਵਿਵਹਾਰ ਨਹੀਂ ਸਗੋਂ ਬਣਦਾ ਹੱਕ ਹੈ। ਅੱਜ ਵੀ ਲੋੜ ਹੈ ਕਿ ਪੂਰੀ ਦੁਨੀਆਂ ਵਿਚ ਵਸੇ ਸਿੱਖ ਇਸ ਸਿੱਖ ਵਿਰੋਧੀ ਕਤਲੇਆਮ ਖ਼ਿਲਾਫ ਆਵਾਜ਼ ਬੁਲੰਦ ਕਰਨ ਅਤੇ ਭਾਰਤ ਸਰਕਾਰ ਉੱਪਰ ਦਬਾਅ ਪਾਉਣ ਤਾਂ ਕਿ ਸਰੇਆਮ ਦਨਦਨਾਉਂਦੇ ਫਿਰ ਰਹੇ ਦੋਸ਼ੀਆਂ ਦੇ ਗਲਾਂ ਵਿਚ ਵੀ ਫਾਂਸੀ ਦੇ ਰੱਸੇ ਪੈ ਸਕਣ।

00

# ਸਿਆਸਤ 'ਚ ਹਿੰਸਾ

## ਅੰਕ 46, 11-17 ਨਵੰਬਰ, 2009

ਪੱਛਮੀ ਮੁਲਕਾਂ ਵਿਚ ਪਾਰਲੀਮਾਨੀ ਸਿਆਸਤ ਵਿਚ ਸ਼ਿਸ਼ਟਾਚਾਰ ਬਹੁਤ ਹੀ ਅਹਿਮ ਤੇ ਮਹੱਤਵਪੂਰਨ ਸਥਾਨ ਹੈ। ਥੋੜ੍ਹੀ ਜਿਹੀ ਹੀ ਉਕਾਈ ਜਾਂ ਗੁਨਾਹ ਕਰ ਲੈਣ 'ਤੇ ਵੱਡੇ-ਵੱਡੇ ਨੇਤਾਵਾਂ ਨੂੰ ਆਪਣੇ ਅਹੁਦਿਆਂ ਤੋਂ ਹੱਥ ਧੋਣੇ ਪੈਂਦੇ ਹਨ ਪਰ ਭਾਰਤ ਦਾ ਆਲਮ ਹੀ ਨਿਰਾਲਾ ਹੈ। ਇਥੇ ਤਾਂ ਵੱਡੇ-ਵੱਡੇ ਕਾਂਡ ਹੋ ਜਾਂਦੇ ਹਨ ਪਰ ਸਿਆਸੀ ਨੇਤਾ ਕਿਸੇ ਦੀ ਕੋਈ ਪ੍ਰਵਾਹ ਨਹੀਂ ਕਰਦੇ। ਪਾਰਲੀਮੈਂਟ ਅਤੇ ਰਾਜਾਂ ਦੀਆਂ ਵਿਧਾਨ ਸਭਾਵਾਂ ਵਿਚ ਇਕ-ਦੂਜੇ ਉੱਪਰ ਜੁੱਤੀਆਂ ਮਾਰਨਾ, ਕੁਰਸੀਆਂ ਸੁੱਟਣਾ ਅਤੇ ਮਾਈਕ ਤੋੜ ਦੇਣੇ ਆਮ ਗੱਲ ਰਹੀ ਹੈ। ਪਰ ਬੀਤੇ ਸੋਮਵਾਰ ਨੂੰ ਮਹਾਰਾਸ਼ਟਰ ਦੀ ਵਿਧਾਨ ਸਭਾ ਵਿਚ ਨਵ-ਨਿਰਮਾਣ ਸੈਨਾ ਦੇ ਵਿਧਾਇਕਾਂ ਵੱਲੋਂ ਹਿੰਦੀ ਵਿਚ ਸਹੁੰ ਚੁੱਕਣ ਵਾਲੇ ਸਮਾਜਵਾਦੀ ਪਾਰਟੀ ਦੇ ਵਿਧਾਇਕ ਦੀ ਜਿਸ ਤਰ੍ਹਾਂ ਵਿਧਾਨ ਸਭਾ ਦੇ ਅੰਦਰ ਹੀ ਮੌਕੇ ਉੱਪਰ ਕੁੱਟਮਾਰ ਕੀਤੀ ਅਤੇ ਫਿਰ ਥੱਪੜ ਮਾਰਿਆ, ਇਹ ਆਪਣੇ-ਆਪ ਵਿਚ ਹੀ ਵੱਡੀ ਮਿਸਾਲ ਹੈ। ਕਿਸੇ ਨੂੰ ਹੋਰ ਕਿਸੇ ਦੀ ਗੱਲ ਉੱਪਰ ਇਤਰਾਜ਼ ਹੋ ਸਕਦਾ ਹੈ, ਪਰ ਆਪਣੇ ਇਤਰਾਜ਼ ਦਾ ਇਜ਼ਹਾਰ ਕਰਨ ਦਾ ਇਕ ਸਲੀਕਾ ਹੁੰਦਾ ਹੈ। ਜੇਕਰ ਸੈਨਾ ਦੇ ਵਿਧਾਇਕਾਂ ਨੂੰ ਇਕ ਗੱਲ ਦਾ ਇਤਰਾਜ਼ ਸੀ ਕਿ ਮਹਾਰਾਸ਼ਟਰ ਦੀ ਅਸੈਂਬਲੀ ਵਿਚ ਉੱਥੋਂ ਦੀ ਮਾਤ-ਭਾਸ਼ਾ ਮਰਾਠੀ ਨੂੰ ਛੱਡ ਕੇ ਹਿੰਦੀ ਵਿਚ ਇਕ ਵਿਧਾਇਕ ਵੱਲੋਂ ਸਹੁੰ ਚੁੱਕਣਾ ਉਸ ਸੂਬੇ ਦੇ ਲੋਕਾਂ ਦੀਆਂ ਭਾਵਨਾਵਾਂ ਅਤੇ ਮਾਂ ਬੋਲੀ ਦੀ ਤੌਹੀਨ ਹੈ ਤਾਂ ਇਸ ਵਿਰੁੱਧ ਆਪਣੀਆਂ ਭਾਵਨਾਵਾਂ ਪ੍ਰਗਟਾਉਣ ਦੇ ਅਨੇਕ ਤਰੀਕੇ ਸਨ। ਪਰ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਅਤੇ ਰਾਜ- ਭਾਗ ਚਲਾਉਣ ਦੇ ਮਾਲਕ ਅਜਿਹੇ ਲੋਕ ਹੀ ਜੇਕਰ ਹਰ ਗੱਲ ਉੱਪਰ ਹਿੰਸਾ ਉੱਪਰ ਉਤਾਰੂ ਹੋਣ ਤੱਕ ਚਲੇ ਜਾਣ ਤਾਂ ਫਿਰ ਉਨ੍ਹਾਂ ਤੋਂ ਸੱਭਿਅਕ ਸਮਾਜ ਦੀ ਅਗਵਾਈ ਕੀਤੇ ਜਾਣ ਦੀ ਕੀ ਤਵੱਕੋਂ ਰੱਖੀ ਜਾ ਸਕਦੀ ਹੈ। ਵਰਣਨਯੋਗ ਹੈ ਕਿ ਮਹਾਰਾਸ਼ਟਰ ਨਵ-ਨਿਰਮਾਣ ਸੈਨਾ ਵੱਲੋਂ ਪਹਿਲਾਂ ਮਹਾਰਾਸ਼ਟਰ ਵਿਚ ਗ਼ੈਰ-ਮਰਾਠੀਆਂ ਵਿਰੁੱਧ ਮੁਹਿੰਮ ਚਲਾਈ ਗਈ ਸੀ। ਹੁਣ ਵੀ ਚੋਣਾਂ ਦੇ ਨਤੀਜਿਆਂ ਤੋਂ ਬਾਅਦ ਸੈਨਾ ਦੇ ਮੁਖੀ ਰਾਜ ਠਾਕਰੇ ਵੱਲੋਂ ਵਿਧਾਇਕਾਂ ਨੂੰ ਇਹ ਧਮਕੀ ਦਿੱਤੀ ਗਈ ਸੀ ਕਿ ਜੇਕਰ ਕਿਸੇ ਵੀ ਵਿਧਾਇਕ ਨੇ ਮਰਾਠੀ ਦੀ ਬਜਾਏ ਕਿਸੇ ਹੋਰ ਭਾਸ਼ਾ ਵਿਚ ਸਹੁੰ ਚੁੱਕੀ ਤਾਂ ਉਸ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਉਂਝ ਤਾਂ ਕਿਸੇ ਵੀ ਜਮਹੂਰੀ ਢਾਂਚੇ ਵਿਚ ਅਜਿਹੀਆਂ ਧਮਕੀਆਂ ਨੂੰ ਕੋਈ ਥਾਂ ਨਹੀਂ ਦਿੱਤੀ ਜਾ ਸਕਦੀ ਅਤੇ ਨਾ ਹੀ ਕੋਈ ਜਮਹੂਰੀ ਸਮਾਜ ਅਜਿਹੇ ਵਤੀਰੇ ਨੂੰ ਬਰਦਾਸ਼ਤ ਹੀ ਕਰ ਸਕਦਾ ਹੈ। ਪਰ ਜੇਕਰ ਧਮਕੀਆਂ ਦੇਣ ਵਾਲੇ ਲੋਕ ਵਿਧਾਨ ਸਭਾ ਵਿਚ ਹੀ ਘਸੁੰਨ-ਮੁੱਕੀ ਉੱਪਰ ਉਤਰ ਆਉਣ ਤਾਂ ਹਾਲਾਤ ਕਿੰਨੇ ਬਦਤਰ ਹਨ, ਇਸ ਨੂੰ ਸਮਝਣਾ ਕਿਸੇ ਲਈ ਵੀ ਕੋਈ ਮੁਸ਼ਕਲ ਗੱਲ ਨਹੀਂ।

ਰਾਜਸੀ ਨੇਤਾਵਾਂ ਅਤੇ ਲੋਕਾਂ ਵੱਲੋਂ ਚੁਣੇ ਹੋਏ ਨੁਮਾਇੰਦਿਆਂ ਤੋਂ ਲੋਕ ਬਹੁਤ ਹੀ ਜ਼ਿੰਮੇਵਾਰ ਵਤੀਰੇ ਦੀ ਆਸ ਰੱਖਦੇ ਹਨ ਕਿਉਂਕਿ ਉਨ੍ਹਾਂ ਵੱਲੋਂ ਨਿਭਾਏ ਜਾ ਰਹੇ ਹਰ ਰੋਲ ਅਤੇ ਕੀਤੇ ਜਾ ਰਹੇ ਹਰ ਕਰਮ ਦਾ ਸਮਾਜ ਵਿਚ ਬਹੁਤ ਹੀ ਡੂੰਘਾ ਪ੍ਰਭਾਵ ਪੈਂਦਾ ਹੈ। ਇਸ ਕਰਕੇ ਸਮਾਜ ਉਨ੍ਹਾਂ ਵੱਲ ਵਿਸ਼ੇਸ਼ ਨਿਗਾਹ ਨਾਲ ਵੇਖਦਾ ਹੈ। ਪਰ ਜੇਕਰ ਇਹ ਲੋਕ ਹੀ ਸਭ ਹੱਦਾਂ-ਬੰਨੇ ਟੱਪ ਜਾਣ

ਫਿਰ ਤਾਂ ਵਾੜ ਹੀ ਖੇਤ ਨੂੰ ਖਾਣ ਲੱਗ ਜਾਣ ਵਾਲੀ ਗੱਲ ਹੋ ਜਾਂਦੀ ਹੈ। ਭਾਰਤ ਅੰਦਰ ਕੁਝ ਅਜਿਹਾ ਹੀ ਵਾਪਰਦਾ ਹੈ। ਉੱਥੇ ਸਿਆਸੀ ਨੇਤਾਵਾਂ ਅਤੇ ਚੁਣੇ ਹੋਏ ਪ੍ਰਤੀਨਿਧਾਂ ਦੇ ਰੋਲ ਨੂੰ ਦੇਖਦਿਆਂ ਸਿਆਸਤ ਅੰਦਰ ਲਗਾਤਾਰ ਹਿੰਸਾ ਅਤੇ ਭ੍ਰਿਸ਼ਟਾਚਾਰ ਦਾ ਬੋਲਬਾਲਾ ਵਧ ਰਿਹਾ ਹੈ। ਚਾਹੀਦਾ ਤਾਂ ਇਹ ਹੈ ਕਿ ਸਿਆਸੀ ਨੇਤਾ ਸਹਿਣਸ਼ੀਲਤਾ, ਦੂਰਦ੍ਰਿਸ਼ਟੀ ਅਤੇ ਪ੍ਰਤਿਭਾ ਦਾ ਸੁਮੇਲ ਬਣ ਕੇ ਲੋਕਾਂ ਲਈ ਮਿਸਾਲ ਬਣਨ। ਪਰ ਹੋ ਇਸ ਤੋਂ ਉਲਟ ਰਿਹਾ ਹੈ। ਸਿਆਸੀ ਸਲੀਕੇ ਅਤੇ ਨਿਯਮਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਜਾ ਰਹੀ। ਵਿਧਾਨ ਸਭਾ ਵਿਚ ਵਿਚਰਨ ਦਾ ਆਪਣਾ ਇਕ ਸਲੀਕਾ ਹੈ। ਉੱਥੇ ਕਿਸੇ ਨੂੰ ਵੀ ਜੋ ਜੀਅ ਆਇਆ ਕਰਨ ਦੀ ਨਾ ਇਜਾਜ਼ਤ ਹੈ ਤੇ ਨਾ ਹੀ ਇਜਾਜ਼ਤ ਦਿੱਤੀ ਜਾ ਸਕਦੀ ਹੈ। ਅਗਰ ਕੋਈ ਉਸ ਦੀ ਉਲੰਘਣਾ ਕਰਦਾ ਹੈ ਤਾਂ ਉਸ ਵਿਰੁੱਧ ਕਾਰਵਾਈ ਦੇ ਵੀ ਨਿਯਮ ਹਨ। ਪਰ ਵਿਧਾਨ ਸਭਾ ਦੇ ਅੰਦਰ ਮਾਰ-ਕੁਟਾਈ ਤੱਕ ਉਤਰ ਆਉਣਾ ਤਾਂ ਕਿਸੇ ਤਰ੍ਹਾਂ ਵੀ ਬਰਦਾਸ਼ਤ ਯੋਗ ਨਹੀਂ। ਅਜਿਹਾ ਵਿਵਹਾਰ ਕਰਨ ਵਾਲੇ ਪ੍ਰਤੀਨਿਧਤਾ ਖਿਲਾਫ ਨਿਯਮਾਂ ਅਨੁਸਾਰ ਕਾਰਵਾਈ ਤਾਂ ਹੋਣੀ ਹੀ ਚਾਹੀਦੀ ਹੈ। ਇਸ ਦੇ ਨਾਲ ਹੀ ਕਿਸੇ ਹੋਰ ਸਾਥੀ ਉੱਪਰ ਹਮਲਾ ਕਰਨ ਅਤੇ ਉਸ ਦੇ ਥੱਪੜ ਮਾਰਨ ਤੱਕ ਵੀ ਕਾਰਵਾਈ ਵਿਰੁੱਧ ਮੁਜਰਮਾਨਾ ਕੇਸ ਵੀ ਦਰਜ ਹੋਣਾ ਚਾਹੀਦਾ ਹੈ। ਅਜਿਹਾ ਹੋਣ ਨਾਲ ਵੀ ਉੱਥੋਂ ਦੇ ਸਿਆਸਤਦਾਨਾਂ ਨੂੰ ਸ਼ਾਇਦ ਕੁਝ ਅਕਲ ਆ ਜਾਵੇ। ਸਾਡੇ ਲੋਕਾਂ ਨੂੰ ਵੀ ਜਾਗ੍ਰਿਤ ਹੋਣਾ ਚਾਹੀਦਾ ਹੈ ਅਤੇ ਅਜਿਹਾ ਵਿਵਹਾਰ ਕਰਨ ਵਾਲੀਆਂ ਪਾਰਟੀਆਂ ਤੇ ਉਨ੍ਹਾਂ ਦੇ ਪ੍ਰਤੀਨਿਧਾਂ ਖਿਲਾਫ ਆਵਾਜ਼ ਉਠਾਉਣੀ ਚਾਹੀਦੀ ਹੈ। ਲੋਕ ਭਾਵਨਾਵਾਂ ਦੀ ਤਰਜਮਾਨੀ ਹੋਰ ਗੱਲ ਹੈ ਪਰ ਅਜਿਹੀਆਂ ਗੱਲਾਂ ਕਰਕੇ ਜਮਹੂਰੀ ਸਲੀਕੇ ਨੂੰ ਹੀ ਭੁੱਲ ਜਾਣਾ ਅਤੇ ਹਿੰਸਾ ਉੱਪਰ ਉਤਰ ਆਉਣਾ ਬਿਲਕੁਲ ਹੀ ਉਲਟ ਗੱਲ ਹੈ, ਜਿਸ ਦੀ ਕਿਸੇ ਨੂੰ ਵੀ ਇਜਾਜ਼ਤ ਨਹੀਂ ਦਿੱਤੀ ਜਾਣੀ ਚਾਹੀਦੀ।

**00**

# ਚੰਗੀ ਤੇ ਉਤਸ਼ਾਹਜਨਕ ਪਹਿਲ

## ਅੰਕ 47, 18-24 ਨਵੰਬਰ, 2009

ਦੁਨੀਆਂ ਭਰ ਵਿੱਚ ਵਸੇ ਪੰਜਾਬੀ ਆਪਣੀ ਮਾਂ-ਬੋਲੀ ਨਾਲ ਬੇਹੱਦ ਮੋਹ ਪਾਲਦੇ ਹਨ। ਪੰਜਾਬੀ ਬੋਲੀ ਸਾਡੇ ਧਰਮ-ਗ੍ਰੰਥਾਂ ਦੀ ਬੋਲੀ ਹੈ। ਪੰਜਾਬੀ ਬੋਲੀ ਦਾ ਮੁੱਢ ਸਿੱਖ ਗੁਰੂ ਸਾਹਿਬਾਨ ਨੇ ਬੰਨਿਆ। ਗੁਰਮੁੱਖੀ ਲਿੱਪੀ ਦੀ ਸਥਾਪਨਾ ਗੁਰੂ ਅੰਗਦ ਦੇਵ ਜੀ ਨੇ ਕੀਤੀ। ਸਿੱਖਾਂ ਵਿਚ ਇਹ ਵੀ ਚਿੰਤਾ ਹੈ ਕਿ ਜੇਕਰ ਉਨ੍ਹਾਂ ਦੀਆਂ ਨਵੀਆਂ ਪੀੜ੍ਹੀਆਂ ਪੰਜਾਬੀ ਨਾਲ ਜੁੜੀਆਂ ਨਹੀਂ ਰਹਿਣਗੀਆਂ ਤਾਂ ਉਹ ਗੁਰੂ ਗ੍ਰੰਥ ਸਾਹਿਬ ਵੀ ਨਹੀਂ ਪੜ੍ਹ ਸਕਣਗੀਆਂ। ਆਧੁਨਿਕ ਯੁੱਗ ਵਿਚ ਭਾਵੇਂ ਹਰ ਜੁਬਾਨ ਵਿਚ ਤਰਜਮੇ ਹੋਣੇ ਸ਼ੁਰੂ ਹੋ ਗਏ ਹਨ, ਪਰ ਗੁਰੂ ਗ੍ਰੰਥ ਸਾਹਿਬ ਜਿਸ ਢੰਗ ਨਾਲ ਕਵਿਤਾ ਅਤੇ ਸੰਗੀਤ ਵੱਧ ਢੰਗ ਨਾਲ ਲਿਖਿਆ ਗਿਆ ਹੈ ਇਸ ਨੂੰ ਕਿਸੇ ਹੋਰ ਜੁਬਾਨ ਵਿਚ ਉਸੇ ਵਿਧ ਉਲਥਾਇਆ ਜਾਣਾ ਸੰਭਵ ਹੀ ਨਹੀਂ। ਇਸ ਕਰਕੇ ਅਸੀਂ ਜੇਕਰ ਆਪਣੀ ਵਿਰਾਸਤ ਅਤੇ ਧਾਰਮਿਕ ਜੜ੍ਹਾਂ ਨਾਲ ਜੁੜੇ ਰਹਿਣਾ ਹੈ ਤਾਂ ਸਾਨੂੰ ਆਪਣੀ ਮਾਂ-ਬੋਲੀ ਪ੍ਰਤੀ ਵਧੇਰੇ ਸੁਚੇਤ ਤੇ ਜਿੰਮੇਵਾਰ ਹੋਣਾ ਪਵੇਗਾ। ਪੰਜਾਬ ਹੀ ਨਹੀਂ, ਬਾਹਰਲੇ ਮੁਲਕਾਂ ਵਿਚ ਵੀ ਵੱਸਦੇ ਪੰਜਾਬੀ ਗੱਲੀਂ ਬਾਤੀਂ ਤਾਂ ਆਪਣੀ ਬੋਲੀ ਬਾਰੇ ਚਿੰਤਾ ਕਰਨ ਦੀ ਕੋਈ ਗੁੰਜਾਇਸ਼ ਬਾਕੀ ਨਹੀਂ ਛੱਡਦੇ। ਪਰ ਅਮਲ ਇਸ ਉੱਪਰ ਘੱਟ ਹੀ ਕੀਤਾ ਜਾਂਦਾ ਹੈ। ਜੇ ਇਹ ਕਹਿ ਲਈਏ ਕਿ ਪੰਜਾਬੀ ਬੋਲੀ ਨੂੰ ਬਗਾਨਿਆਂ ਨਾਲੋਂ ਅਸੀਂ ਆਪ ਹੀ ਵਧੇਰੇ ਬੇਕਦਰ ਕੀਤਾ ਹੈ ਤਾਂ ਇਸ ਵਿਚ ਕੋਈ ਅਤਕਥਨੀ ਨਹੀਂ। ਪੰਜਾਬ ਅੰਦਰ ਪੰਜਾਬੀ ਦੀ ਥਾਂ ਹਿੰਦੀ ਅਤੇ ਅੰਗ੍ਰੇਜ਼ੀ ਨੂੰ ਤਰਜੀਹ ਦਿੱਤੀ ਜਾਂਦੀ ਹੈ। ਬਾਹਰਲੇ ਮੁੱਲਕਾਂ ਵਿਚ ਅਸੀਂ ਘਰਾਂ 'ਚ ਬੱਚਿਆਂ ਨਾਲ ਪੰਜਾਬੀ ਬੋਲਣ ਤੋਂ ਗੁਰੇਜ ਕਰਦੇ ਹਾਂ। ਇਸ ਦਾ ਨਤੀਜਾ ਇਹ ਹੈ ਕਿ ਸਾਡੇ ਬਹੁਤੇ ਬੱਚੇ ਪੰਜਾਬੀ ਬੋਲੀ ਦਾ ਲਹਿਜਾ ਤਾਂ ਗਵਾ ਹੀ ਚੁੱਕੇ ਹਨ, ਪਰ ਨਾਲ ਹੀ ਉਹ ਬੇਹੱਦ ਵਿਗੜੀ ਪੰਜਾਬੀ ਬੋਲਦੇ ਹਨ। ਇਸ ਦਾ ਕਾਰਨ ਇਹ ਹੈ ਕਿ ਅਸੀਂ ਘਰਾਂ ਅੰਦਰ ਠੇਠ ਪੰਜਾਬੀ ਨਹੀਂ ਬੋਲਦੇ। ਬੋਲੀ ਕਾਇਦੇ ਕਿਤਾਬਾਂ ਤੋਂ ਨਹੀਂ ਸਿੱਖੀ ਜਾਂਦੀ ਸਗੋਂ ਇਹ ਆਪ ਮੁਹਾਰੇ ਪਰਿਵਾਰਿਕ ਮਾਹੌਲ ਤੋਂ ਅੱਗੇ ਵੱਧਦੀ ਹੈ। ਅਸਲ ਵਿਚ ਤਾਂ ਮਨੁੱਖ ਨੂੰ ਜਨਣ ਵਾਲੀ ਮਾਂ ਹੀ ਉਸ ਦੀ ਬੋਲੀ ਦਾ ਮੁੱਢ ਬੰਨਦੀ ਹੈ। ਇਸੇ ਲਈ ਮਾਂ-ਬੋਲੀ ਦਾ ਰੁਤਬਾ ਦਿੱਤਾ ਜਾਂਦਾ ਹੈ। ਮਾਂ ਬੋਲੀ ਜੋ ਜੋ ਸ਼ਬਦ ਮੂੰਹੋਂ ਕੱਢਦੀ ਹੈ, ਬੱਚੇ ਦੀ ਧੁਰ ਅੰਤਰ-ਆਤਮਾ ਤੱਕ ਉਸ ਦਾ ਸੰਚਾਰ ਹੁੰਦਾ ਹੈ ਤੇ ਫਿਰ ਪੂਰੀ ਜ਼ਿੰਦਗੀ ਇਸ ਨੂੰ ਕੋਈ ਧੋ ਨਹੀਂ ਸਕਦਾ। ਸਾਡੇ ਲੋਕਾਂ ਵਿਚ ਇਕ ਇਹ ਧਾਰਨਾ ਕੰਮ ਕਰਦੀ ਹੈ ਕਿ ਜੇਕਰ ਅਸੀਂ ਘਰਾਂ ਵਿਚ ਬੱਚਿਆਂ ਨਾਲ ਠੇਠ ਪੰਜਾਬੀ ਵਿੱਚ ਗੱਲ ਕਰਾਂਗੇ ਤਾਂ ਉਹ ਬਾਹਰ ਅੰਗ੍ਰੇਜ਼ੀ ਮਾਹੌਲ ਵਿਚ ਕਿਤੇ ਪਛੜੇ ਨਾ ਰਹਿ ਜਾਣ। ਪਰ ਇਹ ਗੱਲ ਉਕਾ ਹੀ ਗਲਤ ਹੈ। ਮਾਂ ਬੋਲੀ ਵਿਚ ਵਿਅਕਤੀ ਜਿੰਨਾ ਪਰਪੱਕ ਹੋਵੇਗਾ, ਉਨ੍ਹਾ ਹੀ ਉਹ ਦੂਸਰਿਆਂ ਭਾਸ਼ਾਵਾਂ ਨੂੰ ਸਮਝਣ ਅਤੇ ਗ੍ਰਹਿਣ ਕਰਨ ਵਿਚ ਮਜਬੂਤ ਹੋਵੇਗਾ। ਇਸ ਸਬੰਧੀ ਅਨੇਕਾ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਭਾਰਤ ਦੇ ਪ੍ਰਧਾਨਮੰਤਰੀ ਡਾ. ਮਨਮੋਹਨ ਸਿੰਘ ਪੰਜਾਬ ਦੇ ਆਮ ਪੰਜਾਬੀ ਸਕੂਲਾਂ ਵਿੱਚੋਂ ਪੜ੍ਹ ਕੇ ਉੱਚੇ ਰੁਤਬਿਆਂ ਤੱਕ ਪੁੱਜੇ ਹਨ। ਉਨ੍ਹਾਂ ਦੀ ਪਹਿਲੀ ਭਾਸ਼ਾ ਇਸ ਸਮੇਂ ਪੰਜਾਬੀ ਨਹੀਂ ਸਗੋਂ ਅੰਗ੍ਰੇਜ਼ੀ ਬਣ ਗਈ ਹੈ। ਪਰ ਪਹਿਲੇ ਸਮੇਂ ਵਿਚ ਪੜ੍ਹੀ ਪੰਜਾਬੀ ਉਨ੍ਹਾਂ ਦੇ ਰਾਹ ਵਿਚ ਕਦੇ ਅੜਿੱਕਾ

ਨਹੀਂ ਬਣੀ। ਇਸੇ ਤਰ੍ਹਾਂ ਡਾ. ਸਰਦਾਰਾ ਸਿੰਘ ਜੌਹਲ ਪੰਜਾਬ ਦੇ ਨਾਮਵਰ ਆਰਥਿਕ ਮਾਹਰ ਹਨ। ਉਹ ਭਾਰਤ ਦੇ ਖੇਤੀ ਕੀਮਤ ਕਮਿਸ਼ਨ ਦੇ ਚੇਅਰਮੈਨ, ਖੇਤੀ ਯੂਨੀਵਰਸਿਟੀ ਲੁਧਿਆਣਾ ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਉਪਕੁਲਪਤੀ ਤੋਂ ਇਲਾਵਾ ਚੀਨ ਅਤੇ ਹੋਰ ਕਈ ਮੁਲਕਾਂ ਵਿਚ ਵਿਕਾਸ ਕਾਰਜਾਂ ਦੇ ਸਲਾਹਕਾਰ ਵਰਗੇ ਉਚੇ ਰੁਤਬਿਆਂ ’ਤੇ ਰਹਿ ਚੁੱਕੇ ਹਨ। ਉਹ ਵੀ ਆਮ ਪੇਂਡੂ ਸਕੂਲਾਂ ਵਿਚ ਪੰਜਾਬੀ ਮਾਧਿਅਮ ਰਾਹੀਂ ਪੜ੍ਹ ਕੇ ਹੀ ਅੰਗ੍ਰੇਜ਼ੀ ਤੱਕ ਪਹੁੰਚੇ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਮਾਂ ਬੋਲੀ ਨੂੰ ਪੜ੍ਹਨ, ਸਮਝਣ ਅਤੇ ਗ੍ਰਹਿਣ ਕਰਨ ਨਾਲ ਹੋਰਨਾਂ ਭਾਸ਼ਾਵਾਂ ਨੂੰ ਅਪਣਾਉਣ ਜਾਂ ਗ੍ਰਹਿਣ ਕਰਨ ਵਿਚ ਕੋਈ ਸਮੱਸਿਆ ਨਹੀਂ ਆਉਂਦੀ। ਬਾਹਰਲੇ ਮੁਲਕਾਂ ਵਿਚ ਜੇਕਰ ਸਾਡੇ ਬੱਚਿਆਂ ਨੇ ਅੰਗ੍ਰੇਜ਼ੀ ਸਕੂਲਾਂ ਵਿਚ ਪੜ੍ਹਨਾ ਹੈ ਅਤੇ ਅੰਗ੍ਰੇਜ਼ੀ ਮਾਹੌਲ ਵਿਚ ਵਿਚਰਨਾ ਹੈ ਤਾਂ ਇਸ ਵਿਚ ਘਰਾਂ ਅੰਦਰ ਸਿੱਖੀ ਜਾਂ ਪੜ੍ਹੀ ਪੰਜਾਬੀ ਕਿਸੇ ਵੀ ਤਰ੍ਹਾਂ ਰੁਕਾਵਟ ਨਹੀਂ ਬੰਨਦੀ। ਅੰਗ੍ਰੇਜ਼ੀ ਸਕੂਲਾਂ ਅਤੇ ਅੰਗ੍ਰੇਜੀ ਮਾਹੌਲ ਨੇ ਅੰਗ੍ਰੇਜ਼ੀ ਭਾਸ਼ਾ ਤਾਂ ਉਨ੍ਹਾਂ ਦੇ ਮੂੰਹੀਂ ਮੱਲੋ-ਮੱਲੀ ਚੜ੍ਹਾ ਦੇਣੀ ਹੈ। ਬਸ ਜੇ ਨਹੀਂ ਚੜਨੀ ਤਾਂ ਸਿਰਫ ਆਪਣੀ ਮਾਂ ਬੋਲੀ ਪੰਜਾਬੀ। ਕਿਉਂਕਿ ਮਾਂ ਬੋਲੀ ਪੰਜਾਬੀ ਨੂੰ ਘਰਾਂ ਅੰਦਰ ਮਾਂ-ਬਾਪ ਹੀ ਬੋਲ ਕੇ ਬੱਚਿਆਂ ਤੱਕ ਪਹੁੰਚਾ ਸਕਦੇ ਹਨ।

ਕੈਲੀਫੋਰਨੀਆਂ ਦੀ ਕੇਂਦਰੀ ਵੈਲੀ ਦੇ ਫਰਿਜਨੋ ਏਰਿਏ ਦੇ **10** ਗੁਰਦੁਆਰਿਆਂ ਦੀ ਪ੍ਰਤੀਨਿਧ ਸਭਾ ਸਿੱਖ ਕਾਊਂਸਲ ਆਫ ਸੈਂਟਰਲ ਕੈਲੀਫੋਰਨੀਆਂ ਨੇ ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ ਮਾਂ ਬੋਲੀ ਨੂੰ ਸਮਰਪਿਤ ਕਰਕੇ ਇਕ ਨਵੀਂ ਪਹਿਲ ਕੀਤੀ ਹੈ। ਫਰਿਜਨੋ ਨੇੜਲੇ ਪਿੰਡ ਕਰਮਨ ਵਿਖੇ ਹੋਏ ਗੁਰਪੁਰਬ ਦੌਰਾਨ ਮਹਿਜ ਸ੍ਰੀ ਅਖੰਡ ਪਾਠ ਦਾ ਭੋਗ ਪਾਉਣ ਅਤੇ ਕੀਰਤਨ ਕਰਵਾਉਣ ਦੀ ਰਵਾਇਤ ਤੱਕ ਹੀ ਸੀਮਿਤ ਨਹੀਂ ਰਿਹਾ ਗਿਆ ਸਗੋਂ ਇਸ ਮੌਕੇ ਅਹਿਮ ਸਖਸ਼ਿਅਤਾਂ ਅਤੇ ਵਿਦਵਾਨਾਂ ਨੂੰ ਬੁਲਾ ਕੇ ਪੰਜਾਬੀ ਬੋਲੀ ਬਾਰੇ ਗੂੜ ਵਿਚਾਰਾ ਕੀਤੀਆਂ ਗਈਆਂ ਅਤੇ ਇਨ੍ਹਾਂ ਮੁਲਕਾਂ ਵਿਚ ਆ ਰਹੀਆਂ ਸਮੱਸਿਆਵਾਂ ਦੇ ਹੱਲ ਲਈ ਵਿਚਾਰਾਂ ਕੀਤੀਆਂ ਗਈਆਂ। ਭਾਵੇਂ ਸਾਰੇ ਹੀ ਗੁਰਦੁਆਰਾ ਸਾਹਿਬਾਨ ਦੀਆਂ ਪ੍ਰਬੰਧਕ ਕਮੇਟੀਆਂ ਪੰਜਾਬੀ ਸਕੂਲ ਚਲਾਉਂਦੀਆਂ ਹਨ ਅਤੇ ਨਵੀਂ ਪੀੜ੍ਹੀ ਨੂੰ ਪੰਜਾਬੀ ਨਾਲ ਜੋੜੀ ਰੱਖਣ ਦੇ ਗੰਭੀਰ ਉਪਰਾਲੇ ਕਰ ਰਹੀਆਂ ਹਨ। ਪਰ ਗੁਰਪੁਰਬ ਅਤੇ ਅਜੇਹੇ ਹੋਰ ਸਮਾਗਮਾਂ ਮੌਕੇ ਪੰਜਾਬੀ ਬੋਲੀ ਸਬੰਧੀ ਵਿਚਾਰ-ਵਟਾਂਦਰੇ ਅਤੇ ਗਹਿਰ-ਗੰਭੀਰ ਸੈਮੀਨਾਰ ਕਰਨ ਦੀ ਨਵੀਂ ਪਿਰਤ ਇਕ ਬੇਹੱਦ ਚੰਗੀ ਅਤੇ ਉਤਸ਼ਾਹਜਨਕ ਪਹਿਲ ਹੈ। ਹੋਰਨਾਂ ਧਾਰਮਿਕ ਸੰਸਥਾਵਾਂ ਅਤੇ ਕਮੇਟੀਆਂ ਨੂੰ ਵੀ ਇਸ ਤੋਂ ਸਿੱਖਿਆ ਲੈਣੀ ਚਾਹੀਦੀ ਹੈ।

**00**

# ਡਾ. ਮਨਮੋਹਨ ਸਿੰਘ ਦੀ ਇਤਿਹਾਸਕ ਅਮਰੀਕਾ ਫੇਰੀ

## ਅੰਕ 48, 25 ਨਵੰਬਰ-1 ਦਸੰਬਰ, 2009

ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਅਮਰੀਕਾ ਦੀ ਇਤਿਹਾਸਕ ਫੇਰੀ ਉਪਰ ਆਏ ਹਨ। ਉਹ ਪਹਿਲੇ ਅਜਿਹੇ ਮਹਿਮਾਨ ਹਨ, ਜਿਨ੍ਹਾਂ ਨੂੰ ਅਮਰੀਕੀ ਰਾਸ਼ਟਰਪਤੀ ਬਰਾਕ ਓਬਾਮਾ ਦੀ ਵਿਸ਼ੇਸ਼ ਪ੍ਰਾਹੁਣਚਾਰੀ ਮਿਲ ਰਹੀ ਹੈ। ਅਮਰੀਕਨ ਰਾਸ਼ਟਰਪਤੀ ਹਰ ਸਾਲ ਕਈ ਕਈ ਪ੍ਰਮੁੱਖ ਵਿਦੇਸ਼ੀ ਨੇਤਾਵਾਂ ਦੀ ਮੇਜ਼ਬਾਨੀ ਕਰ ਰਹੇ ਹਨ ਪਰ ਇਸ ਵਰ੍ਹੇ ਹੁਣ ਤੱਕ ਬਰਾਕ ਓਬਾਮਾ ਨੇ ਕਿਸੇ ਵਿਦੇਸ਼ੀ ਅਹਿਮ ਨੇਤਾ ਦੀ ਉਚੇਚੀ ਮਹਿਮਾਨ-ਨਿਵਾਜ਼ੀ ਨਹੀਂ ਕੀਤੀ। ਉਨ੍ਹਾਂ ਦੇ ਰਾਜ-ਭਾਗ ਦੇ ਪਹਿਲੇ ਸਾਲ ਦੇ ਪਹਿਲੇ ਪ੍ਰਮੁੱਖ ਮਹਿਮਾਨ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਬਣ ਰਹੇ ਹਨ। ਇਹ ਭਾਰਤ ਅਤੇ ਡਾ. ਮਨਮੋਹਨ ਸਿੰਘ ਦੋਹਾਂ ਵਾਸਤੇ ਬਹੁਤ ਮਾਣ ਵਾਲੀ ਗੱਲ ਹੈ। 1 ਸਾਲ ਪਹਿਲਾਂ ਹੋਏ ਮੁੰਬਈ ਹਮਲੇ ਤੋਂ ਬਾਅਦ ਪਾਕਿਸਤਾਨ ਬਾਰੇ ਅਮਰੀਕਾ ਦੇ ਵਤੀਰੇ ਵਿਚ ਵੱਡਾ ਫਰਕ ਆਇਆ ਹੈ। ਡਾ. ਮਨਮੋਹਨ ਸਿੰਘ ਵੱਲੋਂ ਲਏ ਗਏ ਬੇਬਾਕ ਅਤੇ ਸਪੱਸ਼ਟ ਸਟੈਂਡ ਕਾਰਨ ਪੂਰੀ ਦੁਨੀਆਂ ਵਿਚ ਹੀ ਪਾਕਿਸਤਾਨ ਨਿਖੇੜੇ ਦੀ ਹਾਲਤ ਵਿਚ ਜਾ ਡਿੱਗਿਆ ਪਰ ਅਮਰੀਕਾ ਵੱਲੋਂ ਇਸ ਦੇ ਬਾਵਜੂਦ ਪਾਕਿਸਤਾਨ ਨੂੰ ਵੱਡੀ ਆਰਥਿਕ ਮਦਦ ਜਾਰੀ ਰਹਿਣ ਅਤੇ ਰਾਸ਼ਟਰਪਤੀ ਓਬਾਮਾ ਵੱਲੋਂ ਪਿਛਲੇ ਦਿਨੀਂ ਪਾਕਿਸਤਾਨ ਅਤੇ ਚੀਨ ਬਾਰੇ ਦਿੱਤੇ ਬਿਆਨਾਂ ਨੇ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਕਰ ਦਿੱਤੇ ਸਨ। ਚੀਨ ਫੇਰੀ ਦੌਰਾਨ ਓਬਾਮਾ ਨੇ ਤਿੱਬਤ ਨੂੰ ਚੀਨ ਦਾ ਹਿੱਸਾ ਕਰਾਰ ਦੇ ਕੇ ਇਕ ਨਵੇਂ ਵਿਵਾਦ ਨੂੰ ਜਨਮ ਦੇ ਦਿੱਤਾ ਸੀ। ਹਾਲਾਂਕਿ ਅਮਰੀਕੀ ਪ੍ਰਸ਼ਾਸਨ ਨੇ ਬਾਅਦ ਵਿਚ ਇਸ ਦਾ ਖੰਡਨ ਕਰ ਦਿੱਤਾ ਸੀ। ਡਾ. ਮਨਮੋਹਨ ਸਿੰਘ ਦੀ ਮੌਜੂਦਾ ਫੇਰੀ ਦੌਰਾਨ ਜਿਸ ਤਰ੍ਹਾਂ ਅਮਰੀਕੀ ਪ੍ਰਸ਼ਾਸਨ ਨੇ ਗਰਮ ਜੋਸ਼ੀ ਅਤੇ ਉਦਾਰਤਾ ਦਾ ਰੁਖ਼ ਦਿਖਾਇਆ ਹੈ, ਉਸ ਨਾਲ ਦੋਹਾਂ ਦੇਸ਼ਾਂ ਵਿਚਕਾਰ ਸੰਬੰਧਾਂ ਨੂੰ ਹੋਰ ਮਜ਼ਬੂਤੀ ਮਿਲਣ ਦਾ ਰਾਹ ਖੁੱਲ੍ਹ ਗਿਆ ਹੈ। ਇਸ ਦੇ ਨਾਲ ਹੀ ਦੋਹਾਂ ਦੇਸ਼ਾਂ ਵਿਚਕਾਰ ਪੈਦਾ ਹੋਏ ਸ਼ੰਕੇ ਦੂਰ ਹੋਣ ਦਾ ਵੀ ਮੌਕਾ ਮਿਲਿਆ ਹੈ। ਪ੍ਰਧਾਨ ਮੰਤਰੀ ਦੇ ਸਨਮਾਨ ਵਿਚ ਵਿਸ਼ੇਸ਼ ਪ੍ਰਾਹੁਣਚਾਰੀ ਕਰਕੇ ਬਰਾਕ ਓਬਾਮਾ ਨੇ ਇਹ ਸੰਕੇਤ ਦੇਣ ਦਾ ਯਤਨ ਕੀਤਾ ਹੈ ਕਿ ਏਸ਼ੀਆ ਵਿਚ ਉਹ ਭਾਰਤ ਨੂੰ ਇਕ ਵੱਡੀ ਸ਼ਕਤੀ ਵਜੋਂ ਪ੍ਰਵਾਨ ਕਰਦਾ ਹੈ।

ਅਮਰੀਕਾ ਵਿਚ ਵਸਦੇ ਸਿੱਖਾਂ ਦੀਆਂ ਕਈ ਜਥੇਬੰਦੀਆਂ ਨੇ 1984 ਦੇ ਦੰਗਿਆਂ ਅਤੇ ਸਿੱਖਾਂ ਨੂੰ ਇਨਸਾਫ ਦੀ ਮੰਗ ਲੈ ਕੇ ਵ੍ਹਾਈਟ ਹਾਊਸ ਤੱਕ ਮਾਰਚ ਕੀਤੇ ਅਤੇ ਪ੍ਰਧਾਨ ਮੰਤਰੀ ਦੇ ਨਾਂਅ ਮੰਗ ਪੱਤਰ ਦੇ ਕੇ ਅਪੀਲ ਵੀ ਕੀਤੀ ਕਿ ਡਾ. ਮਨਮੋਹਨ ਸਿੰਘ ਇਸ ਮਸਲੇ ਵੱਲ ਵਿਸ਼ੇਸ਼ ਧਿਆਨ ਦੇਣ। ਸਿੱਖ ਸੰਗਠਨਾਂ ਨੇ ਆਪਣੀਆਂ ਮੰਗਾਂ ਵੱਲ ਧਿਆਨ ਖਿੱਚਣ ਦੇ ਇਸ ਮੌਕੇ ਨੂੰ ਸਹੀ ਰੂਪ ਵਿਚ ਵਰਤਿਆ ਹੈ ਅਤੇ ਡਾ. ਮਨਮੋਹਨ ਸਿੰਘ ਨੂੰ ਵੀ ਇਸ ਪਾਸੇ ਉਦਾਰਤਾ ਨਾਲ ਧਿਆਨ ਦੇਣਾ ਚਾਹੀਦਾ ਹੈ।

ਡਾ. ਮਨਮੋਹਨ ਸਿੰਘ ਦੀ ਫੇਰੀ ਨੂੰ ਲੈ ਕੇ ਅਮਰੀਕਾ ਵਿਚ ਵਸੇ ਭਾਰਤੀ ਮੂਲ ਦੇ ਲੋਕਾਂ ਵਿਚ ਵੀ ਬੇਹੱਦ ਉਤਸ਼ਾਹ ਪਾਇਆ ਗਿਆ ਹੈ। ਉਨ੍ਹਾਂ ਦੇ ਮਾਣ ਵਿਚ ਰਾਸ਼ਟਰਪਤੀ ਵੱਲੋਂ ਦਿੱਤੇ ਗਏ ਭੋਜ ਵਿਚ ਸ਼ਾਮਲ ਹੋਣ ਲਈ ਭਾਰਤੀ ਮੂਲ ਦੇ ਲੋਕਾਂ ਵੱਲੋਂ ਦਿਖਾਈ ਦਿਲਚਸਪੀ ਹੀ ਦੱਸਦੀ ਹੈ ਕਿ

ਡਾ. ਮਨਮੋਹਨ ਸਿੰਘ ਦੀ ਸ਼ਖਸੀਅਤ ਅਤੇ ਨੀਤੀਆਂ ਲੋਕਾਂ ਨੂੰ ਉਨ੍ਹਾਂ ਵੱਲ ਆਕਰਸ਼ਿਤ ਕਰ ਰਹੀਆਂ ਹਨ। ਅਮਰੀਕਾ ਫੇਰੀ ਦੌਰਾਨ ਡਾ. ਮਨਮੋਹਨ ਸਿੰਘ ਨੇ ਭਾਰਤ-ਅਮਰੀਕਾ ਗੈਰ ਫੌਜੀ ਪ੍ਰਮਾਣੂ ਸਹਿਯੋਗ (ਨਿਊਕਲੀਅਰ ਸਮਝੌਤਾ) ਨੂੰ ਪੂਰੀ ਤਰ੍ਹਾਂ ਲਾਗੂ ਕਰਾਉਣ ਵਾਸਤੇ ਵਿਸਥਾਰਿਤ ਕਾਰਜ ਯੋਜਨਾ ਉਲੀਕੀ ਹੈ ਅਤੇ ਦੋਹਰੀ ਵਰਤੋਂ ਵਾਲੀ ਟੈਕਨਾਲੋਜੀ ਬਾਰੇ ਅਮਰੀਕਾ ਨਾਲ ਇਕਰਾਰ ਵੀ ਕੀਤਾ ਜਾ ਰਿਹਾ ਹੈ। ਨਿਊਕਲੀਅਰ ਸਮਝੌਤੇ ਬਾਰੇ ਓਬਾਮਾ ਪ੍ਰਸ਼ਾਸਨ ਦੇ ਆਉਣ ਨਾਲ ਕਈ ਤਰ੍ਹਾਂ ਦੇ ਚਰਚੇ ਚਲਦੇ ਰਹੇ। ਵਰਣਨਯੋਗ ਹੈ ਕਿ ਇਹ ਸਮਝੌਤਾ ਓਬਾਮਾ ਦੇ ਚੋਣ ਜਿੱਤਣ ਤੋਂ ਕੁਝ ਹੀ ਸਮਾਂ ਪਹਿਲਾਂ ਜਾਰਜ ਬੁਸ਼ ਦੇ ਪ੍ਰਸ਼ਾਸਨ ਨਾਲ ਹੋਇਆ ਸੀ ਪਰ ਡਾ. ਮਨਮੋਹਨ ਸਿੰਘ ਨੇ ਆਪਣੇ ਯਤਨਾਂ ਨਾਲ ਇਸ ਸਮਝੌਤੇ ਨੂੰ ਅੱਗੋਂ ਵੀ ਜਾਰੀ ਰੱਖਣ ਲਈ ਅਮਰੀਕੀ ਪ੍ਰਸ਼ਾਸਨ ਨੂੰ ਕਾਇਲ ਕਰ ਲਿਆ ਹੈ। ਇਸ ਸਮਝੌਤੇ ਵਿਚ ਹੁਣ ਕੋਈ ਅੜਿੱਕਾ ਨਹੀਂ ਰਹੇਗਾ। ਦੋਵੇਂ ਦੇਸ਼ ਪ੍ਰਮਾਣੂ ਤਕਨੀਕ ਦਾ ਤਬਾਦਲਾ ਬਿਨਾਂ ਕਿਸੇ ਰੁਕਾਵਟ ਨਾਲ ਕਰ ਸਕਣਗੇ। ਇਸ ਨਾਲ ਭਾਰਤ ਦੀ ਗਰੀਬੀ ਵੀ ਦੂਰ ਹੋਵੇਗੀ ਤੇ ਅਮਰੀਕਾ ਨੂੰ ਲਾਭ ਪੁੱਜੇਗਾ। ਡਾ. ਮਨਮੋਹਨ ਦੀ ਫੇਰੀ ਦੌਰਾਨ ਅਨੇਕਾਂ ਹੋਰ ਵਪਾਰਕ ਸਮਝੌਤੇ ਵੀ ਕੀਤੇ ਗਏ ਹਨ ਅਤੇ ਕਈਆਂ ਬਾਰੇ ਮੁੱਢਲਾ ਵਿਚਾਰ-ਵਟਾਂਦਰਾ ਹੋਇਆ ਹੈ। ਇਸ ਤੋਂ ਇਲਾਵਾ ਭਾਰਤ ਅਮਰੀਕਾ ਰੱਖਿਆ ਸੰਬੰਧਾਂ ਬਾਰੇ ਵੀ ਵਿਚਾਰ ਚਰਚਾ ਹੋਈ ਹੈ। ਦੋਹਾਂ ਦੇਸ਼ਾਂ ਵੱਲੋਂ ਅੱਤਵਾਦ ਦੇ ਖਾਤਮੇ ਦੇ ਤਰੀਕਿਆਂ ਅਤੇ ਸਹਿਯੋਗ ਬਾਰੇ ਵੀ ਗੱਲਬਾਤ ਕੀਤੀ ਗਈ ਹੈ। ਗੱਲ ਕਿ ਡਾ. ਮਨਮੋਹਨ ਸਿੰਘ ਨੇ ਲਗਭਗ ਸਾਰੇ ਹੀ ਖੇਤਰਾਂ ਬਾਰੇ ਕਿਸੇ ਨਾ ਕਿਸੇ ਰੂਪ ਵਿਚ ਅਮਰੀਕਾ ਨਾਲ ਸਾਂਝ ਪਾਉਣ ਦਾ ਯਤਨ ਕੀਤਾ ਹੈ।

ਡਾ. ਮਨਮੋਹਨ ਸਿੰਘ ਨੇ ਕਸ਼ਮੀਰ ਮੁੱਦੇ ਬਾਰੇ ਵੀ ਆਪਣਾ ਪੱਖ ਸਪੱਸ਼ਟ ਕਰ ਦਿੱਤਾ ਹੈ। ਉਨ੍ਹਾਂ ਸਪੱਸ਼ਟ ਐਲਾਨ ਕੀਤਾ ਹੈ ਕਿ ਕਸ਼ਮੀਰ ਦੀਆਂ ਹੱਦਾਂ ਮੁੜ ਕੇ ਨਹੀਂ ਖਿੱਚੀਆਂ ਜਾ ਸਕਦੀਆਂ। ਉਨ੍ਹਾਂ ਨਾਲ ਹੀ ਦੋਹਾਂ ਦੇਸ਼ਾਂ ਨੂੰ ਮਿਲ ਕੇ ਕੰਮ ਕਰਨ ਅਤੇ ਸਰਹੱਦਾਂ ਉਪਰ ਸ਼ਾਂਤੀ ਰੱਖਣ ਦੀ ਗੱਲ ਵੀ ਕਹੀ ਹੈ। ਇਸ ਨਾਲ ਉਨ੍ਹਾਂ ਪੂਰੀ ਦੁਨੀਆਂ ਨੂੰ ਦੱਸ ਦਿੱਤਾ ਹੈ ਕਿ ਕਸ਼ਮੀਰ ਬਾਰੇ ਭਾਰਤ ਦਾ ਪੱਖ ਬੜਾ ਸਪੱਸ਼ਟ ਹੈ ਅਤੇ ਇਸ ਵਿਚ ਕੋਈ ਤਬਦੀਲੀ ਨਹੀਂ ਹੋ ਸਕਦੀ। ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਸਿਆਸੀ ਅਤੇ ਆਰਥਿਕ ਖੇਤਰਾਂ ਵਿਚ ਡਾ. ਮਨਮੋਹਨ ਸਿੰਘ ਦੀ ਇਹ ਫੇਰੀ ਇਕ ਸਫਲ ਫੇਰੀ ਬਣ ਗਈ ਹੈ।

**00**

# ਚੁਣੌਤੀਆਂ ਭਰਪੂਰ ਹੈ
# ਜਥੇਦਾਰ ਅਵਤਾਰ ਸਿੰਘ ਮੱਕੜ ਦਾ ਅਗਲਾ ਸੈਸ਼ਨ

### ਅੰਕ 49, 2 ਤੋਂ 8 ਦਸੰਬਰ, 2009

ਸਿੱਖਾਂ ਦੀ ਸੁਪਰੀਮ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਸਾਲਾਨਾ ਚੋਣਾਂ ਪਿਛਲੇ ਦਿਨੀਂ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਹੋਈਆਂ। ਜਿਵੇਂ ਕਿ ਚੋਣਾਂ ਤੋਂ ਪਹਿਲਾਂ ਹੀ ਇਹ ਕਿਆਸਅਰਾਈਆਂ ਲਗਾਈਆਂ ਜਾ ਰਹੀਆਂ ਸਨ ਕਿ ਇਸ ਵਾਰੀ ਵੀ ਮੌਜੂਦਾ ਜਥੇਦਾਰ ਸ. ਅਵਤਾਰ ਸਿੰਘ ਮੱਕੜ ਨੂੰ ਹੀ ਦੁਬਾਰਾ ਪ੍ਰਧਾਨਗੀ ਅਹੁਦਾ ਦਿੱਤਾ ਜਾਵੇਗਾ ਤੇ ਹੋਇਆ ਵੀ ਇੰਝ ਹੀ। ਹੋਈਆਂ ਚੋਣਾਂ ਵਿਚ ਸ. ਮੱਕੜ ਭਾਰੀ ਯਤਨ ਨਾਲ ਆਪਣੇ ਵਿਰੋਧੀ ਸ. ਹਰਬੰਸ ਸਿੰਘ ਕੰਧੋਲਾ ਤੋਂ ਜਿੱਤ ਪ੍ਰਾਪਤ ਕਰ ਗਏ ਤੇ ਪੰਜਵੀਂ ਵਾਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨਗੀ ਦਾ ਤਾਜ ਆਪਣੇ ਸਿਰ ਸਜਾ ਲਿਆ। ਇਸ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਾਕੀ ਅਹੁਦੇਦਾਰ ਅਤੇ ਮੈਂਬਰ ਵੀ ਨਾਮਜ਼ਦ ਕਰ ਦਿੱਤੇ ਗਏ।

ਸ. ਅਵਤਾਰ ਸਿੰਘ ਮੱਕੜ ਕੋਈ ਪਹਿਲੀ ਵਾਰ ਪ੍ਰਧਾਨ ਨਹੀਂ ਬਣੇ ਹਨ। ਉਨ੍ਹਾਂ ਨੂੰ ਲਗਾਤਾਰ ਪੰਜਵੀਂ ਵਾਰ ਇਹ ਮੌਕਾ ਮਿਲਿਆ ਹੈ। ਸਵਾਲ ਇਹ ਉਠਦਾ ਹੈ ਕਿ ਸ. ਮੱਕੜ ਨੇ ਆਪਣੇ ਪਿਛਲੇ ਕਾਰਜਕਾਲ ਦੌਰਾਨ ਸਿੱਖ ਗੁਰਦੁਆਰਿਆਂ ਅਤੇ ਸਿੱਖ ਕੌਮ ਦਾ ਕੀ ਸੰਵਾਰਿਆ ਹੈ ਤੇ ਅੱਗੋਂ ਆਉਣ ਵਾਲੀਆਂ ਗੰਭੀਰ ਚੁਣੌਤੀਆਂ ਨੂੰ ਇਹ ਕਿਵੇਂ ਸਵੀਕਾਰਦੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਤਿਹਾਸ ਹੁਣ ਤੱਕ ਸੰਘਰਸ਼ਪੂਰਨ ਹੀ ਰਿਹਾ ਹੈ ਅਤੇ ਇਹ ਕਮੇਟੀ ਸ਼੍ਰੋਮਣੀ ਅਕਾਲੀ ਦਲ ਦੀ ਛੱਤਰ ਛਾਇਆ ਹੇਠ ਹੀ ਕੰਮ ਕਰਦੀ ਰਹੀ ਹੈ। ਜਿਸ ਕਰਕੇ ਆਮ ਤੌਰ 'ਤੇ ਇਸ ਸੰਸਥਾ ਨੂੰ ਦਲ ਦੀ ਇਕ ਕਠਪੁਤਲੀ ਵਾਂਗ ਹੀ ਕੰਮ ਕਰਨਾ ਪੈਂਦਾ ਹੈ। ਬਹੁਤ ਸਾਰੇ ਅਜਿਹੇ ਕੰਮ ਵੀ ਹੁੰਦੇ ਹਨ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚਾਹੁੰਦਿਆਂ ਹੋਇਆਂ ਵੀ ਨਹੀਂ ਕਰ ਸਕਦੀ।

ਅੱਜ ਸਿੱਖ ਕੌਮ ਲਈ ਦੇਸ਼ਾਂ-ਵਿਦੇਸ਼ਾਂ ਵਿਚ ਬਹੁਤ ਸਾਰੀਆਂ ਚੁਣੌਤੀਆਂ ਅਤੇ ਮਸਲੇ ਖੜ੍ਹੇ ਹਨ। ਪੱਗ ਦਾ ਮਸਲਾ, ਨਾਨਕਸ਼ਾਹੀ ਕੈਲੰਡਰ, ਡੇਰਿਆਂ ਦਾ ਵਧਦਾ ਰੁਝਾਨ, ਵੱਖਰੀ ਹਰਿਆਣਾ ਤੇ ਰਾਜਸਥਾਨ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੀ ਮੰਗ, ਪਾਕਿਸਤਾਨ ਵਿਚ ਸਿੱਖਾਂ ਨਾਲ ਵਿਤਕਰਾ, ਵਿਦੇਸ਼ਾਂ ਵਿਚ ਕ੍ਰਿਪਾਨ ਦਾ ਮਸਲਾ, ਪੰਜਾਬ ਵਿਚ ਸਿੱਖ ਨੌਜਵਾਨਾਂ ਦਾ ਨਸ਼ਿਆਂ ਦਾ ਸੇਵਨ ਆਦਿ ਕੁਝ ਅਜਿਹੇ ਮਸਲੇ ਹਨ, ਜਿਨ੍ਹਾਂ ਵੱਲ ਕੋਈ ਵੀ ਸਿੱਖ ਆਗੂ ਜਾਂ ਸਿੱਖ ਸੰਸਥਾ ਬਹੁਤਾ ਧਿਆਨ ਨਹੀਂ ਦੇ ਰਹੇ ਹਨ।

ਅੱਜ ਫਰਾਂਸ ਸਮੇਤ ਕੁਝ ਹੋਰ ਦੇਸ਼ਾਂ ਵਿਚ ਵੀ ਪੱਗ ਬਣਨ ਦੀ ਪਾਬੰਦੀ ਲਾਈ ਜਾ ਰਹੀ ਹੈ ਤੇ ਇਸ ਦੇ ਖਿਲਾਫ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕੀ ਕਾਰਗੁਜ਼ਾਰੀ ਹੈ, ਇਹ ਕੋਈ ਲੁਕੀ ਛਿਪੀ ਗੱਲ ਨਹੀਂ ਹੈ। ਕੀ ਸ. ਮੱਕੜ ਨੇ ਕਦੇ ਵੀ ਫਰਾਂਸ ਨਾਲ ਇਸ ਬਾਰੇ ਰਾਬਤਾ ਕਾਇਮ ਕੀਤਾ ਹੈ ਤੇ ਜਵਾਬ ਮਿਲੇਗਾ ਨਹੀਂ। ਕੁਝ ਇਕ ਅਖਬਾਰਾਂ ਵਿਚ ਆਪਣੇ ਵੱਲੋਂ ਇਸ ਦੇ ਖਿਲਾਫ

ਬਿਆਨ ਦੇਣ ਨਾਲ ਫਰਾਂਸ ’ਤੇ ਕੋਈ ਫਰਕ ਨਹੀਂ ਪੈਣ ਵਾਲਾ। ਇਸ ਦੇ ਲਈ ਪ੍ਰੈਕਟੀਕਲੀ ਜਾਤੀ ਤੌਰ ’ਤੇ ਆਪ ਅੱਗੇ ਆਉਣ ਦੀ ਲੋੜ ਹੈ। ਇਸੇ ਤਰ੍ਹਾਂ ਅਮਰੀਕਾ ਸਮੇਤ ਕੁਝ ਇਕ ਹੋਰ ਦੇਸ਼ਾਂ ਵਿਚ ਕ੍ਰਿਪਾਨ ਦਾ ਵੱਡਾ ਮਸਲਾ ਹੈ। ਅਸੀਂ ਪੁੱਛਣਾ ਚਾਹੁੰਦੇ ਹਾਂ ਕਿ ਮੱਕੜ ਸਾਹਿਬ ਆਪਣੀ ਅਮਰੀਕਾ ਫੇਰੀ ਦੌਰਾਨ ਕੀ ਇਥੇ ਕਿਸੇ ਸੂਬੇ ਦੀ ਸਰਕਾਰ ਨੂੰ ਮਿਲ ਕੇ ਗਏ ਹਨ। ਜਵਾਬ ਹੈ ਨਹੀਂ।

ਅੱਜ ਪੰਜਾਬ ਵਿਚ ਡੇਰਾਵਾਦ ਆਪਣੇ ਪੈਰ ਪੂਰੀ ਤਰ੍ਹਾਂ ਪਸਾਰ ਚੁੱਕਾ ਹੈ। ਪੰਜਾਬ ਦੇ ਸਾਢੇ ਬਾਰ੍ਹਾਂ ਹਜ਼ਾਰ ਪਿੰਡ ਹਨ ਤੇ ਸ਼ਾਇਦ ਹੀ ਕੋਈ ਅਜਿਹਾ ਪਿੰਡ ਹੋਵੇਗਾ, ਜਿਥੇ ਕਿਸੇ ਸਾਧ ਦਾ ਡੇਰਾ ਨਾ ਹੋਵੇ। ਆਖਰ ਕਿਉਂ ਇਨ੍ਹਾਂ ਡੇਰਿਆਂ ਨੂੰ ਠੱਲ੍ਹ ਨਹੀਂ ਪਾਈ ਗਈ, ਜਦਕਿ ਸ਼੍ਰੋਮਣੀ ਕਮੇਟੀ ਬਣਾਈ ਹੀ ਇਸੇ ਲਈ ਗਈ ਸੀ ਕਿ ਮਹੰਤਾਂ ਤੇ ਡੇਰਿਆਂ ਨੂੰ ਖਤਮ ਕੀਤਾ ਜਾਵੇ। ਅੱਜ ਨਾਨਕਸ਼ਾਹੀ ਕੈਲੰਡਰ ਦਾ ਰੌਲਾ ਪਿਆ ਹੋਇਆ ਹੈ, ਜੋ ਕਿ ਜਥੇਦਾਰ ਮੱਕੜ ਲਈ ਵੱਡੀ ਚੁਣੌਤੀ ਬਣਕੇ ਸਾਹਮਣੇ ਆਇਆ ਹੈ। ਹਰਿਆਣਾ, ਰਾਜਸਥਾਨ ਦੇ ਸਥਾਨਕ ਸਿੱਖ ਆਪਣੀ ਵੱਖਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੰਗ ਕਰ ਰਹੇ ਹਨ। ਇਨ੍ਹਾਂ ਤੋਂ ਇਲਾਵਾ ਪੰਜ ਦਰਿਆਵਾਂ ਦਾ ਪੰਜਾਬ ਕਹਿਲਾਉਣ ਵਾਲੇ ਇਸ ਸੂਬੇ ਵਿਚ ਇਕ ਹੋਰ ਛੇਵਾਂ ਦਰਿਆ ਵੀ ਚੱਲ ਰਿਹਾ ਹੈ, ਉਹ ਹੈ ਨਸ਼ਿਆਂ ਦਾ ਦਰਿਆ। ਪੰਜਾਬ ਦੀ ਜਵਾਨੀ ਨਸ਼ਿਆਂ ਵਿਚ ਡੁੱਬ ਚੁੱਕੀ ਹੈ। ਅਜਿਹਾ ਕਿਉਂ ਹੋਇਆ? ਸਿੱਖ ਧਰਮ ਦਾ ਪ੍ਰਚਾਰ ਨਾ ਹੋਣ ਕਰਕੇ।

ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵੇਲੇ ਪ੍ਰਧਾਨਗੀ ਪਦ ਸੰਭਾਲਣ ਤੋਂ ਬਾਅਦ ਜਥੇਦਾਰ ਅਵਤਾਰ ਸਿੰਘ ਮੱਕੜ ਨੇ ਕੁਝ ਮਤੇ ਵੀ ਹਾਊਸ ਵਿਚ ਰੱਖੇ ਜੋ ਸਰਵਸੰਮਤੀ ਨਾਲ ਪਾਸ ਵੀ ਹੋਏ। ਉਨ੍ਹਾਂ ਮਤਿਆਂ ਵਿਚ ਸਾਲ **1984** ਵਿਚ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਭਾਰਤੀ ਫੌਜ ਵੱਲੋਂ ਕੀਤੀ ਕਾਰਵਾਈ ਦੌਰਾਨ ਸਿੱਖ ਰੈਫਰੈਂਸ ਲਾਇਬ੍ਰੇਰੀ ਚੁੱਕ ਕੇ ਲੈ ਗਏ ਸੀ, ਉਸ ਵਿਚ ਹਜ਼ਾਰਾਂ ਹੱਥ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਦੁਰਲਭ ਸਰੂਪ ਅਤੇ ਹੋਰ ਇਤਿਹਾਸਕ ਦਸਤਾਵੇਜ਼ਾਂ ਤੋਂ ਬਿਨਾਂ ਸਾਹਿਤ ਵੀ ਸ਼ਾਮਲ ਸਨ, ਉਨ੍ਹਾਂ ਵਸਤੂਆਂ ਨੂੰ ਕਮੇਟੀ ਵੱਲੋਂ ਵਾਪਸ ਕਰਨ ਦੀ ਮੰਗ ਕੀਤੀ ਗਈ।

ਦੂਜੇ ਮਤੇ ਵਿਚ ਫਰਾਂਸ ਸਰਕਾਰ ਨੂੰ ਪੱਗ ਬਾਰੇ ਪ੍ਰੇਰਣ ਦੀ ਗੱਲ ਕਹੀ ਗਈ ਹੈ। ਇਕ ਹੋਰ ਮਤੇ ਵਿਚ ਪ੍ਰੋ. ਦਵਿੰਦਰ ਪਾਲ ਸਿੰਘ ਭੁੱਲਰ ਦੀ ਰਿਹਾਈ ਦੀ ਮੰਗ ਕੀਤੀ ਗਈ। ਦਿੱਲੀ ਦੰਗਿਆਂ ਦੇ ਦੋਸ਼ੀਆਂ ਨੂੰ ਸਜ਼ਾਵਾਂ ਦੀ ਗੱਲ ਕੀਤੀ ਗਈ ਪਰ ਕੀ ਇਹ ਮਤੇ ਸ਼੍ਰੋਮਣੀ ਕਮੇਟੀ ਦੇ ਰਜਿਸਟਰ ਦਾ ਸ਼ਿੰਗਾਰ ਹੀ ਬਣੇ ਰਹਿਣਗੇ ਕਿ ਕੋਈ ਅਮਲੀ ਕਾਰਵਾਈ ਵੀ ਹੋਵੇਗੀ। ਹਾਂ, ਕੁਝ ਮਤੇ ਹੋਰ ਵੀ ਪਾਸ ਕੀਤੇ ਗਏ, ਜੋ ਕਿ ਨਿਰੋਲ ਸਿਰਫ਼ ਆਪਣੇ ਤੇ ਅਕਾਲੀ ਦਲ ਦੀ ਪਾਰਟੀ ਤੱਕ ਹੀ ਸੀਮਤ ਸਨ। ਵੋਟ ਪਾਉਣ ਦੀ ਉਮਰ **21** ਸਾਲ ਤੋਂ ਘਟਾ ਕੇ **18** ਸਾਲ ਕਰਨ ਦੀ ਮੰਗ ਕੀਤੀ ਗਈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਕਾਰਜ ਦੀ ਮਿਆਦ ਇਕ ਸਾਲ ਤੋਂ ਵਧਾ ਕੇ **2** ਸਾਲ ਕੀਤੀ ਗਈ। ਵਿਦੇਸ਼ਾਂ ’ਚ ਰਹਿੰਦੇ ਸਿੱਖਾਂ ਨੂੰ ਕਮੇਟੀ ਵਿਚ ਸ਼ਾਮਲ ਕਰਨ ਦੀ ਗੱਲ ਕਹੀ ਗਈ। ਇਨ੍ਹਾਂ ਮਤਿਆਂ ਤੋਂ ਇਲਾਵਾ ਸਿੱਖਾਂ ’ਤੇ ਕਈ ਹੋਰ ਮਸਲੇ ਵੀ ਸਨ, ਜਿਨ੍ਹਾਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਅਗਲੇ **6** ਮਹੀਨੇ ਵਿਚ ਮਈ ਜਾਂ ਜੂਨ ਮਹੀਨੇ ਸ਼੍ਰੋਮਣੀ ਕਮੇਟੀ ਦੀਆਂ ਚੌਣਾਂ ਹੋਣ ਜਾ ਰਹੀਆਂ ਹਨ, ਜਿਹੜੀਆਂ ਕਿ ਪੰਜ ਸਾਲਾਂ ਬਾਅਦ ਹੁੰਦੀਆਂ ਹਨ। ਇਸ ਦੇ ਲਈ ਦੂਜੇ ਅਕਾਲੀ ਦਲ ਹੁਣ ਤੋਂ ਹੀ ਇਕ ਪਲੇਟਫਾਰਮ ਤੋਂ ਇਕੱਠੇ ਹੋਣ ਦੀ ਕੋਸ਼ਿਸ਼ ਕਰ ਰਹੇ ਹਨ, ਜੋ ਕਿ ਆਉਣ ਵਾਲੀਆਂ ਚੌਣਾਂ ਵਿਚ ਤਗੜਾ ਮੁਕਾਬਲਾ ਵੀ ਦੇ ਸਕਦੇ ਹਨ। ਅਸੀਂ ਜਿਵੇਂ ਕਿ ਪਹਿਲਾਂ ਵੀ ਲਿਖਿਆ ਸੀ ਕਿ ਸਿੱਖ ਕੌਮ ਦਾ ਅੱਜ ਕੋਈ ਅਜਿਹਾ ਲੀਡਰ ਨਹੀਂ ਹੈ, ਜੋ ਇਸ ਕੌਮ ਨੂੰ ਅਗਵਾਈ ਦੇ ਸਕੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਇਕ ਉਚ ਸੰਸਥਾ ਹੈ ਤੇ ਸ. ਮੱਕੜ ਇਨ੍ਹਾਂ ਚੁਣੌਤੀਆਂ ਨੂੰ ਸਮਝਣ ਤੇ ਅਜ਼ਾਦਾਨਾ ਤੌਰ ’ਤੇ ਸਿੱਖ ਕੌਮ ਨੂੰ ਗੰਭੀਰਤਾ ਨਾਲ ਸੇਧ ਦੇਣ, ਤਾਂ ਜੋ ਅਸੀਂ ਹਿੱਕ ਠੋਕ ਕੇ ਕਹਿ ਸਕੀਏ ਕਿ ਸਿੱਖਾਂ ਨੂੰ ਕੋਈ ਲੀਡਰ ਮਿਲ ਗਿਆ ਹੈ।

**00**

# ਲੁਧਿਆਣਾ ਵਿਚ ਹੋਇਆ ਸਿੱਖਾਂ ਨਾਲ ਮਤਰੇਈ ਮਾਂ ਵਾਲਾ ਸਲੂਕ

### ਅੰਕ 50, 9-15 ਦਸੰਬਰ, 2009

ਪਿਛਲੇ ਹਫਤੇ ਪੰਜਾਬ ਵਿਚ ਹੋਈਆਂ ਘਟਨਾਵਾਂ ਨਾਲ ਇਹ ਅੱਗ ਦੀਆਂ ਬਰੂਹਾਂ ਦੇ ਉੱਤੇ ਨਵੇਂ ਆਂਤਕ ਦੇ ਜਬੜੇ 'ਤੇ ਆਣ ਖਲੋਤਾ ਹੈ। ਜਿਸ ਕਰਕੇ ਪੰਜਾਬ ਵਿਚ ਇਕ ਗੰਭੀਰ ਚਿੰਤਾ ਉੱਭਰ ਕੇ ਸਾਹਮਣੇ ਆਈ ਹੈ। ਪੰਜਾਬ ਦਾ ਮਨਚੈਸਟਰ ਕਹਾਏ ਜਾਣ ਵਾਲੇ ਸ਼ਹਿਰ ਲੁਧਿਆਣਾ ਵਿਚ 2 ਦਿਨ ਵੱਖ-ਵੱਖ ਘਟਨਾਵਾਂ ਨਾਲ ਪੰਜਾਬ ਜਿਥੇ ਰਾਜਨੀਤਿਕ ਤੌਰ 'ਤੇ ਹਿੱਲਿਆ ਹੈ, ਉਥੇ ਆਰਥਿਕ ਤੌਰ 'ਤੇ ਵੀ ਇਸ ਨੂੰ ਕਾਫੀ ਨੁਕਸਾਨ ਸਹਿਣਾ ਪਿਆ ਹੈ। ਜਿੱਥੇ ਪਹਿਲੇ ਦਿਨ ਹੋਈ ਘਟਨਾਕ੍ਰਮ ਲਈ ਪ੍ਰਵਾਸੀ ਭਈਏ ਜ਼ਿੰਮੇਵਾਰ ਸਨ, ਉਥੇ ਦੂਜੇ ਦਿਨ ਵੀ ਪ੍ਰਵਾਸੀ ਬਿਹਾਰੀ ਭਈਏ ਆਸ਼ੂਤੋਸ਼ ਦੇ ਲੁਧਿਆਣਾ ਵਿਚ ਹੋਣ ਵਾਲੇ ਸਮਾਗਮ ਨੂੰ ਸਿੱਖਾਂ ਵੱਲੋਂ ਰੋਕਣ 'ਤੇ ਉਨ੍ਹਾਂ ਉਤੇ ਪੁਲਿਸ ਜ਼ਿਆਦਤੀਆਂ ਦਾ ਕਹਿਰ ਢਾਇਆ ਗਿਆ। ਪ੍ਰਵਾਸੀ ਭਈਆਂ ਬਾਰੇ ਪਿਛਲੇ 7-8 ਸਾਲਾਂ ਤੋਂ ਕਿਆਸਅਰਾਈਆਂ ਲਗਾਈਆਂ ਜਾ ਰਹੀਆਂ ਸਨ ਕਿ ਇਕ ਦਿਨ ਭਈਏ ਪੰਜਾਬ ਵਿਚ ਕਬਜ਼ਾ ਕਰ ਲੈਣਗੇ। ਜੋ ਕਿ ਅੱਜ ਪ੍ਰਤੱਖ ਰੂਪ ਵਿਚ ਉਜਾਗਰ ਹੋ ਕੇ ਸਾਹਮਣੇ ਆ ਗਿਆ ਹੈ। ਇਹ ਭਈਏ ਆਪੋ-ਆਪਣੇ ਪ੍ਰਾਤਾਂ ਤੋਂ ਗੁਰਬਤ ਦੇ ਮਾਰੇ ਇਥੇ ਆਏ ਸਨ। ਇਨ੍ਹਾਂ ਵਿਚੋਂ ਬਹੁਤਿਆਂ ਨੇ ਇਥੇ ਆਪਣੇ ਘਰ ਵੀ ਬਣਾ ਲਏ ਹਨ ਤੇ ਬਿਜ਼ਨੈਸ ਸੈੱਟ ਕਰ ਲਏ ਹਨ ਤੇ ਕਿਤੇ ਕਿਤੇ ਤਾਂ ਇਨ੍ਹਾਂ ਭਈਆਂ ਨੇ ਪੰਜਾਬੀ ਪਰਿਵਾਰਾਂ 'ਚ ਵਿਆਹ ਵੀ ਕਰਵਾ ਲਏ ਹਨ। ਇੱਥੋਂ ਤੱਕ ਕਿ ਕੁੱਝ ਇਕ ਥਾਵਾਂ ਭਈਏ ਪੰਜਾਬ ਕੁੜੀਆਂ ਨੂੰ ਵਰਗਲਾ ਕੇ ਬਿਹਾਰ, ਯੂ.ਪੀ. ਵੀ ਲੈ ਗਏ। ਲੁਧਿਆਣਾ ਸ਼ਹਿਰ ਵਿਚ ਅੱਜ ਭਈਆਗੜ੍ਹ ਬਣ ਗਿਆ ਹੈ। ਕਾਰਖਾਨੇ, ਘਰਾਂ, ਜ਼ਮੀਨਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਥਾਵਾਂ 'ਤੇ ਇਹ ਪ੍ਰਵਾਸੀ ਮਜ਼ਦੂਰ ਕੰਮ ਕਰ ਰਹੇ ਹਨ। ਘੋਖ ਕਰਨ ਵਾਲੀ ਗੱਲ ਇਹ ਹੈ ਕਿ ਕੀ ਕਾਰਣ ਹੈ ਕਿ ਅੱਜ ਪੰਜਾਬ ਵਿਚ ਬਹੁਤੀਆਂ ਥਾਵਾਂ 'ਤੇ ਪ੍ਰਵਾਸੀ ਮਜ਼ਦੂਰਾਂ ਤੋਂ ਕੰਮ ਲਿਆ ਜਾਂਦਾ ਹੈ। ਇਹ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਵੱਡਿਆਂ ਘਰਾਂ ਦੇ ਕਾਕੇ ਅੱਜ ਆਪਣੇ ਸਰੀਰ ਨੂੰ ਕਸ਼ਟ ਨਹੀਂ ਦੇ ਰਹੇ ਤੇ ਸਸਤੀ ਮਜ਼ਦੂਰੀ ਹੋਣ ਕਾਰਣ ਇਨ੍ਹਾਂ ਪ੍ਰਵਾਸੀ ਮਜ਼ਦੂਰਾਂ ਤੋਂ ਕੰਮ ਲਿਆ ਜਾ ਰਿਹਾ ਹੈ। ਇਸ ਦੇ ਨਾਲ-ਨਾਲ ਬਹੁਤੇ ਪੰਜਾਬੀ ਪ੍ਰਦੇਸਾਂ ਨੂੰ ਚਲੇ ਗਏ ਹਨ ਤੇ ਪਿੱਛੋਂ ਉਨ੍ਹਾਂ ਦੀਆਂ ਜ਼ਮੀਨਾਂ ਤੇ ਘਰਾਂ ਦੀ ਦੇਖਭਾਲ ਇਹ ਪ੍ਰਵਾਸੀ ਮਜ਼ਦੂਰ ਹੀ ਕਰਦੇ ਹਨ ਤੇ ਕਈ ਥਾਵਾਂ 'ਤੇ ਤਾਂ ਇਨ੍ਹਾਂ ਕਬਜ਼ੇ ਵੀ ਕਰ ਲਏ ਹਨ। ਬਹੁਤ ਸਾਰੇ ਪ੍ਰਵਾਸੀ ਮਜ਼ਦੂਰ ਆਪੋ ਆਪਣੇ ਪ੍ਰਾਂਤਾਂ 'ਚੋਂ ਜੁਰਮ ਕਰਕੇ ਭੱਜੇ ਹੋਏ ਹਨ ਤੇ ਪੰਜਾਬ ਆਣ ਕੇ ਰਹਿਣ ਲੱਗ ਪੈਂਦੇ ਹਨ ਤੇ ਹੌਲੀ-ਹੌਲੀ ਇਥੇ ਹੀ ਪੱਕੇ ਹੋ ਰਹੇ ਹਨ ਤੇ ਜੁਰਮ ਇਥੇ ਵੀ ਕਰ ਰਹੇ ਹਨ। ਇਸ ਦੇ ਨਾਲ-ਨਾਲ ਕੁੱਝ ਭਈਆਂ ਨੇ ਇਥੇ ਆਪਣੇ ਡੇਰੇ ਵੀ ਬਣਾਉਣੇ ਸ਼ੁਰੂ ਕਰ ਦਿੱਤੇ ਹਨ, ਜਿਨ੍ਹਾਂ ਵਿਚੋਂ ਆਸ਼ੂਤੋਸ਼ ਨੇ ਜੋਤੀ ਜਾਗ੍ਰਿਤੀ ਸੰਸਥਾਨ ਦੇ ਨਾਮ ਹੇਠ ਨੂਰਮਹਿਲ ਵਿਚ ਆਪਣਾ ਡੇਰਾ ਕਾਇਮ ਕਰ ਲਿਆ ਹੈ ਤੇ ਸਿੱਖਾਂ ਨੂੰ ਆਪਣੇ ਮਗਰ ਲਾ ਲਿਆ ਹੈ। ਅੱਜ ਪੰਜਾਬ ਵਿਚ ਪ੍ਰਵਾਸੀ ਮਜ਼ਦੂਰਾਂ ਦੀ ਗਿਣਤੀ ਇੰਨੀ ਵੱਧ ਗਈ

ਹੈ ਕਿ ਇੰਝ ਲੱਗਦਾ ਹੈ ਕਿ ਪੰਜਾਬ ਪੰਜਾਬ ਨਾ ਹੋ ਕੇ ਭਈਆਸਤਾਨ ਬਣ ਗਿਆ ਹੈ। ਪਿਛਲੇ ਦਿਨੀਂ ਪੰਜਾਬ ਦੇ ਸ਼ਹਿਰ ਲੁਧਿਆਣਾ ਵਿਚ ਹੋਈਆਂ ਘਟਨਾਵਾਂ ਵਿਚ ਇਹ ਭਈਏ ਸਿੱਧੇ ਤੌਰ ’ਤੇ ਜ਼ਿੰਮੇਵਾਰ ਹਨ। ਪਹਿਲੇ ਦਿਨ ਇਕ ਪ੍ਰਵਾਸੀ ਮਜ਼ਦੂਰ ਲੁੱਟਿਆ ਗਿਆ। ਪੁਲਿਸ ਕੋਲ ਜਾਣ ’ਤੇ ਉਨ੍ਹਾਂ ਇਸ ਭਈਏ ਦੀ ਸ਼ਿਕਾਇਤ ਦਰਜ ਕਰਨ ਤੋਂ ਨਾਂਹ ਕਰ ਦਿੱਤੀ ਤਾਂ ਭਈਆ ਬਰਾਦਰੀ ਵਿਚ ਰੋਹ ਫੈਲ ਗਿਆ। ਉਨ੍ਹਾਂ ਵੱਡੀ ਗਿਣਤੀ ਵਿਚ ਇਕੱਠੇ ਹੋ ਕੇ ਪ੍ਰਸ਼ਾਸਨ ਖਿਲਾਫ ਮੁਜ਼ਾਹਰਾ ਸ਼ੁਰੂ ਕਰ ਦਿੱਤਾ। ਇਕ ਅਨੁਮਾਨ ਅਨੁਸਾਰ ਇਨ੍ਹਾਂ ਦੀ ਗਿਣਤੀ ਉਸ ਸਮੇਂ 7 ਹਜ਼ਾਰ ਦੇ ਕਰੀਬ ਸੀ। ਇਨ੍ਹਾਂ ਨੇ 50 ਦੇ ਕਰੀਬ ਟਰੱਕ, ਕਾਰਾਂ, ਸਕੂਟਰ, ਮੋਟਰਸਾਈਕਲ ਅੱਗ ਲਗਾ ਕੇ ਸਾੜ ਦਿੱਤੇ। ਇਥੋਂ ਤੱਕ ਕਿ ਫੌਜ ਦੀ ਗੱਡੀ ਵੀ ਅੱਗ ਦੀ ਭੇਟ ਚਾੜ ਦਿੱਤੀ। ਪਰ ਕਿਸੇ ਤਰ੍ਹਾਂ ਇਕ ਰੇਲ ਗੱਡੀ ਨੂੰ ਇਨ੍ਹਾਂ ਵੱਲੋਂ ਅੱਗ ਲਗਾਉਣ ਤੋਂ ਬਚਾ ਲਿਆ ਗਿਆ। ਪਰ ਇਥੇ ਇਕ ਸਵਾਲੀਆ ਚਿੰਨ੍ਹ ਉਭਰ ਕੇ ਸਾਹਮਣੇ ਆਇਆ ਹੈ ਕਿ ਪਹਿਲਾਂ ਤਾਂ ਪੁਲਿਸ ਤਮਾਸ਼ਾਈ ਬਣ ਕੇ ਇਨ੍ਹਾਂ ਮਜ਼ਦੂਰਾਂ ਨੂੰ ਇਕ ਮੂਕ ਹੋ ਕੇ ਦੇਖਦੀ ਰਹੀ। ਪਰ ਕੁੱਝ ਸਿੱਖਾਂ ਨੂੰ ਆਪਣੀ ਅਣਖ ਨੇ ਵੰਗਾਰਿਆ, ਜਿਸ ’ਤੇ ਉਨ੍ਹਾਂ ਪੁਲਿਸ ਨੂੰ ਕਿਹਾ ਕਿ ਅਸੀਂ ਅੱਗੇ ਲੱਗਦੇ ਹਾਂ, ਤੁਸੀਂ ਇਨ੍ਹਾਂ ਦੀ ਗੁੰਡਾਗਰਦੀ ਨੂੰ ਠੱਲ੍ਹ ਪਾਓ। ਪਰ ਪੁਲਿਸ ਨੇ ਹਲਕਾ ਲਾਠੀਚਾਰਜ ਕਰਕੇ ਹੀ ਆਪਣੀ ਡਿਊਟੀ ਨਿਭਾਅ ਦਿੱਤੀ। ਪਰ ਇਕ ਗੱਲ ਹੋਰ ਬੜੀ ਹੈਰਾਨੀਜਨਕ ਦੇਖਣ ਨੂੰ ਮਿਲੀ, ਉਹ ਇਹ ਸੀ ਕਿ ਲੁਧਿਆਣਾ ਦੀ ਡਿਪਟੀ ਮੇਅਰ ਤੋਂ ਇਲਾਵਾ ਵਿਧਾਇਕ ਹਰੀਸ਼ ਬੇਦੀ ਅਤੇ ਉਸ ਦੇ ਲੜਕੇ ਨੇ ਇਨ੍ਹਾਂ ਪ੍ਰਵਾਸੀ ਮਜ਼ਦੂਰਾਂ ਦੀ ਹਿਮਾਇਤ ਕੀਤੀ। ਪੂਰੇ ਦਿਨ ਚੱਲੇ ਇਸ ਘਟਨਾਕ੍ਰਮ ਨਾਲ ਲੁਧਿਆਣੇ ਦਾ ਜਨਜੀਵਨ ਅਸਤ-ਵਿਅਸਤ ਹੋ ਕੇ ਰਹਿ ਗਿਆ ਸਵਾਲ ਇਹ ਉਠਦਾ ਹੈ ਕਿ ਜੇ ਭਈਆਂ ਦੀ ਸੁਣਵਾਈ ਥਾਣੇ ਵਿਚ ਨਹੀਂ ਹੋਈ ਤਾਂ ਕੀ ਉਨ੍ਹਾਂ ਨੂੰ ਇੰਨੇ ਵੱਡੇ ਪੱਧਰ ’ਤੇ ਤਬਾਹੀ ਕਰਨ ਦੇਣੀ ਚਾਹੀਦੀ ਸੀ? ਕੀ ਉਨ੍ਹਾਂ ਨੂੰ ਕਾਨੂੰਨ ਆਪਣੇ ਹੱਥ ਵਿਚ ਲੈ ਲੈਣਾ ਚਾਹੀਦਾ ਸੀ? ਇਸ ਘਟਨਾ ਨਾਲ ਭਈਆਂ ਦਾ ਹੌਂਸਲਾ ਹੋਰ ਵਧਿਆ ਹੈ ਤੇ ਅੱਗੋਂ ਵੀ ਅਜਿਹਾ ਹੋ ਸਕਦਾ ਹੈ। ਦੇਖਣਾ ਇਹ ਹੈ ਕਿ ਅਸੀਂ ਹੁਣ ਇਸ ਘਟਨਾ ਨੂੰ ਕਿਵੇਂ ਲੈਂਦੇ ਹਾਂ। ਇਸ ਘਟਨਾ ਨਾਲ ਪੁਲਿਸ ਦਾ ਨਿਕੰਮਾਪਣ ਤਾਂ ਉੱਭਰ ਕੇ ਸਾਹਮਣੇ ਆਇਆ ਹੀ ਹੈ ਪਰ ਇਸ ਦੇ ਨਾਲ-ਨਾਲ ਪੰਜਾਬ ਦੀ ਅਕਾਲੀ ਸਰਕਾਰ ਦੇ ਢੌਂਗ ਵੀ ਨਜ਼ਰ ਆ ਗਏ ਹਨ। ਅਕਾਲੀ ਦਲ ਦੇ ਆਗੂਆਂ ਨੇ ਦਿਖਾ ਦਿੱਤਾ ਹੈ ਕਿ ਉਹ ਬੀ.ਜੇ.ਪੀ. ਦੀ ਕੱਠਪੁਤਲੀ ਹੈ ਤੇ ਉਸ ਤੋਂ ਬਗੈਰ ਉਹ ਪੱਤਾ ਵੀ ਨਹੀਂ ਹਿਲਾ ਸਕਦੇ।

ਦੂਜੀ ਘਟਨਾ ਕੁੱਝ ਸਿੱਖ ਦਲਾਂ ਵੱਲੋਂ ਸਾਂਝੇ ਤੌਰ ’ਤੇ ਦਿਵਿਆ ਜਯੋਤੀ ਜਾਗ੍ਰਿਤੀ ਸੰਸਥਾਨ (ਨੂਰਮਹਿਲ) ਦੇ ਬਾਬਾ ਆਸ਼ੂਤੋਸ਼ ਦੇ ਸਤਿਸੰਗ (ਸੰਤ ਪਰਿਵਾਰ ਵੱਲੋਂ ਸਮਰਥਨ) ਦਾ ਵਿਰੋਧ ਕਰਨ ’ਤੇ ਵਾਪਰੀ। ਅਜਿਹਾ ਨਹੀਂ ਸੀ ਕਿ ਸੱਤਾਧਾਰੀ ਲੀਡਰਸ਼ਿਪ ਨੂੰ ਗੰਭੀਰ ਹੁੰਦੀ ਜਾ ਰਹੀ ਇਸ ਘਟਨਾ ਬਾਰੇ ਅਗਾਂਊਂ ਜਾਣਕਾਰੀ ਨਹੀਂ ਸੀ। 2 ਦਿਨ ਪਹਿਲਾਂ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਅਤੇ ਭਾਜਪਾ ਦੇ ਸੀਨੀਅਰ ਮੰਤਰੀ ਮਨੋਰੰਜਨ ਕਾਲੀਆ ਨੇ ਕੁੱਝ ਭਾਸ਼ਾਈ ਅਖ਼ਬਾਰਾਂ ਵਿਚ ਇਕ ਇਸ਼ਤਿਹਾਰ ਦਿੱਤਾ ਸੀ ਕਿ ਉਹ ਸ਼ਾਂਤੀ ਬਣਾਈ ਰੱਖਣ। ਪਰ ਸਿੱਖ ਸੰਸਥਾਵਾਂ ਨੇ ਜਿਵੇਂ ਕਿ ਪਹਿਲਾਂ ਹੀ ਐਲਾਨ ਕੀਤਾ ਹੋਇਆ ਸੀ ਕਿ ਇਹ ਸਮਾਗਮ ਲੁਧਿਆਣਾ ਵਿਚ ਕਿਸੇ ਹਾਲ ਵਿਚ ਵੀ ਨਹੀਂ ਹੋਵੇਗਾ। ਜੇ ਹੋਇਆ ਤਾਂ ਇਸ ਦਾ ਵਿਰੋਧ ਕੀਤਾ ਜਾਵੇਗਾ। ਲੋਕ ਸਵੇਰ ਤੋਂ ਹੀ

ਸਮਾਗਮ ਵਾਲੀ ਥਾਂ 'ਤੇ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ ਤੇ ਬਾਅਦ ਵਿਚ ਸ਼ਾਂਤੀਪੂਰਵਕ ਧਰਨਾ ਦੇਣ ਦੀ ਤਿਆਰੀ ਹੋ ਰਹੀ ਸੀ ਕਿ ਪੁਲਿਸ ਨੇ ਇਨ੍ਹਾਂ ਸਿੰਘਾਂ ਨੂੰ ਇਸ ਅਮਨ ਧਰਨੇ ਦਾ ਜੁਆਬ ਗੋਲੀ ਨਾਲ ਦਿੱਤਾ ਤੇ ਲਾਠੀਚਾਰਜ ਕੀਤਾ। ਲਗਭਗ ਇਕ ਘੰਟੇ ਤੱਕ ਲਗਾਤਾਰ ਪੁਲਿਸ ਵਾਲੇ ਸਿੱਖਾਂ 'ਤੇ ਗੋਲੀਆਂ ਚਲਾਉਂਦੇ ਰਹੇ ਤੇ ਅਖੀਰ ਇਕ **55** ਸਾਲਾ ਬਜ਼ੁਰਗ ਦਰਸ਼ਨ ਸਿੰਘ ਇਸ ਗੋਲੀ ਦਾ ਸ਼ਿਕਾਰ ਵੀ ਹੋ ਗਿਆ ਤੇ ਦਮ ਤੋੜ ਗਿਆ। ਜਿਸ ਦਾ ਸਸਕਾਰ ਅਗਲੇ ਦਿਨ ਹੀ ਕਰ ਦਿੱਤਾ ਗਿਆ, ਜਿਸ ਦੇ ਲਈ ਸਿੱਖਾਂ ਵਿਚ ਰੋਸ ਵੀ ਹੈ। ਸੋਮਵਾਰ ਨੂੰ ਸਿੱਖ ਸੰਸਥਾਵਾਂ ਵੱਲੋਂ ਦਿਤੇ ਪੰਜਾਬ ਬੰਦ ਨੂੰ ਭਰਵਾਂ ਹੁੰਗਾਰਾ ਮਿਲਿਆ।

ਇਹ ਘਟਨਾਵਾਂ ਕਿਉਂ ਵਾਪਰੀਆਂ ਹਨ, ਇਸ ਦੇ ਲਈ ਕੌਣ ਜ਼ਿੰਮੇਵਾਰ ਹੈ ਤੇ ਕੀ ਅੱਗੋਂ ਵੀ ਅਜਿਹਾ ਹੋਣ ਦੀ ਉਮੀਦ ਹੈ। ਇਹ ਸਾਰੇ ਸ਼ੰਕੇ ਤੇ ਸਵਾਲ ਵਾਰ-ਵਾਰ ਉਭਰ ਕੇ ਸਾਹਮਣੇ ਆਉਂਦੇ ਹਨ ਕਿ ਕਿਤੇ ਪੰਜਾਬ ਵਿਚ ਹੋਏ ਮਹਿਤਾ ਚੌਕ ਵਿਚ **1978** ਵਿਚ ਹੋਏ ਕਾਂਡ ਦੀ ਕੈਸੇਟ ਤਾਂ ਕਿਸੇ ਨੇ ਰਵਾਈਂਡ ਕਰਕੇ ਤਾਂ ਨਹੀਂ ਲਾ ਦਿੱਤੀ? ਰੱਬ ਕਰਕੇ ਅਜਿਹਾ ਨਾ ਹੀ ਹੋਵੇ। ਵਰਨਾ ਪੰਜਾਬ ਵਿਚ **2** ਦਹਾਕੇ ਜਿਹੜਾ ਸੰਤਾਪ ਇਥੋਂ ਦੇ ਲੋਕਾਂ ਨੇ ਹੰਢਾਇਆ ਹੈ, ਉਹ ਸਭ ਨੂੰ ਹੀ ਪਤਾ ਹੈ ਤੇ ਇਸ ਦੇ ਲਈ ਬਾਦਲ ਸਾਹਿਬ ਜਾਗੋ, ਹੋਸ਼ ਕਰੋ ਤੇ ਸੱਤਾ ਦੇ ਸ਼ੁਮਾਰ ਵਿਚੋਂ ਉੱਠ ਕੇ ਸਿੱਖ ਕੌਮ ਦੇ ਭਲੇ ਬਾਰੇ ਸੋਚੋ।

**00**

# ਪੰਜਾਬ ਦੀਆਂ ਘਟਨਾਵਾਂ ਲਈ ਪ੍ਰਵਾਸੀ ਪੰਜਾਬੀਆਂ ਨੇ ਵੱਧ ਰੋਸ ਜ਼ਾਹਿਰ ਕੀਤਾ

### ਅੰਕ 51, 16-22 ਦਸੰਬਰ, 2009

ਪੰਜਾਬ ਵਿਚ ਪਿਛਲੇ ਦਿਨੀਂ ਹੋਈਆਂ ਉਪਰੋਂ ਥੱਲੇ ਘਟਨਾਵਾਂ ਦਾ ਪੰਜਾਬ ਵਿਚ ਰਹਿ ਰਹੇ ਸਥਾਨਕ ਲੋਕਾਂ ਨੇ ਇੰਨਾ ਰੋਸ ਨਹੀਂ ਕੀਤਾ, ਜਿੰਨਾ ਵਿਦੇਸ਼ਾਂ ਵਿਚ ਰਹਿੰਦੇ ਸਿੱਖਾਂ ਵਿਚ ਦੇਖਣ ਨੂੰ ਮਿਲਿਆ ਹੈ। ਵਿਦੇਸ਼ਾਂ ਵਿਚ ਰਹਿੰਦੇ ਸਿੱਖਾਂ ਦੇ ਦਿਮਾਗ ਵਿਚ ਇੰਝ ਮਹਿਸੂਸ ਹੋ ਰਿਹਾ ਹੈ, ਜਿਵੇਂ ਪੰਜਾਬ ਵਿਚ ਹਾਲੇ ਵੀ ਅੱਗਾਂ ਲੱਗ ਰਹੀਆਂ ਹਨ ਤੇ ਗੋਲੀਆਂ ਚੱਲ ਰਹੀਆਂ ਹਨ। ਵਿਦੇਸ਼ੀ ਸਿੱਖਾਂ ਦੇ ਦਿਲਾਂ ਵਿਚ ਉਹ 2 ਦਿਨ ਇਕ ਤਲਵਾਰ ਵਾਂਗ ਖੁੱਭ ਗਏ ਹਨ। ਇੱਥੇ ਇਨ੍ਹਾਂ ਨੂੰ ਕੁਝ ਵੀ ਚੰਗਾ ਨਹੀਂ ਲੱਗ ਰਿਹਾ। ਰਹਿੰਦੇ ਇਥੇ ਹਨ ਅਤੇ ਦਿਲ ਤੇ ਦਿਮਾਗ ਪੰਜਾਬ ਵਿਚ ਹੈ।

ਜਿਸ ਦਿਨ ਪਹਿਲੇ ਦਿਨ ਦੀ ਘਟਨਾ ਵਾਪਰੀ ਤਾਂ ਅਸੀਂ ਪੰਜਾਬ ਕਿਸੇ ਮਿੱਤਰ ਨੂੰ ਫੋਨ ਕੀਤਾ ਕਿ ਲੁਧਿਆਣਾ ਵਿਚ ਅੱਜ ਕੀ ਵਾਪਰ ਗਿਆ ਤਾਂ ਜੁਆਬ ਮਿਲਿਆ ਕੁੱਝ ਨਹੀਂ ਸਭ ਕੁਝ ਆਮ ਵਾਂਗ ਹੈ। ਮੇਰੀ ਹੈਰਾਨੀ ਦਾ ਕੋਈ ਠਿਕਾਣਾ ਨਾ ਰਿਹਾ ਕਿ ਕੀ ਕਾਰਣ ਹੈ ਕਿ ਉਥੇ ਰਹਿ ਰਹੇ ਲੋਕਾਂ ਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ, ਜਦਕਿ ਅਸੀਂ ਸੱਤ ਸਮੁੰਦਰ ਪਾਰ ਬੈਠੇ ਹਾਂ ਤੇ ਪੰਜਾਬ ਦੀ ਇਕ ਇਕ ਗੱਲ ਦੀ ਸਾਨੂੰ ਜਾਣਕਾਰੀ ਹੈ। ਕੁਝ ਘੋਖ ਕੀਤੀ ਤਾਂ ਪਤਾ ਲੱਗਿਆ ਕਿ ਪੰਜਾਬ ਦਾ ਕੋਈ ਵੀ ਚੈਨਲ ਇਨ੍ਹਾਂ ਘਟਨਾਵਾਂ ਨੂੰ ਨਸ਼ਰ ਨਹੀਂ ਕਰ ਰਿਹਾ ਸੀ। ਕਾਰਣ ਸਭ ਨੂੰ ਪਤਾ ਹੈ। ਅੱਜ ਕੱਲ ਪੰਜਾਬ ਦੇ ਸਾਰੇ ਚੈਨਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੁਖਬੀਰ ਸਿੰਘ ਦੇ ਅਧੀਨ ਚੱਲ ਰਹੇ ਹਨ ਤੇ ਇਨ੍ਹਾਂ ਚੈਨਲਾਂ ਨੂੰ ਕਿਸੇ ਕਿਸਮ ਦੀ ਕਵਰੇਜ ਨੂੰ ਰੋਕਣ ਲਈ ਪਹਿਲਾਂ ਹੀ ਹੁਕਮ ਦੇ ਦਿੱਤੇ ਗਏ ਸਨ। ਉਥੋਂ ਦੀਆਂ ਸਥਾਨਕ ਅਖਬਾਰਾਂ ਨੇ ਵੀ ਇਨ੍ਹਾਂ ਘਟਨਾਵਾਂ ਨੂੰ ਬਹੁਤਾ ਨਹੀਂ ਚੁੱਕਿਆ। ਇੰਨਾ ਕੁਝ ਹੋ ਗਿਆ ਪਰ ਆਮ ਜਨਤਾ ਚੁੱਪ ਰਹੀ। ਕਿਉਂਕਿ ਆਖਰ ਤਾਂ ਲੋਕਾਂ ਤੱਕ ਕਿਸੇ ਨਾ ਕਿਸੇ ਤਰੀਕੇ ਤਾਂ ਗੱਲ ਪਹੁੰਚਣੀ ਹੀ ਸੀ। ਅੱਜ ਆਮ ਲੋਕਾਂ ਕੋਲ ਵੀ ਕੈਮਰੇ ਹਨ।

ਭਲਾ ਹੋਵੇ ਉਨ੍ਹਾਂ ਲੋਕਾਂ ਦਾ ਜਿਨ੍ਹਾਂ ਨੇ ਯੂ.ਟਿਊਬ ਸਮੇਤ ਹੋਰ ਵੀ ਬਹੁਤ ਸਾਰੀਆਂ ਵੈੱਬਸਾਈਟਾਂ 'ਤੇ ਉਥੋਂ ਦੀਆਂ ਘਟਨਾਵਾਂ ਪਾ ਕੇ ਦੁਨੀਆਂ ਭਰ ਦੇ ਸਿੱਖਾਂ ਨੂੰ ਜਾਗਰੂਕ ਕੀਤਾ। ਉਨ੍ਹਾਂ ਵੀਡੀਓ ਫਿਲਮਾਂ ਵਿਚ ਸਿੱਖਾਂ 'ਤੇ ਹੋ ਰਹੇ ਤਸ਼ੱਦਦ ਤੇ ਉਨ੍ਹਾਂ ਉ?ਤੇ ਚੱਲ ਰਹੀਆਂ ਗੋਲੀਆਂ ਦਿਖਾਈਆਂ ਗਈਆਂ ਹਨ ਤੇ ਅਜਿਹਾ ਦੇਖ ਕੇ ਸੁਭਾਵਕ ਹੀ ਸੀ ਕਿ ਵਿਦੇਸ਼ਾਂ ਵਿਚ ਰਹਿੰਦੇ ਸਿੱਖਾਂ ਦੇ ਹਿਰਦੇ ਵੀ ਵਲੂੰਦਰੇ ਜਾਣੇ ਸਨ। ਪੰਜਾਬ ਦੀ ਗੱਲ ਕਰੀਏ ਤਾਂ ਉਥੇ ਅੱਜ ਸਿੱਖਾਂ ਦਾ ਕੋਈ ਵਾਲੀ ਵਾਰਸ ਨਹੀਂ ਹੈ। ਕੋਈ ਅਜਿਹਾ ਸਿੱਖ ਲੀਡਰ ਜਾਂ ਆਗੂ ਨਹੀਂ, ਜੋ ਕੌਮ ਨੂੰ ਸੇਧ ਦੇ ਸਕੇ। ਜੇ ਘੋਖ ਕਰੀਏ ਤਾਂ ਉਥੇ 3 ਗਰੁੱਪ ਸਾਹਮਣੇ ਨਜ਼ਰ ਆ ਰਹੇ ਹਨ, ਜੋ ਆਪੋ ਆਪਣੀ ਡਫਲੀ ਵਜਾ ਰਹੇ ਹਨ। ਇਕ ਤਾਂ ਮੌਜੂਦਾ ਸਰਕਾਰ ਦੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਬਾਦਲ ਦੂਜਾ ਸੰਤ ਸਮਾਜ ਜਿਸ ਵਿਚ ਬਹੁਤ ਸਾਰੇ ਸੰਤ ਸਮਾਜ ਦੇ ਆਗੂ ਇਕੱਠੇ ਹੋ ਕੇ ਚੱਲ ਰਹੇ ਹਨ ਤੇ ਤੀਜਾ ਦਿੱਲੀ ਵਾਲਿਆਂ ਦਾ ਸਰਨਾ ਦਲ।

ਇਨ੍ਹਾਂ ਘਟਨਾਵਾਂ ਤੋਂ ਪਹਿਲਾਂ ਵੀ ਜਿਹੜੀਆਂ ਘਟਨਾਵਾਂ ਪੰਜਾਬ ਵਿਚ ਪਿਛਲੇ ਦਿਨਾਂ ਵਿਚ ਹੋਈਆਂ ਸਨ, ਸ਼੍ਰੋਮਣੀ ਅਕਾਲੀ ਦਲ ਬਾਦਲ ਵੱਲੋਂ ਉਹ ਲੈ-ਦੇ ਕੇ ਦਬਾ ਦਿੱਤੀਆਂ ਗਈਆਂ। ਕਾਰਣ ਸੀ ਵੋਟਾਂ ਦਾ ਸਿਰ 'ਤੇ ਹੋਣਾ। ਲੱਖਾਂ ਰੁਪਏ ਦੇ ਕੇ ਪ੍ਰਦਰਸ਼ਨਕਾਰੀਆਂ ਨੂੰ ਖੁੱਲ੍ਹ ਦਿੱਤੀ ਜਾਂਦੀ ਰਹੀ ਤੇ ਇਸੇ ਤਰ੍ਹਾਂ ਹੁਣ ਪ੍ਰਵਾਸੀ ਮਜ਼ਦੂਰਾਂ ਦੇ ਪ੍ਰਦਰਸ਼ਨ ਨੂੰ ਵੀ ਖੁੱਲ੍ਹ ਦੇ ਦਿੱਤੀ ਗਈ ਕਿਉਂਕਿ ਉਸ ਪ੍ਰਦਰਸ਼ਨ ਦੀ ਅਗਵਾਈ ਭਾਰਤੀ ਜਨਤਾ ਪਾਰਟੀ ਦਾ ਐ?ਮ.ਐ?ਲ.ਏ. ਹਰੀਸ਼ ਬੇਦੀ ਕਰ ਰਿਹਾ ਸੀ। ਭਾਜਪਾ ਦੀ ਗੰਡ-ਤੁਪ ਇਸ ਪਾਰਟੀ ਨਾਲ ਹੋਣ ਕਾਰਣ ਇਹ ਉਸ ਦੇ ਆਕਾ ਬਣ ਕੇ ਰਹਿ ਗਏ ਹਨ। ਦੂਜੇ ਪਾਸੇ ਆਸ਼ੂਤੋਸ਼ ਕਾਂਢ ਲਈ ਜੇ ਸੰਤ ਸਮਾਜ ਅੱਗੇ ਹੋ ਕੇ ਆਇਆ ਤਾਂ ਉਹ ਵੀ ਲੋਕ ਆਵਾਜ਼ ਆਪਣੇ ਵੱਲ ਨਹੀਂ ਕਰ ਸਕੇ ਤੇ ਕਿਹਾ ਜਾਵੇ ਤਾਂ ਇਕ ਤਰ੍ਹਾਂ ਨਾਲ ਉਨ੍ਹਾਂ ਦੇ ਮੋਰਚੇ ਵੀ ਫੇਲ ਕਰਵਾ ਦਿੱਤੇ ਗਏ। ਸਰਨਾ ਦਲ ਦਾ ਪੰਜਾਬ ਵਿਚ ਕੋਈ ਬਹੁਤ ਆਧਾਰ ਨਹੀਂ ਹੈ, ਜਿਸ ਕਰਣ ਉਹ ਵੀ ਸਥਾਨਕ ਸਿੱਖਾਂ ਦੀ ਨਬਜ਼ ਨੂੰ ਪਛਾਣ ਨਹੀਂ ਸਕੇ। ਸਿੱਖ ਕੌਮ ਇਸ ਵੇਲੇ ਭੰਬਲ-ਭੁਸੇ ਵਾਲੀ ਸਥਿਤੀ ਵਿਚ ਹਨ। ਉਹ ਸੋਚਣ ਲਈ ਮਜਬੂਰ ਹੈ ਕਿ ਅੱਜ ਕਿਹੜਾ ਦਲ ਪੰਥਕ ਅਖਵਾਉਣ ਦਾ ਹੱਕਦਾਰ ਹੈ, ਜਿਸ ਨਾਲ ਉਹ ਤੁਰ ਸਕਣ।

ਵਿਦੇਸ਼ਾਂ ਵਿਚ ਇਨ੍ਹਾਂ ਘਟਨਾਵਾਂ ਨੂੰ ਲੈ ਕੇ ਰੋਸ ਕਾਫੀ ਹੱਦ ਤੱਕ ਵੱਧ ਗਿਆ ਹੈ ਤੇ ਉਹ ਇਸ ਦੇ ਲਈ ਪ੍ਰਕਾਸ਼ ਸਿੰਘ ਬਾਦਲ ਤੇ ਸੁਖਬੀਰ ਸਿੰਘ ਬਾਦਲ ਨੂੰ ਪੂਰੀ ਤਰ੍ਹਾਂ ਜ਼ਿੰਮੇਵਾਰ ਮੰਨਦੇ ਹਨ। ਪੰਜਾਬ ਅਸੈਂਬਲੀ ਵਿਚ ਕਾਂਗਰਸ ਪਾਰਟੀ ਨੇ ਇਨ੍ਹਾਂ ਘਟਨਾਵਾਂ ਬਾਰੇ ਬੋਲਣ ਦਾ ਸਮਾਂ ਮੰਗਿਆ ਤਾਂ ਉਨ੍ਹਾਂ ਦੀਆਂ ਪੱਗਾਂ ਲਾਹ ਕੇ ਅਸੈਂਬਲੀ ਤੋਂ ਬਾਹਰ ਧੱਕ ਦਿੱਤਾ ਗਿਆ। ਅਸੀਂ ਇਥੇ ਇਹ ਵੀ ਕਹਿਣਾ ਚਾਹੁੰਦੇ ਹਾਂ ਕਿ ਵਿਧਾਨ ਸਭਾ ਦੀ ਕਾਰਵਾਈ ਤੇ ਕਰੋੜਾਂ ਰੁਪਏ ਖਰਚ ਆਉਂਦਾ ਹੈ। ਇਸ ਲਈ ਕਾਂਗਰਸ ਨੂੰ ਬਾਇਕਾਟ ਨਹੀਂ ਕਰਨਾ ਚਾਹੀਦਾ ਸੀ, ਸਗੋਂ ਆਪਣੀ ਗੱਲ ਕਹਿਣੀ ਚਾਹੀਦੀ ਸੀ। ਪੰਜਾਬ ਵਿਧਾਨ ਸਭਾ ਵਿਚ ਇਹ ਕੋਈ ਪਹਿਲੀ ਵਾਰੀ ਨਹੀਂ ਹੋਇਆ ਇਸ ਤੋਂ ਪਹਿਲਾਂ ਵੀ ਅਜਿਹੇ ਮਜਮੇ ਲੱਗਦੇ ਰਹੇ ਹਨ। ਇਸ ਸਰਦ ਰੁੱਤ ਸੈਸ਼ਨ ਵਿਚ ਵਿਧਾਇਕ ਦੇ ਤੌਰ 'ਤੇ ਸੁਖਬੀਰ ਸਿੰਘ ਬਾਦਲ, ਸੇਵਾ ਸਿੰਘ ਸੇਖਵਾਂ ਤੇ ਜਸਜੀਤ ਸਿੰਘ ਬੰਨੀ ਚੋਣਾਂ ਜਿੱਤਣ ਤੋਂ ਬਾਅਦ ਪਹਿਲੀ ਵਾਰ ਸੈਸ਼ਨ ਵਿਚ ਸ਼ਾਮਲ ਹੋਏ। ਇਸ ਹਾਦਸੇ ਕਾਰਣ ਉਨ੍ਹਾਂ ਦੇ ਸਵਾਗਤ ਦੀ ਰਸਮ ਵੀ ਨਹੀਂ ਹੋ ਸਕੀ।

ਇੱਥੇ ਗੱਲ ਇਕ ਵਾਰੀ ਫੇਰ ਕਰਨੀ ਬਣਦੀ ਹੈ ਕਿ ਪੰਜਾਬ ਲਈ ਕੋਈ ਵੀ ਪਾਰਟੀ ਸੁਹਿਰਦ ਸੋਚ ਨਹੀਂ ਰੱਖ ਰਹੀ, ਬਲਕਿ ਆਪਣੀਆਂ ਰੋਟੀਆਂ ਸੇਕ ਰਹੀ ਹੈ। ਜਿਸ ਕਾਰਨ ਵਿਦੇਸ਼ਾਂ ਵਿਚ ਬੈਠੇ ਸਿੱਖਾਂ ਹਮੇਸ਼ਾ ਚਿਤੰਤ ਰਹਿੰਦੇ ਹਨ। ਇਨ੍ਹਾਂ ਘਟਨਾਵਾਂ ਦੇ ਰੋਸ ਵਜੋਂ ਇਥੇ ਸ਼੍ਰੋਮਣੀ ਅਕਾਲੀ ਦਲ ਬਾਦਲ ਦੇ ਕਈ ਅਹੁਦੇਦਾਰਾਂ ਨੇ ਅਸਤੀਫੇ ਦੇ ਦਿੱਤੇ ਹਨ ਤੇ ਕਈ ਜੇਬ ਵਿਚ ਪਾਈ ਫਿਰਦੇ ਹਨ। ਹੁਣ ਪ੍ਰਮਾਤਮਾ ਹੀ ਜਾਣੇ ਪੰਜਾਬ ਦੀਆਂ ਰਾਜਨੀਤਿਕ ਪਾਰਟੀਆਂ ਕਦੋਂ ਤੱਕ ਸਿੱਖ ਕੌਮ ਨੂੰ ਬਲੀ ਦਾ ਬੱਕਰਾ ਬਣਾਉਂਦੀਆਂ ਰਹਿਣਗੀਆਂ।

**00**

# ਪੰਜਾਬ ਮੇਲ ਦੀ ਪਹਿਲੀ ਵਰ੍ਹੇਗੰਢ

## ਅੰਕ 52, 23-31 ਦਸੰਬਰ, 2009

ਪੰਜਾਬ ਮੇਲ ਦਾ ਹਥਲਾ ਅੰਕ ਸਾਲ 2009 ਦਾ ਆਖ਼ਰੀ ਅੰਕ ਹੈ। ਇਸ ਅੰਕ ਦੇ ਨਾਲ ਹੀ ਪੰਜਾਬ ਮੇਲ ਅਖਬਾਰ ਆਪਣਾ ਇਕ ਵਰ੍ਹਾ ਵੀ ਪੂਰਾ ਕਰ ਗਈ ਹੈ। ਜਾਂ ਕਹਿ ਸਕਦੇ ਹਾਂ ਕਿ ਅੱਜ ਅਸੀਂ ਪੰਜਾਬ ਮੇਲ ਅਖ਼ਬਾਰ ਦੀ ਵਰ੍ਹੇਗੰਢ ਮਨਾ ਰਹੇ ਹਾਂ। ਕੋਈ ਵੀ ਕੰਮ ਸ਼ੁਰੂ ਕਰਨ ਤੋਂ ਬਾਅਦ ਉਸ ਨੂੰ ਕਾਮਯਾਬ ਕਰਨਾ ਬਹੁਤ ਜਰੂਰੀ ਹੁੰਦਾ ਹੈ। ਤੇ ਖਾਸ ਕਰਕੇ ਅਖ਼ਬਾਰ ਇਕ ਅਜਿਹਾ ਕੰਮ ਹੈ ਜੋ ਪਾਠਕਾਂ ਅਤੇ ਸਹਿਯੋਗੀ ਸੱਜਣਾਂ ਦੇ ਸਹਿਯੋਗ ਤੋਂ ਬਿਨਾਂ ਕਾਮਯਾਬ ਕਰਨਾ ਮੁਸ਼ਕਿਲ ਹੀ ਨਹੀਂ ਨਾ ਮੁਮਕਿਨ ਵੀ ਹੈ। ਜਦੋਂ ਮੈਂ ਲੁਧਿਆਣੇ 'ਪੰਜਾਬ ਮਹਾਨ' ਅਖ਼ਬਾਰ ਸ਼ੁਰੂ ਕੀਤੀ ਸੀ ਤਾਂ ਮੈਨੂੰ ਯਾਦ ਹੈ ਸ. ਜਗਦੇਵ ਸਿੰਘ ਜਸੋਵਾਲ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਕਿਹਾ ਸੀ ਕਿ ਅਖਬਾਰ ਕੱਢਣਾ ਰੋਜ਼ ਇਕ ਧੀ ਦਾ ਡੋਲਾ ਤੋਰਣ ਦੇ ਬਰਾਬਰ ਹੁੰਦਾ ਹੈ।

ਪੰਜਾਬ ਮੇਲ ਅਖਬਾਰ ਉਸ ਵਕਤ ਸ਼ੁਰੂ ਕੀਤੀ ਗਈ ਜਦੋਂ ਅਮਰੀਕਾ ਵਿਚ ਰਸੈਸ਼ਨ ਆਪਣੇ ਪੂਰੇ ਜੋਰਾਂ 'ਤੇ ਸੀ। ਪਰ ਅਸੀਂ ਹਿੰਮਤ ਨਾ ਹਾਰਦੇ ਹੋਏ ਤੇ ਪ੍ਰਮਾਤਮਾ ਦਾ ਨਾਮ ਲੈ ਕੇ ਇਹ ਬੀੜਾ ਚੁੱਕ ਲਿਆ। ਪੱਤਰਕਾਰੀ ਦੇ ਖੇਤਰ ਵਿਚ ਮੇਰਾ ਲੰਮਾਂ ਸਫਰ ਕੰਮ ਆਇਆ। ਸਾਲ 1988 ਤੋਂ ਜਲੰਧਰ ਤੋਂ ਨਿਕਲਦੀਂ 'ਅੱਜ ਦੀ ਆਵਾਜ਼' ਅਖਬਾਰ ਦਾ ਲੁਧਿਆਣਾ ਤੋਂ ਸਟਾਫ ਰਿਪੋਰਟਰ ਤੋਂ ਆਪਣਾ ਪੱਤਰਕਾਰੀ ਦਾ ਕੈਰੀਅਰ ਸ਼ੁਰੂ ਕਰਕੇ ਦੁਨੀਆਂ ਭਰ ਵਿਚ ਛੱਪਦੇ ਪੰਜਾਬੀ ਅਖ਼ਬਾਰਾਂ ਜਾਂ ਰਸਾਲਿਆਂ ਵਿਚ ਸ਼ਾਇਦ ਕੋਈ ਹੀ ਅਜਿਹਾ ਹੋਵੇਗਾ ਜਿੱਥੇ ਮੇਰੀ ਰਚਨਾ ਜਾਂ ਖ਼ਬਰ ਨਾ ਛਪੀ ਹੋਵੇ। ਇਸ ਦੌਰਾਨ ਲੁਧਿਆਣਾ ਤੋਂ ਸਾਲ 1993 ਤੋਂ 1996 ਤੱਕ ਰੋਜ਼ਾਨਾ ਲੋਕਲ ਅਖ਼ਬਾਰ ''ਪੰਜਾਬ ਮਹਾਨ'' ਕੱਢਣ ਦਾ ਵੀ ਮੌਕਾ ਮਿਲਿਆ ਜੋ ਕਿ ਕਾਫੀ ਕਾਮਯਾਬ ਰਿਹਾ। ਉਸ ਵਕਤ ਵੀ ਪਰਚਾ ਕੱਢਣਾ ਕੋਈ ਸੋਖਾਲਾ ਕੰਮ ਨਹੀਂ ਸੀ। ਅੱਜ ਦੀ ਟੈਕਨੋਲੋਜੀ ਕਾਫੀ ਤਰੱਕੀ ਕਰ ਗਈ ਹੈ। ਇਹਨਾਂ ਗੱਲਾਂ ਦੇ ਲਿਖਣ ਦਾ ਮਤਲਬ ਇਹ ਦੱਸਣਾ ਕਿ ਅਖ਼ਬਾਰ ਕੱਢਣ ਲਈ ਇਸ ਬਾਰੇ ਤਜ਼ਰਬੇ ਦਾ ਹੋਣਾ ਬਹੁਤ ਜ਼ਰੂਰੀ ਹੈ। ਸੋ ਉਹ ਤਜ਼ਰਬਾ 'ਪੰਜਾਬ ਮੇਲ' ਅਖ਼ਬਾਰ ਕੱਢਣ ਲਈ ਕੰਮ ਆ ਰਿਹਾ ਹੈ।

ਅੱਜ ਪੰਜਾਬ ਮੇਲ ਇਕ ਵਰ੍ਹੇ ਦਾ ਹੋ ਗਿਆ ਹੈ। ਇਸ ਦੇ ਹਫਤਾਵਾਰੀ 52 ਅੰਕ ਅਸੀਂ ਪਾਠਕਾਂ ਦੀ ਕਚਿਹਰੀ ਵਿਚ ਭੇਜੇ ਹਨ। ਇਸ ਦੌਰਾਨ ਬਹੁਤ ਸਾਰੇ ਉਤਰਾਅ ਚੜਾਅ ਵੀ ਸਾਨੂੰ ਦੇਖਣੇ ਪਏ ਹਨ। ਅਖਬਾਰ ਕੱਢਣ ਲੱਗਿਆਂ ਅਸੀਂ ਪਾਠਕਾਂ ਨਾਲ ਵਾਅਦਾ ਕੀਤਾ ਸੀ ਕਿ ਅਸੀਂ ਨਿਰਸਵਾਰਥ ਹੋ ਕੇ ਕੰਮ ਕਰਾਂਗੇ। ਆਪਣੀ ਜਨਮ ਭੂਮੀ ਪੰਜਾਬ ਵਿਚ ਵਾਪਰਦੀਆਂ ਘਟਨਾਵਾਂ ਨਾਲ ਅਮਰੀਕਾ ਵੱਸਦੇ ਪੰਜਾਬੀਆਂ ਨੂੰ ਜੋੜੀ ਰੱਖਾਂਗੇ। ਅਸੀਂ ਇਹ ਵਾਇਦਾ ਵੀ ਕੀਤਾ ਸੀ ਕਿ ਪੰਜਾਬ ਮੇਲ ਰਾਹੀਂ ਅਸੀਂ ਤੁਹਾਡੇ ਤੱਕ ਖੋਜ ਭਰਪੂਰ ਜਾਣਕਾਰੀ ਦੇਵਾਂਗੇ। ਅਮਰੀਕਾ ਰਹਿੰਦੇ ਪੰਜਾਬੀਆਂ ਲਈ ਕਾਨੂੰਨੀ ਜਾਣਕਾਰੀ ਦੇਵਾਂਗੇ। ਪੰਜਾਬੀ ਸੱਭਿਆਚਾਰਕ ਤੇ ਸਾਹਿਤਕ ਸਰਗਰਮੀਆਂ ਬਾਰੇ ਦੱਸਾਂਗੇ। ਗੱਲ ਕੀ ਅਸੀਂ ਪੰਜਾਬੀਆਂ ਨੂੰ ਭਾਵਨਾਤਮਕ ਤੌਰ 'ਤੇ ਉਹ ਸਾਰੀ ਸਮਗਰੀ ਮੁਹੱਈਆ ਕਰਵਾਉਣ ਦਾ ਯਤਨ ਕੀਤਾ ਜੋ ਸਾਡੇ ਭਾਈਚਾਰੇ ਨੂੰ ਧਾਰਮਿਕ, ਸਮਾਜਕ, ਸਭਿਆਚਾਰਕ ਤੌਰ 'ਤੇ

ਮਜ਼ਬੂਤ ਹੋਣ ਲਈ ਅਧਾਰ ਤਿਆਰ ਕਰੇ। ਜੇ ਅਸੀਂ ਪਿਛਲੇ ਇਕ ਸਾਲ ਦੀ ਆਪਣੀ ਕਾਰਗੁਜ਼ਾਰੀ 'ਤੇ ਝਾਤ ਮਾਰੀਏ ਤਾਂ ਅਸੀਂ ਬੜੀ ਤਸੱਲੀ ਮਹਿਸੂਸ ਕਰਦੇ ਹਾਂ ਤੇ ਮਾਣ ਨਾਲ ਕਹਿ ਸਕਦੇ ਹਾਂ ਕਿ ਅਸੀਂ ਪੰਜਾਬ ਮੇਲ ਅਖ਼ਬਾਰ ਨੂੰ ਸਹੀਂ ਲੀਹਾਂ ਵੱਲ ਕਾਮਯਾਬੀ ਵੱਲ ਲੈ ਜਾ ਰਹੇ ਹਾਂ। ਅਸੀਂ ਇਹ ਵੀ ਨਹੀਂ ਕਹਿੰਦੇ ਕਿ ਪੰਜਾਬ ਮੇਲ ਆਪਣੀ ਕਾਮਯਾਬੀ ਦੀ ਸ਼ਿਖਰ 'ਤੇ ਪਹੁੰਚ ਚੁੱਕੀ ਹੈ। ਹਾਲੇ ਤਾਂ ਪੰਜਾਬ ਮੇਲ ਆਪਣੇ ਬਚਪਨ ਵਿਚ ਹੈ ਤੇ ਇਸ ਨੇ ਹਾਲੇ ਬਹੁਤ ਉੱਚੀਆਂ ਉਡਾਰੀਆਂ ਮਾਰਨੀਆਂ ਹਨ। ਇਸ ਦੌਰਾਨ ਪੰਜਾਬ ਮੇਲ ਦੇ ਪਾਠਕਾਂ ਵੱਲੋਂ ਸਾਨੂੰ ਲਗਾਤਾਰ ਸੁਝਾਅ ਆਉਂਦੇ ਰਹੇ ਜਿਨ੍ਹਾਂ ਨੂੰ ਅਸੀਂ ਖਿੜੇ ਮੱਥੇ ਲਿਆ ਤੇ ਅਖਬਾਰ ਨੂੰ ਹੋਰ ਵੀ ਸੁਧਾਰਨ ਦੀ ਕੋਸ਼ਿਸ਼ ਕੀਤੀ ਜਿਸਦਾ ਨਤੀਜਾ ਅੱਜ ਆਪ ਸਭ ਦੇ ਸਾਹਮਣੇ ਹੈ। ਤੇ ਤੁਸੀਂ ਕਹਿ ਸਕਦੇ ਹੋ ਕਿ ਇਸ ਅਖਬਾਰ ਵਿਚ ਦਿਨੋਂ ਦਿਨ ਨਿਖਾਰ ਆ ਰਿਹਾ ਹੈ।

ਪੰਜਾਬ ਮੇਲ ਦੀ ਪਹਿਲੇ ਦਿਨ ਤੋਂ ਹੀ ਨਿਰਪਖਤਾ ਦੀ ਨੀਤੀ ਰਹੀ ਹੈ। ਕੋਸ਼ਿਸ਼ ਕੀਤੀ ਹੈ ਕਿ ਇਥੋਂ ਦੀ ਧੜੇਬੰਦੀ, ਰਾਜਨੀਤੀ ਜਾਂ ਟੋਲਿਆਂ ਤੋਂ ਉ?ਪਰ ਉਠ ਕੇ ਕੰਮ ਕਰੀਏ। ਸਾਡੇ ਪਾਸ ਬਹੁਤ ਸਾਰੇ ਗੁਰੂ ਘਰਾਂ ਦੇ ਅਤੇ ਵੱਖ-ਵੱਖ ਧੜਿਆਂ ਵੱਲੋਂ ਇਕ ਦੂਜੇ ਦੇ ਖਿਲਾਫ ਪ੍ਰੈਸ ਨੋਟ ਆਉਂਦੇ ਰਹੇ ਜਿਨ੍ਹਾਂ ਨੂੰ ਪੜ੍ਹ ਕੇ ਸਾਡਾ ਵੀ ਸਿਰ ਸ਼ਰਮ ਨਾਲ ਝੁੱਕ ਜਾਂਦਾ ਸੀ ਤੇ ਜੇ ਉਹ ਅਸੀਂ ਛਾਪ ਦਿੰਦੇ ਤਾਂ ਸਾਡੇ ਭਾਈਚਾਰੇ 'ਤੇ ਉਸ ਦਾ ਕੀ ਅਸਰ ਹੋਣਾ ਸੀ, ਉਹ ਤੁਸੀਂ ਭਲੀ ਭਾਂਤੀ ਸਮਝ ਸਕਦੇ ਹੋ। ਅਸੀਂ ਇਹ ਗੱਲ ਇਸ ਕਰਕੇ ਲਿੱਖ ਰਹੇ ਹਾਂ ਕਿ ਬਜਾਏ ਇਥੋਂ ਦੀ ਧੜੇਬੰਦੀ ਨੂੰ ਜਗ ਜਾਹਰ ਕਰਨ ਦੇ, ਉਸ ਨੂੰ ਖਤਮ ਕਰਾਇਆ ਜਾਏ। ਅਸੀਂ ਅਮੀਕਾ ਦੀ ਧਰਤੀ 'ਤੇ ਅਖਬਾਰਾਂ ਕੱਢਣ ਨੂੰ ਬਿਜ਼ਨੈਸ ਦੇ ਤੌਰ 'ਤੇ ਨਹੀਂ ਲਿਆ, ਬਲਕਿ ਇਸਨੂੰ ਇਕ ਸੇਵਾ ਸਮਝ ਕੇ ਆਪਣਾ ਫਰਜ਼ ਨਿਭਾ ਰਹੇ ਹਾਂ। ਸਾਡੀ ਕੋਸ਼ਿਸ਼ ਹੈ ਕਿ ਵਿਦੇਸ਼ੀ ਧਰਤੀ ਵਿਚ ਰਹਿੰਦੇ ਸਾਡੇ ਪੰਜਾਬੀ ਪਰਿਵਾਰ ਆਪਣੀ ਜਨਮ ਭੂਮੀ ਦੇ ਨਾਲ ਨਾਲ ਇਥੋਂ ਬਾਰੇ ਵੀ ਵਿਸਥਾਰ ਨਾਲ ਜਾਣਕਾਰੀ ਹਾਸਲ ਕਰ ਸਕਣ। ਇਮੀਗ੍ਰੇਸ਼ਨ ਦਾ ਜਦੋਂ ਕਦੇ ਵੀ ਇਥੇ ਕੋਈ ਨਵਾਂ ਕਾਨੂੰਨ ਬਣਿਆ ਪੰਜਾਬ ਮੇਲ ਨੇ ਉਸ ਨੂੰ ਪਹਿਲ ਦੇ ਆਧਾਰ 'ਤੇ ਛਾਪਿਆ ਤਾਂ ਕਿ ਸਾਡਾ ਭਾਈਚਾਰਾ ਉਸ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਕਰ ਸਕੇ।

ਪ੍ਰਿੰਟ ਅਡੀਸ਼ਨ ਦੇ ਨਾਲ ਨਾਲ ਪੰਜਾਬ ਮੇਲ ਦੀ ਵੈਬ ਸਾਈਟ ਵੀ ਪਹਿਲੇ ਹੀ ਦਿਨ ਤੋਂ ਤਿਆਰ ਕਰ ਦਿੱਤੀ ਗਈ ਸੀ ਜਿਸ ਨੂੰ ਕਿ ਪੂਰੀ ਦੁਨੀਆਂ ਵਿਚ ਪੰਜਾਬੀ ਬੜੇ ਚਾਵਾਂ ਨਾਲ ਉਡੀਕਦੇ ਹਨ ਤੇ ਹਰ ਬੁਧਵਾਰ ਨੂੰ ਪੜ੍ਹਦੇ ਹਨ। ਤੁਸੀਂ ਜੇ ਅੱਜ ਪੰਜਾਬ ਮੇਲ ਅਖਬਾਰ ਵਿਚ ਪੰਜਾਬੀਆਂ ਬਾਰੇ ਦੇਸ਼ਾਂ ਵਿਦੇਸ਼ਾਂ ਤੋਂ ਗਤੀਵਿਧੀਆਂ ਦੀ ਜਾਣਕਾਰੀ ਲੈ ਰਹੇ ਹੋ, ਉਸ ਦਾ ਕਾਰਣ ਇਹ ਵੈਬ ਸਾਈਟ ਹੈ। ਸਾਡੇ ਸ਼ੁਹਿਰਦ ਪੱਤਰਕਾਰ ਦੁਨੀਆਂ ਭਰ ਤੋਂ ਸਾਨੂੰ ਖ਼ਬਰਾਂ ਭੇਜਦੇ ਹਨ ਜਿਨ੍ਹਾਂ ਨੂੰ ਅਸੀਂ ਤੁਹਾਡੇ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰਦੇ ਹਾਂ।

ਅਸੀਂ ਜਿਵੇਂ ਕਿ ਪਹਿਲਾਂ ਵੀ ਕਿਹਾ ਸੀ ਕਿ ਪੰਜਾਬ ਮੇਲ ਨੇ ਆਪਣੀ ਇਕ ਸਾਲ ਦੀ ਉਮਰ ਹੀ ਪੂਰੀ ਕੀਤੀ ਹੈ ਜੋ ਕਿ ਕਾਮਯਾਬੀ ਨਾਲ ਆਪ ਸਭ ਪਾਠਕਾਂ ਦੇ ਸਾਮ੍ਹਣੇ ਹੈ ਅਤੇ ਪੰਜਾਬੀਆਂ ਦਾ ਮਾਣਮੱਤਾ ਅਖ਼ਬਾਰ ਬਣ ਕੇ ਉਭਰਿਆ ਹੈ। ਅਸੀਂ ਪਾਠਕਾਂ, ਪੱਤਰਕਾਰਾਂ, ਬੁਧੀਜੀਵੀਆਂ, ਸਾਹਿਤਕਾਰਾਂ ਦੇ ਤਹਿ ਦਿਲੋਂ ਧੰਨਵਾਦੀ ਹਾਂ ਜਿਹੜੇ ਆਪਣਾ ਕੀਮਤੀ ਸਮਾਂ ਕੱਢ ਕੇ ਸਾਨੂੰ ਖ਼ਬਰਾਂ

ਜਾਂ ਰਚਨਾਵਾਂ ਭੇਜਦੇ ਹਨ। ਅਸੀਂ ਆਪਣੇ ਸਹਿਯੋਗੀਆਂ ਦਾ ਵੀ ਅਤਿ ਧੰਨਵਾਦ ਕਰਦੇ ਹਾਂ ਜਿਹੜੇ ਸਾਨੂੰ ਤਨ ਮਨ ਧਨ ਨਾਲ ਸਹਿਯੋਗ ਦਿੰਦੇ ਹਨ। ਅਸੀਂ ਪੰਜਾਬ ਮੇਲ ਨੂੰ ਹੋਰ ਵੀ ਨਿਖਾਰਨ ਲਈ ਪਾਠਕਾਂ ਦੇ ਹਰ ਸੁਝਾਅ ਨੂੰ ਖਿੜੇ ਮੱਥੇ ਲਵਾਂਗੇ। ਇਸ ਉਮੀਦ ਨਾਲ ਕਿ ਤੁਸੀਂ ਹਮੇਸ਼ਾ ਇਸੇ ਤਰ੍ਹਾਂ ਸਾਨੂੰ ਸਹਿਯੋਗ ਦਿੰਦੇ ਰਹੋਗੇ। ਮੈਂ ਆਪ ਸਭ ਨੂੰ ਪੰਜਾਬ ਮੇਲ ਦੀ ਵਰ੍ਹੇਗੰਢ ਅਤੇ ਆਉਣ ਵਾਲੇ ਸਾਲ ਲਈ ਲੱਖ-ਲੱਖ ਵਧਾਈ ਦਿੰਦਾ ਹਾਂ।

00

# ਕਿਉਂ ਹੁੰਦੇ ਹਨ ਪ੍ਰਵਾਸੀ ਪੰਜਾਬੀਆਂ ਦੀ ਜਾਇਦਾਦਾਂ ’ਤੇ ਕਬਜ਼ੇ

## ਅੰਕ 1, 1-7 ਜਨਵਰੀ 2010

ਵੈਸੇ ਤਾਂ ਪ੍ਰਵਾਸੀ ਭਾਰਤੀਆਂ ਨੂੰ ਵਿਦੇਸ਼ਾਂ ਵਿਚ ਰਹਿ ਕੇ ਬਹੁਤ ਸਾਰੀਆਂ ਮੁਸ਼ਕਲਾਂ ਵੀ ਸਹਿਣੀਆਂ ਪੈਂਦੀਆਂ ਹਨ ਪਰ ਇਨ੍ਹਾਂ ਵਿਚੋਂ ਇਕ ਸਮੱਸਿਆ ਹੈ, ਭਾਰਤ ਵਿਚ ਉਨ੍ਹਾਂ ਦੀਆਂ ਜਾਇਦਾਦਾਂ ਦੇ ਹੁੰਦੇ ਕਬਜ਼ਿਆਂ ਦੀ। ਆਏ ਦਿਨ ਸਾਡੇ ਕੋਲ ਅਜਿਹੀਆਂ ਖਬਰਾਂ ਆਉਂਦੀਆਂ ਰਹਿੰਦੀਆਂ ਹਨ, ਜਿਨ੍ਹਾਂ ਵਿਚ ਪ੍ਰਵਾਸੀਆਂ ਦੇ ਜਾਇਦਾਦਾਂ ਦੇ ਕਬਜ਼ੇ ਹੋਣ ਬਾਰੇ ਜ਼ਿਕਰ ਹੁੰਦਾ ਰਹਿੰਦਾ ਹੈ। ਬਹੁਤੇ ਪੰਜਾਬੀ ਇਹ ਸੋਚ ਕੇ ਬਾਹਰਲੇ ਮੁਲਕਾਂ ਵਿਚ ਪ੍ਰਵਾਸ ਕਰਦੇ ਹਨ ਕਿ ਉਨ੍ਹਾਂ ਦਾ ਜੀਵਣ ਬਸਰ ਹੋਰ ਉੱਚਾ ਹੋਣ ’ਤੇ ਉਹ ਆਪਣੇ ਪਿੰਡ ਜਾਂ ਸ਼ਹਿਰ ਵਿਚ ਹੋਰ ਵੀ ਜਾਇਦਾਦ ਬਣਾਵੇ ਪਰ ਇਨ੍ਹਾਂ ਦਾ ਹਸ਼ਰ ਬਹੁਤਾ ਹਾਂ-ਪੱਖੀ ਨਹੀਂ ਹੁੰਦਾ। ਬਹੁਤਿਆਂ ਪੰਜਾਬੀਆਂ ਨੂੰ ਹੁਣ ਤੱਕ ਜਾਇਦਾਦਾਂ ਦੇ ਝਟਕੇ ਸਹਿਣੇ ਪਏ ਹਨ।

ਕੀ ਕਾਰਣ ਹੈ ਤੇ ਅਜਿਹਾ ਕਿਉਂ ਹੁੰਦਾ ਹੈ। ਘੋਖ ਕਰਨ ’ਤੇ ਪਤਾ ਲੱਗਦਾ ਹੈ ਕਿ ਜਦੋਂ ਕੋਈ ਪੰਜਾਬੀ ਪ੍ਰਦੇਸ਼ ਚਲਾ ਜਾਂਦਾ ਹੈ ਤਾਂ ਉਸ ਨੂੰ ਵੱਡੀ ਸਮੱਸਿਆ ਹੁੰਦੀ ਹੈ ਕਿ ਪਿੱਛੋਂ ਉਨ੍ਹਾਂ ਦੀ ਜਾਇਦਾਦ ਕੌਣ ਸੰਭਾਲੂ ਤੇ ਇਸੇ ਨੂੰ ਮੱਦੇਨਜ਼ਰ ਰੱਖਦਿਆਂ ਇਹ ਲੋਕ ਕਿਸੇ ਆਪਣੇ ਖਾਸ ਰਿਸ਼ਤੇਦਾਰ ਮਿੱਤਰ, ਜਾਂ ਹੋਰ ਨਜ਼ਦੀਕੀ ਨੂੰ ਇਸ ਦੀ ਜ਼ਿੰਮੇਵਾਰੀ ਸੰਭਾਲ ਕੇ ਆ ਜਾਂਦਾ ਹੈ। ਪਰ ਐਨ.ਆਰ.ਆਈ. ਪਰਿਵਾਰ ਜਦੋਂ ਵਾਪਸ ਆਪਣੇ ਪਿੰਡ ਜਾਂ ਸ਼ਹਿਰ ਕਈ ਸਾਲਾਂ ਬਾਅਦ ਜਾਂਦੇ ਹਨ ਤਾਂ ਉਨ੍ਹਾਂ ਰਿਸ਼ਤੇਦਾਰਾਂ ਦੀਆਂ ਨਜ਼ਰਾਂ ਕੁਝ ਬਦਲੀਆਂ-ਬਦਲੀਆਂ ਜਿਹੀਆਂ ਲੱਗਦੀਆਂ ਹਨ।

ਇਸੇ ਤਰ੍ਹਾਂ ਕਈ ਵਾਰੀ ਪ੍ਰਵਾਸੀ ਪੰਜਾਬੀ ਆਪਣੀ ਸਖ਼ਤ ਮਿਹਨਤ ਸਦਕਾ ਇਥੇ ਕੁਝ ਰਕਮ ਜੋੜਦੇ ਹਨ ਤੇ ਇਸ ਨਾਲ ਉਹ ਪੰਜਾਬ ਵਿਚ ਆਪਣੀ ਕੁੱਝ ਜਾਇਦਾਦ ਖਰੀਦ ਲੈਂਦੇ ਹਨ ਤਾਂ ਕਿ ਉਨ੍ਹਾਂ ਦੀ ਆਉਣ ਵਾਲੀ ਨਸਲ ਲਈ ਕੁਝ ਬਚਾਅ ਸਕਣ। ਜੇ ਕਿਸੇ ਨੇ ਜ਼ਮੀਨ ਲਈ ਹੋਵੇ ਤਾਂ ਉਸ ਨੂੰ ਉਹ ਠੇਕੇ ’ਤੇ ਦੇ ਕੇ ਆਉਂਦੇ ਹਨ। ਜੇ ਕਿਸੇ ਨੇ ਕੋਈ ਘਰ ਜਾਂ ਬਿਜ਼ਨੈਸ ਲਿਆ ਹੋਵੇ, ਉਸ ਨੂੰ ਉਹ ਕਿਰਾਏ ’ਤੇ ਦੇ ਕੇ ਵਾਪਸ ਪ੍ਰਦੇਸ਼ ਪਰਤ ਜਾਂਦੇ ਹਨ ਤੇ ਕੁਝ ਸਮੇਂ ਬਾਅਦ ਉਨ੍ਹਾਂ ਵਿਚੋਂ ਵੀ ਬਹੁਤਿਆਂ ਦਾ ਹਸ਼ਰ ਮਾੜਾ ਹੀ ਹੁੰਦਾ ਹੈ। ਨਤੀਜਾ ਇਹ ਨਿਕਲਦਾ ਹੈ ਕਿ ਕਿਰਾਏਦਾਰ ਜਾਂ ਠੇਕੇਦਾਰ ਉਨ੍ਹਾਂ ਦੀ ਜਾਇਦਾਦ ’ਤੇ ਕਬਜ਼ਾ ਕਰ ਜਾਂਦੇ ਹਨ। ਕਈ ਪ੍ਰਵਾਸੀ ਪਰਿਵਾਰਾਂ ਨੇ ਆਪਣੇ ਰਿਸ਼ਤੇਦਾਰਾਂ ਦੇ ਨਾਮ ’ਤੇ ਜਾਇਦਾਦਾਂ ਖਰੀਦੀਆਂ ਹਨ। ਪਰ ਉਨ੍ਹਾਂ ਵਿਚੋਂ ਸ਼ਾਇਦ ਕੋਈ ਵਿਰਲਾ ਹੀ ਹੋਵੇਗਾ, ਜਿਸ ਨੇ ਉਹ ਜ਼ਮੀਨ ਪ੍ਰਵਾਸੀ ਨੂੰ ਵਾਪਸ ਕੀਤੀ ਹੋਵੇ। ਨਾਲੇ ਜਾਇਦਾਦ ਗਈ, ਨਾਲੇ ਰਿਸ਼ਤੇਦਾਰੀ ਗਈ। ਅਜਿਹੀਆਂ ਹੋਰ ਵੀ ਕਈ ਉਦਾਹਰਨਾਂ ਹਨ, ਜਿਨ੍ਹਾਂ ਵਿਚ ਅਕਸਰ ਰਿਸ਼ਤੇਦਾਰ, ਦੋਸਤ, ਮਿੱਤਰ, ਪ੍ਰਵਾਸੀਆਂ ਨੂੰ ਚੂਨਾ ਲਾ ਜਾਂਦੇ ਹਨ। ਪ੍ਰਵਾਸੀ ਦੋਵੇਂ ਪਾਸੇ ਫਸ ਜਾਂਦੇ ਹਨ। ਪੰਜਾਬ ਵਿਚ ਅਕਸਰ ਘਰਾਂ ਵਿਚ ਵੀ ਬਟਵਾਰਾ ਕੀਤਾ ਜਾਂਦਾ ਹੈ। ਪਰ ਉਦੋਂ ਵੀ ਪ੍ਰਵਾਸੀਆਂ ਨਾਲ ਕਾਣੀ ਵੰਡ ਹੋ ਜਾਂਦੀ ਹੈ। ਪੰਜਾਬ ਵਿਚ ਰਹਿੰਦੇ ਪਰਿਵਾਰਕ ਮੈਂਬਰ ਚੰਗਾ ਪਾਸਾ ਆਪਣੇ ਕੋਲ ਰੱਖ ਕੇ

ਪ੍ਰਵਾਸੀ ਭਰਾ ਜਾਂ ਭੈਣ ਨੂੰ ਜਾਇਦਾਦ ਦਾ ਉਹ ਹਿੱਸਾ ਦੇ ਦਿੰਦੇ ਹਨ, ਜਿਥੇ ਕੋਈ ਰਾਹ ਵੀ ਨਹੀਂ ਜਾਂਦਾ ਜਾਂ ਜ਼ਮੀਨ ਦੀ ਵੰਡ ਵੇਲੇ ਪ੍ਰਵਾਸੀ ਰਿਸ਼ਤੇਦਾਰ ਨੂੰ ਬੇਰਾਨੀ ਜ਼ਮੀਨ ਹਿੱਸੇ ਵਿਚ ਦੇ ਦਿੱਤੀ ਜਾਂਦੀ ਹੈ ਤੇ ਨਿਆਈ ਆਪ ਰੱਖ ਲਈ ਜਾਂਦੀ ਹੈ। ਕਈ ਵਾਰ ਤਾ ਅਜਿਹਾ ਵੀ ਹੋਇਆ ਹੈ ਕਿ ਉਥੇ ਰਹਿੰਦੇ ਪ੍ਰਵਾਸੀਆਂ ਦੇ ਰਿਸ਼ਤੇਦਾਰ ਪ੍ਰਵਾਸੀਆਂ ਦੀ ਜਾਇਦਾਦ ਦਿਖਾ ਕੇ ਬੈਂਕਾਂ ’ਤੇ ਕਰਜ਼ਾ ਤੱਕ ਵੀ ਲੈ ਲੈਂਦੇ ਹਨ, ਜੋ ਕਿ ਬਾਅਦ ਵਿਚ ਪ੍ਰਵਾਸੀਆਂ ਦੇ ਖਾਤੇ ਵਿਚ ਰਹਿੰਦਾ ਹੈ ਤੇ ਆਖਿਰ ਬੈਂਕ ਜ਼ਮੀਨਾਂ ਲੈ ਜਾਂਦੇ ਹਨ। ਇਸ ਬਾਰੇ ਪ੍ਰਵਾਸੀ ਬਿਲਕੁਲ ਅਨਜਾਨ ਹੁੰਦੇ ਹਨ।

ਪ੍ਰਵਾਸੀਆਂ ਵੱਲੋਂ ਇਸ ਬਾਰੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ। ਉਥੋਂ ਦੇ ਬਹੁਤੇ ਲੋਕ ਤਾਂ ਇਹੋ ਸੋਚਦੇ ਹਨ ਕਿ ਪ੍ਰਵਾਸੀਆਂ ਕੋਲ ਤਾਂ ਵਾਧੂ ਡਾਲਰ ਹੁੰਦੇ ਹਨ, ਇਨ੍ਹਾਂ ਨੂੰ ਜ਼ਮੀਨਾਂ ਦੀ ਕੀ ਲੋੜ ਹੈ। ਅੱਜ ਬਹੁਤੇ ਲੋਕਾਂ ਦੇ ਖ਼ੂਨ ਸਫੈਦ ਹੋ ਗਏ ਹਨ। ਰਿਸ਼ਤੇਦਾਰੀ ਨੂੰ ਛਿੱਕੇ ਟੰਗ ਕੇ ਪਰਿਵਾਰਾਂ ਵਿਚ ਲੁੱਟ-ਖੋਹ ਵਧਦੀ ਜਾ ਰਹੀ ਹੈ। ਬਹੁਤੇ ਪ੍ਰਵਾਸੀ ਵੀ ਲੋਕ ਦਿਖਾਵੇ ਲਈ ਪ੍ਰਦੇਸਾਂ ’ਚੋਂ ਜਾ ਕੇ ਆਪਣੇ ਪਿੰਡਾਂ ਅਤੇ ਸ਼ਹਿਰਾਂ ਵਿਚ ਇਸ ਲਈ ਜਾਇਦਾਦਾਂ ਬਣਾਉਂਦੇ ਹਨ ਤਾਂ ਕਿ ਉਥੇ ਲੋਕ ਇਹ ਕਹਿਣ ਕਿ ਇਸ ਨੇ ਤਾਂ ਬਾਹਰ ਜਾ ਕੇ ਬੜੀ ਤਰੱਕੀ ਕੀਤੀ ਹੈ। ਕੁਝ ਅਜਿਹੇ ਪ੍ਰਵਾਸੀ ਵੀ ਹਨ, ਜਿਨ੍ਹਾਂ ਨੇ ਪਿੰਡਾਂ ਵਿਚ ਵੱਡੇ ਵੱਡੇ ਮਹਿਲ ਖੜ੍ਹੇ ਕਰ ਦਿੱਤੇ ਤੇ ਵਾਪਸ ਪ੍ਰਦੇਸ ਆ ਗਏ। ਪਰ ਜਦੋਂ ਉਹ ਦੂਜੀ ਵਾਰ ਉਥੇ ਜਾਂਦੇ ਹਨ ਤਾਂ ਉਥੇ ਅੱਧਾ ਘਰ ਚੋਰ ਪੁੱਟ ਕੇ ਲੈ ਗਏ ਹੁੰਦੇ ਹਨ।

ਪ੍ਰਵਾਸੀ ਪੰਜਾਬੀਆਂ ਦੀਆਂ ਆਪਣੀਆਂ ਵੀ ਕਈ ਮਜਬੂਰੀਆਂ ਹਨ। ਜੇ ਕੋਈ ਉਥੇ ਇਨ੍ਹਾਂ ਦੀ ਜਾਇਦਾਦ ’ਤੇ ਕਬਜ਼ਾ ਕਰ ਵੀ ਲੈਂਦਾ ਹੈ ਤਾਂ ਇਨ੍ਹਾਂ ਕੋਲ ਇੰਨਾ ਵਕਤ ਹੀ ਨਹੀਂ ਕਿ ਇਹ ਉਥੇ ਕੋਰਟ ਕਚਿਹਰੀਆਂ ਵਿਚ ਧੱਕੇ ਖਾਣ। ਪ੍ਰਵਾਸੀ ਪੰਜਾਬੀਆਂ ਨੂੰ ਅਜਿਹੀਆਂ ਸਮੱਸਿਆਵਾਂ ਦੇ ਬਹੁਤ ਸਾਰੇ ਕੌੜੇ ਤਜਰਬੇ ਹੋ ਚੁੱਕੇ ਹਨ। ਅਸੀਂ ਤਾਂ ਸਭ ਤੋਂ ਪਹਿਲਾਂ ਇਹੀ ਸਲਾਹ ਦੇਵਾਂਗੇ ਕਿ ਕੋਈ ਵੀ ਕਦਮ ਲੇਣ ਤੋਂ ਪਹਿਲਾਂ ਸੋਚ ਸਮਝ ਲੈਣਾ ਚਾਹੀਦਾ ਹੈ।

ਪੰਜਾਬ ਸਰਕਾਰ ਵੱਲੋਂ ਜਿਹੜੇ ਐੱਨ.ਆਰ.ਆਈ. ਥਾਣੇ ਬਣਾਏ ਗਏ ਹਨ, ਸਾਡੇ ਪ੍ਰਵਾਸੀ ਪਰਿਵਾਰਾਂ ਨੂੰ ਉਨ੍ਹਾਂ ਦਾ ਕੋਈ ਬਹੁਤਾ ਫਾਇਦਾ ਨਹੀਂ ਹੋਇਆ। ਹਰ ਕੋਈ ਪ੍ਰਵਾਸੀਆਂ ਦੀ ਜੇਬ ਵੱਲ ਦੇਖਦਾ ਹੈ।

ਐੱਨ.ਆਰ.ਆਈ. ਸਭ ਦੀ ਕਾਰਗੁਜ਼ਾਰੀ ਵੀ ਹਾਲੇ ਤੱਕ ਅਜਿਹੀ ਨਹੀਂ ਹੋਈ ਕਿ ਜਿਸ ਤੋਂ ਪ੍ਰਵਾਸੀ ਤਸੱਲੀ ਪ੍ਰਗਟ ਕਰਨ। ਪੰਜਾਬ ਸਰਕਾਰ ਇਸ ਵੱਲ ਧਿਆਨ ਕਰੇ ਤਾਂ ਪ੍ਰਵਾਸੀ ਪੰਜਾਬ ਵਿਚ ਪੈਸਾ ਲਾਉਣ ਬਾਰੇ ਉਤਸ਼ਾਹਿਤ ਹੋ ਸਕਦੇ ਹਨ।

ਸੋ ਅਸੀਂ ਤਾਂ ਇਕ ਵਾਰੀ ਫਿਰ ਇਹੋ ਕਹਾਂਗੇ ਕਿ ਆਪਣੀ ਮਿਹਨਤ ਮੁਸ਼ਕਤ ਦੀ ਕਮਾਈ ਨੂੰ ਸੋਚ ਸਮਝ ਕੇ ਵਰਤੋਂ ਤਾਂ ਕਿ ਤੁਹਾਨੂੰ ਕੋਈ ਧੋਖਾ ਨਾ ਹੋ ਜਾਵੇ।

**00**

# ਨਾਨਕਸ਼ਾਹੀ ਕੈਲੰਡਰ ਸੋਧਾਂ ਤੇ ਸਿੱਖ ਪੰਥ

## ਅੰਕ 2, 8-14 ਜਨਵਰੀ 2010

ਨਾਨਕਸ਼ਾਹੀ ਕੈਲੰਡਰ ਸਿੱਖਾਂ ਦੀ ਵੱਖਰੀ ਪਛਾਣ ਤੇ ਕਿਰਦਾਰ ਸਥਾਪਤ ਕਰਨ ਦੇ ਮੰਤਵ ਨਾਲ ਬਣਾਇਆ ਗਿਆ ਸੀ। 1995 ਵਿਚ ਇਸ ਕੈਲੰਡਰ ਨੂੰ ਤਿਆਰ ਕਰਨ ਲਈ ਪਾਲ ਸਿੰਘ ਪੁਰੇਵਾਲ (ਕੈਨੇਡਾ) ਨੇ ਯਤਨ ਆਰੰਭਿਆ ਸੀ। ਸੰਨ 2000 ਵਿਚ ਉਨ੍ਹਾਂ ਇਹ ਕੈਲੰਡਰ ਤਿਆਰ ਕਰ ਲਿਆ। ਉਨ੍ਹਾਂ ਵਲੋਂ ਤਿਆਰ ਕਰਕੇ ਦਿਤੇ ਇਸ ਕੈਲੰਡਰ ਉਪਰ ਸ਼੍ਰੋਮਣੀ ਕਮੇਟੀ ਸਮੇਤ ਸਿੱਖਾਂ ਦੀਆਂ ਵੱਖ-ਵੱਖ ਸੰਸਥਾਵਾਂ, ਵਿਦਵਾਨਾਂ ਅਤੇ ਸੰਗਠਨਾਂ ਵਲੋਂ ਕਾਫੀ ਸਮਾਂ ਗੰਭੀਰ ਵਿਚਾਰ-ਵਟਾਂਦਰਾ ਕੀਤਾ ਜਾਂਦਾ ਰਿਹਾ। ਆਖਿਰ 2003 ਵਿਚ ਨਾਨਕਸ਼ਾਹੀ ਕੈਲੰਡਰ ਨੂੰ ਪਹਿਲਾਂ ਸ਼੍ਰੋਮਣੀ ਕਮੇਟੀ ਦੀ ਕਾਰਜਕਾਰਨੀ ਅਤੇ ਫਿਰ ਜਰਨਲ ਹਾਊਸ ਵਲੋਂ ਪ੍ਰਵਾਨ ਕੀਤਾ ਗਿਆ। ਇਸ ਤੋਂ ਬਾਅਦ ਅੰਤਿਮ ਪ੍ਰਵਾਨਗੀ ਲਈ ਇਹ ਸ੍ਰੀ ਅਕਾਲ ਤਖਤ ਵਿਖੇ ਭੇਜਿਆ ਗਿਆ ਜਿਥੇ ਪੰਜ ਸਿੰਘ ਸਾਹਿਬਾਨ ਦੀ ਮੀਟਿੰਗ ਨੇ ਇਸ ਨੂੰ ਸਰਬਸੰਮਤੀ ਨਾਲ ਪ੍ਰਵਾਨ ਕਰਕੇ ਪੂਰੇ ਸਿੱਖ ਜਗਤ ਲਈ ਲਾਗੂ ਹੋਣ ਦਾ ਐਲਾਨ ਕੀਤਾ। ਇਸ ਤੋਂ ਬਾਅਦ ਸ਼੍ਰੋਮਣੀ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਕਮੇਟੀ ਤੋਂ ਇਲਾਵਾ ਦੁਨੀਆ ਵਿਚਲੀਆਂ ਸਭਨਾਂ ਸਿੱਖ ਸੰਸਥਾਵਾਂ ਨੇ ਗੁਰਪੁਰਬ ਅਤੇ ਸਿੱਖ ਤਿੱਥ-ਤਿਓਹਾਰ ਇਸੇ ਕੈਲੰਡਰ ਅਨੁਸਾਰ ਮਨਾਉਣੇ ਸ਼ੁਰੂ ਕਰ ਦਿਤੇ। ਇਹੀ ਨਹੀਂ ਸਗੋਂ ਪੰਜਾਬ ਸਰਕਾਰ ਨੇ ਵੀ ਨਾਨਕਸ਼ਾਹੀ ਕੈਲੰਡਰ ਨੂੰ ਪ੍ਰਵਾਨ ਕਰਕੇ ਸਿੱਖ ਗੁਰਪੁਰਬਾਂ ਅਤੇ ਤਿਓਹਾਰਾਂ ਦੀਆਂ ਛੁਟੀਆਂ ਵੀ ਇਸੇ ਕੈਲੰਡਰ ਅਨੁਸਾਰ ਕਰਨੀਆਂ ਸ਼ੁਰੂ ਕਰ ਦਿਤੀਆਂ। ਕੇਂਦਰ ਸਰਕਾਰ ਵਲੋਂ ਵੀ ਇਸੇ ਗੱਲ ਨੂੰ ਪ੍ਰਵਾਨਗੀ ਦਿਤੀ ਗਈ ਪਰ ਕੁਝ ਸਮੇਂ ਬਾਅਦ ਸੰਤ ਸਮਾਜ ਦੇ ਕੁਝ ਆਗੂਆਂ ਨੇ ਗੁਰਪੁਰਬਾਂ ਅਤੇ ਸੰਗਰਾਂਦਾਂ ਦੇ ਬਿਕਰਮੀ ਸੰਮਤ ਨਾਲੋਂ ਬਦਲ ਜਾਣ ਦਾ ਮੁੱਦਾ ਖੜਾ ਕਰ ਲਿਆ। ਉਨ੍ਹਾਂ ਦਾ ਮਤ ਸੀ ਕਿ ਬਿਕਰਮੀ ਸੰਮਤ ਦੀ ਥਾਂ ਨਾਨਕਸ਼ਾਹੀ ਕੈਲੰਡਰ ਅਪਣਾਉਣ ਨਾਲ ਸੰਗਰਾਂਦਾਂ ਬਦਲ ਜਾਂਦੀਆਂ ਹਨ ਅਤੇ ਗੁਰੂ ਗ੍ਰੰਥ ਸਾਹਿਬ ਦਾ ਗੁਰੂ ਗੱਦੀ ਦਿਵਸ ਤੇ ਹੋਰ ਗੁਰਪੁਰਬ ਵੀ ਵੱਖ-ਵੱਖ ਹੋ ਜਾਂਦੇ ਹਨ। ਸੰਤ ਸਮਾਜ ਦੇ ਆਗੂ ਉਸੇ ਸਮੇਂ ਤੋਂ ਜੋਰ ਪਾ ਰਹੇ ਸਨ ਕਿ ਨਾਨਕਸ਼ਾਹੀ ਕੈਲੰਡਰ ਵਿਚ ਤਬਦੀਲੀ ਕਰਕੇ ਇਹ ਪੁਰਬ ਅਤੇ ਸੰਗਰਾਂਦਾਂ ਬਿਕਰਮੀ ਸੰਮਤ ਅਨੁਸਾਰ ਕੀਤੇ ਜਾਣ ਲਈ ਸੋਧਾਂ ਕੀਤੀਆਂ ਜਾਣ। ਜਦਕਿ ਨਾਨਕਸ਼ਾਹੀ ਕੈਲੰਡਰ ਦੇ ਹਮਾਇਤੀਆਂ ਦਾ ਕਹਿਣਾ ਹੈ ਕਿ ਨਾਨਕਸ਼ਾਹੀ ਕੈਲੰਡਰ ਸਿੱਖਾਂ ਦੀ ਵੱਖਰੀ ਕੌਮੀ ਪਛਾਣ ਦੇ ਮੰਤਵ ਨਾਲ ਬਣਾਇਆ ਗਿਆ ਸੀ। ਇਸ ਕਰਕੇ ਸਿੱਖਾਂ ਨੂੰ ਬਿਕਰਮੀ ਸੰਮਤ ਪਿੱਛੇ ਭੱਜਣ ਦੀ ਲੋੜ ਨਹੀਂ ਕਿਉਂਕਿ ਬਿਕਰਮੀ ਸੰਮਤ ਹਿੰਦੂ ਧਰਮ ਦੀ ਬੁਨਿਆਦ 'ਤੇ ਬਣਾਇਆ ਗਿਆ ਹੈ। ਹੁਣ ਜਦੋਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਨੇੜੇ ਆ ਗਈਆਂ ਹਨ ਤਾਂ ਇਸ ਮਾਮਲੇ ਨੇ ਸਿਆਸੀ ਰੰਗਤ ਫੜ ਲਈ। ਦਮਦਮੀ ਟਕਸਾਲ ਦੇ ਮੁਖੀ ਹਰਨਾਮ ਸਿੰਘ ਖਾਲਸਾ ਅਤੇ ਹੋਰ ਆਗੂਆਂ ਨੇ ਅਕਾਲੀ ਦਲ ਉਪਰ ਜ਼ੋਰ ਪਾਉਣਾ ਸ਼ੁਰੂ ਕੀਤਾ ਕਿ ਨਾਨਕਸ਼ਾਹੀ ਕੈਲੰਡਰ ਵਿਚ ਤਬਦੀਲੀਆਂ ਕੀਤੀਆਂ ਜਾਣ ਨਹੀਂ ਤਾਂ ਉਹ ਅਕਾਲੀ ਦਲ ਦਾ ਵਿਰੋਧ ਕਰਨਗੇ। ਅਕਾਲੀ ਦਲ ਨੇ ਵੀ ਸੰਤ ਸਮਾਜ ਦੇ ਆਗੂਆਂ ਅਤੇ ਡੇਰਿਆਂ ਦੇ ਬਾਬਿਆਂ ਨੂੰ ਆਪਣੇ ਨਾਲ ਰੱਖਣ ਅਤੇ ਸ਼੍ਰੋਮਣੀ ਕਮੇਟੀ ਵਿਚ ਉਨ੍ਹਾਂ ਦੀ ਵਰਤੋਂ ਕਰਨ ਲਈ ਨਾਨਕਸ਼ਾਹੀ ਕੈਲੰਡਰ ਵਿਚ

ਤਬਦੀਲੀਆਂ ਕਰਨ ਦਾ ਫੈਸਲਾ ਕੀਤਾ। ਅਕਾਲੀ ਦਲ ਦੇ ਆਗੂਆਂ ਨੇ ਪਹਿਲਾਂ ਸ਼੍ਰੋਮਣੀ ਕਮੇਟੀ ਵਿਚ ਇਹ ਤਰਮੀਮਾਂ ਪਾਸ ਕਰਵਾਈਆਂ ਅਤੇ ਫਿਰ ਸਿੰਘ ਸਾਹਿਬਾਨ ਉਪਰ ਇਹ ਤਰਮੀਮਾਂ ਮੰਨਣ ਲਈ ਜ਼ੋਰ ਪਾਇਆ ਗਿਆ। ਕੈਲੰਡਰ ਵਿਚ ਨਵੀਆਂ ਸੋਧਾਂ ਬਾਰੇ 23 ਦਸੰਬਰ ਨੂੰ ਸ਼੍ਰੋਮਣੀ ਕਮੇਟੀ ਪ੍ਰਧਾਨ ਅਵਤਾਰ ਸਿੰਘ ਮੱਕੜ ਅਤੇ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਵਿਚਕਾਰ ਹੋਈ ਮੀਟਿੰਗ ਵਿਚ ਲਿਖਤੀ ਸਮਝੌਤਾ ਹੋਇਆ ਪਰ ਸਿੰਘ ਸਾਹਿਬਾਨ ਦੀ ਮੀਟਿੰਗ ਵਿਚ ਮਤਭੇਦ ਆ ਜਾਣ ਕਾਰਨ ਇਹ ਸੋਧਾਂ ਪਾਸ ਨਹੀਂ ਹੋ ਸਕੀਆਂ। ਫਿਰ ਮੁੜ ਸ਼੍ਰੋਮਣੀ ਕਮੇਟੀ ਦੀ ਕਾਰਜਕਾਰਨੀ ਨੇ ਬਹੁਸੰਮਤੀ ਨਾਲ ਇਹ ਸੋਧਾਂ ਪਾਸ ਕਰਕੇ ਸ੍ਰੀ ਅਕਾਲ ਤਖਤ ’ਤੇ ਭੇਜੀਆਂ। ਪਹਿਲਾਂ ਤਾਂ ਕਾਰਜਕਾਰਨੀ ਅੰਦਰ ਹੀ ਇਸ ਦੇ ਜਨਰਲ ਸਕੱਤਰ ਤੇ ਦੋ ਹੋਰ ਮੈਂਬਰਾਂ ਨੇ ਸੋਧ ਦੇ ਮਾਮਲੇ ’ਤੇ ਬਾਈਕਾਟ ਕਰ ਦਿਤਾ। ਫਿਰ ਸਿੰਘ ਸਾਹਿਬਾਨ ਦੀ ਮੀਟਿੰਗ ਵਿਚ ਸੋਧਾਂ ਦਾ ਵਿਰੋਧ ਕਰਨ ਵਾਲੇ ਦੋ ਜਥੇਦਾਰਾਂ ਨੂੰ ਮੁੜ ਭਰੋਸੇ ਵਿਚ ਲੈਣ ਦੀ ਲੋੜ ਨਹੀਂ ਸਮਝੀ ਗਈ ਸਗੋਂ ਦਰਬਾਰ ਸਾਹਿਬ ਦੇ ਗ੍ਰੰਥੀ ਇਕੱਠੇ ਕਰਕੇ ਪੰਜ ਸਿੰਘ ਸਾਹਿਬਾਨ ਬਣਾ ਦਿਤੇ ਗਏ। ਸ਼੍ਰੋਮਣੀ ਕਮੇਟੀ ਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਨੇ ਜਿਸ ਤਰ੍ਹਾਂ ਕਾਹਲੀ ਵਿਚ ਤਿੱਖੇ ਵਿਰੋਧ ਦੇ ਬਾਵਜੂਦ ਇਨ੍ਹਾਂ ਸੋਧਾਂ ਨੂੰ ਪਾਸ ਕਰਵਾਇਆ ਹੈ ਇਸ ਨਾਲ ਨਾਨਕਸ਼ਾਹੀ ਕੈਲੰਡਰ ਦੇ ਮਾਮਲੇ ’ਤੇ ਸਿੱਖ ਪੰਥ ਦੇ ਦੋ ਧੜਿਆਂ ਵਿਚ ਵੰਡੇ ਜਾਣ ਦੀਆਂ ਸੰਭਾਵਨਾਵਾਂ ਵੱਧ ਗਈਆਂ ਹਨ। ਚਾਹੀਦਾ ਤਾਂ ਇਹ ਸੀ ਕਿ ਸ਼੍ਰੋਮਣੀ ਕਮੇਟੀ ਅਤੇ ਸਿੰਘ ਸਾਹਿਬਾਨ ਇਸ ਮਾਮਲੇ ’ਤੇ ਬਹਿਸ ਵਿਚਾਰ ਕਰਕੇ ਕੋਈ ਸਰਬ-ਸਾਂਝਾ ਫੈਸਲਾ ਕਰਦੇ ਪਰ ਹੋਏ ਇਸ ਇਕਤਰਫਾ ਫੈਸਲੇ ਨਾਲ ਸਮੱਸਿਆਵਾਂ ਸੁਲਝਣ ਦੀ ਬਜਾਏ ਵਧਣ ਦੇ ਆਸਾਰ ਬਣ ਗਏ ਹਨ।

00

# ਪ੍ਰਵਾਸੀ ਭਾਰਤੀ ਸੰਮੇਲਨ ਦੇ ਐਲਾਨ ਚੰਗੇ ਨੇ, ਜੇ ਅਮਲ ਹੋਣ

### ਅੰਕ 3, 15-21 ਜਨਵਰੀ, 2010

ਨਵੀਂ ਦਿੱਲੀ ਵਿਖੇ ਹੋਏ ਪ੍ਰਵਾਸੀ ਭਾਰਤੀ ਸੰਮੇਲਨ ਵਿਚ 35 ਤੋਂ ਵੱਧ ਦੇਸ਼ਾਂ ਤੋਂ ਵਿਦੇਸ਼ਾਂ ਵਿਚ ਵਸੇ ਅਹਿਮ ਭਾਰਤੀ ਸ਼ਖਸੀਅਤਾਂ ਨੇ ਭਾਗ ਲਿਆ। ਸੰਮੇਲਨ ਵਿਚ ਉੱਠੇ ਮਸਲਿਆਂ ਅਤੇ ਕੀਤੇ ਗਏ ਵਿਚਾਰ-ਵਟਾਂਦਰਿਆਂ ਤੋਂ ਇਹ ਗੱਲ ਉੱਭਰ ਕੇ ਸਾਹਮਣੇ ਆਈ ਹੈ ਕਿ ਵਿਦੇਸ਼ਾਂ ਵਿਚ ਜਾ ਵਸੇ ਭਾਰਤੀਆਂ ਨੇ ਭਾਵੇਂ ਬੇਗਾਨੀਆਂ ਧਰਤੀਆਂ 'ਤੇ ਵੱਡੀਆਂ ਸਫਲਤਾਵਾਂ ਹਾਸਲ ਕੀਤੀਆਂ ਹਨ ਅਤੇ ਉਨ੍ਹਾਂ ਧਰਤੀਆਂ ਅਤੇ ਦੇਸ਼ਾਂ ਨਾਲ ਆਪਣਾ ਮੋਹ ਵੀ ਪਾਲ ਲਿਆ ਹੈ। ਪਰ ਆਪਣੀ ਮਾਤਭੂਮੀ ਦੀ ਖਿੱਚ ਅਤੇ ਸਨੇਹ ਉਨ੍ਹਾਂ ਵਿਚ ਅਜੇ ਵੀ ਕਾਇਮ ਹੈ। ਇਹੀ ਕਾਰਨ ਹੈ ਕਿ ਉਹ ਆਪਣੇ ਦੇਸ਼ ਦੀ ਤਰੱਕੀ ਵੀ ਚਾਹੁੰਦੇ ਹਨ ਅਤੇ ਉਸ ਵਿਚ ਹਿੱਸਾ ਪਾਉਣ ਲਈ ਵੀ ਚਾਹਵਾਨ ਹਨ। ਸੰਮੇਲਨ ਦੇ ਪਹਿਲੇ ਦਿਨ ਪ੍ਰਵਾਸੀ ਭਾਰਤੀਆਂ ਦੀਆਂ ਜਾਇਦਾਦਾਂ ਸੁਰੱਖਿਅਤ ਨਾ ਹੋਣ ਦਾ ਮੁੱਦਾ ਛਾਇਆ ਰਿਹਾ ਅਤੇ ਇਸ ਮੁੱਦੇ ਨੂੰ ਹੀ ਭਾਰਤ ਅੰਦਰ ਪੂੰਜੀ ਨਿਵੇਸ਼ ਵਿਚ ਵੱਡਾ ਅੜਿੱਕਾ ਸਮਝਿਆ ਗਿਆ। ਭਾਰਤ ਸਰਕਾਰ ਨੇ ਇਸ ਮਸਲੇ 'ਤੇ ਗੰਭੀਰਤਾ ਨਾਲ ਕੰਮ ਕਰਨ ਦਾ ਭਰੋਸਾ ਵੀ ਦਿੱਤਾ। ਅਗਲੇ ਦੋ ਦਿਨ ਹੋਰ ਅਨੇਕ ਮਸਲੇ ਵਿਚਾਰੇ ਗਏ। ਸੰਮੇਲਨ ਵਿਚ ਵਿਚਾਰਨਯੋਗ ਤਿੰਨ ਮੁੱਦੇ ਸਾਹਮਣੇ ਆਏ ਹਨ। ਪਹਿਲਾ ਮਾਮਲਾ ਪ੍ਰਧਾਨ ਮੰਤਰੀ ਵੱਲੋਂ ਦਿੱਤਾ ਗਿਆ ਇਹ ਭਰੋਸਾ ਹੈ ਕਿ ਆਉਣ ਵਾਲੀਆਂ ਲੋਕ ਸਭਾ ਚੋਣਾਂ ਤੱਕ ਵਿਦੇਸ਼ੀਂ ਵਸੇ ਭਾਰਤੀ ਮੂਲ ਦੇ ਲੋਕਾਂ ਨੂੰ ਭਾਰਤ ਅੰਦਰ ਵੋਟ ਦਾ ਹੱਕ ਪ੍ਰਾਪਤ ਹੋ ਜਾਵੇਗਾ। ਦੂਜਾ ਮਸਲਾ ਇਹ ਸੀ ਕਿ ਡਾ. ਮਨਮੋਹਨ ਸਿੰਘ ਨੇ ਪ੍ਰਵਾਸੀ ਭਾਰਤੀਆਂ ਨੂੰ ਸੱਦਾ ਦਿੱਤਾ ਕਿ ਉਹ ਭਾਰਤ ਅੰਦਰ ਨਿਪੁੰਨ ਕਿਰਤ ਸ਼ਕਤੀ ਪੈਦਾ ਕਰਨ ਵਾਸਤੇ ਸਿੱਖਿਆ ਦੇ ਖੇਤਰ ਵਿਚ ਆਪਣਾ ਯੋਗਦਾਨ ਪਾਉਣ। ਤੀਜਾ ਇਕ ਹੋਰ ਅਹਿਮ ਮਾਮਲਾ ਪੰਜਾਬ ਸਰਕਾਰ ਵੱਲੋਂ ਐਲਾਨਿਆ ਗਿਆ। ਪੰਜਾਬ ਦੇ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਨੇ ਸੰਮੇਲਨ ਵਿਚ ਐਲਾਨ ਕੀਤਾ ਕਿ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਦੇ ਛੇਤੀ ਨਿਪਟਾਰੇ ਲਈ ਸੂਬਾਈ ਪੱਧਰ ਦਾ ਕਮਿਸ਼ਨ ਬਣਾਇਆ ਜਾਵੇਗਾ, ਜਿਸ ਦੇ ਚੇਅਰਮੈਨ ਹਾਈਕੋਰਟ ਦੇ ਸਾਬਕਾ ਜੱਜ ਨੂੰ ਬਣਾਇਆ ਜਾਵੇਗਾ। ਇਹ ਤਿੰਨੇ ਅਹਿਮ ਭਰੋਸੇ ਅਤੇ ਐਲਾਨ ਸਮੇਂ ਦੀ ਵੱਡੀ ਲੋੜ ਹੈ ਅਤੇ ਪ੍ਰਵਾਸੀਆਂ ਨੂੰ ਭਾਰਤ ਵੱਲ ਆਕਰਸ਼ਿਤ ਕਰਨ ਦਾ ਵੱਡਾ ਕਾਰਨ ਬਣ ਸਕਦੇ ਹਨ। 1996 ਤੱਕ ਵਿਦੇਸ਼ਾਂ ਵਿਚ ਨਾਗਰਿਕਤਾ ਲੈ ਚੁੱਕੇ ਭਾਰਤੀ ਮੂਲ ਦੇ ਲੋਕਾਂ ਨੂੰ ਆਪਣੇ ਦੇਸ਼ ਆਉਣ ਸਮੇਂ ਜਾਂ ਇਥੇ ਪੂੰਜੀ ਨਿਵੇਸ਼ ਕਰਨ ਲਈ ਵਿਦੇਸ਼ੀਆਂ ਵਰਗੇ ਵਰਤਾਰੇ ਦਾ ਸਾਹਮਣਾ ਕਰਨਾ ਪੈਂਦਾ ਸੀ। ਪਰ ਉਸ ਸਮੇਂ ਵਿਦੇਸ਼ ਮੰਤਰੀ ਬਣੇ ਸ਼੍ਰੀ ਇੰਦਰਕੁਮਾਰ ਗੁਜਰਾਲ ਨੇ ਪਹਿਲੀ ਵਾਰੀ ਇਹ ਮਾਮਲਾ ਉਠਾਇਆ ਸੀ ਕਿ ਬਾਹਰਲੇ ਮੁਲਕਾਂ ਵਿਚ ਜਾ ਵਸੇ ਭਾਰਤੀ ਮੂਲ ਦੇ ਲੋਕਾਂ ਦੀਆਂ ਜਾਇਦਾਦਾਂ ਅਤੇ ਕਾਰੋਬਾਰ ਭਾਰਤ ਵਿਚ ਵੀ ਹਨ ਤੇ ਵਿਦੇਸ਼ਾਂ ਵਿਚ ਹਨ। ਇਸ ਕਰਕੇ ਉਨ੍ਹਾਂ ਨੂੰ ਵਿਦੇਸ਼ੀ ਨਾਗਰਿਕਾਂ ਵਾਂਗ ਨਾ ਸਮਝਿਆ ਜਾਵੇ। ਫਿਰ 1998 ਵਿਚ ਜਦੋਂ ਸ਼੍ਰੀ ਗੁਜਰਾਲ ਭਾਰਤ ਦੇ ਪ੍ਰਧਾਨ ਮੰਤਰੀ ਬਣੇ ਤਾਂ

ਉਨ੍ਹਾਂ ਇਸ ਮਾਮਲੇ 'ਤੇ ਹੋਰ ਕਦਮ ਵਧਾਇਆ ਅਤੇ ਵਿਦੇਸ਼ਾਂ ਵਿਚ ਵਸੇ ਭਾਰਤੀਆਂ ਨੂੰ ਵਿਦੇਸ਼ੀਆਂ ਦੀ ਥਾਂ ਓਵਰਸੀਜ਼ ਇੰਡੀਅਨ ਦਾ ਦਰਜਾ ਦਿੱਤਾ ਗਿਆ। ਪਰ ਇਸ ਨਾਲ ਵੀ ਮਾਮਲਾ ਬਹੁਤਾ ਹੱਲ ਨਹੀਂ ਹੋਇਆ। ਫਿਰ **2004** ਵਿਚ ਡਾ. ਮਨਮੋਹਨ ਸਿੰਘ ਭਾਰਤ ਦੇ ਪ੍ਰਧਾਨ ਮੰਤਰੀ ਬਣੇ ਤਾਂ ਉਨ੍ਹਾਂ ਦੇ ਯਤਨਾਂ ਨਾਲ ਇਕ ਕਦਮ ਹੋਰ ਵਧਾਇਆ ਗਿਆ। ਉਨ੍ਹਾਂ ਨੇ ਵਿਦੇਸ਼ਾਂ ਵਿਚ ਵਸੇ ਤੇ ਨਾਗਰਿਕ ਬਣ ਗਏ ਭਾਰਤੀਆਂ ਨੂੰ ਵੀ ਪਰਸਨ ਆਫ ਇੰਡੀਅਨ ਓਰਿਜ਼ਨ ਦਾ ਦਰਜਾ ਦੇ ਦਿੱਤਾ, ਜਿਸ ਨਾਲ ਹੁਣ ਇਹ ਕਾਰਡ ਹਾਸਲ ਕਰਨ ਵਾਲੇ ਪ੍ਰਵਾਸੀ ਪੰਜਾਬੀਆਂ ਨੇ ਭਾਰਤ ਵਿਚ ਆ ਕੇ ਪੂੰਜੀ ਨਿਵੇਸ਼ ਕਰਨ ਜਾਂ ਹੋਰ ਕਾਰੋਬਾਰ ਕਰਨ ਦੀ ਖੁੱਲ੍ਹ ਹੋ ਗਈ। ਉਹ ਹੁਣ ਇਥੇ ਆ ਕੇ ਪੈਨ ਕਾਰਡ ਲੈ ਸਕਦੇ ਹਨ ਅਤੇ ਇਨਕਮ ਟੈਕਸ ਰਿਟਰਨ ਭਰ ਸਕਦੇ ਹਨ। ਪੀ.ਆਈ.ਓ. ਕਾਰਡ ਵਾਲਿਆਂ ਨੂੰ ਭਾਰਤ ਵਿਚ ਆਉਣ-ਜਾਣ ਲਈ ਵੀਜ਼ੇ ਦੀ ਵੀ ਕੋਈ ਜ਼ਰੂਰਤ ਨਹੀਂ ਹੈ ਪਰ ਇਸ ਸਭ ਕੁਝ ਦੇ ਬਾਵਜੂਦ ਉਨ੍ਹਾਂ ਨੂੰ ਭਾਰਤ ਵਿਚ ਵੋਟ ਪਾਉਣ ਦਾ ਅਧਿਕਾਰ ਨਹੀਂ ਸੀ। ਪ੍ਰਵਾਸੀ ਭਾਰਤੀਆਂ ਦੀ ਇਹ ਬੜੀ ਖਾਸ ਮੰਗ ਸੀ ਕਿ ਜਦ ਉਹ ਇਥੋਂ ਦੇ ਵਿਕਾਸ ਅਤੇ ਭਲੇ ਲਈ ਹਮੇਸ਼ਾ ਤੱਤਪਰ ਰਹਿੰਦੇ ਹਨ ਫਿਰ ਸਿਆਸਤ ਵਿਚ ਹਿੱਸਾ ਲੈਣ ਤੋਂ ਕਿਉਂ ਰੋਕਿਆ ਜਾਂਦਾ ਹੈ। ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਉਨ੍ਹਾਂ ਦੀ ਇਸ ਖਵਾਹਿਸ਼ ਅਤੇ ਮੰਗ ਨੂੰ ਵੀ ਪੂਰਾ ਕਰ ਦਿੱਤਾ ਹੈ। ਇਸ ਨਾਲ ਲਾਜ਼ਮੀ ਹੀ ਪ੍ਰਵਾਸੀ ਭਾਰਤੀਆਂ ਦੀ ਆਪਣੇ ਦੇਸ਼ ਵੱਲ ਨਿਸ਼ਚੇ 'ਚ ਹੋਰ ਵਾਧਾ ਹੋਵੇਗਾ। ਪ੍ਰਵਾਸੀ ਪੰਜਾਬੀਆਂ ਵੱਲੋਂ ਭਾਰਤ ਦੇ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਲਈ ਸਿੱਖਿਆ ਦੇ ਖੇਤਰ ਵਿਚ ਯੋਗਦਾਨ ਪਾਉਣ ਦੇ ਸੱਦੇ ਨੂੰ ਵੀ ਤਕੜਾ ਹੁੰਗਾਰਾ ਮਿਲਣ ਦੀ ਉਮੀਦ ਹੈ। ਅਗਲੇ **20** ਸਾਲਾਂ ਵਿਚ **20** ਕਰੋੜ ਦੇ ਕਰੀਬ ਨਵੀਂ ਕਿਰਤ ਸ਼ਕਤੀ ਨੇ ਵਧਣਾ ਹੈ। ਜੇਕਰ ਇਹ ਕਿਰਤ ਸ਼ਕਤੀ ਨਿਪੁੰਨ ਅਤੇ ਉੱਚ ਵਿੱਦਿਆ ਨਾਲ ਲੈਸ ਹੋਵੇਗੀ ਤਾਂ ਹੀ ਦੇਸ਼ ਨੂੰ ਮਜ਼ਬੂਤ ਨੀਹਾਂ ਉਪਰ ਉਸਾਰਿਆ ਜਾ ਸਕੇਗਾ। ਅੱਜ ਸਿੱਖਿਆ ਅਤੇ ਨਿਪੁੰਨਤਾ ਦਾ ਜ਼ਮਾਨਾ ਹੈ। ਜਿਸ ਦੇਸ਼ ਦੀ ਕਿਰਤ ਸ਼ਕਤੀ ਕੋਲ ਇਹ ਪੇਸ਼ਾਵਾਰਾਨਾ ਮੁਹਾਰਤ ਹਾਸਲ ਹੋਵੇਗੀ, ਉਹ ਹੀ ਦੁਨੀਆਂ ਅੰਦਰ ਆਪਣਾ ਅਹਿਮ ਸਥਾਨ ਹਸਲ ਕਰ ਸਕੇਗਾ। ਪ੍ਰਵਾਸੀ ਭਾਰਤੀ ਇਸ ਗੱਲ ਨੂੰ ਭਲੀ-ਭਾਂਤ ਜਾਣਦੇ ਹਨ ਅਤੇ ਦੇਸ਼ ਅੰਦਰ ਅੱਜ ਅਜਿਹੇ ਅਨੇਕਾਂ ਉੱਚ-ਪਾਏ ਦੇ ਵਿਦਿਅਕ ਅਦਾਰੇ ਉਸਾਰੇ ਜਾ ਰਹੇ ਹਨ, ਜੋ ਕੌਮਾਂਤਰੀ ਮਿਆਰ ਦੀ ਸਿੱਖਿਆ ਅਤੇ ਨਿਪੁੰਨਤਾ ਨੌਜਵਾਨਾਂ ਨੂੰ ਦੇ ਰਹੇ ਹਨ। ਜੇਕਰ ਭਾਰਤ ਸਰਕਾਰ ਪ੍ਰਵਾਸੀ ਪੰਜਾਬੀਆਂ ਨੂੰ ਇਸ ਮਾਮਲੇ ਬਾਰੇ ਸਹੀ ਸਹੂਲਤਾਂ ਦੇਣ ਵਿਚ ਕਾਮਯਾਬ ਹੋ ਜਾਵੇ ਤਾਂ ਉਹ ਦਿਨ ਦੂਰ ਨਹੀਂ, ਜਦੋਂ ਇਥੇ ਬਾਹਰਲੇ ਮੁਲਕਾਂ ਵਰਗੇ ਸਿੱਖਿਆ ਦੇ ਅਦਾਰੇ ਕਾਇਮ ਹੋ ਜਾਣਗੇ।

ਪ੍ਰਵਾਸੀ ਪੰਜਾਬੀਆਂ ਦਾ ਇਹ ਲੰਮੇ ਸਮੇਂ ਤੋਂ ਇਤਰਾਜ਼ ਅਤੇ ਗਿਲਾ ਚੱਲਦਾ ਆ ਰਿਹਾ ਹੈ ਕਿ ਉਨ੍ਹਾਂ ਦੀਆਂ ਜਾਇਦਾਦਾਂ 'ਤੇ ਹੁੰਦੇ ਨਾਜਾਇਜ਼ ਕਬਜ਼ਿਆਂ ਅਤੇ ਜ਼ਮੀਨੀ ਮਾਮਲਿਆਂ ਵਿਚ ਹੁੰਦੀਆਂ ਘਪਲੇਬਾਜ਼ੀਆਂ ਵਿਚ ਉਨ੍ਹਾਂ ਨੂੰ ਇਨਸਾਫ ਨਹੀਂ ਮਿਲਦਾ। ਅਫਸਰਸ਼ਾਹੀ ਇਨਸਾਫ ਦੀ ਥਾਂ ਉਨ੍ਹਾਂ ਨੂੰ ਖੱਜਲ-ਖੁਆਰ ਹੀ ਕਰਦੀ ਹੈ। ਇਸੇ ਤਰ੍ਹਾਂ ਵਿਆਹਾਂ ਅਤੇ ਇਮੀਗ੍ਰੇਸ਼ਨ ਦੇ ਮਾਮਲੇ ਵਿਚ ਉਨ੍ਹਾਂ ਨੂੰ ਵੱਡੀਆਂ ਦਿੱਕਤਾਂ ਅਤੇ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪ੍ਰਵਾਸੀ ਪੰਜਾਬੀਆਂ ਦੀਆਂ ਇਨ੍ਹਾਂ ਮੁਸ਼ਕਲਾਂ ਨੂੰ ਹੱਲ ਕਰਨ ਲਈ ਪੰਜਾਬ ਦੇ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਨੇ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨ-ਜਾਇਦਾਦ ਨਾਲ, ਵਿਆਹਾਂ ਅਤੇ ਇਮੀਗ੍ਰੇਸ਼ਨ ਦੇ

ਮਸਲਿਆਂ ਨੂੰ ਤੇਜ਼ੀ ਨਾਲ ਨਿਪਟਾਉਣ ਲਈ ਇਕ ਸੂਬਾਈ ਕਮਿਸ਼ਨ ਕਾਇਮ ਕਰਨ ਦਾ ਐਲਾਨ ਕੀਤਾ ਹੈ। ਇਸ ਕਮਿਸ਼ਨ ਦਾ ਚੇਅਰਮੈਨ ਹਾਈਕੋਰਟ ਦਾ ਸੇਵਾਮੁਕਤ ਜੱਜ ਹੋਵੇਗਾ। ਪ੍ਰਵਾਸੀ ਪੰਜਾਬੀਆਂ ਲਈ ਵੱਖਰਾ ਕਮਿਸ਼ਨ ਬਣਨ ਨਾਲ ਉਨ੍ਹਾਂ ਦੇ ਮਸਲਿਆਂ ਦੇ ਜਲਦੀ ਨਿਪਟਣ ਦਾ ਰਾਹ ਖੁੱਲ੍ਹ ਸਕਦਾ ਹੈ। ਪਰ ਅਜਿਹਾ ਹੋਵੇਗਾ ਤਦ ਹੀ, ਜੇਕਰ ਸਰਕਾਰ ਆਪਣੇ ਕੀਤੇ ਐਲਾਨਾਂ ਉਪਰ ਪੂਰੀ ਸੁਹਿਰਦਤਾ ਨਾਲ ਕੰਮ ਕਰੇਗੀ ਅਤੇ ਇਸ ਕਮਿਸ਼ਨ ਨੂੰ ਕਾਨੂੰਨੀ ਹੱਕ ਦਿੱਤੇ ਜਾਣਗੇ। ਜੇਕਰ ਇਹ ਕਮਿਸ਼ਨ ਮਹਿਜ਼ ਗੱਲਾਂ-ਬਾਤਾਂ ਸੁਣਨ ਅਤੇ ਸਰਕਾਰੀ ਅਧਿਕਾਰੀਆਂ ਨੂੰ ਸਿਫਾਰਿਸ਼ਾਂ ਕਰਨ ਵਾਲਾ ਹੀ ਰਿਹਾ ਤਾਂ ਇਸ ਦਾ ਹਾਲ ਵੀ ਐੱਨ.ਆਰ.ਆਈ. ਮਾਮਲਿਆਂ ਵਰਗੇ ਪਹਿਲਾਂ ਬਣਾਏ ਵਿਭਾਗਾਂ ਵਰਗਾ ਹੀ ਹੋਵੇਗਾ। ਇਸ ਕਰਕੇ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਬਣਾਏ ਜਾ ਰਹੇ ਇਸ ਕਮਿਸ਼ਨ ਨੂੰ ਢੁੱਕਵੀਆਂ ਕਾਨੂੰਨੀ ਤਾਕਤਾਂ ਦੇਵੇ ਤਾਂ ਕਿ ਉਸ ਵੱਲੋਂ ਲਏ ਜਾਂਦੇ ਫੈਸਲਿਆਂ ਨੂੰ ਲਾਗੂ ਕਰਵਾਉਣ ਲਈ ਪ੍ਰਸ਼ਾਸਨ ਪਾਬੰਦ ਹੋਵੇ। ਪ੍ਰਵਾਸੀ ਪੰਜਾਬੀਆਂ ਨੂੰ ਚਾਹੀਦਾ ਹੈ ਕਿ ਉਹ ਇਸ ਚੰਗੀ ਸ਼ੁਰੂਆਤ ਦਾ ਸਵਾਗਤ ਕਰਨ ਪਰ ਨਾਲ ਹੀ ਇਸ ਉਪਰ ਅਮਲ ਨੂੰ ਯਕੀਨੀ ਬਣਾਉਣ ਲਈ ਆਪਣਾ ਦਬਾਅ ਵੀ ਬਣਾਈ ਰੱਖਣ।

00

# ਭਾਰਤ 'ਚ ਬੁੱਤਾਂ ਦੀ ਸਿਆਸਤ

## ਅੰਕ 4, 22-28 ਜਨਵਰੀ, 2010

ਭਾਰਤ ਇਕ ਅਜਿਹਾ ਦੇਸ਼ ਹੈ, ਜਿੱਥੇ ਚੰਗੀ ਸਿਆਸਤ, ਵਿਕਾਸ ਅਤੇ ਮਨੁੱਖੀ ਭਲਾਈ ਵੱਲ ਘੱਟ ਹੀ ਧਿਆਨ ਦਿੱਤਾ ਜਾਂਦਾ ਹੈ। ਇਸ ਦੀ ਬਜਾਏ ਬਹੁਤ ਸਾਰੀਆਂ ਅਜਿਹੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ, ਜਿਨ੍ਹਾਂ ਨਾਲ ਸਮਾਜਿਕ ਵਿਕਾਸ ਵਿਚ ਰੁਕਾਵਟਾਂ ਹੀ ਖੜ੍ਹੀਆਂ ਹੁੰਦੀਆਂ ਹਨ। ਭਾਰਤ ਦੇ ਰਾਜਸੀ ਨੇਤਾਵਾਂ ਵੱਲੋਂ ਫੋਕੀ ਸ਼ੌਹਰਤ ਹਾਸਲ ਕਰਨ ਲਈ ਅਨੇਕਾਂ ਤਰ੍ਹਾਂ ਦੇ ਅਜਿਹੇ ਅਡੰਬਰ ਰਚੇ ਜਾਂਦੇ ਹਨ, ਜਿਨ੍ਹਾਂ ਦਾ ਸਮਾਜਿਕ ਹਕੀਕਤ ਨਾਲ ਨੇੜੇ ਦਾ ਵੀ ਸੰਬੰਧ ਨਹੀਂ ਹੁੰਦਾ ਅਤੇ ਨਾ ਹੀ ਲੋਕਾਂ ਦੇ ਜੀਵਨ ਵਿਚ ਇਸ ਨਾਲ ਕੋਈ ਸੁਧਾਰ ਹੀ ਆਉਂਦਾ ਹੈ। ਪਿਛਲੇ ਕਾਫੀ ਸਮੇਂ ਤੋਂ ਬੁੱਤਾਂ ਦੀ ਸਿਆਸਤ ਵੀ ਇਕ ਅਜਿਹਾ ਹੀ ਵਰਤਾਰਾ ਹੈ। ਪੂਰੇ ਦੇਸ਼ ਵਿਚ ਹਰ ਵੰਨਗੀ ਦੇ ਆਗੂਆਂ ਵੱਲੋਂ ਆਪਣੀਆਂ ਪਾਰਟੀਆਂ ਦੇ ਨੇਤਾਵਾਂ ਜਾਂ ਹੋਰ ਸ਼ਖਸੀਅਤਾਂ ਦੇ ਬੁੱਤ ਲਗਾਉਣ ਦੀ ਇਕ ਦੌੜ ਹੀ ਆਰੰਭੀ ਹੋਈ ਹੈ। ਉੱਤਰ ਪ੍ਰਦੇਸ਼ ਵਿਚ ਬਹੁਜਨ ਸਮਾਜ ਪਾਰਟੀ ਦੀ ਆਗੂ ਅਤੇ ਉੱਤਰ ਪ੍ਰਦੇਸ਼ ਦੀ ਮੁੱਖ ਮੰਤਰੀ ਮਾਇਆਵਤੀ ਵੱਲੋਂ ਤਾਂ ਇਸ ਮਾਮਲੇ ਵਿਚ ਹੱਦ ਹੀ ਪਾਰ ਕਰ ਦਿੱਤੀ ਗਈ ਹੈ। ਉਨ੍ਹਾਂ ਵੱਲੋਂ ਅਰਬਾਂ ਰੁਪਏ ਆਪਣੇ ਅਤੇ ਆਪਣੇ ਨੇਤਾਵਾਂ ਦੇ ਬੁੱਤ ਲਗਾਉਣ ਉਪਰ ਖਰਚ ਕਰ ਦਿੱਤੇ ਗਏ ਹਨ। ਇਸ ਮਾਮਲੇ ਵਿਚ ਸੁਪਰੀਮ ਕੋਰਟ ਨੂੰ ਵੀ ਦਖਲ਼ ਦੇਣਾ ਪਿਆ। ਇਸੇ ਦੌਰਾਨ ਹੋਰਨਾਂ ਰਾਜਾਂ ਵਿਚ ਵੀ ਬੁੱਤ ਲਗਾ ਕੇ ਸਸਤੀ ਸ਼ੌਹਰਤ ਹਾਸਲ ਕਰਨ ਦਾ ਵਰਤਾਰਾ ਆਮ ਚੱਲ ਰਿਹਾ ਹੈ ਅਤੇ ਲੋਕਾਂ ਦੇ ਅਰਬਾਂ ਰੁਪਏ ਅਜਾਈਂ ਬਰਬਾਦ ਕੀਤੇ ਜਾ ਰਹੇ ਹਨ। ਬੁੱਤਾਂ ਦੀ ਇਹ ਖੇਡ ਲੋਕਾਂ ਦੇ ਪੈਸੇ ਦੀ ਹੀ ਬਰਬਾਦੀ ਨਹੀਂ ਕਰਦੀ, ਸਗੋਂ ਇਸ ਨਾਲ ਅਨੇਕਾਂ ਹੋਰ ਰੁਕਾਵਟਾਂ ਵੀ ਖੜ੍ਹੀਆਂ ਹੁੰਦੀਆਂ ਹਨ, ਜਿਸ ਤਰ੍ਹਾਂ ਵੱਖ-ਵੱਖ ਸ਼ਹਿਰਾਂ ਵਿਚ ਚੌਕਾਂ ਅੰਦਰ ਬੁੱਤ ਉਸਾਰੇ ਨਜ਼ਰ ਆਉਂਦੇ ਹਨ। ਹੁਣ ਜਦ ਸ਼ਹਿਰਾਂ ਵਿਚ ਟ੍ਰੈਫਿਕ ਦੀ ਵਧਦੀ ਸਮੱਸਿਆ ਨੂੰ ਰੋਕਣ ਲਈ ਅਜਿਹੇ ਚੌਕ ਚੁੱਕਣ ਦਾ ਮਾਮਲਾ ਸਾਹਮਣੇ ਆਇਆ ਹੈ ਤਾਂ ਅਜਿਹੇ ਬੁੱਤਾਂ ਨੂੰ ਹਟਾਉਣ ਦੇ ਮਾਮਲੇ ਨੂੰ ਲੈ ਕੇ ਅੰਦੋਲਨ ਸ਼ੁਰੂ ਕਰ ਦਿੱਤੇ ਜਾਂਦੇ ਹਨ। ਜੇਕਰ ਇਹੀ ਪੈਸਾ ਲੋਕਾਂ ਦੇ ਵਿਕਾਸ ਲਈ ਖਰਚ ਕੀਤਾ ਜਾਵੇ, ਸੜਕਾਂ ਚੌੜੀਆਂ ਕੀਤੀਆਂ ਜਾਣ ਅਤੇ ਚੌਕਾਂ ਨੂੰ ਹਟਾ ਕੇ ਉਥੇ ਸਹੂਲਤ ਅਨੁਸਾਰ ਬੁੱਤ ਹਟਾ ਕੇ ਉਥੇ ਸਹੂਲਤ ਮੁਤਾਬਕ ਪੁਲ ਬਣਾ ਦਿੱਤੇ ਜਾਣ ਜਾਂ ਹੋਰ ਬੰਦੋਬਸਤ ਕੀਤਾ ਜਾਵੇ ਤਾਂ ਇਹ ਲੋਕਾਂ ਲਈ ਪ੍ਰੇਸ਼ਾਨੀ ਦੀ ਥਾਂ ਸਹੂਲਤ ਦਾ ਸਾਧਨ ਬਣ ਸਕਦੇ ਹਨ। ਪਰ ਭਾਰਤ ਦੇ ਰਾਜਸੀ ਨੇਤਾਵਾਂ ਦਾ ਇਸ ਪਾਸੇ ਕੋਈ ਧਿਆਨ ਨਹੀਂ। ਉਨ੍ਹਾਂ ਦਾ ਇਕੋ-ਇਕ ਮਕਸਦ ਲੋਕਾਂ ਨੂੰ ਬੁੱਧੂ ਬਣਾ ਕੇ ਰਾਜਸੀ ਸੱਤਾ ਹਥਿਆਉਣ ਜਾਂ ਬਣਾਈ ਰੱਖਣ ਲਈ ਹੱਥਕੰਢੇ ਵਰਤਣਾ ਹੈ। ਥਾਂ-ਥਾਂ ਬੁੱਤ ਉਸਾਰ ਕੇ ਨਾ ਹੀ ਤਾਂ ਕੋਈ ਨਵੀਂ ਪ੍ਰਪੰਰਾ ਪੈਦਾ ਕੀਤੀ ਜਾ ਰਹੀ ਹੈ ਅਤੇ ਨਾ ਹੀ ਇਸ ਨਾਲ ਕੋਈ ਲੋਕਾਂ ਦੀ ਸੂਝ-ਬੂਝ ਵਿਚ ਵਾਧਾ ਹੁੰਦਾ ਹੈ। ਸਗੋਂ ਇਹ ਤਾਂ ਲੋਕਾਂ ਨੂੰ ਬੁੱਤ ਪ੍ਰਸਤੀ ਵੱਲ ਲਗਾਉਣ ਦਾ ਹੀ ਇਕ ਸਾਧਨ ਬਣ ਰਿਹਾ ਹੈ। ਭਾਰਤ ਵੱਡੀ ਗਿਣਤੀ ਗਰੀਬ ਲੋਕਾਂ ਦਾ ਮੁਲਕ ਹੈ, ਜਿਥੇ 80ਫੀਸਦੀ ਲੋਕ ਅਜੇ ਵੀ ਯੋਗ ਰਹਿਣ-ਸਹਿਣ ਦੀਆਂ ਸਹੂਲਤਾਂ ਤੋਂ ਵਾਂਝੇ ਹਨ ਅਤੇ ਸ਼ੁੱਧ ਪਾਣੀ ਪੀਣ ਲਈ ਵੀ ਨਹੀਂ ਮਿਲ ਰਿਹਾ। 40 ਫੀਸਦੀ ਲੋਕ ਅਜਿਹੇ ਹਨ। ਜਿਨ੍ਹਾਂ ਦੀ ਰੋਜ਼ਾਨਾ ਆਮਦਨ 20 ਰੁਪਏ ਦੇ ਕਰੀਬ

ਹੈ। ਅਜਿਹੀ ਹਾਲਤ ਵਿਚ ਭਾਰਤ ਦੇ ਨੇਤਾਵਾਂ ਵੱਲੋਂ ਇਹ ਦਾਅਵਾ ਕਰਨਾ ਕਿ ਦੇਸ਼ ਦੁਨੀਆ ਵਿਚ ਇਕ ਆਰਥਿਕ ਸ਼ਕਤੀ ਵਜੋਂ ਉੱਭਰ ਰਿਹਾ ਹੈ, ਹਾਸੋਹੀਣੀ ਗੱਲ ਹੈ। ਕੁੱਝ ਮੁੱਠੀ ਭਰ ਲੋਕਾਂ ਦੇ ਅਮੀਰ ਬਣਨ ਨਾਲ ਲੋਕਾਂ ਦਾ ਕੁੱਝ ਨਹੀਂ ਸੰਵਰਨਾ। ਦੇਸ਼ ਤਰੱਕੀ ਤਾਂ ਹੀ ਕਰ ਸਕਦਾ ਹੈ, ਜੇਕਰ ਹਰ ਆਮ ਵਿਅਕਤੀ ਦਾ ਜੀਵਨ ਪੱਧਰ ਵੀ ਉੱਚਾ ਹੋਵੇ ਅਤੇ ਉਨ੍ਹਾਂ ਦੇ ਰਹਿਣ ਸਹਿਣ ਦੀਆਂ ਹਾਲਤਾਂ ਵਿਚ ਸੁਧਾਰ ਆਵੇ। ਵਿਦੇਸ਼ਾਂ ਵਿਚ ਆ ਵਸੇ ਪੰਜਾਬੀ ਸਭ ਸੁੱਖ ਸਹੂਲਤਾਂ ਮਾਣ ਰਹੇ ਹਨ। ਇਥੇ ਆ ਕੇ ਅਸੀਂ ਸਖ਼ਤ ਮਿਹਨਤ ਕੀਤੀ ਹੈ ਅਤੇ ਹਰ ਖੇਤਰ ਵਿਚ ਤਰੱਕੀ ਕੀਤੀ ਹੈ। ਪਰ ਪੰਜਾਬ ਵਿਚ ਰਹਿ ਗਏ ਸਾਡੇ ਭਰਾ ਸਖ਼ਤ ਮਿਹਨਤ ਕਰਨ ਦੇ ਬਾਵਜੂਦ ਅਜੇ ਵੀ ਉਥੇ ਦੇ ਉਥੇ ਹੀ ਹਨ। ਇਸ ਦਾ ਬੁਨਿਆਦੀ ਕਾਰਨ ਇਹੀ ਹੈ ਕਿ ਸਾਡੇ ਰਾਜਸੀ ਨੇਤਾਵਾਂ ਦਾ ਮੁੱਖ ਮਕਸਦ ਦੇਸ਼ ਨੂੰ ਤਰੱਕੀ ਵੱਲ ਲਿਜਾਣ ਲਈ ਨਵੀਆਂ ਤੋਂ ਨਵੀਆਂ ਯੋਜਨਾਵਾਂ ਘੜ ਕੇ ਅਜਿਹਾ ਮਾਹੌਲ ਸਿਰਜਨ ਦਾ ਨਹੀਂ ਹੈ, ਜਿਸ ਵਿਚ ਆਮ ਵਿਅਕਤੀ ਨੂੰ ਵੀ ਮਿਹਨਤ ਕਰਕੇ ਤਰੱਕੀ ਹਾਸਲ ਕਰਨ ਦਾ ਮੌਕਾ ਹਾਸਲ ਹੋ ਸਕੇ। ਸਗੋਂ ਇਸ ਦੇ ਉਲਟ ਬੁੱਤ ਲਗਾਉਣ ਵਰਗੀਆਂ ਮੱਧ ਯੁੱਗੀ ਧਾਰਨਾਵਾਂ ਨੂੰ ਹੀ ਉਹ ਬੜਾਵਾ ਦੇ ਰਹੇ ਹਨ। ਇਸ ਵੇਲੇ ਲੋੜ ਹੈ ਕਿ ਅਜਿਹੀਆਂ ਕੁਰੀਤੀਆਂ ਤੋਂ ਖਹਿੜਾ ਛੁਡਾਇਆ ਜਾਵੇ ਅਤੇ ਆਧੁਨਿਕ ਯੁੱਗ ਵਿਚ ਦੁਨੀਆ ਦੇ ਨਾਲ ਤੁਰਨ ਲਈ ਨਵੀਆਂ ਨੀਤੀਆਂ ਅਪਣਾਈਆਂ ਜਾਣ।

ਮੇਰੀ ਪੰਜਾਬ ਫੇਰੀ ਦੌਰਾਨ ਜਦੋਂ ਮੈਂ ਅੰਮ੍ਰਿਤਸਰ ਗਿਆ ਤਾਂ ਉਥੇ ਸਰਕਟ ਹਾਊਸ ਦੇ ਸਾਹਮਣੇ ਮੇਨ ਰੋਡ 'ਤੇ ਬਹੁਤ ਵੱਡੇ-ਵੱਡੇ ਪੰਡਾਲ ਲੱਗੇ ਹੋਏ ਸਨ। ਸਾਰੇ ਪਾਸਿਓਂ ਟ੍ਰੈਫਿਕ ਬੰਦ ਕੀਤੀ ਗਈ ਸੀ। ਲੋਕਾਂ ਨੂੰ ਆਵਾਜਾਈ ਵਿਚ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਪੁੱਛਣ 'ਤੇ ਪਤਾ ਲੱਗਾ ਕਿ ਅੱਜ ਇਥੇ ਡਾ. ਬਲਦੇਵ ਪ੍ਰਕਾਸ਼ ਦਾ ਬੁੱਤ ਸਥਾਪਤ ਕੀਤਾ ਜਾਵੇਗਾ। ਉਸ ਦਾ **10** ਫੁੱਟ ਉਚਾ ਬੁੱਤ ਚੌਕ ਦੇ ਵਿਚਕਾਰ ਸਥਾਪਤ ਕੀਤਾ ਜਾ ਰਿਹਾ ਸੀ ਜੋ ਕਿ ਅਜੇ ਢਕਿਆ ਹੋਇਆ ਸੀ। ਇਸ ਦਾ ਉਦਘਾਟਨ ਕਰਨ ਲਈ ਇਕੱਲੇ ਪੰਜਾਬ ਦੇ ਲੀਡਰ ਹੀ ਨਹੀਂ ਬਲਕਿ ਪੂਰੇ ਹਿੰਦੋਸਤਾਨ ਦੀ ਬੀ. ਜੇ. ਪੀ. ਪਾਰਟੀ ਇਥੇ ਪਹੁੰਚੀ ਸੀ। ਜਿਸ ਵਿਚ ਬੀ. ਜੇ. ਪੀ. ਦੇ ਪ੍ਰਧਾਨ ਸਮੇਤ ਹੋਰ ਵੀ ਵੱਡੇ-ਵੱਡੇ ਆਗੂ ਸ਼ਾਮਲ ਹੋਏ। ਇਨ੍ਹਾਂ ਤੋਂ ਇਲਾਵਾ ਪੰਜਾਬ ਦੇ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਤੋਂ ਇਲਾਵਾ ਸ਼੍ਰੋਮਣੀ ਅਕਾਲੀ ਦਲ ਦੇ ਹੋਰ ਵੀ ਬਹੁਤ ਸਾਰੇ ਲੀਡਰ ਇਥੇ ਪਹੁੰਚੇ ਹੋਏ ਸਨ। ਇਥੇ ਗੱਲ ਇਹ ਵਿਚਾਰਨ ਵਾਲੀ ਹੈ ਕਿ ਕੀ ਇਹ ਸਾਰੇ ਲੀਡਰ ਸਿਰਫ ਇਕ ਬੁੱਤ ਲਈ ਹੀ ਇਥੇ ਪਹੁੰਚੇ ਸਨ। ਇਸਦਾ ਮਕਸਦ ਕੀ ਸੀ? ਇਹ ਇਕ ਸੋਚਣ ਦਾ ਮਸਲਾ ਹੈ। ਕੀ ਇਹ ਲੀਡਰ ਆਪਣੀ ਚੌਧਰ ਖਾਤਰ ਤੇ ਆਪਣੀ ਹੋਂਦ ਦਿਖਾਉਣ ਖਾਤਰ ਹੀ ਇਥੇ ਪਹੁੰਚੇ ਸਨ ਜਿਵੇਂ ਕਿ ਅਸੀਂ ਪਿੱਛੇ ਲਿਖਿਆ ਹੈ ਕਿ ਇਹ ਬੁੱਤ ਤਾਂ ਇਕ ਬਹਾਨਾ ਹੀ ਹੁੰਦਾ ਹੈ। ਅਸਲ ਮਕਸਦ ਤਾਂ ਇਨ੍ਹਾਂ ਲੀਡਰਾਂ ਨੂੰ ਆਪਣੀ ਰਾਜਨੀਤੀ ਚਮਕਾਉਣ ਦਾ ਹੀਲਾ ਹੀ ਹੁੰਦਾ ਹੈ। ਇਕ ਬੁੱਤ ਖਾਤਰ ਪੂਰੇ ਪੰਜਾਬ ਦੇ ਸੁਰੱਖਿਆ ਦਸਤਿਆਂ ਨੂੰ ਚੌਕਸ ਕੀਤਾ ਗਿਆ ਸੀ। ਹੁਣ ਅਸੀਂ ਹਿਸਾਬ ਲਾ ਸਕਦੇ ਹਾਂ ਕਿ ਸਿਰਫ ਇਕ ਬੁੱਤ ਲਾਉਣ ਲਈ ਹੀ ਲੋਕਾਂ ਤੋਂ ਟੈਕਸ ਦੇ ਰੂਪ 'ਚ ਲਏ ਫੰਡ ਨੂੰ ਆਪਣੇ ਜ਼ਾਤੀ ਮਕਸਦ ਲਈ ਕਿਵੇਂ ਵਰਤਿਆ ਜਾ ਰਿਹਾ ਹੈ। ਅਸੀਂ ਅਕਸਰ ਵਿਦੇਸ਼ਾਂ 'ਚ ਰਹਿੰਦੇ ਦੇਖਿਆ ਹੈ ਕਿ ਕਿਸੇ ਵੀ ਚੌਕ 'ਤੇ ਕਿਸੇ ਸ਼ਖਸੀਅਤ ਦਾ ਕੋਈ ਬੁੱਤ ਨਹੀਂ ਲੱਗਾ। ਇਥੋਂ ਦੀ ਸਰਕਾਰ ਲੋਕਾਂ ਦੀਆਂ ਸੁੱਖ ਸੁਵੀਧਾਵਾਂ ਵੱਲ ਵੱਧ ਧਿਆਨ ਦਿੰਦੀਆਂ ਹਨ ਬਜਾਏ ਇਹ ਬੇਫਜ਼ੂਲ

ਖਰਚੇ ਕਰਨ ਤੋਂ। ਭਾਰਤ ਨੂੰ ਆਜ਼ਾਦ ਹੋਏ ਤਕਰੀਬਨ **63** ਸਾਲ ਹੋ ਗਏ ਹਨ ਪਰ ਹਾਲੇ ਤੱਕ ਵੀ ਸਾਡੇ ਲੋਕਾਂ ਦੀ ਸੋਚਣੀ ਬਹੁਤ ਸੀਮਤ ਹੈ। ਸਾਡੇ ਲੀਡਰ ਸਾਨੂੰ ਕਦੋਂ ਤੱਕ ਮੂਰਖ ਸਮਝਦੇ ਰਹਿਣਗੇ। ਸਾਡੀ ਆਮ ਜਨਤਾ ਨੂੰ ਵੀ ਹੁਣ ਜਾਗਰੂਕ ਹੋਣ ਦੀ ਲੋੜ ਹੈ। ਅਸੀਂ ਇਨ੍ਹਾਂ ਬੇਲੋੜੀਆਂ ਗਤੀਵਿਧੀਆਂ ਨੂੰ ਰੋਕਣ ਲਈ ਆਵਾਜ਼ ਉਠਾਈਏ ਤਾਂ ਕਿ ਅਸੀਂ ਤਰੱਕੀ ਦੇ ਰਾਹ ਵੱਲ ਚੱਲ ਸਕੀਏ।

**00**

# ਪ੍ਰਵਾਸੀ ਭਾਰਤੀਆਂ ਨੂੰ ਭਰਮਾਉਣ ਦਾ ਇਕ ਹੋਰ ਯਤਨ

## ਅੰਕ 5, 29 ਜਨਵਰੀ- 3 ਫਰਵਰੀ, 2010

ਪੰਜਾਬ ਸਰਕਾਰ ਪ੍ਰਵਾਸੀਆਂ ਬਾਰੇ ਕਿੰਨੀ ਕੁ ਗੰਭੀਰ ਹੈ, ਇਸ ਗੱਲ ਦਾ ਅੰਦਾਜ਼ਾ ਤਾਂ 23 ਜਨਵਰੀ ਨੂੰ ਚੰਡੀਗੜ੍ਹ ਵਿਖੇ ਕਰਵਾਏ ਗਏ 7ਵੇਂ ਪ੍ਰਵਾਸੀ ਪੰਜਾਬੀ ਸੰਮੇਲਨ ਤੋਂ ਲੱਗ ਰਿਹਾ ਹੈ। ਇਸ ਸੰਮੇਲਨ ਦੀ ਕਿਸੇ ਨੂੰ ਭਿਣਕ ਤੱਕ ਨਹੀਂ ਪੈਣ ਦਿੱਤੀ ਗਈ। ਵੱਖ-ਵੱਖ ਖੇਤਰਾਂ ਅੰਦਰ ਵਿਚਰਦੇ ਉਘੇ ਪ੍ਰਵਾਸੀ ਪੰਜਾਬੀਆਂ ਵਿਚੋਂ ਨਾ ਕਿਸੇ ਨੂੰ ਸੱਦਾ-ਪੱਤਰ ਭੇਜਿਆ ਗਿਆ ਅਤੇ ਨਾ ਹੀ ਸੂਚਿਤ ਕਰਨ ਦਾ ਕਸ਼ਟ ਕੀਤਾ ਗਿਆ। ਬਿਨਾਂ ਕਿਸੇ ਤਿਆਰੀ ਤੋਂ ਕੀਤੇ ਗਏ ਇਸ ਸੰਮੇਲਨ ਵਿਚ ਪ੍ਰਵਾਸੀ ਭਾਰਤੀਆਂ ਦੀ ਥਾਂ ਕੁਝ ਵਪਾਰਕ ਕੰਪਨੀਆਂ ਦੇ ਅਧਿਕਾਰੀ ਤੇ ਪੰਜਾਬ ਸਰਕਾਰ ਦੇ ਅਫਸਰ ਹੀ ਸ਼ਾਮਲ ਹੋਏ। ਅਜਿਹੇ ਸੰਮੇਲਨ ਨੂੰ ਦੇਖ ਕੇ ਪ੍ਰਵਾਸੀ ਪੰਜਾਬੀਆਂ ਅੰਦਰ ਭਾਰੀ ਰੋਸ ਹੈ। ਇਸ ਸਮੇਂ ਬਹੁਤ ਸਾਰੇ ਅਕਾਲੀ ਦਲ ਦੀ ਜਥੇਬੰਦੀ ਨਾਲ ਸੰਬੰਧਤ ਸੀਨੀਅਰ ਆਗੂ ਪੰਜਾਬ ਆਏ ਹੋਏ ਸਨ। ਵੱਖ-ਵੱਖ ਦੇਸ਼ਾਂ ਤੋਂ ਨਿਕਲਦੇ ਦਰਜਨ ਦੇ ਕਰੀਬ ਪੰਜਾਬੀ ਅਖ਼ਬਾਰਾਂ ਦੇ ਸੰਪਾਦਕ ਵੀ ਪੰਜਾਬ ਦੌਰੇ 'ਤੇ ਹਨ। ਪਰ ਉਨ੍ਹਾਂ ਵਿਚੋਂ ਵੀ ਕਿਸੇ ਨੂੰ ਸੰਮੇਲਨ ਵਿਚ ਸ਼ਾਮਲ ਹੋਣ ਲਈ ਨਹੀਂ ਸੱਦਿਆ ਗਿਆ। ਪੰਜਾਬ ਸਰਕਾਰ ਨੇ ਅਜਿਹਾ ਕਰਕੇ ਪ੍ਰਵਾਸੀ ਪੰਜਾਬੀਆਂ ਨਾਲ ਕੀ ਸੁਹਿਰਦਤਾ ਦਿਖਾਈ ਹੈ, ਇਹ ਤਾਂ ਸਿਰਫ਼ ਉਹੀ ਦੱਸ ਸਕਦੇ ਹਨ। ਪਰ ਆਮ ਪ੍ਰਵਾਸੀਆਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਰਕਾਰਾਂ ਵਾਲੇ ਸਿਵਾਏ ਫੋਕੀ ਬਿਆਨਬਾਜ਼ੀ ਤੋਂ ਵੱਧ ਪ੍ਰਵਾਸੀ ਪੰਜਾਬੀਆਂ ਪ੍ਰਤੀ ਹੋਰ ਕਿਸੇ ਵੀ ਤਰ੍ਹਾਂ ਦੀ ਹਮਦਰਦੀ ਜਾਂ ਸਦਭਾਵਨਾ ਨਹੀਂ ਰੱਖਦੇ। ਇਸ ਸੰਮੇਲਨ ਵਿਚ ਪੰਜਾਬ ਦੇ ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਬੜੀ ਉੱਚੀ ਆਵਾਜ਼ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਆਪਣੇ ਸੂਬੇ ਵਿਚ ਆ ਕੇ ਪੂੰਜੀ ਨਿਵੇਸ਼ ਕਰਨ ਦੇ ਸੱਦੇ ਦਿੱਤੇ ਅਤੇ ਉਨ੍ਹਾਂ ਲਈ ਹਰ ਤਰ੍ਹਾਂ ਦੀ ਸਹੂਲਤ ਦੇਣ ਦੀਆਂ ਪੇਸ਼ਕਸ਼ਾਂ ਵੀ ਕੀਤੀਆਂ ਪਰ ਕਿਸੇ ਗੰਭੀਰਤਾ ਤੋਂ ਸੱਖਣੀਆਂ ਅਜਿਹੀਆਂ ਪੇਸ਼ਕਸ਼ਾਂ ਅਤੇ ਸੱਦਿਆਂ 'ਤੇ ਕੌਣ ਭਰੋਸਾ ਕਰੇਗਾ। ਜੇਕਰ ਅਸੀਂ ਅਕਾਲੀ-ਭਾਜਪਾ ਸਰਕਾਰ ਬਣਨ ਸਮੇਂ ਜਨਵਰੀ 2008 ਵਿਚ ਹੋਏ ਸੰਮੇਲਨ ਦੌਰਾਨ ਕੀਤੇ ਐਲਾਨਾਂ ਉਪਰ ਨਜ਼ਰ ਮਾਰੀਏ ਤਾਂ ਵੀ ਇਨ੍ਹਾਂ ਦੇ ਕੀਤੇ ਐਲਾਨਾਂ ਦਾ ਹਸ਼ਰ ਸਾਹਮਣੇ ਆ ਜਾਂਦਾ ਹੈ। ਉਸ ਸਮੇਂ ਪਹਿਲਾਂ ਐਲਾਨ ਤਾਂ ਇਹ ਕੀਤਾ ਸੀ ਕਿ ਪ੍ਰਵਾਸੀ ਪੰਜਾਬੀਆਂ ਦੇ ਮਸਲਿਆਂ ਨਾਲ ਨਜਿੱਠਣ ਲਈ ਹਰ ਜ਼ਿਲ੍ਹੇ ਵਿਚ ਐੱਨ.ਆਰ.ਆਈ. ਥਾਣੇ ਕਾਇਮ ਕੀਤੇ ਜਾਣਗੇ ਅਤੇ ਐੱਨ.ਆਰ.ਆਈਜ਼ ਨਾਲ ਸੰਬੰਧਤ ਸਾਰੇ ਮਾਮਲੇ ਇਥੇ ਹੀ ਹੱਲ ਹੋਣਗੇ। ਦੂਜਾ ਜ਼ਮੀਨੀ ਮਾਮਲਿਆਂ ਦੇ ਤੇਜ਼ੀ ਨਾਲ ਨਿਪਟਾਰੇ ਲਈ ਫਾਸਟ ਟਰੈਕ ਮਾਲੀ ਅਦਾਲਤਾਂ ਕਾਇਮ ਕਰਨਾ ਸੀ। ਤੀਜਾ ਖਾੜਕੂਵਾਦ ਦੇ ਸਮੇਂ ਸਿੱਖਾਂ ਦੀ ਬਣਾਈ ਗਈ ਕਾਲੀ ਸੂਚੀ ਨੂੰ ਖ਼ਤਮ ਕਰਾਉਣ ਲਈ ਕੇਂਦਰ ਸਰਕਾਰ ਉੱਪਰ ਦਬਾਅ ਪਾਉਣਗੇ। ਚੌਥਾ, ਪੰਜਾਬ ਅੰਦਰ 1300 ਦੇ ਕਰੀਬ ਪ੍ਰਵਾਸੀ ਪੰਜਾਬੀਆਂ ਨੂੰ ਭਗੌੜਾ ਕਰਾਰ ਦਿੱਤੇ ਹੋਣ ਦਾ ਮਾਮਲਾ ਆਇਆ ਸੀ। ਅਜਿਹੇ ਵਿਅਕਤੀਆਂ ਨੂੰ ਮਾਮੂਲੀ ਕੇਸਾਂ ਵਿਚ ਫਸਾ ਕੇ ਭਗੌੜਾ ਕਰਾਰ ਦਿੱਤਾ ਹੋਇਆ ਹੈ ਤਾਂ ਕਿ ਉਹ ਇਥੇ ਆ ਕੇ ਉਹ ਆਪਣੀਆਂ ਜ਼ਮੀਨਾਂ ਜਾਂ ਕਾਰੋਬਾਰਾਂ ਦੀ ਦੇਖ-ਰੇਖ ਨਾ ਕਰ ਸਕਣ ਅਤੇ ਆਖਿਰ ਵਿਚ ਕਿਹਾ ਸੀ ਕਿ ਇਥੇ ਸਰਮਾਇਆ ਲਗਾਉਣ ਲਈ ਪ੍ਰਵਾਸੀ ਪੰਜਾਬੀਆਂ ਨੂੰ ਹਰ ਤਰ੍ਹਾਂ

ਦੀਆਂ ਸਹੂਲਤਾਂ ਦੇਣ ਵਾਸਤੇ ਉਘੇ ਪ੍ਰਵਾਸੀ ਪੰਜਾਬੀਆਂ ਦਾ ਇਕ 11 ਮੈਂਬਰੀ ਸਲਾਹਕਾਰ ਬੋਰਡ ਬਣਾਉਣ ਦਾ ਵੀ ਐਲਾਨ ਕੀਤਾ ਸੀ। ਹੁਣ ਕੀਤੇ ਗਏ ਸੰਮੇਲਨ ਦੌਰਾਨ 2 ਸਾਲ ਪਹਿਲਾਂ ਕੀਤੇ ਗਏ ਐਲਾਨਾਂ ਬਾਰੇ ਗੱਲ ਹੀ ਨਹੀਂ ਕੀਤੀ ਗਈ। ਭਗੌੜਾ ਕਰਾਰ ਦਿੱਤੇ ਗਏ ਪ੍ਰਵਾਸੀ ਪੰਜਾਬੀ ਜਾਂ ਤਾਂ ਆਪਣੇ ਦੇਸ਼ ਆਉਣ ਤੋਂ ਅਜੇ ਵੀ ਵਾਂਝੇ ਹਨ ਜਾਂ ਫਿਰ ਇਥੇ ਆ ਕੇ ਕਾਨੂੰਨੀ ਘੁੰਮਣ-ਘੇਰੀਆਂ ਵਿਚ ਫਸੇ ਹੋਏ ਹਨ। ਐੱਨ.ਆਰ.ਆਈ. ਥਾਣਿਆਂ ਦੀ ਕਾਰਗੁਜ਼ਾਰੀ ਕਿਸੇ ਵੀ ਪੱਖੋਂ ਤਸੱਲੀਬਖਸ਼ ਨਹੀਂ। 11 ਮੈਂਬਰੀ ਸਲਾਹਕਾਰ ਬੋਰਡ ਦਾ ਗਠਨ ਤਾਂ ਸ਼ਾਇਦ ਭੁਲਾ ਹੀ ਦਿੱਤਾ ਗਿਆ ਹੈ। ਫਾਸਟ ਟਰੈਕ ਅਦਾਲਤਾਂ ਵੀ ਅਜੇ ਮਹਿਜ਼ ਐਲਾਨ ਬਣ ਕੇ ਰਹਿ ਗਈਆਂ ਹਨ। ਗੱਲ ਕੀ ਸਾਡੇ ਆਗੂ ਲੋਕਾਂ ਨੂੰ ਗੱਲਾਂ ਦਾ ਕੜਾਹ ਤਾਂ ਖੂਬ ਛਕਾਉਂਦੇ ਹਨ ਪਰ ਅਸਲ ਵਿਚ ਕਰਕੇ ਕੁਝ ਵੀ ਨਹੀਂ ਦਿੰਦੇ। ਅਜਿਹੀਆਂ ਗੱਲਾਂ ਮੈਂ ਅੰਮ੍ਰਿਤਸਰ ਵਿਖੇ ਪੰਜਾਬੀ ਰਾਈਟਰਜ਼ ਕੋਆਪ੍ਰੇਟਿਵ ਸੁਸਾਇਟੀ ਵੱਲੋਂ ਕਰਵਾਏ ਗਏ ਪ੍ਰਵਾਸੀ ਪੱਤਰਕਾਰੀ ਬਾਰੇ ਸੈਮੀਨਾਰ ਵਿਚ ਕੀਤੀਆਂ ਸਨ ਤੇ ਬੜੀ ਹੈਰਾਨਗੀ ਹੋਈ ਜਦੋਂ ਅਗਲੇ ਦਿਨ ਅਖ਼ਬਾਰਾਂ ਵਿਚ ਚੰਡੀਗੜ੍ਹ ਵਿਖੇ ਹੋਏ ਪ੍ਰਵਾਸੀ ਸੰਮੇਲਨ ਦੌਰਾਨ ਸੁਖਬੀਰ ਸਿੰਘ ਬਾਦਲ ਨੇ ਮੁੜ ਉਹੀ ਐਲਾਨ ਕਰ ਦਿੱਤੇ।

ਪੰਜਾਬ ਅੰਦਰ ਪੂੰਜੀ ਨਿਵੇਸ਼ ਕਰਨ ਤੋਂ ਇਕੱਲੇ ਪ੍ਰਵਾਸੀ ਪੰਜਾਬੀ ਹੀ ਨਹੀਂ, ਸਗੋਂ ਹੋਰ ਪੂੰਜੀਕਾਰ ਵੀ ਤ੍ਰਹਿੰਦੇ ਹਨ। ਇਸ ਦਾ ਕਾਰਨ ਲੱਭਣ ਦੀ ਜ਼ਰੂਰਤ ਹੈ। ਵੱਡੀ ਗੱਲ ਤਾਂ ਇਹੀ ਹੈ ਕਿ ਪ੍ਰਵਾਸੀ ਪੰਜਾਬੀਆਂ ਨੂੰ ਨਾਲ ਲੈ ਕੇ ਉਨ੍ਹਾਂ ਦੀਆਂ ਲੋੜਾਂ ਅਨੁਸਾਰੀ ਨਾ ਤਾਂ ਬੁਨਿਆਦੀ ਢਾਂਚਾ ਹੀ ਮੁਹੱਈਆ ਕਰਵਾਉਣ ਲਈ ਤਿਆਰ ਹਨ ਅਤੇ ਨਾ ਹੀ ਅਫਸਰਸ਼ਾਹੀ ਦੀ ਖੱਜਲ-ਖੁਆਰੀ ਤੋਂ ਉਨ੍ਹਾਂ ਨੂੰ ਨਿਜ਼ਾਤ ਹੀ ਦਿਵਾਉਣੀ ਚਾਹੁੰਦੇ ਹਨ। ਅਗਰ ਪ੍ਰਵਾਸੀ ਪੰਜਾਬੀਆਂ ਤੋਂ ਪੰਜਾਬ ਅੰਦਰ ਪੈਸਾ ਲਗਾਉਣ ਦੀ ਉਮੀਦ ਰੱਖਣੀ ਹੈ ਤਾੱ ਉਨ੍ਹਾਂ ਦੀਆਂ ਗੱਲਾਂ ਵੱਲ ਵੀ ਧਿਆਨ ਦੇਣਾ ਪਵੇਗਾ। ਜੇਕਰ ਪੰਜਾਬ ਅੰਦਰ ਉਨ੍ਹਾਂ ਦੀਆਂ ਜ਼ਮੀਨਾਂ-ਜਾਇਦਾਦਾਂ ਸੁਰੱਖਿਅਤ ਨਹੀਂ ਹੋਣਗੀਆਂ, ਅਫਸਰਸ਼ਾਹੀ ਦਾ ਭ੍ਰਿਸ਼ਟਾਚਾਰ ਮੂੰਹ-ਅੱਡੀ ਖੜ੍ਹਾ ਰਹੇਗਾ, ਉਨ੍ਹਾਂ ਨੂੰ ਵਪਾਰ ਅਤੇ ਸਨਅਤ ਲਈ ਅਨੁਕੂਲ ਵਾਤਾਵਰਣ ਨਹੀਂ ਮਿਲੇਗਾ ਤਾਂ ਉਹ ਕਦੇ ਵੀ ਇਥੇ ਪੈਸਾ ਲਗਾਉਣ ਲਈ ਤਿਆਰ ਨਹੀਂ ਹੋਣਗੇ।

ਅਸੀਂ ਆਪਣੇ ਪੰਜਾਬ ਦੌਰੇ ਦੌਰਾਨ ਆਮ ਹੀ ਦੇਖਿਆ ਸੀ ਕਿ ਪੰਜਾਬ ਵਿਚ ਬਿਜਲੀ ਦਾ ਬੁਰਾ ਹਾਲ ਹੈ। ਕਈ-ਕਈ ਘੰਟੇ ਬਿਜਲੀ ਗੁਲ ਰਹਿੰਦੀ ਹੈ। ਕਿਹਾ ਜਾਂਦਾ ਹੈ ਕਿ ਆਮ ਲੋਕਾਂ ਨੇ ਘੜੀਆਂ ਬੰਨ੍ਹਣੀਆਂ ਹੀ ਬੰਦ ਕਰ ਦਿੱਤੀਆਂ ਹਨ, ਕਾਰਨ ਹੈ ਕਿ ਬਿਜਲੀ ਦੇ ਸਮਾਂ-ਬੱਧ ਕੱਟ ਲੱਗਣੇ। ਜਦੋਂ ਸਵੇਰੇ ਬਿਜਲੀ ਜਾਂਦੀ ਹੈ ਤਾਂ ਲੋਕਾਂ ਨੂੰ ਪਤਾ ਲੱਗ ਜਾਂਦਾ ਹੈ ਕਿ 9 ਵੱਜ ਗਏ ਹਨ, ਜਦੋਂ ਆਉਂਦੀ ਹੈ ਤਾਂ 11 ਵੱਜੇ ਹੁੰਦੇ ਹਨ। ਇਹ ਪ੍ਰਕਿਰਿਆ ਦਿਹਾੜੀ ਵਿਚ ਕਈ ਵਾਰੀ ਹੁੰਦੀ ਹੈ। ਕਹਿਣ ਦਾ ਭਾਵ ਕਿ ਪੰਜਾਬ ਵਿਚ ਸਰਦੀਆਂ ਦੇ ਮੌਸਮ ਵਿਚ ਵੀ ਬਿਜਲੀ ਦਾ ਮੰਦਾ ਹਾਲ ਹੈ ਤਾਂ ਗਰਮੀਆਂ ਵਿਚ ਕੀ ਹਾਲ ਹੋਊਗਾ? ਅਜਿਹੇ ਹਾਲਾਤ ਵਿਚ ਸ. ਸੁਖਬੀਰ ਸਿੰਘ ਬਾਦਲ ਵੱਲੋਂ ਇਹ ਬਿਆਨ ਦੇਣਾ ਕਿ ਪ੍ਰਵਾਸੀ ਪੰਜਾਬੀ ਪੰਜਾਬ ਵਿਚ ਸਨਅਤਾਂ ਲਾਉਣ ਇਕ ਹਾਸੋ-ਹੀਣੀ ਗੱਲ ਲੱਗਦੀ ਹੈ। ਜੇ ਬਿਜਲੀ ਨਹੀਂ ਹੋਵੇਗੀ ਤਾਂ ਸਨਅਤਾਂ ਕਿਸ ਕੰਮ ਦੀਆਂ। ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਪ੍ਰਵਾਸੀ ਦਿਵਸ ਮੌਕੇ ਇਹ ਵੀ ਕਿਹਾ ਹੈ ਕਿ ਪੰਜਾਬ ਮਾਨਵੀ ਵਸੀਲਿਆਂ ਦੇ ਹੁਨਰ ਨੂੰ ਤਲਾਸ਼ਣ ਲਈ ਵਿਸ਼ਵ ਦੇ ਪ੍ਰਮੁੱਖ ਕੇਂਦਰ ਵਜੋਂ ਉਭਰਿਆ ਹੈ ਅਤੇ ਪ੍ਰਵਾਸੀ ਭਾਰਤੀਆਂ

ਨੂੰ ਰਾਜ ਵਿਚ ਨਿਵੇਸ਼ ਕਰਕੇ ਇਸ ਹੁਨਰ ਤੋਂ ਲਾਭ ਉਠਾਉਣਾ ਚਾਹੀਦਾ ਹੈ। ਪਰ ਸਾਨੂੰ ਇਹ ਸਮਝ ਨਹੀਂ ਆ ਰਿਹਾ ਕਿ ਇਹ ਕਿਸ ਮਾਨਵੀ ਵਸੀਲਿਆਂ ਦੀ ਗੱਲ ਕਰ ਰਹੇ ਹਨ। ਇਥੇ ਹਾਲੇ ਵੀ ਕੋਈ ਅਜਿਹੀਆਂ ਵਿੱਦਿਅਕ ਸੰਸਥਾਵਾਂ ਜਾਂ ਯੂਨੀਵਰਸਿਟੀਆਂ ਨਹੀਂ ਖੋਲ੍ਹੀਆਂ ਗਈਆਂ, ਜਿਹੜੀਆਂ ਵਿਸ਼ਵ ਪੱਧਰ 'ਤੇ ਮੇਲ ਖਾਂਦੀਆਂ ਹੋਣ। ਇਸ ਤੋਂ ਬਾਅਦ ਅਗਲੀ ਗੱਲ ਗੌਰ ਕਰਨ ਵਾਲੀ ਹੈ ਆਵਾਜਾਈ। ਪੰਜਾਬ ਦੀਆਂ ਸੜਕਾਂ ਤੇ ਗਲੀਆਂ ਇਸ ਵੇਲੇ ਨਰਕ ਦਾ ਰੂਪ ਧਾਰਨ ਕਰ ਚੁੱਕੀਆਂ ਹਨ। ਥਾਂ-ਥਾਂ 'ਤੇ ਟੁੱਟੀਆਂ ਸੜਕਾਂ ਇਥੇ ਆਉਂਦੇ ਪ੍ਰਵਾਸੀਆਂ ਦੇ ਦਿਲਾਂ ਵਿਚ ਘਰ ਕਰ ਗਈਆਂ ਹਨ। ਉਹ ਕਦੇ ਵੀ ਇਨ੍ਹਾਂ ਟੁੱਟੀਆਂ ਸੜਕਾਂ ਅਤੇ ਰਾਹਾਂ ਨੂੰ ਨਹੀਂ ਭੁੱਲ ਸਕਦੇ। ਕੀ ਅਜਿਹੇ ਹਾਲਾਤ ਵਿਚ ਉਹ ਇਹ ਸੋਚ ਸਕਣਗੇ ਕਿ ਇਥੇ ਪੂੰਜੀ ਨਿਵੇਸ਼ ਕੀਤੀ ਜਾਵੇ।

ਪ੍ਰਵਾਸੀਆਂ ਦੀਆਂ ਜਾਇਦਾਦਾਂ 'ਤੇ ਹੋ ਰਹੇ ਕਬਜ਼ਿਆਂ ਦੀ ਗੱਲ ਹਾਲੇ ਇਥੇ ਬਰਕਰਾਰ ਹੈ, ਜਿਸ ਤੋਂ ਪ੍ਰਵਾਸੀ ਕਾਫੀ ਚਿੰਤਾਜਨਕ ਰਹਿੰਦੇ ਹਨ। ਅਸੀਂ ਪਿੱਛੇ ਜਿਹੇ ਆਪਣੀ ਸੰਪਾਦਕੀ ਵਿਚ ਪ੍ਰਵਾਸੀਆਂ ਦੀਆਂ ਪੰਜਾਬ ਵਿਚ ਹੋ ਰਹੇ ਜਾਇਦਾਦਾਂ 'ਤੇ ਕਬਜ਼ਿਆਂ ਬਾਰੇ ਵਿਸਥਾਰ ਨਾਲ ਲਿਖਿਆ ਸੀ।

ਪ੍ਰਵਾਸੀਆਂ ਦੇ ਅਜਿਹੇ ਹੋਰ ਵੀ ਬੜੇ ਮਸਲੇ ਹਨ, ਜਿਸ ਦੇ ਮੱਦੇਨਜ਼ਰ ਉਹ ਅੱਜ ਵੀ ਪੰਜਾਬ ਵਿਚ ਪੂੰਜੀ ਨਿਵੇਸ਼ ਕਰਨ ਨੂੰ ਤਿਆਰ ਨਹੀਂ ਹਨ। ਅੱਜ ਦੇਸ਼ਾਂ-ਵਿਦੇਸ਼ਾਂ ਵਿਚ ਰਹਿੰਦੇ ਪੰਜਾਬੀ ਬਹੁਤ ਸਿਆਣੇ ਹੋ ਚੁੱਕੇ ਹਨ। ਉਹ ਆਪਣੇ ਬੁਰੇ-ਭਲੇ ਤੋਂ ਚੰਗੀ ਤਰ੍ਹਾਂ ਜਾਣੂ ਹਨ। ਪੰਜਾਬ ਦੇ ਲੀਡਰਾਂ ਵੱਲੋਂ ਕੀਤੇ ਜਾਂਦੇ ਵਾਅਦੇ ਉਹ ਹੁਣ ਤੱਕ ਸੁਣਦੇ ਆਏ ਹਨ ਤੇ ਆਖਿਰ ਉਨ੍ਹਾਂ ਨੇ ਇਨ੍ਹਾਂ ਲੀਡਰਾਂ ਨੂੰ ਹੁਣ ਅੱਖੋ-ਪਰੋਖੇ ਕਰਨ ਦਾ ਲਗਭਗ ਪ੍ਰਣ ਹੀ ਕਰ ਲਿਆ ਹੈ। ਜੇ ਅੱਜ ਕੋਈ ਲੀਡਰ ਅਜਿਹਾ ਬਿਆਨ ਦਿੰਦਾ ਹੈ ਤਾਂ ਪ੍ਰਵਾਸੀ ਪੰਜਾਬੀਆਂ ਨੂੰ ਉਹ ਹਾਸੋ-ਹੀਣਾ ਜਿਹਾ ਲੱਗਦਾ ਹੈ। ਸੋ ਪੰਜਾਬ ਦੇ ਲੀਡਰੋ, ਜੇ ਤੁਸੀਂ ਚਾਹੁੰਦੇ ਹੋ ਕਿ ਪ੍ਰਵਾਸੀ ਪੰਜਾਬੀ ਇਥੇ ਨਿਵੇਸ਼ ਕਰਨ ਤਾਂ ਫੋਕੇ ਬਿਆਨ ਦੇਣੇ ਬੰਦ ਕਰ ਦਿਓ। ਪਹਿਲਾਂ ਕੁਝ ਕਰਕੇ ਦਿਖਾਓ, ਇਥੋਂ ਦੇ ਚੌਗਿਰਦੇ ਨੂੰ ਸੁਧਾਰੋ। ਭ੍ਰਿਸ਼ਟਾਚਾਰ ਨੂੰ ਠੱਲ੍ਹ ਪਾਓ, ਆਵਾਜਾਈ ਦੇ ਸਾਧਨ ਠੀਕ ਕਰੋ, ਹਵਾਈ ਸੇਵਾਵਾਂ ਬਹਾਲ ਕਰੋ, ਪ੍ਰਵਾਸੀਆਂ ਦੀਆਂ ਹੋਰ ਜਿੰਨੀਆਂ ਮੰਗਾਂ ਹਨ ਉਨ੍ਹਾਂ ਵੱਲ ਅਮਲੀ ਤੌਰ 'ਤੇ ਧਿਆਨ ਦਿਓ। ਜੇ ਤੁਸੀਂ ਚਾਹੁੰਦੇ ਹੋ ਕਿ ਪ੍ਰਵਾਸੀ ਇਥੇ ਨਿਵੇਸ਼ ਕਰਨ ਤਾਂ ਅਗਲੇ 'ਪੰਜਾਬੀ ਪ੍ਰਵਾਸੀ ਦਿਵਸ' ਤੋਂ ਪਹਿਲਾਂ ਇਨ੍ਹਾਂ ਗੱਲਾਂ ਵੱਲ ਗੌਰ ਕਰੋ ਤੇ ਜਾਂ ਅਜਿਹੇ ਢੋਂਗ ਬੰਦ ਕਰ ਦਿਓ। ਫੋਕੇ ਬਿਆਨ ਦੇਣੇ ਬੰਦ ਕਰੋ ਤੇ ਜੇ ਤੁਸੀਂ ਸੱਚਮੁੱਚ ਹੀ ਪ੍ਰਵਾਸੀ ਪੰਜਾਬੀਆਂ ਨੂੰ ਇਥੇ ਪੂੰਜੀ ਨਿਵੇਸ਼ ਲਈ ਸੱਦਾ ਦੇਣਾ ਚਾਹੁੰਦੇ ਹੋ ਤਾਂ ਉਪਰੋਕਤ ਗੱਲਾਂ ਨੂੰ ਅਮਲੀ ਜਾਮਾ ਪਹਿਨਾਓ।

**00**

# ਬਾਦਲ ਦਲ ਵਲੋਂ ਸ਼੍ਰੋਮਣੀ ਕਮੇਟੀ ਚੋਣਾਂ ਦਾ ਬਿਗੁਲ-ਵੱਡੀਆਂ ਚੁਣੌਤੀਆਂ ਦਾ ਕਰਨਾ ਪਵੇਗਾ ਸਾਹਮਣਾ

### ਅੰਕ 6, 4-10 ਫਰਵਰੀ, 2010

ਅਕਾਲੀ ਦਲ ਬਾਦਲ ਦੇ ਅਹੁਦੇਦਾਰਾਂ ਦੀਆਂ 29, 30 ਜਨਵਰੀ ਨੂੰ ਚੰਡੀਗੜ੍ਹ ਵਿਚ ਹੋਈਆਂ ਮੀਟਿੰਗਾਂ ਵਿਚ ਪਾਰਟੀ ਪ੍ਰਧਾਨ ਸੁਖਬੀਰ ਸਿੰਘ ਬਾਦਲ ਨੇ ਪਾਰਟੀ ਆਗੂਆਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਲਈ ਕਮਰਕੱਸੇ ਕਰਨ ਦਾ ਸੱਦਾ ਦੇ ਦਿਤਾ ਹੈ ਜਿਸ ਤੋਂ ਸਪੱਸ਼ਟ ਹੈ ਕਿ ਮਈ ਮਹੀਨੇ ਤੱਕ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਹੋ ਜਾਣਗੀਆਂ। ਉਂਝ ਤਾਂ ਸ਼੍ਰੋਮਣੀ ਕਮੇਟੀ ਦੇ ਮੌਜੂਦਾ ਜਨਰਲ ਹਾਊਸ ਦੀ ਮਿਆਦ ਪਿਛਲੇ ਸਾਲ ਅਗਸਤ ਮਹੀਨੇ ਹੀ ਖਤਮ ਹੋ ਗਈ ਸੀ ਪਰ ਸਰਕਾਰ ਨੇ ਸ਼੍ਰੋਮਣੀ ਕਮੇਟੀ ਚੋਣਾਂ ਵੱਲ ਕੋਈ ਤਵੱਜੋ ਨਹੀਂ ਦਿਤੀ ਜਿਸ ਕਰਕੇ ਇਹ ਚੋਣਾਂ ਲਟਕ ਗਈਆਂ ਹਨ। ਹੁਣ ਗੁਰਦੁਆਰਾ ਚੋਣ ਕਮਿਸ਼ਨ ਵਲੋਂ ਚੋਣਾਂ ਲਈ ਸਭ ਕਾਰਵਾਈਆਂ ਲਗਭਗ ਮੁਕੰਮਲ ਕਰ ਲਈਆਂ ਹਨ ਅਤੇ ਹਕੂਮਤੀ ਪਾਰਟੀ ਨੇ ਵੀ ਸੱਦਾ ਦੇ ਦਿਤਾ ਹੈ ਤਾਂ ਇਹ ਚੋਣਾਂ ਮਈ ਮਹੀਨੇ ਤੱਕ ਹੋਣ ਦੇ ਆਸਾਰ ਬਣ ਗਏ ਹਨ। ਸ਼੍ਰੋਮਣੀ ਕਮੇਟੀ ਦੇ ਪਿਛਲੇ ਇਤਿਹਾਸ ਉਪਰ ਝਾਤ ਮਾਰੀ ਜਾਵੇ ਤਾਂ ਇਹ ਗੱਲ ਬੜੀ ਸਪੱਸ਼ਟ ਹੋ ਜਾਂਦੀ ਹੈ ਕਿ ਇਸ ਉਪਰ ਹੁਣ ਤੱਕ ਅਕਾਲੀ ਦਲ ਦਾ ਹੀ ਗਲਬਾ ਰਿਹਾ ਹੈ। ਅਕਾਲੀ ਦਲ ਨੂੰ ਸ਼੍ਰੋਮਣੀ ਕਮੇਟੀ ਚੋਣਾਂ ਵਿਚ ਕਦੇ ਵੀ ਕਿਸੇ ਵੱਡੀ ਚੁਣੌਤੀ ਦਾ ਸਾਹਮਣਾ ਨਹੀਂ ਕਰਨਾ ਪੈਂਦਾ ਰਿਹਾ ਪਰ ਹੁਣ ਜਿਹੋ-ਜਿਹੇ ਹਾਲਾਤ ਬਣ ਗਏ ਹਨ ਉਨ੍ਹਾਂ ਤੋਂ ਇਹ ਗੱਲ ਦਿਖਾਈ ਦਿੰਦੀ ਹੈ ਕਿ ਆਉਣ ਵਾਲੀਆਂ ਚੋਣਾਂ ਵਿਚ ਅਕਾਲੀ ਦਲ ਬਾਦਲ ਨੂੰ ਸਖਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਸ਼ਾਇਦ ਇਹ ਪਹਿਲੀ ਵਾਰ ਹੈ ਕਿ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਸਿੱਖ ਪੰਥ ਅਤੇ ਗੁਰਦੁਆਰਾ ਪ੍ਰਬੰਧ ਨਾਲ ਸੰਬੰਧਤ ਮੁੱਦੇ ਪ੍ਰਮੁੱਖ ਰੂਪ ਵਿਚ ਉਭਰ ਕੇ ਸਾਹਮਣੇ ਆਉਣਗੇ। ਪਹਿਲਾ ਮਸਲਾ ਤਾਂ ਗੁਰਦੁਆਰਾ ਪ੍ਰਬੰਧ ਦਾ ਹੈ। ਦੁਨੀਆਂ ਭਰ ਵਿਚ ਵਸੇ ਸਿੱਖਾਂ ਨੂੰ ਇਸ ਸਮੇਂ ਪੰਜਾਬ ਦੀ ਸਿਆਸਤ ਨਾਲ ਕੋਈ ਬਹੁਤਾ ਸਰੋਕਾਰ ਨਹੀਂ। ਉਨ੍ਹਾਂ ਦਾ ਮੁੱਖ ਮਸਲਾ ਤਾਂ ਗੁਰਦੁਆਰਾ ਪ੍ਰਬੰਧ ਨੂੰ ਸੁਚੱਜੇ ਰੂਪ ਵਿਚ ਚਲਾਉਣ ਅਤੇ ਆਪਣੇ ਧਰਮ ਦੇ ਗੌਰਵ ਅਤੇ ਆਨ-ਸ਼ਾਨ ਨੂੰ ਉੱਚਾ ਕਰਨ ਦਾ ਹੈ। ਇਸ ਕਰਕੇ ਕਿਸੇ ਸਿਆਸੀ ਪਾਰਟੀ ਦੇ ਏਜੰਡੇ ਨਾਲੋਂ ਗੁਰਦੁਆਰਾ ਪ੍ਰਬੰਧ ਅਤੇ ਸਿੱਖ ਧਰਮ ਦੀ ਆਭਾ ਨਾਲ ਉਨ੍ਹਾਂ ਨੂੰ ਵਧੇਰੇ ਲਗਾਅ ਰਹੇਗਾ। ਬਾਹਰਲੇ ਮੁਲਕਾਂ ਵਿਚ ਵਸੇ ਸਿੱਖਾਂ ਦਾ ਪੰਜਾਬ ਅੰਦਰਲੇ ਸਿੱਖ ਵੋਟਰਾਂ ਉਪਰ ਵੀ ਚੰਗਾ ਪ੍ਰਭਾਵ ਹੈ। ਇਸ ਕਰਕੇ ਉਹ ਇਸ ਮਾਮਲੇ ਵਿਚ ਅਹਿਮ ਭੂਮਿਕਾ ਨਿਭਾ ਸਕਦੇ ਹਨ। ਦੂਜਾ ਮੁੱਦਾ ਨਾਨਕਸ਼ਾਹੀ ਕੈਲੰਡਰ ਵਿਚ ਸੋਧਾਂ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਬਕਾ ਜਥੇਦਾਰ ਪ੍ਰੋ. ਦਰਸ਼ਨ ਸਿੰਘ ਨੂੰ ਸਿੱਖ ਪੰਥ ਵਿਚੋਂ ਛੇਕਣ ਦਾ ਹੈ। ਇਨ੍ਹਾਂ ਦੋਹਾਂ ਮਸਲਿਆਂ ਉਪਰ ਦੁਨੀਆਂ ਭਰ ਵਿਚ ਵਸੇ ਸਿੱਖਾਂ ਅੰਦਰ ਤਿੱਖੇ ਮਤਭੇਦ ਹਨ। ਇਹ ਦੋਵੇਂ ਮਸਲੇ ਸ਼੍ਰੋਮਣੀ ਕਮੇਟੀ ਚੋਣਾਂ ਵਿਚ ਇਕ ਮੁੱਦਾ ਬਣ ਕੇ ਉਭਰਨਗੇ ਅਤੇ ਵੋਟਰਾਂ ਨੂੰ ਵੱਖ-ਵੱਖ ਧਿਰਾਂ ਵਲੋਂ ਇਸ ਬਾਰੇ ਆਪਣੀ ਸਥਿਤੀ ਸਪੱਸ਼ਟ ਕਰਨੀ ਹੀ ਪਵੇਗੀ। ਨਾਨਕਸ਼ਾਹੀ ਕੈਲੰਡਰ ਵਿਚ ਸੋਧਾਂ ਅਤੇ ਪ੍ਰੋ. ਦਰਸ਼ਨ ਸਿੰਘ ਨੂੰ ਪੰਥ

ਵਿਚੋਂ ਛੇਕਣ ਦੇ ਫੈਸਲੇ ਕਾਰਨ ਸਿੱਖ ਪੰਥ ਅੰਦਰ ਇਕ ਅਜਿਹੀ ਦੋਫਾੜ ਪੈਦਾ ਹੋ ਗਈ ਹੈ ਜਿਸ ਨੂੰ ਸ਼ਾਇਦ ਖਤਮ ਕਰਨ ਵਿਚ ਲੰਬਾ ਸਮਾਂ ਲੱਗੇਗਾ। ਇਸ ਤੋਂ ਇਲਾਵਾ ਇਕ ਹੋਰ ਅਹਿਮ ਮੁੱਦਾ ਵੀ ਸਿੱਖ ਬੁੱਧੀਜੀਵੀਆਂ ਵਲੋਂ ਉਠਾਇਆ ਜਾਣ ਲੱਗਾ ਹੈ। ਆਮ ਕਰਕੇ ਇਹ ਮੰਨਿਆ ਜਾਂਦਾ ਹੈ ਕਿ ਸਿੱਖ ਧਰਮ ਵਿਚ ਸਿਆਸਤ ਅਤੇ ਧਰਮ ਇਕ ਹਨ ਪਰ ਪਿਛਲੇ ਕਾਫੀ ਸਮੇਂ ਤੋਂ ਸਿੱਖ ਧਰਮ ਅੰਦਰ ਸਿਆਸਤ ਦੀ ਭੂਮਿਕਾ ਦੇ ਵਧਣ ਨਾਲ ਜਿਸ ਤਰ੍ਹਾਂ ਸਿੱਖ ਧਾਰਮਿਕ ਖੇਤਰ ਵਿਚ ਬੁਰਾਈਆਂ ਫੈਲੀਆਂ ਹਨ, ਉਸ ਤੋਂ ਇਹ ਗੱਲ ਉਠਣ ਲੱਗੀ ਹੈ ਕਿ ਧਰਮ ਵਿਚ ਸਿਆਸਤ ਦਾ ਦਖਲ ਕਿਸ ਕੁ ਹੱਦ ਤੱਕ ਹੋਵੇ। ਇਸ ਗੱਲ ਦਾ ਆਖਿਰ ਕਿਤੇ ਨਾ ਕਿਤੇ ਨਿਤਾਰਾ ਕਰਨਾ ਹੀ ਪਵੇਗਾ। ਇਹ ਮੁੱਦਾ ਬਣਨ ਨਾਲ ਰਾਜਸੀ ਪਾਰਟੀਆਂ ਦਾ ਸਿੱਖ ਧਰਮ, ਖਾਸਕਰ ਸ਼੍ਰੋਮਣੀ ਕਮੇਟੀ ਦੇ ਨਿਤਾ ਪ੍ਰਤੀ ਕੰਮ ਦਖਲ ਵਿਵਾਦ ਦਾ ਮੁੱਦਾ ਬਣੇਗਾ। ਕਈ ਹਲਕੇ ਤਾਂ ਇਹ ਗੱਲ ਵੀ ਉਠਾਉਣ ਲੱਗ ਪਏ ਹਨ ਕਿ ਰਾਜਸੀ ਪਾਰਟੀਆਂ ਨੂੰ ਧਾਰਮਿਕ ਅਦਾਰਿਆਂ ਦੀ ਸਿੱਧੇ ਰੂਪ ਵਿਚ ਚੋਣ ਲੜਨ ਤੋਂ ਰੋਕਿਆ ਜਾਣਾ ਚਾਹੀਦਾ ਹੈ ਕਿਉਂਕਿ ਇਹ ਲੋਕ ਰਾਜਗੱਦੀ ਹਾਸਲ ਕਰਨ ਲਈ ਹੀ ਧਰਮ ਦੀ ਕੁਵਰਤੋਂ ਕਰਦੇ ਹਨ।

ਉਕਤ ਸਾਰਿਆਂ ਮਸਲਿਆਂ ਕਾਰਨ ਸਿੱਖ ਜਗਤ ਅੰਦਰ ਇਕ ਨਵੀਂ ਕਤਾਰਬੰਦੀ ਉਭਰ ਰਹੀ ਹੈ। ਹਾਕਮ ਧਿਰ ਲਈ ਇਹ ਕਤਾਰਬੰਦੀ ਨਵੀਆਂ ਸਮੱਸਿਆਵਾਂ ਖੜ੍ਹੀਆਂ ਕਰ ਸਕਦੀ ਹੈ। ਬਾਦਲ ਦਲ ਵਿਰੋਧੀ ਵੱਖ-ਵੱਖ ਧੜਿਆਂ ਵਲੋਂ ਇਕੱਠੇ ਹੋ ਕੇ ਚੋਣ ਲੜਨ ਨਾਲ ਇਕ ਨਵੀਂ ਕਿਸਮ ਦਾ ਚੋਣ ਦ੍ਰਿਸ਼ ਬਣ ਸਕਦਾ ਹੈ। ਭਾਵੇਂ ਸੰਤ ਸਮਾਜ ਨੂੰ ਨਾਨਕਸ਼ਾਹੀ ਕੈਲੰਡਰ ਵਿਚ ਸੋਧਾਂ ਕਰਕੇ ਬਾਦਲ ਦਲ ਨੇ ਖੁਸ਼ ਕਰ ਲਿਆ ਹੈ ਪਰ ਇਸ ਕਾਰਵਾਈ ਨਾਲ ਸਿੱਖਾਂ ਦਾ ਇਕ ਵੱਡਾ ਹਿੱਸਾ ਨਾਰਾਜ਼ ਵੀ ਹੋ ਗਿਆ ਹੈ ਜਿਸ ਕਰਕੇ ਬਹੁਤ ਸਾਰੀਆਂ ਅਜਿਹੀਆਂ ਨਵੀਆਂ ਧਿਰਾਂ ਉਭਰ ਆਈਆਂ ਹਨ ਜੋ ਸ਼੍ਰੋਮਣੀ ਕਮੇਟੀ ਚੋਣਾਂ ਵਿਚ ਅਕਾਲੀ ਦਲ ਬਾਦਲ ਵਿਰੁੱਧ ਭੁਗਤਣ ਲਈ ਤਿਆਰ ਹੋ ਰਹੀਆਂ ਹਨ। ਅਜਿਹੀ ਹਾਲਤ ਵਿਚ ਅਕਾਲੀ ਦਲ ਨੂੰ ਨਵੀਆਂ ਸਮੱਸਿਆਵਾਂ ਅਤੇ ਚੁਣੌਤੀਆਂ ਦਾ ਸਾਹਮਣਾ ਕਰਨਾ ਪਵੇਗਾ।

**00**

# ਪ੍ਰਵਾਸੀ ਪੰਜਾਬੀਆਂ ਦੀ ਬੇਕਦਰੀ ਬਾਰੇ ਇਕ ਹੋਰ ਸਰਕਾਰੀ ਫੁਰਮਾਨ-ਐੱਨ.ਆਰ.ਆਈ. ਸਭਾ ਦੀ ਚੋਣ ਮੁਲਤਵੀ

**ਅੰਕ 7, 11-17 ਫਰਵਰੀ, 2010**

ਪੰਜਾਬ ਸਰਕਾਰ ਪ੍ਰਵਾਸੀ ਪੰਜਾਬੀਆਂ ਬਾਰੇ ਉਂਝ ਤਾਂ ਕਦੇ ਵੀ ਬਹੁਤੀ ਚਿੰਤਤ ਜਾਂ ਫ਼ਿਕਰਮੰਦ ਨਹੀਂ ਹੋਈ। ਪਰ ਇਸ ਵਰ੍ਹੇ ਤਾਂ ਸਰਕਾਰ ਵੱਲੋਂ ਅਜਿਹੇ ਕਦਮ ਚੁੱਕੇ ਜਾ ਰਹੇ ਹਨ, ਜੋ ਪ੍ਰਵਾਸੀ ਪੰਜਾਬੀਆਂ ਦੀ ਬੇਕਦਰੀ ਦੇ ਰਿਕਾਰਡ ਹੀ ਤੋੜ ਰਹੇ ਹਨ।ਜਨਵਰੀ ਮਹੀਨੇ ਪੰਜਾਬ ਸਰਕਾਰ ਨੇ ਚੰਡੀਗੜ੍ਹ ਵਿਖੇ ਪ੍ਰਵਾਸੀ ਪੰਜਾਬੀ ਸੰਮੇਲਨ ਕਰਵਾਇਆ ਪਰ ਇਸ ਸੰਮੇਲਨ ਵਿਚ ਦੁਨੀਆਂ ਭਰ ਵਿਚੋਂ ਕਿਸੇ ਵੀ ਪ੍ਰਮੁੱਖ ਪ੍ਰਵਾਸੀ ਪੰਜਾਬੀ ਨੂੰ ਸੱਦਾ ਪੱਤਰ ਨਹੀਂ ਭੇਜਿਆ ਗਿਆ ਤੇ ਨਾ ਹੀ ਉਥੇ ਕੋਈ ਸ਼ਾਮਲ ਹੋਇਆ। ਉਂਝ ਭਾਵੇਂ ਪੰਜਾਬ ਦੇ ਉਪ ਮੁੱਖ ਮੰਤਰੀ ਨੇ ਪ੍ਰਵਾਸੀ ਪੰਜਾਬੀਆਂ ਨੂੰ ਪੰਜਾਬ ਵਿਚ ਸਰਮਾਇਆ ਲਗਾਉਣ ਦੀਆਂ ਟਾਹਰਾਂ ਤਾਂ ਬੜੀਆਂ ਮਾਰੀਆਂ ਅਤੇ ਸਹੂਲਤਾਂ ਦੇ ਗੱਫੇ ਬਖਸ਼ਣ ਦੇ ਐਲਾਨ ਵੀ ਕੀਤੇ ਪਰ ਅਜਿਹੇ ਐਲਾਨਾਂ ਦੀ ਕਿੰਨੀ ਕੁ ਕੀਮਤ ਜਾਂ ਕਦਰ ਪੈਂਦੀ ਹੈ, ਇਸ ਬਾਰੇ ਕਿਸੇ ਨੂੰ ਕੋਈ ਭੁਲੇਖਾ ਨਹੀਂ। ਹੁਣ ਪ੍ਰਵਾਸੀ ਪੰਜਾਬੀਆਂ ਦੀ ਆਵਾਜ਼ ਉਠਾਉਣ ਲਈ ਬਣੀ ਪ੍ਰਵਾਸੀ ਭਾਰਤੀ ਸਭਾ ਪੰਜਾਬ ਦੀ 2 ਸਾਲ ਬਾਅਦ ਚੋਣ ਹੋਣੀ ਸੀ। ਪਰ ਸਰਕਾਰ ਨੇ ਆਪਣੇ ਰਾਜਸੀ ਹਿੱਤ ਪੂਰੇ ਕਰਨ ਲਈ ਇਹ ਚੋਣ ਹੀ ਮੁਲਤਵੀ ਕਰ ਦਿੱਤੀ ਹੈ। ਇਹ ਚੋਣ ਮੁਲਤਵੀ ਕਰਨ ਲੱਗਿਆਂ ਕਿਸੇ ਵੀ ਪ੍ਰਵਾਸੀ ਪੰਜਾਬੀ ਆਗੂ ਨਾਲ ਕੋਈ ਸਲਾਹ-ਮਸ਼ਵਰਾ ਨਹੀਂ ਕੀਤਾ ਗਿਆ ਅਤੇ ਨਾ ਹੀ ਪ੍ਰਵਾਸੀ ਪੰਜਾਬੀ ਸਭਾ ਦੇ ਕਿਸੇ ਆਗੂ ਨੂੰ ਪੁੱਛਿਆ ਗਿਆ ਹੈ। ਸਰਕਾਰ ਦੇ ਇਸ ਕਦਮ ਨਾਲ ਪੂਰੀ ਦੁਨੀਆਂ ਵਿਚ ਬੈਠੇ ਪ੍ਰਵਾਸੀਆਂ ਵਿਚ ਰੋਸ ਦੀ ਲਹਿਰ ਫੈਲ ਗਈ ਹੈ। ਜੇਕਰ ਪ੍ਰਵਾਸੀ ਪੰਜਾਬੀਆਂ ਲਈ ਆਵਾਜ਼ ਉਠਾਉਣ ਵਾਲੀ ਅਜਿਹੀ ਸੰਸਥਾ ਨੂੰ ਵੀ ਸਰਕਾਰ ਨੇ ਹੀ ਨਕੇਲ ਪਾ ਕੇ ਰੱਖਣਾ ਹੈ ਤਾਂ ਫਿਰ ਸਰਕਾਰ ਸਾਨੂੰ ਹੋਰ ਕੀ ਦੇ ਸਕਦੀ ਹੈ। ਬਾਹਰਲੇ ਮੁਲਕਾਂ ਨੂੰ ਗਏ ਲੋਕਾਂ ਨੂੰ ਇਹ ਧਰਵਾਸ ਹੁੰਦਾ ਹੈ ਕਿ ਜੇ ਕਿਧਰੇ ਹੋਰ ਦਫਤਰਾਂ ਵਿਚ ਉਨ੍ਹਾਂ ਦੀ ਸੁਣਵਾਈ ਨਹੀਂ ਹੁੰਦੀ ਤਾਂ ਉਹ ਘੱਟੋ-ਘੱਟ ਆਪਣਾ ਦੁੱਖੜਾ ਰੋਣ ਲਈ ਐੱਨ.ਆਰ.ਆਈ. ਸਭਾ ਦੇ ਦਫ਼ਤਰ ਤਾਂ ਜਾ ਹੀ ਸਕਦੇ ਹਨ। ਪਰ ਇਸ ਸਭਾ ਦੀ ਚੋਣ ਹੀ ਰੋਕ ਕੇ ਪ੍ਰਵਾਸੀ ਪੰਜਾਬੀਆਂ ਦੀ ਇਹ ਸਭਾ ਵੀ ਹੁਣ ਅਣਮਿੱਥੇ ਸਮੇਂ ਲਈ ਸਰਕਾਰੀ ਅਧਿਕਾਰੀਆਂ ਦੇ ਹਵਾਲੇ ਕਰ ਦਿੱਤੀ ਹੈ। ਹੁਣ ਇਸ ਸਭਾ ਨੂੰ ਪ੍ਰਵਾਸੀ ਪੰਜਾਬੀਆਂ ਦੇ ਨੁਮਾਇੰਦੇ ਨਹੀਂ, ਸਗੋਂ ਪੰਜਾਬ ਸਰਕਾਰ ਦੇ ਅਫ਼ਸਰ ਚਲਾਉਣਗੇ। ਇਨ੍ਹਾਂ ਅਫ਼ਸਰਾਂ ਨੇ ਜੇ ਪਹਿਲਾਂ ਆਪਣੇ ਦਫਤਰਾਂ ਵਿਚ ਸਾਨੂੰ ਕਦੇ ਇਨਸਾਫ਼ ਨਹੀਂ ਦਿੱਤਾ ਜਾਂ ਸਾਡੀ ਮੁਸ਼ਕਲ ਨੂੰ ਚੰਗੇ ਢੰਗ ਨਾਲ ਨਹੀਂ ਸੁਣਿਆ ਤਾਂ ਪ੍ਰਵਾਸੀ ਪੰਜਾਬੀ ਸਭਾ ਦੇ ਮੁਖੀ ਬਣ ਕੇ ਇਹ ਕਿਹੋ ਜਿਹੇ ਚੰਦ ਚਾੜ੍ਹਨਗੇ, ਇਸ ਬਾਰੇ ਕਿਸੇ ਨੂੰ ਕੋਈ ਭੁਲੇਖਾ ਨਹੀਂ ਹੋਵੇਗਾ। ਸਿਆਸੀ ਹਲਕਿਆਂ ਵਿਚ ਚਰਚਾ ਹੈ ਕਿ ਐਨ. ਆਰ. ਆਈ. ਮਾਮਲਿਆਂ ਬਾਰੇ ਵਿਭਾਗ ਦੇ ਮੰਤਰੀ ਸੇਵਾ ਸਿੰਘ ਸੇਖਵਾਂ ਨੇ ਆਪਣੇ ਇਕ ਨਜ਼ਦੀਕੀ ਕੇਵਲ ਸਿੰਘ ਧਾਲੀਵਾਲ ਨੂੰ ਐੱਨ. ਆਰ. ਆਈ. ਸਭਾ ਦਾ ਸਰਪ੍ਰਸਤ ਥਾਪ ਲਿਆ ਹੈ। ਕੇਵਲ ਸਿੰਘ ਧਾਲੀਵਾਲ ਦਾ ਨਾ ਤਾਂ ਵਿਦੇਸ਼ਾਂ ਵਿਚ ਹੀ

ਕਿਧਰੇ ਕੋਈ ਨਾਂ ਹੈ ਅਤੇ ਨਾ ਹੀ ਐਨ. ਆਰ. ਆਈ. ਸਭਾ ਵਿਚ ਉਸਨੇ ਕਦੇ ਕੋਈ ਰੋਲ ਨਿਭਾਇਆ ਹੈ। ਅਜਿਹੇ ਵਿਅਕਤੀ ਨੂੰ ਸਭਾ ਦਾ ਸਰਪ੍ਰਸਤ ਬਣਾਕੇ ਪੰਜਾਬ ਸਰਕਾਰ ਐਨ. ਆਰ. ਆਈਜ਼ ਦਾ ਕੀ ਭਲਾ ਕਰੇਗੀ। ਇਹ ਵੀ ਸੋਚਣ ਵਾਲੀ ਗੱਲ ਹੈ। ਲੋਕ ਤਾਂ ਇਹ ਵੀ ਕਹਿੰਦੇ ਹਨ ਕਿ ਆਪਣੇ ਨਜ਼ਦੀਕੀ ਦੀ ਚੌਧਰ ਜਮਾਈ ਰੱਖਣ ਲਈ ਹੀ ਸਭਾ ਦੀ ਚੋਣ ਮੁਲਤਵੀ ਕੀਤੀ ਗਈ ਹੈ। ਕੁਝ ਮਹੀਨੇ ਪਹਿਲਾਂ ਭਾਰਤ ਸਰਕਾਰ ਨੇ ਇਕ ਫੈਸਲਾ ਕੀਤਾ ਕਿ ਵਿਦੇਸ਼ੀ ਨਾਗਰਿਕ ਵੀਜ਼ਾ ਹੋਣ ਦੇ ਬਾਵਜੂਦ ਵੀ ਦੋ ਮਹੀਨੇ ਦੇ ਅੰਦਰ ਭਾਰਤ ਅੰਦਰ ਦੂਸਰੀ ਵਾਰ ਦਾਖਲ ਨਹੀਂ ਹੋ ਸਕਣਗੇ। ਇਹ ਫੈਸਲਾ ਭਾਰਤੀ ਮੂਲ ਦੇ ਲੋਕਾਂ ਉਪਰ ਵੀ ਲਾਗੂ ਕਰ ਦਿੱਤਾ ਗਿਆ ਹੈ। ਹੁਣ ਜਿਹੜੇ ਭਾਰਤੀ ਮੂਲ ਦੇ ਲੋਕ ਹੋਰਨਾਂ ਮੁਲਕਾਂ ਵਿਚ ਨਾਗਰਿਕ ਬਣ ਗਏ ਹਨ, ਜੇਕਰ ਉਹ ਆਪਣੀ ਪਹਿਲੀ ਫੇਰੀ ਤੋਂ ਬਾਅਦ ਦੋ ਮਹੀਨਿਆਂ ਦੇ ਅੰਦਰ ਮੁੜ ਆਪਣੇ ਦੇਸ਼ ਜਾਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਵੀ ਹਵਾਈ ਅੱਡਿਆਂ ਤੋਂ ਵਾਪਸ ਕਰ ਦਿੱਤਾ ਜਾਂਦਾ ਹੈ। ਇਕ ਪਾਸੇ ਸਰਕਾਰ ਪ੍ਰਵਾਸੀ ਪੰਜਾਬੀਆਂ ਨੂੰ ਭਾਰਤ ਅੰਦਰ ਪੂੰਜੀ ਨਿਵੇਸ਼ ਕਰਨ ਅਤੇ ਇਥੋਂ ਦੇ ਸਮਾਜਿਕ ਅਤੇ ਰਾਜਨੀਤਿਕ ਢਾਂਚੇ ਅੰਦਰ ਵੀ ਸਰਗਰਮ ਹੋਣ ਦੇ ਸੱਦੇ ਦੇ ਰਹੀ ਹੈ। ਪਰ ਇਥੇ ਸਵਾਲ ਇਹ ਉੱਠਦਾ ਹੈ ਕਿ ਜੇਕਰ ਪ੍ਰਵਾਸੀ ਪੰਜਾਬੀ ਭਾਰਤ ਅੰਦਰ ਪੂੰਜੀ ਨਿਵੇਸ਼ ਕਰਦੇ ਹਨ ਤੇ ਉਨ੍ਹਾਂ ਨੂੰ ਆਪਣੇ ਕਾਰੋਬਾਰ ਦੇਖਣ ਲਈ ਦੋ ਮਹੀਨੇ ਦੇ ਅੰਦਰ ਮੁੜ ਜਾਣ ਦੀ ਵੀ ਖੁੱਲ੍ਹ ਨਹੀਂ ਹੋਵੇਗੀ। ਅਜਿਹੀ ਹਾਲਤ ਵਿਚ ਕਿਹੜਾ ਮਾਈ ਦਾ ਲਾਲ ਇਥੇ ਪੈਸੇ ਲਗਾਉਣ ਆਵੇਗਾ? ਪਿਛਲੇ ਦਿਨਾਂ ਵਿਚ ਹੀ ਕਿੰਨੇ ਹੀ ਪ੍ਰਵਾਸੀ ਪੰਜਾਬੀ ਪਰਿਵਾਰਾਂ ਨੂੰ ਸਰਕਾਰ ਦੀ ਇਸ ਨੀਤੀ ਕਾਰਨ ਹਵਾਈ ਅੱਡਿਆਂ ਤੋਂ ਵਾਪਸ ਮੁੜਨਾ ਪਿਆ ਹੈ। ਆਪਣੇ ਹੀ ਦੇਸ਼ ਜਾਂਦਿਆਂ ਨੂੰ ਅਜਿਹੀ ਖੱਜਲ-ਖੁਆਰੀ ਦਾ ਸਾਹਮਣਾ ਕਰਨਾ ਪਵੇ ਤਾਂ ਇਹ ਜ਼ਲਾਲਤ ਨਹੀਂ ਤਾਂ ਹੋਰ ਕੀ ਹੈ ਤੇ ਅਜਿਹੇ ਮਾਹੌਲ ਵਿਚ ਲੋਕਾਂ ਤੋਂ ਭਾਰਤ ਅੰਦਰ ਪੂੰਜੀ ਨਿਵੇਸ਼ ਕਰਨ ਅਤੇ ਇਥੋਂ ਦੇ ਸਮਾਜਿਕ, ਰਾਜਨੀਤਿਕ ਹਿੱਸਾ ਪਾਉਣ ਦੀਆਂ ਗੱਲਾਂ ਉੱਪਰ ਫਿਰ ਕੌਣ ਯਕੀਨ ਕਰੇਗਾ? ਪ੍ਰਵਾਸੀ ਪੰਜਾਬੀਆਂ ਨੇ ਹਮੇਸ਼ਾ ਹੀ ਆਪਣੀ ਮਾਤ-ਭੂਮੀ ਪੰਜਾਬ ਨਾਲ ਮੋਹ ਜਤਾਇਆ ਹੈ ਅਤੇ ਖੇਡਾਂ ਤੋਂ ਲੈ ਕੇ ਸੱਭਿਆਚਾਰਕ, ਧਾਰਮਿਕ ਅਤੇ ਹੋਰ ਆਰਥਿਕ ਵਿਕਾਸ ਵਿਚ ਹਿੱਸਾ ਪਾਉਣ ਲੱਗਿਆਂ ਕਦੇ ਸੰਕੋਚ ਨਹੀਂ ਕੀਤਾ। ਪਰ ਉਥੇ ਗਿਆਂ ਨੂੰ ਜਿਸ ਤਰ੍ਹਾਂ ਦੀਆਂ ਸਮੱਸਿਆਵਾਂ ਅਤੇ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਉਸ ਨੇ ਸਾਡੇ ਲੋਕਾਂ ਨੂੰ ਮੂੰਹ ਮੋੜਨ ਲਈ ਮਜਬੂਰ ਕੀਤਾ ਹੋਇਆ ਹੈ। ਅਜੇ ਵੀ ਮੌਕਾ ਹੈ ਕਿ ਸਾਡੇ ਰਾਜਸੀ ਆਗੂ ਆਪਣੀ ਸਵਾਰਥੀ ਅਤੇ ਸੌੜੀ ਸੋਚ ਨੂੰ ਤਿਆਗਣ ਅਤੇ ਪੰਜਾਬੀ ਭਾਈਚਾਰੇ ਦੇ ਵਡੇਰੇ ਹਿੱਤਾਂ ਨੂੰ ਧਿਆਨ ਵਿਚ ਰੱਖਦਿਆਂ ਪੰਜਾਬ ਹੀ ਨਹੀਂ ਕੁੱਲ ਦੁਨੀਆਂ ਵਿਚ ਆਪਣੀ ਵੱਖਰੀ ਪਛਾਣ ਦੇ ਝੰਡੇ ਨੂੰ ਬੁਲੰਦ ਰੱਖਣ ਲਈ ਹੰਭਲਾ ਮਾਰਨ।

**00**

# ਭਾਰਤ-ਪਾਕਿ 'ਚ ਗੱਲਬਾਤ 'ਤੇ ਪੁਣੇ ਬੰਬ ਧਮਾਕਾ

## ਅੰਕ 8, 18-24 ਫਰਵਰੀ, 2010

ਭਾਰਤ ਤੇ ਪਾਕਿਸਤਾਨ ਦਰਮਿਆਨ ਪਿਛਲੇ ਛੇ ਦਹਾਕਿਆਂ ਤੋਂ ਲਗਾਤਾਰ ਤਣਾਅ ਅਤੇ ਟਕਰਾਅ ਵਾਲੇ ਹਾਲਾਤ ਬਣੇ ਆ ਰਹੇ ਹਨ। ਅਨੇਕਾਂ ਵਾਰ ਹਾਲਾਤ ਨੂੰ ਸੁਖਾਵਾਂ ਬਣਾਉਣ ਲਈ ਗੱਲਬਾਤ ਦੀ ਪਹਿਲਕਦਮੀ ਕੀਤੀ ਗਈ ਹੈ ਪਰ ਦੋਵਾਂ ਦੇਸ਼ਾਂ ਵਿਚਕਾਰ ਆਪਸੀ ਸਹਿ ਹੋਂਦ ਨੂੰ ਸਵੀਕਾਰ ਕਰਨ ਅਤੇ ਆਪਸੀ ਸਮਝਦਾਰੀ ਤੇ ਮਿਲਵਰਤਨ ਦਾ ਸਬੂਤ ਕਦੇ ਵੀ ਨਹੀਂ ਦਿਤਾ ਗਿਆ। 65 ਅਤੇ 71 ਵਿਚ ਦੋ ਜੰਗਾਂ ਬਾਅਦ ਹੋਇਆ ਸ਼ਿਮਲਾ ਸਮਝੌਤਾ ਵੀ ਦੱਖਣੀ ਏਸ਼ੀਆ ਦੇ ਇਸ ਖਿੱਤੇ ਵਿਚ ਮਾਹੌਲ ਸੁਖਾਵਾਂ ਬਣਾਉਣ ਦਾ ਸਬੱਬ ਨਹੀਂ ਸੀ ਬਣ ਸਕਿਆ। ਇਸ ਤੋਂ ਬਾਅਦ ਫਿਰ ਲਗਾਤਾਰ ਚਾਰ ਦਹਾਕਿਆਂ ਤੋਂ ਦੋਵਾਂ ਦੇਸ਼ਾਂ ਦੇ ਆਪਸੀ ਸੰਬੰਧਾਂ ਵਿਚ ਕਦੇ ਠੰਡ ਅਤੇ ਕਦੇ ਗਰਮੀ ਵਾਲਾ ਮਾਹੌਲ ਚਲਿਆ ਆ ਰਿਹਾ ਹੈ। ਵਾਜਪਾਈ ਦੀ ਸਰਕਾਰ ਸਮੇਂ ਇਕ ਵਾਰ ਫਿਰ ਬੜੇ ਜੋਰ-ਸ਼ੋਰ ਨਾਲ ਦੋਵਾਂ ਦੇਸ਼ਾਂ ਵਿਚਕਾਰ ਸੁਲ੍ਹਾ ਅਤੇ ਚੰਗੇ ਸੰਬੰਧਾਂ ਦੀ ਦੋਸਤੀ ਦੀ ਬੱਸ ਲਾਹੌਰ ਪੁੱਜੀ ਸੀ। ਦੋਵਾਂ ਦੇਸ਼ਾਂ ਦੀ ਜਨਤਾ ਨੂੰ ਬੜੀਆਂ ਆਸਾਂ ਬੱਝੀਆਂ ਸਨ ਕਿ ਦੇਸ਼ ਦੀ ਵੰਡ ਤੋਂ ਬਾਅਦ ਪੈਦਾ ਹੋਇਆ ਤਣਾਅ ਅਤੇ ਟਕਰਾਅ ਵਾਲਾ ਮਾਹੌਲ ਖਤਮ ਹੋਵੇਗਾ ਅਤੇ ਇਕ ਨਵੇਂ ਯੁੱਗ ਦੀ ਸ਼ੁਰੂਆਤ ਹੋਵੇਗੀ ਜਿਸ ਵਿਚ ਦੋਵਾਂ ਮੁਲਕਾਂ ਦੇ ਲੋਕ ਇਕ-ਦੂਜੇ ਨਾਲ ਪ੍ਰੇਮ ਮੁਹੱਬਤ ਨਾਲ ਮਿਲ ਸਕਣਗੇ। ਦੋਵੇਂ ਮੁਲਕ ਆਪਣੇ ਵਿਕਾਸ ਲਈ ਆਰਿਥਕ ਮਿਲਵਰਤਨ ਕਰਨਗੇ ਅਤੇ ਸੱਭਿਆਚਾਰਕ ਤੇ ਸਾਹਿਤਕ ਅਦਾਨ-ਪ੍ਰਦਾਨ ਰਾਹੀਂ ਆਪਣੇ ਵਿਰਸੇ ਨੂੰ ਹੋਰ ਅਮੀਰ ਕਰਨਗੇ। ਪਰ ਲੋਕਾਂ ਦੀ ਇਸ ਆਸ ਨੂੰ ਬੂਰ ਨਹੀਂ ਪਿਆ ਸਗੋਂ ਉਲਟਾ ਚੰਗੇ ਸੰਬੰਧ ਬਣਾਉਣ ਤੁਰੇ ਦੋਵੇਂ ਮੁਲਕ ਕਾਰਗਿਲ ਦੀ ਜੰਗ ਵਿਚ ਉਲਝ ਪਏ। ਨੇੜਤਾ ਦੀ ਥਾਂ ਦੂਰੀਆਂ ਬਣ ਗਈਆਂ। ਇਕ ਪਾਸੇ ਦੁਨੀਆ ਅੱਜ ਵਿਕਾਸ ਦੇ ਰਾਹ ਅੱਗੇ ਤੁਰਨ ਲਈ ਅਮਨ, ਸ਼ਾਂਤੀ ਅਤੇ ਸਥਿਰਤਾ ਲਈ ਯਤਨ ਕਰ ਰਹੀ ਹੈ। ਕਿਉਂਕਿ ਇਸ ਤੋਂ ਬਿਨਾਂ ਕਿਸੇ ਵੀ ਖਿਤੇ ਵਿਚ ਵਿਕਾਸ ਵੱਲ ਨਹੀਂ ਵਧਿਆ ਜਾ ਸਕਦਾ। ਕਾਰਗਿਲ ਜੰਗ ਤੋਂ ਬਾਅਦ ਭਾਰਤ ਅਤੇ ਪਾਕਿਸਤਾਨ ਵਿਚਕਾਰ ਚੰਗੇ ਸੰਬੰਧਾਂ ਲਈ ਗੱਲਬਾਤ ਦਾ ਦੌਰ ਲਗਭਗ ਰੁਕਿਆ ਹੀ ਪਿਆ ਹੈ। ਹਾਲਾਂਕਿ ਭਾਰਤ ਸਰਕਾਰ ਨੇ ਕਈ ਵਾਰ ਵਾਰਤਾਲਾਪ ਦੀ ਪੇਸ਼ਕਸ਼ ਵੀ ਕੀਤੀ ਪਰ ਇਸ ਬਾਰੇ ਕੋਈ ਗੱਲ ਅੱਗੇ ਨਹੀਂ ਵਧ ਸਕੀ।

ਸਵਾ ਕੁ ਸਾਲ ਪਹਿਲਾਂ ਮੁੰਬਈ ਵਿਚ ਹੋਈਆਂ ਅੱਤਵਾਦੀ ਘਟਨਾਵਾਂ ਨੇ ਦੋਵਾਂ ਮੁਲਕਾਂ ਵਿਚਕਾਰ ਟਕਰਾਅ ਨੂੰ ਇਕ ਵਾਰ ਫਿਰ ਵਧਾ ਦਿਤਾ ਸੀ। ਆਖਿਰ ਹੁਣ ਹਾਲਾਤ ਨੇ ਮੋੜਾ ਕੱਟਣਾ ਸ਼ੁਰੂ ਕਰ ਦਿਤਾ ਹੈ। ਅਮਰੀਕਾ ਵਲੋਂ ਵੀ ਇਸ ਖਿੱਤੇ ਵਿਚ ਦੋਵਾਂ ਮੁਲਕਾਂ ਨੂੰ ਨੇੜੇ ਲਿਆਉਣ ਦੀ ਨੀਤੀ ਅਪਣਾਈ ਜਾ ਰਹੀ ਹੈ। ਆਮ ਪ੍ਰਭਾਵ ਇਹੀ ਹੈ ਕਿ ਅਮਰੀਕਾ ਦੇ ਕਹਿਣ ਉਪਰ ਹੀ ਭਾਰਤ ਅਤੇ ਪਾਕਿਸਤਾਨ ਵਿਚਕਾਰ ਗੱਲਬਾਤ ਦਾ ਨਵਾਂ ਦੌਰ ਆਰੰਭ ਹੋਣ ਜਾ ਰਿਹਾ ਹੈ। ਦੋਵਾਂ ਦੇਸ਼ਾਂ ਦੇ ਵਿਦੇਸ਼ ਸਕੱਤਰਾਂ ਦੀ ਅਹਿਮ ਮੀਟਿੰਗ 25 ਫਰਵਰੀ ਨੂੰ ਹੋਣ ਜਾ ਰਹੀ ਹੈ। ਇਸ ਮੀਟਿੰਗ ਤੋਂ ਭਾਵੇਂ ਕੋਈ ਬਹੁਤੀਆਂ ਆਸਾਂ ਨਹੀਂ ਰੱਖੀਆਂ ਜਾ ਸਕਦੀਆਂ ਪਰ ਗੱਲਬਾਤ ਵਿਚ ਆਏ ਠਹਿਰਾਅ ਨੂੰ ਤੋੜਨ ਅਤੇ ਹੋਰ ਅਗਲੇ ਪੱਧਰ ਦੀ ਗੱਲਬਾਤ ਲਈ ਇਹ ਮੀਟਿੰਗ ਰਸਤਾ ਜ਼ਰੂਰ ਸਾਫ ਕਰ ਸਕਦੀ

ਹੈ। ਪੁਣੇ ਵਿਖੇ ਪਿਛਲੇ ਦਿਨੀਂ ਹੋਏ ਬੰਬ ਧਮਾਕੇ ਤੋਂ ਬਾਅਦ ਇਹ ਵੀ ਖਦਸ਼ਾ ਪ੍ਰਗਟ ਹੋਣ ਲੱਗ ਪਿਆ ਸੀ ਕਿ ਹੁਣ ਸ਼ਾਇਦ ਦੋਵਾਂ ਦੇਸ਼ਾਂ ਦੇ ਉਚ ਅਧਿਕਾਰੀਆਂ ਵਿਚਕਾਰ ਹੋਣ ਵਾਲੀ ਮੀਟਿੰਗ ਮੁਲਤਵੀ ਜਾਂ ਰੱਦ ਕਰ ਦਿਤੀ ਜਾਵੇ। ਕੁਝ ਹਲਕੇ ਇਹ ਵੀ ਮਹਿਸੂਸ ਕਰ ਰਹੇ ਹਨ ਕਿ ਅਸਲ ਵਿਚ ਇਹ ਧਮਾਕਾ ਕੀਤਾ ਹੀ ਗੱਲਬਾਤ ਦੀ ਪਹਿਲਕਦਮੀ ਵਿਚ ਰੁਕਾਵਟ ਖੜੀ ਕਰਨ ਲਈ ਹੈ। ਪਰ ਦੋਵਾਂ ਦੇਸ਼ਾਂ ਦੇ ਨੇਤਾਵਾਂ ਨੇ ਸੂਝਬੂਝ ਤੋਂ ਕੰਮ ਲੈਂਦਿਆਂ ਇਸ ਭੜਕਾਹਟ ਭਰੀ ਕਾਰਵਾਈ ਨੂੰ ਅਮਨ ਵਾਰਤਾ ਦੇ ਰਾਹ ਵਿਚ ਨਹੀਂ ਆਉਣ ਦਿਤਾ ਅਤੇ ਗੱਲਬਾਤ ਨੂੰ ਜਾਰੀ ਰੱਖਣ ਦਾ ਐਲਾਨ ਕਰ ਦਿਤਾ ਹੈ। ਆਮ ਕਹਾਵਤ ਹੈ ਕਿ ਜੇਕਰ ਗੁਆਂਢੀ ਦਾ ਘਰ ਸੁਰੱਖਿਅਤ ਨਹੀਂ ਤਾਂ ਤੁਸੀਂ ਵੀ ਅਮਨ ਚੈਨ ਨਾਲ ਨਹੀਂ ਵੱਸ ਸਕਦੇ। ਇਹੀ ਗੱਲ ਭਾਰਤ ਪਾਕਿ ਉਪਰ ਵੀ ਢੁੱਕਦੀ ਹੈ।

ਪਾਕਿਸਤਾਨ ਅੰਦਰ ਲੰਬੇ ਸਮੇਂ ਤੋਂ ਅੱਤਵਾਦੀ ਸਰਗਰਮੀਆਂ ਨੂੰ ਪਨਾਹ ਦਿਤੀ ਜਾ ਰਹੀ ਹੈ ਤੇ ਉਤਸ਼ਾਹਤ ਕੀਤਾ ਜਾ ਰਿਹਾ ਹੈ। ਜਿਸ ਦਾ ਖਮਿਆਜ਼ਾ ਭਾਰਤ ਨੂੰ ਵੀ ਲਗਾਤਾਰ ਭੁਗਤਣਾ ਪੈ ਰਿਹਾ ਹੈ। ਅਮਰੀਕਾ ਵਲੋਂ ਪਾਕਿਸਤਾਨ ਉਪਰ ਦਬਾਅ ਬਣਾਉਣ ਬਾਅਦ ਭਾਵੇਂ ਪਾਕਿਸਤਾਨ ਨੇ ਆਪਣੀ ਧਰਤੀ ਨੂੰ ਅੱਤਵਾਦੀ ਸਰਗਰਮੀਆਂ ਲਈ ਵਰਤੇ ਜਾਣ ਤੋਂ ਰੋਕਣ ਲਈ ਕਦਮ ਚੁੱਕਣੇ ਸ਼ੁਰੂ ਕਰ ਦਿਤੇ ਹਨ ਪਰ ਇਸ ਮਾਮਲੇ ਵਿਚ ਅਜੇ ਉਹ ਪੂਰੀ ਤਰ੍ਹਾਂ ਸਫਲ ਨਹੀਂ ਹੋਏ। ਅਗਰ ਭਾਰਤ-ਪਾਕਿ ਆਪਸੀ ਸਹਿਯੋਗ ਅਤੇ ਮਿਲਵਰਤਨ ਵੱਲ ਚੱਲਦੇ ਹਨ ਤਾਂ ਇਸ ਖਿੱਤੇ ਵਿਚ ਵਿਕਾਸ ਨੂੰ ਵੱਡਾ ਹੁਲਾਰਾ ਮਿਲ ਸਕਦਾ ਹੈ। ਪਾਕਿਸਤਾਨ ਬੇਹੱਦ ਪਿਛੜਿਆ ਮੁਲਕ ਹੈ। ਉਸ ਨੂੰ ਭਾਰਤ ਦੀ ਮਦਦ ਦੀ ਵੱਡੀ ਜ਼ਰੂਰਤ ਹੈ। ਇਸੇ ਤਰ੍ਹਾਂ ਭਾਰਤ ਖਾਸ ਕਰਕੇ ਪੰਜਾਬ ਨੂੰ ਦੋਵਾਂ ਮੁਲਕਾਂ ਵਿਚ ਚੰਗੇ ਸੰਬੰਧ ਹੋਣ ਨਾਲ ਪਾਕਿਸਤਾਨ ਅਤੇ ਅੱਗੇ ਮੱਧ ਪੂਰਬ ਦੀ ਮੰਡੀ ਵਪਾਰ ਲਈ ਮਿਲ ਸਕਦੀ ਹੈ। ਜਿਸ ਨਾਲ ਉਨ੍ਹਾਂ ਨੂੰ ਵਿਕਾਸ ਕਰਨ ਦੇ ਅਥਾਹ ਮੌਕੇ ਮਿਲ ਸਕਦੇ ਹਨ। ਸਰਹੱਦੀ ਸੂਬਾ ਹੋਣ ਕਾਰਨ ਟਕਰਾਅ ਵਾਲੇ ਹਾਲਾਤ ਕਾਰਨ ਸਭ ਤੋਂ ਵੱਧ ਨੁਕਸਾਨ ਵੀ ਪੰਜਾਬ ਨੂੰ ਹੀ ਝੱਲਣਾ ਪੈਂਦਾ ਹੈ। ਪਰ ਜੇਕਰ ਇਹ ਸੰਬੰਧ ਚੰਗੇ ਬਣ ਜਾਣ ਤਾਂ ਪੰਜਾਬੀਆਂ ਲਈ ਇਹ ਵਰਦਾਨ ਵੀ ਸਾਬਿਤ ਹੋ ਸਕਦਾ ਹੈ। ਇਸ ਕਰਕੇ ਪੂਰੀ ਦੁਨੀਆ ਵਿਚ ਵੱਸਦੇ ਪੰਜਾਬੀ (ਦੋਵਾਂ ਦੇਸ਼ਾਂ ਵਿਚ ਵੱਸਣ ਵਾਲੇ ਪੰਜਾਬੀ) ਹਮੇਸ਼ਾ ਇਸੇ ਗੱਲ ਦੀ ਦੁਆ ਕਰਦੇ ਹਨ ਕਿ ਜੇ ਦੋਵੇਂ ਮੁਲਕ ਆਪਸੀ ਸਹਿਯੋਗ ਨਾਲ ਚੱਲਣ ਤਾਂ ਇਹ ਖਿੱਤਾ ਸਵਰਗ ਬਣ ਸਕਦਾ ਹੈ ਕਿਉਂਕਿ ਇਥੇ ਕੁਦਰਤੀ ਸੋਮਿਆਂ ਦੀ ਕਿਸੇ ਪੱਖੋਂ ਵੀ ਘਾਟ ਨਹੀਂ ਹੈ।

ਦੋਵਾਂ ਮੁਲਕਾਂ ਦੀ ਸਿਆਸੀ ਲੀਡਰਸ਼ਿਪ ਜੇਕਰ ਆਰੰਭ ਕੀਤੀ ਗਈ ਪਹਿਲਕਦਮੀ ਨੂੰ ਸੁਹਿਰਦਤਾ ਅਤੇ ਇਮਾਨਦਾਰੀ ਨਾਲ ਲਾਗੂ ਕਰੇ ਤਾਂ ਇਸ ਨਾਲ ਦੋਵਾਂ ਮੁਲਕਾਂ ਦਾ ਭਲਾ ਤਾਂ ਹੋਏਗਾ ਹੀ, ਇਸਦੇ ਨਾਲ ਇਹ ਪੂਰੇ ਦੱਖਣੀ ਏਸ਼ੀਆ ਵਿਚ ਅਮਨ, ਸ਼ਾਂਤੀ ਅਤੇ ਵਿਕਾਸ ਦਾ ਰਾਹ ਵੀ ਖੋਲ੍ਹੇਗੀ। ਇਸੇ ਆਸ ਤੇ ਵਿਸ਼ਵਾਸ ਨਾਲ।

**00**

# ਪਾਕਿਸਤਾਨ 'ਚ ਸਿੱਖਾਂ ਉਤੇ ਜ਼ੁਲਮਾਂ ਦੀ ਦਾਸਤਾਨ

## ਅੰਕ 9, 25 ਫਰਵਰੀ ਤੋਂ 03 ਮਾਰਚ, 2010

1947 ਦੀ ਵੰਡ ਦੇ ਸਮੇਂ ਤੋਂ ਹੀ ਪਾਕਿਸਤਾਨ ਵਿਚ ਸਿੱਖ ਕਦੇ ਵੀ ਬਹੁਤਾ ਸੁਰੱਖਿਅਤ ਨਹੀਂ ਰਹੇ। ਇਕ ਤਾਂ ਇਤਿਹਾਸਿਕ ਤੌਰ 'ਤੇ ਪਹਿਲਾਂ ਹੀ ਸਿੱਖਾਂ ਅਤੇ ਮੁਸਲਿਮ ਭਾਈਚਾਰੇ ਵਿਚਕਾਰ ਕਦੇ ਵੀ ਬਹੁਤੇ ਚੰਗੇ ਸੰਬੰਧ ਨਹੀਂ ਰਹੇ। ਪਰ 1947 ਦੀ ਵੰਡ ਸਮੇਂ ਪੈਦਾ ਹੋਈ ਫਿਰਕੂ ਦਰਾੜ ਅਤੇ ਕਤਲੇਆਮ ਨੇ ਹਾਲਾਤ ਹੋਰ ਵੀ ਮਾੜੇ ਕਰ ਦਿੱਤੇ। ਇਸ ਸਮੇਂ ਦੋਵੇਂ ਪਾਸੀਂ ਵੱਡੀ ਗਿਣਤੀ ਵਿਚ ਲਹੂ ਡੁੱਲ੍ਹਿਆ। ਬਹੁਤਾ ਕਰਕੇ ਦੋਵਾਂ ਪੰਜਾਬਾਂ ਦੀ ਵੱਡੀ ਗਿਣਤੀ ਵਸੋਂ ਨੂੰ ਹਿਜਰਤ ਲਈ ਮਜਬੂਰ ਹੋਣਾ ਪਿਆ।

ਪਾਕਿਸਤਾਨੀ ਪੰਜਾਬ ਵਿਚੋਂ ਸਿੱਖ ਆਬਾਦੀ ਜਾਂ ਤਾਂ ਭਾਰਤੀ ਪੰਜਾਬ ਵਿਚ ਆ ਗਈ ਜਾਂ ਫਿਰ ਬਹੁਤ ਸਾਰੇ ਲੋਕ ਉੱਥੇ ਹੀ ਮਾਰੇ ਗਏ, ਜੋ ਕੁਝ ਬਚੇ ਉਨ੍ਹਾਂ ਨੂੰ ਧਰਮ ਪਰਿਵਰਤਨ ਕਰਨ ਲਈ ਮਜਬੂਰ ਕੀਤਾ ਗਿਆ। ਇਸ ਸਮੇਂ ਪਾਕਿਸਤਾਨੀ ਪੰਜਾਬ ਵਿਚ ਸਿਰਫ ਨਨਕਾਣਾ ਸਾਹਿਬ ਵਿਖੇ ਹੀ 40-50 ਸਿੱਖ ਪਰਿਵਾਰ ਹਨ, ਜਦਕਿ ਲਾਹੌਰ ਵਿਚ ਸਿਰਫ 2-3 ਸਿੱਖ ਪਰਿਵਾਰ ਵਸਦੇ ਹਨ। ਇਨ੍ਹਾਂ ਵਿਚੋਂ ਵੀ ਬਹੁਤੇ ਸਿੱਖ ਪਰਿਵਾਰ ਪਿਛਲੇ ਕੁਝ ਸਾਲਾਂ ਦੌਰਾਨ ਪੇਸ਼ਾਵਰ ਵਾਲੇ ਪਾਸਿਓਂ ਆਏ ਹਨ। ਪਾਕਿਸਤਾਨ ਵਿਚ ਜੇਕਰ ਸਿੱਖਾਂ ਦੀ ਥੋੜ੍ਹੀ ਬਹੁਤੀ ਗਿਣਤੀ ਹੈ ਤਾਂ ਉਹ ਸਿਰਫ ਸਿੰਧ ਵਿਚ ਹੀ ਹੈ। ਇਥੇ ਵੀ ਜ਼ਿਆਦਾਤਰ ਸਿੱਖ ਪੇਸ਼ਾਵਰ ਵਿਖੇ ਹੀ ਰਹਿੰਦੇ ਹਨ। ਤਾਲਿਬਾਨ ਦਾ ਜ਼ੋਰ ਵਧਣ ਕਾਰਨ ਪਿਛਲੇ ਸਾਲ ਵੀ ਸਿੱਖਾਂ ਤੋਂ ਜਜ਼ੀਆ (ਟੈਕਸ) ਉਗਰਾਹੁਣ ਦਾ ਸਿਲਸਿਲਾ ਆਰੰਭ ਹੋਇਆ ਸੀ। ਉਦੋਂ ਸਿੱਖਾਂ ਨੂੰ ਉੱਥੇ ਰਹਿਣ ਲਈ ਭਾਰੀ ਟੈਕਸ ਦੇਣ ਦਾ ਹੁਕਮ ਸੁਣਾਇਆ ਗਿਆ ਸੀ। ਜਿਸ ਤੋਂ ਬਾਅਦ ਇਸ ਖੇਤਰ ਤੋਂ ਸਿੱਖ ਵੱਡੀ ਗਿਣਤੀ ਹਿਜਰਤ ਕਰਕੇ ਗੁਰਦੁਆਰਾ ਹਸਨ ਅਬਦਾਲ (ਪੰਜਾ ਸਾਹਿਬ) ਅਤੇ ਹੋਰਨੀਂ ਥਾਈਂ ਆਸਰਾ ਲੈਣ ਲਈ ਮਜਬੂਰ ਹੋਏ ਸਨ। ਤਾਲਿਬਾਨਾਂ ਵੱਲੋਂ ਹੁਣ ਚਾਰ ਸਿੱਖਾਂ ਨੂੰ ਅਗਵਾ ਕਰਕੇ ਉਨ੍ਹਾਂ ਵਿੱਚੋਂ ਇਕ ਦਾ ਸਿਰ ਕਲਮ ਕਰਕੇ ਗੁਰਦੁਆਰੇ ਵਿਖੇ ਸੁੱਟਣ ਨਾਲ ਪੂਰੀ ਦੁਨੀਆਂ ਵਿਚ ਇਹ ਮਾਮਲਾ ਮੁੜ ਉੱਭਰ ਆਇਆ ਹੈ ਕਿ ਪਾਕਿਸਤਾਨ ਵਿਚ ਸਿੱਖ ਸੁਰੱਖਿਅਤ ਰਹਿ ਸਕਦੇ ਹਨ। ਇਹ ਵੀ ਰਿਪੋਰਟਾਂ ਹਨ ਕਿ ਚਾਰ ਸਿੱਖਾਂ ਨੂੰ ਅਗਵਾ ਕਰਨ ਬਾਅਦ ਪੰਜ ਕਰੋੜ ਦੀ ਫਿਰੌਤੀ ਮੰਗੀ ਗਈ ਸੀ ਅਤੇ ਗੱਲ ਤਿੰਨ ਕਰੋੜ 'ਤੇ ਮੁੱਕ ਗਈ ਸੀ ਪਰ ਰਕਮ ਮਿੱਥੇ ਸਮੇਂ ਉੱਪਰ ਨਾ ਭੇਜੇ ਜਾਣ ਕਾਰਨ ਇਕ ਸਿੱਖ ਨੂੰ ਕਤਲ ਕਰ ਦਿੱਤਾ ਗਿਆ, ਪਰ ਕਤਲ ਕੀਤੇ ਗਏ ਜਸਪਾਲ ਸਿੰਘ ਦੇ ਰਿਸ਼ਤੇਦਾਰ ਅਤੇ ਹੋਰ ਬਹੁਤ ਸਾਰੇ ਸਿੱਖਾਂ ਦਾ ਕਹਿਣਾ ਹੈ ਕਿ ਗੱਲ ਸਿਰਫ ਪੈਸੇ ਦੀ ਨਹੀਂ ਸਗੋਂ ਤਾਲਿਬਾਨੀ ਜ਼ੋਰ-ਜਬਰੀ ਉਨ੍ਹਾਂ ਨੂੰ ਇਸਲਾਮ ਕਬੂਲਣ ਲਈ ਮਜਬੂਰ ਕਰ ਰਹੇ ਹਨ। ਜਸਪਾਲ ਸਿੰਘ ਨੂੰ ਵੀ ਇਸੇ ਕਰਕੇ ਕਤਲ ਕੀਤਾ ਗਿਆ ਹੈ ਕਿ ਉਸਨੇ ਕੇਸ ਕਤਲ ਕਰਨ ਅਤੇ ਇਸਲਾਮ ਕਬੂਲਣ ਤੋਂ ਇਨਕਾਰ ਕਰ ਦਿੱਤਾ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਪੇਸ਼ਾਵਰ ਦੇ ਸਿੱਖ ਪ੍ਰਤੀ ਪਰਿਵਾਰ ਹਰ ਮਹੀਨੇ ਇਕ ਹਜ਼ਾਰ ਰੁਪਏ ਦਾ ਜਜ਼ੀਆ ਇਸ ਵੇਲੇ ਤਾਰ ਵੀ ਰਹੇ ਹਨ। ਤਾਲਿਬਾਨਾਂ ਦੀ ਇਸ ਦਰਿੰਦਗੀ ਭਰੀ ਕਾਰਵਾਈ ਵਿਰੁੱਧ ਪੂਰੀ ਦੁਨੀਆਂ ਵਿਚ ਵਸੇ ਸਿੱਖਾਂ ਅੰਦਰ ਰੋਹ ਅਤੇ ਗੁੱਸਾ ਹੈ। ਪੰਜਾਬ ਸਰਕਾਰ

ਅਤੇ ਭਾਰਤ ਸਰਕਾਰ ਨੇ ਬੜੀ ਸਖ਼ਤੀ ਨਾਲ ਕਿਹਾ ਹੈ ਕਿ ਪਾਕਿਸਤਾਨ ਛੋਟੀ ਜਿਹੀ ਸਿੱਖ ਘੱਟ ਗਿਣਤੀ ਵਿਰੁੱਧ ਤਾਲਿਬਾਨਾਂ ਵੱਲੋਂ ਵਿੱਢੇ ਹਮਲੇ ਨੂੰ ਰੋਕਣ ਲਈ ਅੱਗੇ ਆਵੇ। ਹੋਰਨਾਂ ਜਮਹੂਰੀ ਅਤੇ ਧਰਮ ਨਿਰਪੱਖ ਤਾਕਤਾਂ ਨੇ ਵੀ ਇਸ ਅਣਮਨੁੱਖੀ ਘਟਨਾ ਵਿਰੁੱਧ ਆਪਣਾ ਰੋਸ ਜਾਹਿਰ ਕੀਤਾ। ਪਾਕਿਸਤਾਨ ਵਿਚ ਸ਼ੁਰੂ ਤੋਂ ਹੀ ਮੁਸਲਿਮ ਕੱਟੜਪੰਥੀ ਤਾਕਤਾਂ ਵੱਲੋਂ ਘੱਟ ਗਿਣਤੀਆਂ ਉੱਪਰ ਤਰ੍ਹਾਂ-ਤਰ੍ਹਾਂ ਦੇ ਹਮਲਿਆਂ ਦਾ ਸਿਲਸਿਲਾ ਚਲਦਾ ਆਇਆ ਹੈ। ਪਰ ਹੁਣ ਪੇਸ਼ਾਵਰ ਅਤੇ ਅਫਗਾਨਿਸਤਾਨ ਨਾਲ ਲੱਗਦੇ ਸਰਹੱਦੀ ਕਬਾਇਲੀ ਖੇਤਰਾਂ ਵਿਚ ਜਿਸ ਤਰ੍ਹਾਂ ਦੀ ਆਪਾਧਾਪੀ ਅਤੇ ਅਣਮਨੁੱਖੀ ਕਾਰੇ ਆਰੰਭ ਹੋ ਗਏ ਹਨ, ਉਸ ਨੇ ਇਕ ਨਵਾਂ ਰੁਝਾਨ ਨੂੰ ਵੀ ਪੈਦਾ ਕਰ ਦਿੱਤਾ ਹੈ। ਪਾਕਿਸਤਾਨ ਵਿਚ ਵਸ ਰਹੇ ਸਿੱਖਾਂ ਅਤੇ ਹਿੰਦੂਆਂ ਵਿਚ ਹੁਣ ਇਹ ਗੱਲ ਉੱਠ ਖੜ੍ਹੀ ਹੈ ਕਿ ਜਿਸ ਤਰ੍ਹਾਂ ਤਿੱਬਤ ਦੇ ਬੋਧੀਆਂ ਨੂੰ ਭਾਰਤ ਅੰਦਰ ਸਿਆਸੀ ਸ਼ਰਨ ਦਿੱਤੀ ਗਈ ਹੈ, ਉਸੇ ਤਰ੍ਹਾਂ ਡਰ ਅਤੇ ਸਹਿਮ ਦੇ ਸਾਏ ਹੇਠ ਪਾਕਿਸਤਾਨ ਵਿਚ ਰਹਿ ਰਹੇ ਹਿੰਦੂਆਂ ਸਿੱਖਾਂ, ਜੋ ਭਾਰਤ ਆਉਣ ਦੇ ਚਾਹਵਾਨ ਹਨ, ਨੂੰ ਇਥੇ ਆਉਣ ਅਤੇ ਪੱਕੇ ਤੌਰ ’ਤੇ ਵਸਣ ਦੀ ਇਜਾਜ਼ਤ ਦਿੱਤੀ ਜਾਵੇ। ਅਗਰ ਇਹ ਸਿਲਸਿਲਾ ਆਰੰਭ ਹੁੰਦਾ ਹੈ ਤਾਂ ਭਾਰਤ ਪਾਕਿਸਤਾਨ ਦੇ ਆਪਸੀ ਸੰਬੰਧ ਹੋਰ ਵੀ ਵਿਗੜ ਸਕਦੇ ਹਨ। ਵਰਣਨਯੋਗ ਹੈ ਕਿ ਕਾਫੀ ਲੰਮੇ ਸਮੇਂ ਦੀ ਡੈੱਡਲਾਕ ਤੋਂ ਬਾਅਦ ਭਾਰਤ-ਪਾਕਿਸਤਾਨ ਵਿਦੇਸ਼ ਸਕੱਤਰਾਂ ਦੇ ਪੱਧਰ ’ਤੇ **25** ਫਰਵਰੀ ਨੂੰ ਗੱਲਬਾਤ ਹੋਣ ਜਾ ਰਹੀ ਹੈ। ਭਾਰਤ ਸਰਕਾਰ ਨੇ ਸਪੱਸ਼ਟ ਕਹਿ ਦਿੱਤਾ ਹੈ ਕਿ ਉਹ ਇਸ ਮੀਟਿੰਗ ਵਿਚ ਸਿੱਖਾਂ ਉੱਪਰ ਹੋ ਰਹੇ ਹਮਲਿਆਂ ਦਾ ਮਾਮਲਾ ਉਠਾਵੇਗੀ। ਦੁਨੀਆਂ ਭਰ ਵਿਚ ਵਸੇ ਸਿੱਖ ਭਾਈਚਾਰੇ ਵੱਲੋਂ ਵੀ ਇਨ੍ਹਾਂ ਹਮਲਿਆਂ ਨੂੰ ਲੈ ਕੇ ਹਰ ਥਾਂ ਆਵਾਜ਼ ਉਠਾਈ ਜਾ ਰਹੀ ਹੈ ਅਤੇ ਦੁਨੀਆਂ ਭਰ ਵਿਚੋਂ ਹੀ ਪਾਕਿਸਤਾਨ ਸਰਕਾਰ ਉੱਪਰ ਵੀ ਦਬਾਅ ਬਣੇਗਾ।

ਤਾਲਿਬਾਨ ਸਿਰਫ ਪਾਕਿਸਤਾਨ ਵਿਚ ਹੀ ਨਹੀਂ ਸਗੋਂ ਦੁਨੀਆਂ ਭਰ ਵਿਚ ਵੀ ਅਮਨ-ਸ਼ਾਂਤੀ ਅਤੇ ਵਿਕਾਸ ਲਈ ਵੱਡਾ ਖਤਰਾ ਬਣ ਕੇ ਉੱਭਰ ਰਹੇ ਹਨ। ਪੱਛਮੀ ਮੁਲਕਾਂ ਵੱਲੋਂ ਵੀ ਉਨ੍ਹਾਂ ਖਿਲਾਫ਼ ਚਿੰਤਾ ਪਾਈ ਜਾ ਰਹੀ ਹੈ ਅਤੇ ਅਮਰੀਕਾ ਵੱਲੋਂ ਪਾਕਿਸਤਾਨ ਅੰਦਰ ਕਾਰਵਾਈਆਂ ਕਰਨ ਵਾਲੇ ਅਜਿਹੇ ਗਰੁੱਪਾਂ ਖਿਲਾਫ ਕਾਰਵਾਈ ਵੀ ਆਰੰਭੀ ਹੋਈ ਹੈ। ਦੁਨੀਆਂ ਭਰ ਵਿਚ ਵਸੇ ਸ਼ਾਂਤੀ ਅਤੇ ਅਮਨ ਦੇ ਚਾਹਵਾਨ ਲੋਕਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਆਪਣੇ ਸਵਾਰਥੀ ਹਿੱਤਾਂ ਲਈ ਘੱਟ ਗਿਣਤੀਆਂ ਉੱਪਰ ਹਮਲੇ ਕਰਨ ਵਾਲੇ ਅਨਸਰਾਂ ਖਿਲਾਫ ਚੁੱਪ ਕਰਕੇ ਬੈਠਣ ਨਾਲ ਮਸਲਾ ਹੱਲ ਨਹੀਂ ਹੋਣਾ, ਸਗੋਂ ਸਭਨਾਂ ਦੇਸ਼ਾਂ ਅਤੇ ਸ਼ਕਤੀਆਂ ਨੂੰ ਅਜਿਹੀਆਂ ਘਟਨਾਵਾਂ ਵਿਰੁੱਧ ਸਖ਼ਤ ਸਟੈਂਡ ਲੈਣਾ ਹੋਵੇਗਾ ਅਤੇ ਪੀੜਿਤ ਭਾਵੇਂ ਕੋਈ ਵੀ ਹੋਵੇ, ਉਸ ਦੇ ਹੱਕ ਵਿਚ ਖੜ੍ਹਨਾ ਹੋਵੇਗਾ ਤਾਂ ਹੀ ਕਿਸੇ ਇਕ ਦੇਸ਼ ਜਾਂ ਬਹੁਤੇ ਦੇਸ਼ਾਂ ਵਿਚ ਘੱਟ ਗਿਣਤੀਆਂ ਸੁਰੱਖਿਅਤ ਰਹਿ ਸਕਦੀਆਂ ਹਨ ਅਤੇ ਪੂਰਾ ਵਿਸ਼ਵ ਭਾਈਚਾਰਾ ਅਮਨ ਅਤੇ ਵਿਕਾਸ ਦੇ ਰਾਹ ਅੱਗੇ ਚੱਲ ਸਕਦਾ ਹੈ। ਪਾਕਿਸਤਾਨ ਨੂੰ ਵੀ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਜਦੋਂ ਤੱਕ ਉਸ ਦੀਆਂ ਅੰਦਰੂਨੀ ਸਮੱਸਿਆਵਾਂ ਹੱਲ ਨਹੀਂ ਹੁੰਦੀਆਂ ਉਦੋਂ ਤੱਕ ਉਹ ਵੀ ਕਿਸੇ ਖੇਤਰ ਅੰਦਰ ਤਰੱਕੀ ਨਹੀਂ ਕਰ ਸਕਦਾ। ਪੂਰੀ ਦੁਨੀਆਂ ਵਿਚ ਵਸੇ ਸਿੱਖ ਭਾਈਚਾਰੇ ਨੂੰ ਤਾਲਿਬਾਨਾਂ ਵੱਲੋਂ ਕੀਤੀ ਗਈ ਇਸ ਘਿਨੌਣੀ ਕਾਰਵਾਈ ਵਿਰੁੱਧ ਆਪਣੀ ਏਕਤਾ ਦਾ ਇਜ਼ਹਾਰ ਕਰਨਾ ਚਾਹੀਦਾ ਹੈ ਅਤੇ ਅਜਿਹੀਆਂ ਤਾਕਤਾਂ ਨੂੰ ਭਾਂਜ ਦੇਣ ਲਈ ਅੱਗੇ ਆਉਣਾ ਚਾਹੀਦਾ ਹੈ। **00**

# ਪੰਜਾਬ ਅੱਗ ਦਾ ਭਾਂਬੜ ਬਣਦਾ ਜਾ ਰਿਹੈ

## ਅੰਕ 10, 4 ਤੋਂ 10 ਮਾਰਚ, 2010

ਕਿਸੇ ਵੀ ਮਸਲੇ ਉੱਪਰ ਰੋਸ ਵਜੋਂ ਅੰਦੋਲਨ ਕੁਦਰਤੀ ਗੱਲ ਹੈ ਅਤੇ ਮਨੁੱਖ ਲਈ ਇਹ ਜਮਹੂਰੀ ਹੱਕ ਵੀ ਹੈ। ਪਰ ਜਦੋਂ ਰੋਸ ਵਜੋਂ ਹੁੰਦੇ ਅੰਦੋਲਨ ਆਪਹੁਦਰੀ ਹਿੰਸਾ ਅਤੇ ਵਿਆਪਕ ਸਾੜ-ਫੂਕ ਦੇ ਰਾਹ ਪੈ ਜਾਣ ਤਾਂ ਇਹ ਸਮਾਜ ਲਈ ਇਕ ਵੱਡਾ ਖ਼ਤਰਾ ਪੈਦਾ ਕਰ ਦਿੰਦੇ ਹਨ ਅਤੇ ਮਨੁੱਖੀ ਹੱਕ ਦੇ ਘੇਰੇ ਵਿਚੋਂ ਬਾਹਰ ਨਿਕਲ ਆਉਂਦੇ ਹਨ। ਪੰਜਾਬ ਵਿਚ ਵੀ ਕੁਝ ਇਸੇ ਤਰ੍ਹਾਂ ਦਾ ਹੀ ਸਿਲਸਿਲਾ ਚੱਲ ਰਿਹਾ ਹੈ।

ਲੰਘੇ ਹਫਤੇ ਪਹਿਲਾਂ ਇਸਾਈ ਧਰਮ ਦੇ ਮੁਖੀ ਦੀ ਤਸਵੀਰ ਕਿਸੇ ਸ਼ਰਾਰਤੀ ਵੱਲੋਂ ਇਤਰਾਜ਼ਯੋਗ ਢੰਗ ਨਾਲ ਛਾਪੇ ਜਾਣ 'ਤੇ ਇਸਾਈ ਮੱਤ ਦੇ ਪੈਰੋਕਾਰਾਂ ਨੇ ਬਟਾਲਾ ਵਿਖੇ ਵਿਆਪਕ ਹਿੰਸਾ ਕੀਤੀ ਅਤੇ ਲੋਕਾਂ ਦੀਆਂ ਦੁਕਾਨਾਂ, ਸ਼ੋਅਰੂਮ ਅਤੇ ਹੋਰ ਕਾਰੋਬਾਰੀਂ ਅਦਾਰੇ ਭੰਨ ਸੁਟੇ। 3-4 ਘੰਟੇ ਪੂਰੇ ਸ਼ਹਿਰ ਵਿਚ ਮਾਰਕੁਟਾਈ ਅਤੇ ਭੰਨ-ਤੋੜ ਦਾ ਆਲਮ ਬਣਿਆ ਰਿਹਾ। ਇਸ ਤੋਂ ਬਾਅਦ ਸ਼ਨਿਚਰਵਾਰ ਡੇਰਾ ਸੱਚਾ ਸੌਦਾ ਦੇ ਪੈਰੋਕਾਰਾਂ ਨੇ ਪੰਜਾਬ ਅਤੇ ਹਰਿਆਣਾ ਵਿਚ ਬੱਸਾਂ ਅਤੇ ਸਰਕਾਰੀ ਦਫਤਰਾਂ ਦੀ ਵਿਆਪਕ ਸਾੜ-ਫੂਕ ਕੀਤੀ। ਉਨ੍ਹਾਂ ਵੱਲੋਂ ਮਿੱਥ ਕੇ ਸ਼ਾਮ ਨੂੰ 6 ਤੋਂ 7 ਵਜੇ ਦੇ ਦਰਮਿਆਨ ਸਾੜਫੂਕ ਦਾ ਦੌਰ ਆਰੰਭਿਆ ਗਿਆ। ਘੱਟੋ-ਘੱਟ ਦਰਜਨ ਤੋਂ ਵੱਧ ਥਾਵਾਂ 'ਤੇ ਪੰਜਾਬ ਅੰਦਰ ਬੱਸਾਂ ਨੂੰ ਅੱਗ ਲਗਾ ਕੇ ਸਵਾਹ ਕਰ ਦਿੱਤਾ ਗਿਆ ਅਤੇ ਕਈ ਥਾਈਂ ਸਰਕਾਰੀ ਇਮਾਰਤਾਂ ਨੂੰ ਨੁਕਸਾਨ ਪਹੁੰਚਾਇਆ ਗਿਆ। ਇੰਨੀ ਵੱਡੀ ਪੱਧਰ 'ਤੇ ਡੇਰੇ ਦੇ ਪੈਰੋਕਾਰਾਂ ਨੇ ਸਾੜ-ਫੂਕ ਕੀਤੀ ਪਰ ਸਰਕਾਰੀ ਖੁਫੀਆ ਤੰਤਰ ਨੂੰ ਕਿਤੇ ਵੀ ਕੋਈ ਭਿਣਕ ਨਹੀਂ ਪਈ। ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਰਕਾਰ ਦਾ ਖੁਫੀਆ ਤੰਤਰ ਪੂਰੀ ਤਰ੍ਹਾਂ ਨਕਾਰਾ ਬਣ ਕੇ ਰਹਿ ਗਿਆ ਹੈ। ਡੇਰੇ ਦੇ ਮੁਖੀ ਗੁਰਮੀਤ ਰਾਮ ਰਹੀਮ ਵਿਰੁੱਧ ਡੇਰੇ ਦੇ ਹੀ ਇਕ ਸਾਬਕਾ ਮੈਨੇਜਰ ਨੂੰ ਮਾਰੇ ਜਾਣ ਦੇ ਸੰਬੰਧ ਵਿਚ ਕਤਲ ਦਾ ਕੇਸ ਦਰਜ ਕੀਤਾ ਗਿਆ ਹੈ। ਡੇਰੇ ਦੇ ਮੈਨੇਜਰ ਫਕੀਰ ਚੰਦ ਦਾ 1991 ਵਿਚ ਕਤਲ ਹੋਇਆ ਸੀ। ਸੀ.ਬੀ.ਆਈ. ਨੇ ਇਹ ਕੇਸ ਹਾਈ ਕੋਰਟ ਦੇ ਨਿਰਦੇਸ਼ਾਂ ਉੱਤੇ ਮੁਢਲੀ ਪੜਤਾਲ ਤੋਂ ਬਾਅਦ ਹੀ ਦਰਜ ਕੀਤਾ ਹੈ। ਇਹ ਕੇਸ ਬੁੱਧਵਾਰ ਨੂੰ ਦਰਜ ਕੀਤਾ ਗਿਆ ਸੀ। ਇਹ ਕੇਸ ਹੈ ਵੀ ਹਰਿਆਣਾ ਰਾਜ ਨਾਲ ਸੰਬੰਧਤ। ਪਰ ਡੇਰਾ ਪ੍ਰੇਮੀਆਂ ਵੱਲੋਂ ਗਿਣਮਿੱਥ ਕੇ ਤਿੰਨ ਦਿਨਾਂ ਬਾਅਦ ਸ਼ਨਿੱਚਰਵਾਰ ਨੂੰ ਪੰਜਾਬ ਅੰਦਰ ਵੱਡੀ ਪੱਧਰ ਉੱਤੇ ਗੜਬੜ ਫੈਲਾਉਣੀ ਆਪਣੇ ਆਪ ਵਿਚ ਕਈ ਸਵਾਲ ਖੜ੍ਹੇ ਕਰਦੀ ਹੈ। ਅੰਬਾਲਾ ਵਿਖੇ ਸੀ.ਬੀ.ਆਈ. ਅਦਾਲਤ ਵਿਚ ਪਹਿਲਾਂ ਵੀ ਤਿੰਨ ਕੇਸ ਚੱਲ ਰਹੇ ਹਨ। ਜਿਨ੍ਹਾਂ ਵਿਚ ਦੋ ਮਾਮਲੇ, ਸਿਰਸਾ ਦੇ ਪੱਤਰਕਾਰ ਰਾਮਚੰਦਰ ਛੱਤਰਪਤੀ ਅਤੇ ਡੇਰੇ ਦੇ ਸਾਬਕਾ ਪੈਰੋਕਾਰ ਰਣਜੀਤ ਸਿੰਘ ਦੇ ਕਤਲ ਦੀ ਸਾਜ਼ਿਸ਼ ਨਾਲ ਸੰਬੰਧਤ ਹਨ ਜਦਕਿ ਇਕ ਮਾਮਲਾ ਡੇਰੇ ਦੀ ਸ਼ਰਧਾਲੂ ਔਰਤ ਨਾਲ ਬਲਾਤਕਾਰ ਦਾ ਹੈ। ਸੀ.ਬੀ.ਆਈ. ਨੇ ਲੰਬੀ ਪੜਤਾਲ ਤੋਂ ਬਾਅਦ ਇਹ ਕੇਸ ਦਰਜ ਕੀਤੇ ਹਨ ਅਤੇ ਹੁਣ ਅਦਾਲਤ ਨੇ ਸਾਰੀ ਗੱਲ ਚਿੱਟੇ ਦਿਨ ਵਾਂਗ ਸਾਫ ਕਰ ਦੇਣੀ ਹੈ ਅਤੇ ਸੱਚਾਈ ਸਾਹਮਣੇ ਆ ਜਾਣੀ ਹੈ। ਫਿਰ ਇਸ ਤਰ੍ਹਾਂ ਦੇ ਵਿਰੋਧ ਪਿੱਛੇ ਕੀ ਤਰਕ ਹੋ ਸਕਦਾ ਹੈ। ਲੱਗਦਾ ਹੈ ਕਿ ਸਾਡਾ ਸਮਾਜ ਮੁੜ ਧੜਿਆਂ ਅਤੇ ਡੇਰਿਆਂ 'ਚ

ਵੰਡਿਆ ਗਿਆ ਹੈ। ਹਰ ਕੋਈ ਕਾਨੂੰਨ ਜਾਂ ਸਮਾਜ ਦੀ ਪ੍ਰਵਾਹ ਕੀਤੇ ਬਿਨਾਂ ਆਪਣੇ ਹੀ ਹਿੱਤਾਂ ਦੀ ਪੂਰਤੀ ਲਈ ਦੂਜੇ ਦੇ ਹਿੱਤਾਂ ਨੂੰ ਨੁਕਸਾਨ ਪਹੁੰਚਾਉਣ ਵਿਚ ਕੋਈ ਹਿਚਕਿਚਾਹਟ ਨਹੀਂ ਦਿਖਾਉਂਦਾ।

ਅਕਾਲੀ-ਭਾਜਪਾ ਸਰਕਾਰ ਨੂੰ ਹੋਂਦ ਵਿਚ ਆਇਆਂ **3** ਵਰ੍ਹੇ ਹੋ ਚੁੱਕੇ ਹਨ। ਇਨ੍ਹਾਂ ਵਰ੍ਹਿਆਂ ਦੌਰਾਨ ਹਿੰਸਕ ਵਿਰੋਧ ਦੀਆਂ ਘਟਨਾਵਾਂ ਵਿਚ ਬੇਹੱਦ ਵਾਧਾ ਹੋਇਆ ਹੈ। ਸਭ ਤੋਂ ਪਹਿਲਾਂ ਸੱਚਾ ਸੌਦਾ ਡੇਰੇ ਦੇ ਮੁਖੀ ਵੱਲੋਂ ਗੁਰੂ ਸਾਹਿਬਾਨ ਦੀ ਨਕਲ ਕੀਤੇ ਜਾਣ 'ਤੇ ਵੱਡਾ ਵਿਵਾਦ ਖੜ੍ਹਾ ਹੋਇਆ ਸੀ। ਉਸ ਤੋਂ ਬਾਅਦ ਨਗਰ ਨਿਗਮਾਂ, ਨਗਰ ਪਾਲਿਕਾਵਾਂ ਅਤੇ ਪੰਚਾਇਤਾਂ ਦੀਆਂ ਚੋਣਾਂ ਵਿਚ ਵਿਆਪਕ ਹਿੰਸਾ ਦੇਖਣ ਨੂੰ ਮਿਲੀ ਸੀ। ਡੇਰਾ ਬੱਲਾਂ ਦੇ ਇਕ ਮੁਖੀ ਦੀ ਵਿਆਨਾ ਵਿਚ ਹੱਤਿਆ ਤੋਂ ਬਾਅਦ ਪੰਜਾਬ ਅੰਦਰ ਹੋਈ ਵਿਆਪਕ ਹਿੰਸਾ ਨੇ ਤਾਂ ਪੰਜਾਬ ਦਾ ਪਿੰਡਾ ਹੀ ਲੂਹ ਸੁੱਟਿਆ ਸੀ ਤੇ ਕਈ ਦਿਨ ਤੱਕ ਕਾਰੋਬਾਰ ਬੰਦ ਰਹਿਣ ਕਾਰਨ ਅਰਬਾਂ ਰੁਪਿਆਂ ਦਾ ਆਰਥਿਕ ਨੁਕਸਾਨ ਵੀ ਹੋਇਆ। ਇਸ ਤੋਂ ਬਾਅਦ ਲੁਧਿਆਣਾ ਵਿਖੇ ਵੀ ਪ੍ਰਵਾਸੀ ਮਜ਼ਦੂਰਾਂ ਵੱਲੋਂ ਅਜਿਹਾ ਹੁੜਦੰਗ ਮਚਾਇਆ ਗਿਆ ਕਿ ਵਪਾਰਕ ਰਾਜਧਾਨੀ ਵਜੋਂ ਜਾਣੇ ਜਾਂਦੇ ਲੁਧਿਆਣਾ ਸ਼ਹਿਰ ਵਿਚ ਕਈ ਦਿਨ ਜਨਜੀਵਨ ਠੱਪ ਹੋ ਕੇ ਰਹਿ ਗਿਆ। ਫਿਰ ਆਸ਼ੂਤੋਸ਼ ਨੂੰ ਲੁਧਿਆਣਾ 'ਚ ਸਮਾਗਮ ਕਰਨ ਦੀ ਇਜਾਜ਼ਤ ਦਿੱਤੇ ਜਾਣ ਕਾਰਨ ਹਿੰਸਾ ਹੋਈ, ਜਿਸ ਵਿਚ ਇਕ ਸਿੱਖ ਨੌਜਵਾਨ ਦੀ ਪੁਲਿਸ ਗੋਲੀ ਨਾਲ ਮੌਤ ਹੋ ਗਈ। ਇਸ ਘਟਨਾ ਨੂੰ ਲੈ ਕੇ ਵੀ ਕਈ ਦਿਨ ਪੰਜਾਬ ਅੰਦਰ ਤਣਾਅ ਬਣਿਆ ਰਿਹਾ। ਪੰਜਾਬ ਵਿਚ ਪਿਛਲੇ ਸਮੇਂ ਦੌਰਾਨ ਲੋਕਾਂ ਦੇ ਹਜ਼ੂਮ ਵੱਲੋਂ ਕਿਸੇ ਨਾ ਕਿਸੇ ਗੱਲ ਤੋਂ ਹਿੰਸਾ 'ਤੇ ਉਤਾਰੂ ਹੋਣ ਦੀਆਂ ਘਟਨਾਵਾਂ ਆਮ ਜਿਹੀ ਗੱਲ ਬਣ ਗਈ ਜਾਪਦੀ ਹੈ। ਅਜਿਹਾ ਮਾਹੌਲ ਬਣਨ ਨਾਲ ਨਾ ਤਾਂ ਬਾਹਰਲੇ ਮੁਲਕਾਂ ਵਿਚ ਵਸੇ ਪ੍ਰਵਾਸੀ ਪੰਜਾਬੀ ਉਥੇ ਕੋਈ ਕਾਰੋਬਾਰ ਕਰ ਸਕਦੇ ਹਨ ਤੇ ਨਾ ਹੀ ਹੋਰ ਵੱਡੇ ਘਰਾਣੇ ਪੂੰਜੀ ਨਿਵੇਸ਼ ਲਈ ਪੰਜਾਬ ਨੂੰ ਮੂੰਹ ਕਰਨਗੇ। ਕਿਉਂਕਿ ਪੂੰਜੀ ਨਿਵੇਸ਼ ਲਈ ਸਭ ਤੋਂ ਜ਼ਰੂਰੀ ਹੈ ਸੂਬੇ ਵਿਚ ਅਮਨ-ਸ਼ਾਂਤੀ ਦਾ ਹੋਣਾ ਅਤੇ ਸਿਆਸੀ ਸਥਿਰਤਾ ਯਕੀਨੀ ਬਣਨਾ, ਪਰ ਇਹ ਦੋਵੇਂ ਗੱਲਾਂ ਇਸ ਵੇਲੇ ਪੰਜਾਬ ਆਪਣੇ ਕੋਲੋਂ ਖੁਹਾ ਚੁੱਕਾ ਹੈ। ਅਜਿਹੀ ਹਾਲਤ ਵਿਚ ਸੁੱਖ ਚੈਨ ਨਾਲ ਜਿਊਣ ਦਾ ਲੋਕਾਂ ਦਾ ਸੁਪਨਾ ਵੀ ਖਤਰੇ ਮੂੰਹ ਆਇਆ ਪਿਆ ਹੈ। ਪ੍ਰਸ਼ਾਸਨ ਅਤੇ ਸਿਆਸੀ ਲੀਡਰਸ਼ਿਪ ਇਸ ਰੁਝਾਨ ਨੂੰ ਠੱਲ੍ਹ ਪਾਉਣ ਵਿਚ ਪੂਰੀ ਤਰ੍ਹਾਂ ਨਾਕਾਮ ਹੋ ਕੇ ਰਹਿ ਗਈ ਹੈ। ਇਸ ਤਰ੍ਹਾਂ ਦੀ ਸਥਿਤੀ ਪੈਦਾ ਹੋਣ ਨਾਲ ਰਾਜ ਨੂੰ ਆਰਥਿਕ ਸੱਟ ਝੱਲਣੀ ਪੈਂਦੀ ਹੈ ਅਤੇ ਉਹ ਲੋਕ ਵੀ ਪੀੜਿਤ ਹੁੰਦੇ ਹਨ ਜੋ ਅਮਨਪਸੰਦ ਹਨ ਅਤੇ ਸੁਖ-ਚੈਨ ਨਾਲ ਆਪਣੇ ਕੰਮ ਧੰਦੇ ਕਰਨਾ ਚਾਹੁੰਦੇ ਹਨ। ਲੁਧਿਆਣਾ ਵਿਚ ਤਿੰਨ ਚਾਰ ਦਿਨਾਂ ਦੌਰਾਨ ਹੋਈ ਹਿੰਸਾ ਵਿਚ ਹੀ **1500** ਕਰੋੜ ਰੁਪਏ ਦਾ ਨੁਕਸਾਨ ਹੋਣ ਦਾ ਅੰਦਾਜ਼ਾ ਲਗਾਇਆ ਗਿਆ ਸੀ। ਸਰਕਾਰ ਨੂੰ ਅਜਿਹੇ ਰੁਝਾਨ ਨੂੰ ਠੱਲ੍ਹ ਪਾਉਣ ਲਈ ਸਖ਼ਤ ਕਦਮ ਚੁੱਕਣੇ ਪੈਣਗੇ ਅਤੇ ਖੁਦ ਲੋਕਾਂ ਨੂੰ ਸਮਝਣਾ ਪਵੇਗਾ ਕਿ ਆਪਹੁਦਰੀ ਹਿੰਸਾ ਪਹਿਲੋਂ ਹੀ ਪੱਛੜ ਗਏ ਪੰਜਾਬ ਨੂੰ ਹੋਰ ਨਿਵਾਣਾਂ ਵੱਲ ਲੈ ਜਾਵੇਗੀ। ਇਸ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਖੁਦ ਵੀ ਮਜ਼ਬੂਤੀ ਨਾਲ ਕਦਮ ਚੁੱਕੇ ਤੇ ਨਾਲ ਹੀ ਲੋਕਾਂ ਨੂੰ ਜ਼ਬਤ ਵਿਚ ਰਹਿਣ ਲਈ ਪ੍ਰੇਰਿਤ ਕਰੇ।

**00**

# ਹੁਣ ਮਹਿਲਾ ਰਾਖਵਾਂ ਕਰਨ 'ਤੇ ਸਿਆਸਤ- ਔਰਤਾਂ ਨੂੰ ਜਾਗ੍ਰਿਤ ਹੋਣ ਦੀ ਲੋੜ

### ਅੰਕ 11, 11ਤੋਂ 17 ਮਾਰਚ, 2010

ਭਾਰਤ ਇਕ ਅਜਿਹਾ ਦੇਸ਼ ਹੈ ਜਿੱਥੇ ਮਸਲਾ ਭਾਵੇਂ ਕਿੰਨਾ ਵੀ ਗੰਭੀਰ ਹੋਵੇ ਜਾਂ ਸਮਾਜਿਕ ਤੌਰ 'ਤੇ ਅਹਿਮੀਅਤ ਵਾਲਾ ਹੋਵੇ, ਉਸ ਨੂੰ ਹੱਲ ਕਰਨ ਲਈ ਬਹਿਸ ਵਿਚਾਰ ਕਰਨ ਜਾਂ ਆਪਸੀ ਸਹਿਮਤੀ ਨਾਲ ਕੋਈ ਢੁਕਵਾਂ ਹੱਲ ਕੱਢਣ ਦਾ ਯਤਨ ਘੱਟ ਹੀ ਹੁੰਦਾ ਹੈ। ਸਗੋਂ ਇਸ ਤੋਂ ਉਲਟ ਜਦ ਵੀ ਕੋਈ ਮਸਲਾ ਉੱਭਰ ਕੇ ਸਾਹਮਣੇ ਆ ਜਾਵੇ ਤਾਂ ਹਰ ਆਗੂ ਅਤੇ ਸਿਆਸੀ ਪਾਰਟੀ ਇਸ ਉੱਪਰ ਸਿਆਸਤ ਖੇਡਣ ਨੂੰ ਹੀ ਤਰਜੀਹ ਦੇਣ ਲੱਗ ਪੈਂਦੇ ਹਨ। ਕਰੀਬ 13 ਸਾਲ ਪਹਿਲਾਂ ਔਰਤਾਂ ਨੂੰ ਪਾਰਲੀਮੈਂਟ ਅਤੇ ਵਿਧਾਨ ਸਭਾਵਾਂ ਵਿਚ 33 ਫੀਸਦੀ ਰਾਖਵਾਂ ਕਰਨ ਦਾ ਕਨੂੰਨ ਬਣਾਏ ਜਾਣ ਦੀ ਮੰਗ ਉੱਠੀ ਸੀ। ਇਸ ਮਸਲੇ ਨੂੰ ਕਰੀਬ ਸਾਰੀਆਂ ਹੀ ਪ੍ਰਮੁੱਖ ਪਾਰਟੀਆਂ ਮਾਣਤਾ ਵੀ ਦਿੰਦੀਆਂ ਰਹੀਆਂ, ਪਰ ਕਿਸੇ ਨਾ ਕਿਸੇ ਪੱਖੋਂ ਇਸ ਮਸਲੇ ਨੂੰ ਲੈ ਕੇ ਵਿਵਾਦ ਚੱਲਦਾ ਹੀ ਰਿਹਾ ਅਤੇ 3 ਸਾਲ ਪਹਿਲਾਂ ਇਹ ਬਿਲ ਇਕ ਵਾਰ ਰਾਜ ਸਭਾ ਵਿਚ ਪੇਸ਼ ਵੀ ਹੋ ਗਿਆ। ਪਰ ਇਸ ਦੇ ਬਾਵਜੂਦ ਔਰਤਾਂ ਨੂੰ ਰਾਖਵਾਂਕਰਨ ਦੇਣ ਦਾ ਇਹ ਬਿਲ ਮੁੜ ਠੰਡੇ ਬਸਤੇ ਵਿਚ ਜਾ ਪਿਆ। ਹੁਣ ਮੁੜ ਫਿਰ ਕਾਂਗਰਸ ਨੇ ਇਸ ਬਿਲ ਨੂੰ ਪਾਰਲੀਮੈਂਟ ਵਿਚ ਪੇਸ਼ ਕਰਨ ਦਾ ਫੈਸਲਾ ਕੀਤਾ ਅਤੇ ਕੈਬਨਿਟ ਨੇ ਬਿਲ ਨੂੰ ਪਾਰਲੀਮੈਂਟ ਸਾਹਮਣੇ ਪੇਸ਼ ਕਰਨ ਦੀ ਪ੍ਰਵਾਨਗੀ ਵੀ ਦੇ ਦਿੱਤੀ, ਬਸ ਇਸ ਤੋਂ ਬਾਅਦ ਬਿਲ ਨੂੰ ਲੈ ਕੇ ਸਿਆਸਤ ਸ਼ੁਰੂ ਹੋ ਗਈ। ਅੰਤਰਰਾਸ਼ਟਰੀ ਮਹਿਲਾ ਦਿਵਸ ਮੌਕੇ ਇਹ ਬਿੱਲ ਪੇਸ਼ ਕਰਨ ਅਤੇ ਪਾਸ ਕਰਨ ਲਈ ਢੁਕਵਾਂ ਸਮਝਦਿਆਂ ਸਰਕਾਰ ਨੇ 8 ਮਾਰਚ ਨੂੰ ਇਹ ਬਿੱਲ ਰਾਜ ਸਭਾ ਵਿਚ ਪੇਸ਼ ਕਰਨ ਦਾ ਫੈਸਲਾ ਕੀਤਾ। ਸਾਰਾ ਦਿਨ ਇਸ ਬਿੱਲ ਨੂੰ ਲੈ ਕੇ ਹਮਾਇਤੀਆਂ ਅਤੇ ਵਿਰੋਧੀਆਂ ਵਿਚਕਾਰ ਕੁਕੜਖੋਹੀ ਚੱਲਦੀ ਰਹੀ। ਕਾਂਗਰਸ ਤੋਂ ਇਲਾਵਾ ਵਿਰੋਧੀ ਧਿਰ ਭਾਜਪਾ ਅਤੇ ਸ਼੍ਰੋਮਣੀ ਅਕਾਲੀ ਦਲ ਸਮੇਤ ਖੱਬੇ ਪੱਖੀ ਪਾਰਟੀਆਂ ਇਸ ਬਿੱਲ ਦੇ ਹਮਾਇਤ ਵਿਚ ਖੜੀਆਂ, ਜਦਕਿ ਯੂ.ਪੀ.ਏ. ਸਰਕਾਰ ਦੀ ਬਾਹਰੋਂ ਹਮਾਇਤ ਕਰ ਰਹੀਆਂ ਰਾਸ਼ਟਰੀ ਜਨਤਾ ਦਲ, ਸਮਾਜਵਾਦੀ ਪਾਰਟੀ ਅਤੇ ਬਹੁਜਨ ਸਮਾਜ ਪਾਰਟੀ ਇਸਦਾ ਵਿਰੋਧ ਕਰ ਰਹੀਆਂ ਸਨ। ਲਾਲੂ ਪ੍ਰਸਾਦ ਯਾਦਵ ਅਤੇ ਮੁਲਾਇਮ ਸਿੰਘ ਯਾਦਵ ਨੇ ਤਾਂ ਇਸ ਬਿਲ ਨੂੰ ਲੈ ਕੇ ਯੂ.ਪੀ.ਏ ਸਰਕਾਰ ਤੋਂ ਹਮਾਇਤ ਵਾਪਸ ਲੈਣ ਦਾ ਐਲਾਨ ਵੀ ਕਰ ਦਿੱਤਾ ਹੈ। ਅਸਲ ਵਿਚ ਔਰਤਾਂ ਨੂੰ ਰਾਖਵਾਂਕਰਨ ਦੇ ਕੇ ਸਿਆਸਤ ਵਿਚ ਅੱਗੇ ਲਿਆਉਣ ਅਤੇ ਫੈਸਲੇ ਲੈਣ ਵਾਲੇ ਅਦਾਰਿਆਂ ਵਿਚ ਉਨ੍ਹਾਂ ਦੇ ਰੁਤਬੇ ਅਤੇ ਗਿਣਤੀ ਨੂੰ ਵਧਾਉਣ ਦੀ ਥਾਂ ਸਾਰੇ ਹੀ ਰਾਜਸੀ ਦਲਾਂ ਨੇ ਇਸ ਮਸਲੇ ਦਾ ਸਿਆਸੀ ਲਾਹਾ ਲੈਣ ਦੀ ਦੌੜ ਆਰੰਭ ਕਰ ਦਿੱਤੀ।

ਕਾਂਗਰਸ ਨੇ ਸਭਨਾਂ ਹਮਾਇਤੀ ਧਿਰਾਂ ਨੂੰ ਨਾਲ ਲੈਣ ਦੀ ਥਾਂ ਸਗੋਂ ਸਿਰਫ ਆਪਣੇ ਵੱਲੋਂ ਬਿਲ ਪੇਸ਼ ਕਰਕੇ ਇਹ ਪ੍ਰਭਾਵ ਦੇਣ ਦਾ ਯਤਨ ਕੀਤਾ ਕਿ ਸਿਰਫ ਕਾਂਗਰਸ ਹੀ ਔਰਤਾਂ ਨੂੰ ਰਾਖਵਾਂਕਰਨ ਦੇ ਕੇ ਅੱਗੇ ਲਿਆਉਣ ਵਾਲੀ ਇਕੋ-ਇਕ ਪਾਰਟੀ ਹੈ।। ਇਸ ਫੈਸਲੇ ਤੋਂ ਭਾਜਪਾ

ਅਤੇ ਖੱਬੇ ਪੱਖੀ ਵੀ ਨਾਰਾਜ਼ ਹੋ ਗਏ। ਸਿਆਸੀ ਲਾਹਾ ਲੈਣ ਲਈ ਕਾਂਗਰਸ ਨੇ ਇਨ੍ਹੀ ਕਾਹਲੀ ਕੀਤੀ ਕਿ **8** ਮਾਰਚ ਨੂੰ ਰੌਲੇ-ਰੱਪੇ ਦੌਰਾਨ ਰਾਜਸਭਾ ਵਿਚ ਪੇਸ਼ ਹੋਏ ਬਿਲ ਨੂੰ ਪਾਸ ਕਰਵਾਉਣ ਲਈ ਉਸੇ ਦਿਨ ਸ਼ਾਮੀ **6** ਵਜੇ ਵੋਟਿੰਗ ਕਰਵਾਉਣ ਦਾ ਸਮਾਂ ਵੀ ਨਿਸ਼ਚਿਤ ਕਰ ਦਿੱਤਾ। ਭਾਜਪਾ ਅਤੇ ਖੱਬੇ ਪੱਖੀਆਂ ਨੇ ਸਰਕਾਰ ਦੇ ਇਸ ਫੈਸਲੇ ਦਾ ਸਖ਼ਤ ਵਿਰੋਧ ਕੀਤਾ ਅਤੇ ਭਾਜਪਾ ਨੇ ਐਲਾਨ ਕਰ ਦਿੱਤਾ ਕਿ ਬਿਨਾਂ ਬਹਿਸ ਵਿਚਾਰ ਕੀਤਿਆਂ ਉਹ ਬਿਲ ਨੂੰ ਪ੍ਰਵਾਨਗੀ ਦੇਣ ਲਈ ਵੋਟਿੰਗ ਸਮੇਂ ਹਾਜਰ ਨਹੀਂ ਹੋਣਗੇ। ਦੂਜੇ ਪਾਸੇ ਲਾਲੂ ਪ੍ਰਸਾਦ ਯਾਦਵ ਅਤੇ ਮੁਲਾਇਮ ਸਿੰਘ ਯਾਦਵ ਸਮੇਤ ਬਹੁਜਨ ਸਮਾਜ ਪਾਰਟੀ ਮੰਗ ਕਰ ਰਹੇ ਸਨ ਕਿ ਮਹਿਲਾਵਾਂ ਨੂੰ ਰਿਜ਼ਰਵੇਸ਼ਨ ਦੇਣ ਸਮੇਂ ਅੱਗੋਂ ਇਸ ਰਿਜ਼ਰਵੇਸ਼ਨ ਵਿਚੋਂ ਕੁਝ ਸੀਟਾਂ ਪਛੜੇ ਵਰਗਾਂ ਅਤੇ ਦਲਿਤ ਔਰਤਾਂ ਲਈ ਰਾਖਵੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ।

ਰਾਜਸਭਾ ਵਿਚ ਜਦੋਂ ਇਹ ਬਿੱਲ ਪੇਸ਼ ਕੀਤਾ ਗਿਆ ਤਾਂ ਵਿਰੋਧੀਆਂ ਨੇ ਰਾਜਸਭਾ ਦੇ ਮੁਖੀ ਦੇ ਮੇਜ ਉੱਪਰ ਜਾ ਕੇ ਹੰਗਾਮਾ ਕੀਤਾ ਅਤੇ ਬਿਲ ਦੀਆਂ ਕਾਪੀਆਂ ਫਾੜ ਸੁੱਟੀਆਂ। ਅਜਿਹਾ ਗੈਰ ਜਿੰਮੇਵਾਰਾਨਾ ਵਿਵਹਾਰ ਅਤੇ ਹੁੱਲੜਬਾਜੀ ਭਾਰਤ ਦੀ ਪਾਰਲੀਮੈਂਟ ਵਿਚ ਆਮ ਹੀ ਹੁੰਦੀ ਰਹਿੰਦੀ ਹੈ। ਚਾਹੀਦਾ ਤਾਂ ਇਹ ਹੈ ਕਿ ਦੇਸ਼ ਨੂੰ ਚਲਾਉਣ ਵਾਲੀ ਇਸ ਸੰਸਥਾਂ ਵਿਚ ਕੋਈ ਵੀ ਬਿਲ ਜਾਂ ਮਸਲਾ ਜਦ ਪੇਸ਼ ਹੋਵੇ ਤਾਂ ਇਸ ਦੇ ਸਾਰੇ ਪਹਿਲੂਆਂ ਉੱਪਰ ਖੁੱਲ੍ਹ ਕੇ ਵਿਚਾਰ-ਵਟਾਂਦਰਾ ਕੀਤਾ ਜਾਵੇ ਅਤੇ ਸਾਰੇ ਮੈਂਬਰਾਂ ਨੂੰ ਆਪਣੀ ਰਾਇ ਰੱਖਣ ਦਾ ਹੱਕ ਦਿੱਤਾ ਜਾਵੇ। ਉਸ ਤੋਂ ਬਾਅਦ ਹੀ ਕੋਈ ਫੈਸਲਾ ਲਿਆ ਜਾਵੇ। ਖਾਸ ਤੌਰ ਤੇ ਜਿਹੜੇ ਫੈਸਲੇ ਭਾਰਤ ਦੀ ਸਮੁਚੀ ਸਿਆਸੀ ਸਥਿਤੀ ਨੂੰ ਪ੍ਰਭਾਵਤ ਕਰਨ ਵਾਲੇ ਹੋਣ, ਉਨ੍ਹਾਂ ਬਾਰੇ ਫੈਸਲਾ ਵੱਧ ਤੋਂ ਵੱਧ ਆਮ ਸਹਿਮਤੀ ਨਾਲ ਕੀਤਾ ਜਾਣਾ ਚਾਹੀਦਾ ਹੈ, ਪਰ ਇੱਥੇ ਤਾਂ ਕਾਂਗਰਸ ਪਾਰਟੀ ਬਿਲ ਦੀ ਹਮਾਇਤ ਕਰਨ ਵਾਲਿਆਂ ਨੂੰ ਵੀ ਆਪਣੇ ਨਾਲ ਨਹੀਂ ਰੱਖ ਸਕੀ। ਜਦ ਕਾਂਗਰਸ ਪੂਰੀ ਤਰ੍ਹਾਂ ਨਿਖੜ ਕੇ ਰਹਿ ਗਈ ਅਤੇ ਉਸ ਨੂੰ ਪਾਰਲੀਮੈਂਟ ਵਿਚ ਬਿਲ ਉੱਪਰ ਵੀ ਨਿਰਾਸ਼ਤਾ ਪੱਲੇ ਪੈਣ ਦਾ ਖਦਸ਼ਾ ਖੜਾ ਹੋਇਆ ਅਤੇ ਸਰਕਾਰ ਦੇ ਚੱਲਣ ਵਿਚ ਵੀ ਰੁਕਾਵਟਾਂ ਪੈਦਾ ਹੋਣ ਦਾ ਡਰ ਲੱਗਣ ਲੱਗਾ ਤਾਂ ਪ੍ਰਧਾਨ ਮੰਤਰੀ ਨੇ ਵਿਚ ਪੈ ਕੇ ਵੋਟਿੰਗ ਕਰਵਾਉਣ ਦੇ ਫੈਸਲੇ ਨੂੰ ਵਾਪਸ ਲੈ ਲਿਆ ਅਤੇ ਹੋਰਨਾਂ ਰਾਜਸੀ ਆਗੂਆਂ ਨਾਲ ਜੋੜ ਤੋੜ ਕਰਨੀ ਸ਼ੁਰੂ ਕਰ ਦਿਤੀ। ਆਖਿਰ ਇਸੇ ਨੀਤੀ ਉਪਰ ਚੱਲਦਿਆਂ **9** ਮਾਰਚ ਨੂੰ ਬਿਲ ਉਪਰ ਕੋਈ ਗੰਭੀਰ ਬਹਿਸ ਵਿਚਾਰ ਤੋਂ ਬਿਨਾਂ ਹੀ ਰਾਜ ਸਭਾ ਨੇ ਇਸ ਨੂੰ ਪਾਸ ਕਰ ਦਿੱਤਾ। ਬਿੱਲ ਪਾਸ ਹੋਣ ਸਮੇਂ ਵਿਰੋਧ ਕਰ ਰਹੇ ਦਲਾਂ ਦਾ ਕੋਈ ਵੀ ਮੈਂਬਰ ਹਾਜ਼ਰ ਨਹੀਂ ਸੀ। ਉਂਝ ਜੇਕਰ ਦੇਖਿਆ ਜਾਵੇ ਤਾਂ ਬਿੱਲ ਦਾ ਵਿਰੋਧ ਕਰਨ ਵਾਲਿਆਂ ਵਲੋਂ ਪਛੜੇ ਅਤੇ ਦਲਿਤ ਵਰਗਾਂ ਦੀਆਂ ਔਰਤਾਂ ਨੂੰ ਵੱਖਰਾ ਰਾਖਵਾਂਕਰਨ ਮੰਗਣ ਦੀ ਗੱਲ ਵਾਜ਼ਿਬ ਨਹੀਂ ਹੈ। ਕਿਉਂਕਿ ਦਲਿਤਾਂ ਅਤੇ ਪਛੜੇ ਵਰਗਾਂ ਲਈ ਪਹਿਲੋਂ ਹੀ ਸੀਟਾਂ ਰਾਖਵੀਆਂ ਕੀਤੀਆਂ ਗਈਆਂ ਹਨ। ਦਲਿਤਾਂ ਅਤੇ ਪਛੜੇ ਵਰਗਾਂ ਲਈ ਰਾਖਵਾਂਕਰਨ ਉਨ੍ਹਾਂ ਦੀ ਵਸੋਂ ਦੇ ਆਧਾਰ ’ਤੇ ਕੀਤਾ ਗਿਆ ਹੈ ਜਿਸ ਵਿਚ ਔਰਤਾਂ ਅਤੇ ਮਰਦ ਦੋਵੇਂ ਸ਼ਾਮਲ ਹਨ। ਜਦ ਇਕ ਵਾਰ ਇਨ੍ਹਾਂ ਵਰਗਾਂ ਦੀਆਂ ਔਰਤਾਂ ਦੀ ਵਸੋਂ ਦੇ ਆਧਾਰ ’ਤੇ ਵੀ ਇਨ੍ਹਾਂ ਵਰਗਾਂ ਨੂੰ ਰਾਖਵਾਂਕਰਨ ਮਿਲ ਗਿਆ ਹੈ ਤਾਂ ਫਿਰ ਔਰਤਾਂ ਲਈ ਦਿਤੇ ਜਾ ਰਹੇ ਰਾਖਵੇਂਕਰਨ ਵਿਚ ਹੋਰ ਸੀਟਾਂ ਮੰਗਣ ਦੀ ਕੋਈ ਤੁੱਕ ਨਹੀਂ ਬਣਦੀ। ਉਂਝ ਔਰਤਾਂ ਰਾਖਵੀਆਂ ਕੀਤੀਆਂ ਗਈਆਂ ਸੀਟਾਂ

ਉਪਰ ਚੋਣ ਲੜਣ ਲਈ ਵੀ ਆਜ਼ਾਦ ਹਨ।

ਔਰਤਾਂ ਲਈ ਜਮਹੂਰੀ ਅਦਾਰਿਆਂ ਵਿਚ ਰਾਖਵੇਂਕਰਨ ਦੀ ਗੱਲ ਕੋਈ ਨਵੀਂ ਨਹੀਂ ਹੈ। **1985** ਵਿਚ ਵੀ ਰਾਜੀਵ ਗਾਂਧੀ ਨੇ ਪੰਚਾਇਤੀ ਅਤੇ ਸ਼ਹਿਰੀ ਸਵੈ ਸ਼ਾਸਨ ਦੇ ਅਦਾਰਿਆਂ ਵਿਚ **33** ਫੀਸਦੀ ਔਰਤਾਂ ਲਈ ਸੀਟਾਂ ਰਾਖਵੀਆਂ ਕੀਤੀਆਂ ਸਨ ਤੇ ਅੱਜ ਵੀ ਹਨ ਪਰ ਮਰਦ ਪ੍ਰਧਾਨ ਭਾਰਤੀ ਸਮਾਜ ਵਿਚ ਇਸ ਫੈਸਲੇ ਨੇ ਕੋਈ ਖਾਸ ਤਬਦੀਲੀ ਨਹੀਂ ਲਿਆਂਦੀ ਸਗੋਂ ਰਿਜ਼ਰਵੇਸ਼ਨ ਰਾਹੀਂ ਪੰਚਾਇਤੀ ਅਤੇ ਸ਼ਹਿਰੀ ਸਵੈ ਸ਼ਾਸਨ ਦੇ ਅਦਾਰਿਆਂ ਵਿਚ ਚੁਣੀਆਂ ਗਈਆਂ ਔਰਤਾਂ ਬਹੁਤਾ ਕਰਕੇ ਰਬੜ ਦੀ ਮੋਹਰ ਬਣਕੇ ਹੀ ਰਹਿ ਜਾਂਦੀਆਂ ਹਨ। ਸਾਰੇ ਕੰਮ-ਕਾਜ ਮਰਦ ਹੀ ਕਰਦੇ ਹਨ। ਇਥੋਂ ਤੱਕ ਕਿ ਬਿਹਾਰ ਵਿਚ ਮੁੱਖ ਮੰਤਰੀ ਤਾਂ ਰਾਬੜੀ ਦੇਵੀ ਬਣੀ ਸੀ ਪਰ ਰਾਜ ਦਾ ਕੰਮ ਫਿਰ ਵੀ ਲਾਲੂ ਪ੍ਰਸਾਦ ਯਾਦਵ ਹੀ ਚਲਾਉਂਦੇ ਰਹੇ। ਸੋ ਸਿਰਫ ਕਾਨੂੰਨ ਨਾਲ ਹੀ ਸਾਡੀ ਸਮਾਜਿਕ ਹਾਲਤ ਨਹੀਂ ਬਦਲ ਜਾਣੀ ਤੇ ਨਾ ਹੀ ਲੋਕਾਂ ਦੀ ਸੋਚ ਵਿਚ ਤਬਦੀਲੀ ਆਉਣੀ ਹੈ। ਇਸ ਕਰਕੇ ਜੇਕਰ ਔਰਤਾਂ ਨੇ ਸਮਾਜ ਵਿਚ ਆਪਣਾ ਸਹੀ ਸਥਾਨ ਅਤੇ ਮਰਦ ਦੇ ਬਰਾਬਰ ਰੁਤਬਾ ਬਣਾਉਣਾ ਹੈ ਤਾਂ ਸਭ ਤੋਂ ਪਹਿਲਾਂ ਔਰਤਾਂ ਨੂੰ ਖੁਦ ਜਾਗ੍ਰਿਤ ਹੋਣਾ ਪਵੇਗਾ ਅਤੇ ਨਾਲ ਮਰਦ ਸਮਾਜ ਨੂੰ ਵੀ ਔਰਤ ਨੂੰ ਬਰਾਬਰੀ ਅਤੇ ਸਨਮਾਨ ਦੇਣ ਦੀ ਭਾਵਨਾ ਵਿਕਸਿਤ ਕਰਨੀ ਪਵੇਗੀ।

**00**

# ਨਾਨਕਸ਼ਾਹੀ ਕੈਲੰਡਰ- ਦੋ ਬੇੜੀਆਂ ਵਿਚ ਸਵਾਰ ਸਿੱਖ ਕੌਮ

## ਅੰਕ 12, 18 ਤੋਂ 24 ਮਾਰਚ, 2010

ਸੰਨ 2003 ਵਿਚ ਸਿੱਖਾਂ ਦੀ ਵੱਖਰੀ ਪਛਾਣ ਸਥਾਪਿਤ ਕਰਨ ਦੇ ਮੰਤਵ ਨਾਲ ਵੱਖਰਾ ਨਾਨਕਸ਼ਾਹੀ ਕੈਲੰਡਰ ਜਾਰੀ ਕੀਤਾ ਗਿਆ ਸੀ। ਇਹ ਕੈਲੰਡਰ 1995 ਵਿਚ ਕੈਨੇਡਾ ਵਾਸੀ ਪਾਲ ਸਿੰਘ ਪੁਰੇਵਾਲ ਵੱਲੋਂ ਤਿਆਰ ਕੀਤਾ ਗਿਆ ਸੀ। ਕਈ ਸਾਲ ਦੀ ਦੁਚਿੱਤੀ ਅਤੇ ਵਿਚਾਰ-ਵਟਾਂਦਰੇ ਬਾਅਦ ਆਖਰ 2003 ਵਿਚ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਵਾਨ ਕੀਤੇ ਜਾਣ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਨਾਨਕਸ਼ਾਹੀ ਕੈਲੰਡਰ ਜਾਰੀ ਕੀਤਾ ਗਿਆ ਸੀ। ਪਰ ਉਦੋਂ ਤੋਂ ਹੀ ਇਸ ਸੰਬੰਧੀ ਵਾਦ-ਵਿਵਾਦ ਉੱਠ ਖੜ੍ਹਾ ਹੋਇਆ ਸੀ। ਜਿੱਥੇ ਇਕ ਪਾਸੇ ਸ਼੍ਰੋਮਣੀ ਕਮੇਟੀ ਸਮੇਤ ਬਹੁਤ ਸਾਰੀਆਂ ਸਿੱਖ ਜਥੇਬੰਦੀਆਂ ਇਸ ਨੂੰ ਦਰੁੱਸਤ ਮੰਨਦੀਆਂ ਸਨ, ਉਥੇ ਸੰਤ ਸਮਾਜ, ਦਮਦਮੀ ਟਕਸਾਲ ਅਤੇ ਕਈ ਹੋਰ ਸੰਗਠਨ ਇਸ ਦਾ ਵਿਰੋਧ ਕਰਦੇ ਸਨ। ਆਮ ਕਹਾਵਤ ਹੈ ਕਿ ਸਿੱਖ ਸਮਾਜ ਆਪਣੇ ਅੰਦਰ ਆਈਆਂ ਗਿਰਾਵਟਾਂ ਨੂੰ ਵੇਖਣ ਅਤੇ ਇਨ੍ਹਾਂ ਨੂੰ ਦੂਰ ਕਰਨ ਵੱਲ ਘੱਟ ਹੀ ਧਿਆਨ ਦਿੰਦਾ ਹੈ। ਇਸ ਤੋਂ ਉਲਟ ਵਖਰੇਵਿਆਂ ਅਤੇ ਟਕਰਾਵਾਂ ਨੂੰ ਸਹੇੜਨ ਵਿਚ ਕਦੇ ਬਹੁਤੀ ਦੇਰ ਨਹੀਂ ਲਗਾਉਂਦਾ। ਸਿੱਖ ਸਮਾਜ ਸਾਹਮਣੇ ਇਸ ਸਮੇਂ ਅਨੇਕਾਂ ਵੱਡੀਆਂ ਸਮੱਸਿਆਵਾਂ ਅਤੇ ਚੁਣੌਤੀਆਂ ਹਨ। ਸਭ ਤੋਂ ਵੱਡੀ ਚੁਣੌਤੀ ਤਾਂ ਇਹ ਹੈ ਕਿ ਸਿੱਖ ਸਮਾਜ ਦਾ ਵੱਡਾ ਹਿੱਸਾ ਆਪਣਾ ਸਿੱਖੀ ਸਰੂਪ ਹੀ ਤਿਆਗਦਾ ਜਾ ਰਿਹਾ ਹੈ। ਸਿੱਖ ਸਮਾਜ ਮੁੜ ਵਹਿਮਾਂ-ਭਰਮਾਂ ਅਤੇ ਅਡੰਬਰਾਂ ਵਿਚ ਨਿੱਘਰਦਾ ਜਾ ਰਿਹਾ ਹੈ। ਅਜਿਹੀਆਂ ਅਲਾਮਤਾਂ ਖਿਲਾਫ ਸਿੱਖ ਗੁਰੂ ਲੜਦੇ ਰਹੇ ਅਤੇ ਇਨ੍ਹਾਂ ਨੂੰ ਦੂਰ ਕਰਨ ਦਾ ਉਪਦੇਸ਼ ਦਿੱਤਾ। ਪਰ ਅੱਜ ਇਹੀ ਸਾਰੀਆਂ ਅਲਾਮਤਾਂ ਸਿੱਖ ਸਮਾਜ ਨੂੰ ਘੁਣ ਵਾਂਗ ਲੱਗੀਆਂ ਹੋਈਆਂ ਹਨ।

ਸਿੱਖ ਸਮਾਜ ਅੰਦਰੋਂ ਕੋਈ ਵੀ ਅਜਿਹਾ ਤੱਕੜਾ ਹਿੱਸਾ ਸਾਹਮਣੇ ਨਹੀਂ ਆ ਰਿਹਾ, ਜੋ ਸਿੱਖ ਆਦਰਸ਼ਾਂ ਮੁਤਾਬਕ ਚੱਲਣ ਦਾ ਦਮ ਭਰਦਾ ਹੋਵੇ ਅਤੇ ਹੋਰਨਾਂ ਨੂੰ ਸਿੱਖੀ ਨਾਲ ਜੋੜਨ ਲਈ ਟੁੰਬਦਾ ਹੋਵੇ। ਪਰ ਇਸ ਤੋਂ ਉਲਟ ਵਾਦ-ਵਿਵਾਦ ਆਏ ਦਿਨ ਨਵੇਂ ਤੋਂ ਨਵੇਂ ਪੈਦਾ ਹੋ ਰਹੇ ਹਨ। ਜੇਕਰ ਦੇਖਿਆ ਜਾਵੇ ਤਾਂ ਨਾਨਕਸ਼ਾਹੀ ਕੈਲੰਡਰ ਸਿੱਖਾਂ ਵੱਲੋਂ ਆਪੇ ਸਹੇੜਿਆ ਨਵਾਂ ਵਿਵਾਦ ਹੈ। ਸਿੱਖ ਪੰਥ ਸਾਜਣਾ ਨੂੰ 300 ਸਾਲ ਹੋ ਚੁੱਕੇ ਹਨ। ਇੰਨਾ ਲੰਮਾ ਸਮਾਂ ਵੱਖਰੇ ਕੈਲੰਡਰ ਤੋਂ ਬਗੈਰ ਹੀ ਲੰਘਿਆ ਹੈ। ਜੇਕਰ 3 ਸਦੀਆਂ ਤੱਕ ਸਿੱਖ ਕੌਮ ਕੈਲੰਡਰ ਤੋਂ ਬਗੈਰ ਗੁਜ਼ਾਰਾ ਕਰਦੀ ਆ ਰਹੀ ਸੀ ਤਾਂ ਹੁਣ ਵੱਖਰੀ ਪਛਾਣ ਸਥਾਪਿਤ ਕਰਨ ਦੀ ਅਜਿਹੀ ਕਿਹੜੀ ਕਾਹਲੀ ਪੈ ਗਈ ਸੀ? ਦਰਅਸਲ ਕੌਮਾਂ ਨਾਲ ਸੰਬੰਧਤ ਇਤਿਹਾਸਕ ਫੈਸਲੇ ਲੈਣ ਲੱਗਿਆਂ ਵੱਡੇ ਜਿਗਰੇ ਅਤੇ ਦਾਨਸ਼ਵਰ ਆਗੂਆਂ ਦੀ ਲੋੜ ਹੁੰਦੀ ਹੈ, ਜਿਹੜੇ ਸਮੁੱਚੀ ਕੌਮ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਨ ਲਈ ਹਰ ਤਰ੍ਹਾਂ ਦੇ ਮਿੱਠੇ-ਕੌੜੇ ਤਜ਼ਰਬਿਆਂ ਨੂੰ ਸਮੇਟਨ ਦੇ ਯੋਗ ਹੋਣ। ਧੜੇਬੰਦੀਆਂ ਤੋਂ ਉਪਰ ਉਠ ਕੇ ਸਰਵਸਾਂਝਾ ਫੈਸਲਾ ਲੈਣ ਦੀ ਹੈਸੀਅਤ ਰੱਖਦੇ ਹੋਣ। ਗੱਲ ਕੀ ਅਜਿਹੀ ਦੂਰਦ੍ਰਿਸ਼ਟ ਅਤੇ ਸੰਜਮੀ ਲੀਡਰਸ਼ਿਪ ਆਪਣੇ ਥੋੜ੍ਹ ਚਿਰੇ ਮੁਫਾਦਾਂ ਨੂੰ ਕਦੇ ਵੀ ਕੌਮ ਦੇ ਇਤਿਹਾਸਕ ਫੈਸਲਿਆਂ ਦੇ ਰਾਹ ਵਿਚ ਰੁਕਾਵਟ ਨਹੀਂ ਬਣਨ ਦਿੰਦੀ ਤੇ ਨਾ ਹੀ ਆਪਣੇ ਸੌੜੇ ਹਿੱਤਾਂ ਲਈ ਇਨ੍ਹਾਂ ਦੀ ਵਰਤੋਂ ਹੀ ਕਰਦੀ ਹੈ। ਪਰ ਜੇਕਰ ਸਾਡੇ ਸਿੱਖ ਲੀਡਰਸ਼ਿਪ ਦੇ ਕਿਰਦਾਰ ਉਪਰ ਨਜ਼ਰ ਮਾਰੀ ਜਾਵੇ ਤਾਂ ਇਹ

ਬੇਹੱਦ ਬੌਣੀ ਨਜ਼ਰ ਆਉਂਦੀ ਹੈ। ਸਿੱਖ ਲੀਡਰਸ਼ਿਪ ਪੈਰ-ਪੈਰ ’ਤੇ ਆਪਣੇ ਨਿੱਜੀ ਮੁਫਾਦਾਂ ਸਾਹਮਣੇ ਰੱਖ ਕੇ ਤੁਰਨ ਦੀ ਆਦੀ ਹੈ। ਕਦੇ ਵੀ ਕਿਸੇ ਲੀਡਰ ਨੇ ਕੌਮ ਦੇ ਮੁਫਾਦਾਂ ਅੱਗੇ ਆਪਣੇ ਹਿੱਤ ਨਹੀਂ ਤਿਆਗੇ। ਸਗੋਂ ਇਸ ਤੋਂ ਉਲਟ ਹਮੇਸ਼ਾ ਕੋਈ ਵੀ ਪੰਜਾਬ ਜਾਂ ਸਿੱਖ ਕੌਮ ਦਾ ਮਸਲਾ ਆਇਆ ਇਸ ਲੀਡਰਸ਼ਿਪ ਨੇ ਉਸ ਨੂੰ ਆਪਣੇ ਹਿੱਤਾਂ ਅਨੁਸਾਰੀ ਵਰਤਣ ਦਾ ਯਤਨ ਕੀਤਾ ਹੈ। ਨਾਨਕਸ਼ਾਹੀ ਕੈਲੰਡਰ ਦਾ ਮਾਮਲਾ ਵੀ ਇਸ ਤੋਂ ਕੋਈ ਵੱਖਰਾ ਨਹੀਂ ਹੈ। ਇਸ ਮਾਮਲੇ ਨੂੰ ਵੀ ਨਾਨਕਸ਼ਾਹੀ ਕੈਲੰਡਰ ਦੇ ਪ੍ਰਵਾਨ ਹੋਣ ਤੇ ਫਿਰ ਸੋਧਨ ਦਾ ਅਮਲ ਵੀ ਸਿੱਖ ਲੀਡਰਸ਼ਿਪ ਦੀਆਂ ਖੁਦਗਰਜ਼ੀਆਂ ਨੂੰ ਹੀ ਉਜਾਗਰ ਕਰਦਾ ਹੈ। ਅਕਾਲੀ ਦਲ ਬਾਦਲ ਨੂੰ ਪਿਛਲੇ 7-8 ਸਾਲ ਨਾਨਕਸ਼ਾਹੀ ਕੈਲੰਡਰ ਦਾ ਵਿਰੋਧ ਕਰ ਰਹੀਆਂ ਜਥੇਬੰਦੀਆਂ ਦਾ ਕਦੇ ਖਿਆਲ ਨਹੀਂ ਆਇਆ ਤੇ ਨਾ ਹੀ ਕੈਲੰਡਰ ਸਦਕਾ ਸਿੱਖਾਂ ਵਿਚ ਵੰਡੀਆਂ ਪੈਣ ਦੀ ਗੱਲ ਨੂੰ ਉਨ੍ਹਾਂ ਕਦੇ ਕੋਈ ਵਜ਼ਨ ਹੀ ਦਿੱਤਾ। ਪਰ ਹੁਣ ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੀਆਂ ਚੋਣਾਂ ਸਿਰ ’ਤੇ ਆ ਗਈਆਂ ਤਾਂ ਇਨ੍ਹਾਂ ਚੋਣਾਂ ਵਿਚ ਆਪਣਾ ਪਲੜਾ ਭਾਰੀ ਕਰਨ ਲਈ ਸੰਤ ਸਮਾਜ, ਦਮਦਮੀ ਟਕਸਾਲ ਅਤੇ ਹੋਰਨਾਂ ਸੰਗਠਨਾਂ ਨੂੰ ਖੁਸ਼ ਕਰਨ ਲਈ ਅਕਾਲੀ ਦਲ ਨੇ ਨਾਨਕਸ਼ਾਹੀ ਕੈਲੰਡਰ ਵਿਚ ਸੋਧਾਂ ਦਾ ਮਾਮਲਾ ਚੁੱਕ ਲਿਆ ਹੈ। ਇਸ ਤਰ੍ਹਾਂ ਨਾਨਕਸ਼ਾਹੀ ਕੈਲੰਡਰ ਵਿਚ ਸੋਧਾਂ ਵੀ ਇਕ ਸਿਆਸੀ ਪੈਤਰਾਂ ਹੀ ਬਣ ਗਈਆਂ ਹਨ।

ਇਕ ਪਾਸੇ ਸ਼੍ਰੋਮਣੀ ਕਮੇਟੀ ਨੇ ਸੋਧਿਆ ਹੋਇਆ ਨਾਨਕਸ਼ਾਹੀ ਕੈਲੰਡਰ ਜਾਰੀ ਕਰ ਦਿੱਤਾ ਹੈ ਤੇ ਦੂਜੇ ਪਾਸੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਲ ਖਾਲਸਾ ਸਮੇਤ ਹੋਰ ਬਹੁਤ ਸਾਰੇ ਸੰਗਠਨਾਂ ਨੇ ਪਹਿਲੇ ਨਾਨਕਸ਼ਾਹੀ ਕੈਲੰਡਰ ਨੂੰ ਹੀ ਜਾਰੀ ਕਰਕੇ ਮੰਨਣ ਦਾ ਐਲਾਨ ਕਰ ਦਿੱਤਾ ਹੈ। ਸਵਾਲ ਉੱਠਦਾ ਹੈ ਕਿ ਸਿੱਖ ਕੌਮ ਕਿਸ ਕੈਲੰਡਰ ਨੂੰ ਪ੍ਰਵਾਨ ਕਰੇ? ਇਸ ਗੱਲ ਨੇ ਪੂਰੀ ਸਿੱਖ ਕੌਮ ਨੂੰ ਇਕ ਨਵੀਂ ਦੁਵਿਧਾ ਵਿਚ ਪਾ ਦਿੱਤਾ ਹੈ ਤੇ ਸਿੱਖ ਸਮਾਜ ਦੋ ਬੇੜੀਆਂ ਦਾ ਸਵਾਰ ਬਣ ਕੇ ਰਹਿ ਗਿਆ ਹੈ। ਹੁਣ ਵੀ ਲੋੜ ਹੈ ਕੋਈ ਅਜਿਹੀ ਲੀਡਰਸ਼ਿਪ ਸਾਹਮਣੇ ਆਏ ਜੋ ਧੜਿਆਂ ਵਿਚ ਵੰਡੇ ਸਿੱਖ ਸਮਾਜ ਨੂੰ ਇਕ ਬੇੜੀ ਵਿਚ ਬਿਠਾ ਸਕੇ ਅਤੇ ਵਿਵਾਦਾਂ ਦੀ ਥਾਂ ਸਾਂਝਾ ਮੁਫਾਦ ਬਣਾ ਕੇ ਅੱਗੇ ਤੋਰੇ। ਸਿੱਖ ਸਮਾਜ ਅਜਿਹੀ ਲੀਡਰਸ਼ਿਪ ਦੀ ਉਡੀਕ ਕਰ ਰਿਹਾ ਹੈ। ਦੇਖਦੇ ਹਾਂ ਕਿ ਸਿੱਖ ਸਮਾਜ ਦੀ ਇਹ ਉਮੀਦ ਮੌਜੂਦਾ ਲੀਡਰਸ਼ਿਪ ਵਿਚੋਂ ਕੋਈ ਪੂਰਾ ਕਰ ਸਕੇਗਾ ਜਾਂ ਹੋਰ ਕਿਸੇ ਮਰਦ ਅਗੰਮੜੇ ਦੀ ਉਡੀਕ ਕਰਨੀ ਪਵੇਗੀ।

**00**

# ਕੀ ਅਸੀਂ ਸ਼ਹੀਦਾਂ ਦੇ ਸੁਪਨੇ ਸਾਕਾਰ ਕੀਤੇ?

ਅੰਕ 13, 25 ਤੋਂ 31ਮਾਰਚ, 2010

ਭਾਰਤ ਇਕ ਅਜਿਹਾ ਮੁਲਕ ਹੈ ਜਿਸ ਨੂੰ ਇਕ ਨਹੀਂ ਅਨੇਕ ਬਲਾਵਾਂ ਦਾ ਸਾਹਮਣਾ ਕਰਨਾ ਪਿਆ। ਇਹੀ ਕਾਰਨ ਹੈ ਕਿ ਜਦੋਂ ਇਕ ਕਦਮ ਅੱਗੇ ਪੁੱਟਿਆ ਜਾਂਦਾ ਹੈ ਤਾਂ ਅਨੇਕਾਂ ਹੋਰ ਮੁਸੀਬਤਾਂ ਸਾਹਮਣੇ ਆ ਖੜੀਆਂ ਹੁੰਦੀਆਂ ਹਨ। ਜਦ ਭਾਰਤ ਅੰਗਰੇਜ਼ਾਂ ਦਾ ਗੁਲਾਮ ਸੀ ਤਾਂ ਅਨੇਕਾਂ ਸੂਰਬੀਰ ਯੋਧਿਆਂ ਨੇ ਗੁਲਾਮੀ ਦਾ ਜੂਲਾ ਗਲੋਂ ਲਾਹੁਣ ਲਈ ਕੁਰਬਾਨੀਆਂ ਕੀਤੀਆਂ ਅਤੇ ਜਾਨਾਂ ਦੀ ਆਹੂਤੀ ਦਿਤੀ। ਆਜ਼ਾਦੀ ਆਈ ਪਰ ਹਿੰਦੋਸਤਾਨ ਦੇ ਲੋਕਾਂ ਦੀ ਜੂਨ ਅੱਜ ਤੱਕ ਵੀ ਨਹੀਂ ਸੁਧਰ ਸਕੀ। ਇਸਦਾ ਵੱਡਾ ਕਾਰਨ ਵੀ ਇਹੀ ਹੈ ਕਿ ਭਾਰਤ ਨੂੰ ਸਿਰਫ ਬਾਹਰਲੇ ਲੋਕਾਂ ਦੀ ਗੁਲਾਮੀ ਦਾ ਹੀ ਸਾਹਮਣਾ ਨਹੀਂ ਕਰਨਾ ਪੈ ਰਿਹਾ ਸਗੋਂ ਭਾਰਤੀ ਸਮਾਜ ਦੇ ਅੰਦਰੂਨੀ ਤਾਣੇ-ਬਾਣੇ ਵਿਚ ਵੀ ਏਨਾ ਕੋਹੜ ਫੈਲ ਚੁੱਕਾ ਹੈ ਕਿ ਇਸ ਨੂੰ ਕਿਸੇ ਇਕ ਨਸ਼ਤਰ ਨਾਲ ਚੀਰਾ ਦੇ ਕੇ ਠੀਕ ਕਰਨ ਦੀ ਸੰਭਾਵਨਾ ਨਹੀਂ ਬਣ ਰਹੀ। 1947 ਵਿਚ ਹਿੰਦੋਸਤਾਨ ਨੂੰ ਵਿਦੇਸ਼ੀਆਂ ਦੀ ਗੁਲਾਮੀ ਤੋਂ ਛੁਟਕਾਰਾ ਤਾਂ ਮਿਲ ਗਿਆ ਪਰ ਭਾਰਤੀ ਸਮਾਜ ਦਾ ਅੰਦਰੂਨੀ ਢਾਂਚਾ ਤਹਿਸ-ਨਹਿਸ ਹੋ ਚੁੱਕਿਆ ਸੀ ਕਿ ਇਹ ਆਜ਼ਾਦੀ ਵੀ ਇਕ ਬਰਬਾਦੀ ਵਜੋਂ ਉਭਰ ਕੇ ਸਾਹਮਣੇ ਆਈ। ਪਹਿਲੀ ਗੱਲ ਤਾਂ ਇਹ ਕਿ ਆਜ਼ਾਦੀ ਦੇ ਜਸ਼ਨ ਲੋਕਾਂ ਦੀ ਭਰਾ ਮਾਰੂ ਜੰਗ ਦੇ ਡੁੱਲੇ ਖੂਨ ਵਿਚ ਮਨਾਏ ਗਏ। ਪੰਜਾਬ ਅਤੇ ਬੰਗਾਲ ਨੂੰ ਦੋ ਹਿੱਸਿਆਂ ਵਿਚ ਵੰਡ ਦਿਤਾ ਗਿਆ। ਫਿਰਕੂ ਹਿੰਸਾ ਦਾ ਅਜਿਹਾ ਤਾਂਡਵ ਨਾਚ ਹੋਇਆ ਕਿ ਲੱਖਾਂ ਲੋਕ ਫਿਰਕੂ ਹਿੰਸਾ ਦੀ ਭੇਂਟ ਚੜ੍ਹ ਗਏ। ਲੱਖਾਂ ਨੂੰ ਘਰੋਂ ਬੇਘਰ ਹੋਣਾ ਪਿਆ। ਵੰਡ ਦੀ ਇਹ ਤ੍ਰਾਸਦੀ ਅੱਜ ਤੱਕ ਵੀ ਪੰਜਾਬੀਆਂ ਅਤੇ ਬੰਗਾਲੀਆਂ ਦੇ ਮਨਾਂ ਵਿਚੋਂ ਨਹੀਂ ਉਤਰ ਸਕੀ। ਇਸ ਫਿਰਕੂ ਕਾਂਡ ਨੇ ਦੇਸ਼ ਦੇ ਸਮਾਜਿਕ ਢਾਂਚੇ ਅੰਦਰ ਇਕ ਅਜਿਹਾ ਨਸੂਰ ਪੈਦਾ ਕਰ ਦਿਤਾ ਜੋ ਸਮਾਂ ਲੰਘਣ ਨਾਲ ਹੋਰ ਵੀ ਵਿਰਾਟ ਰੂਪ ਧਾਰਨ ਕਰਦਾ ਜਾ ਰਿਹਾ ਹੈ। ਭਾਰਤ ਅੰਦਰ ਮੁਸਲਮਾਨਾਂ ਅਤੇ ਹਿੰਦੂਆਂ ਦਰਮਿਆਨ ਲਗਾਤਾਰ ਫਿਰਕੂ ਪਾਲਾਬੰਦੀ, ਦੰਗੇ ਅਤੇ ਲੜਾਈ-ਝਗੜੇ ਦਾ ਮੁੱਢ ਇਸੇ ਸਮੇਂ ਹੀ ਬੱਝ ਗਿਆ ਹੈ। ਇਹ ਮਾਮਲਾ ਅਜੇ ਵੀ ਜਾਰੀ ਹੈ। ਫਿਰਕਾਪ੍ਰਸਤੀ ਤੋਂ ਬਾਅਦ ਦੂਜੀ ਵੱਡੀ ਬੀਮਾਰੀ ਸੀ ਜਾਤ-ਪਾਤ, ਵਹਿਮ-ਭਰਮ, ਅਡੰਬਰ।

ਸ਼ਹੀਦ-ਏ-ਆਜ਼ਮ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੇ ਜਿਊਂਦੇ ਜੀਅ ਇਨ੍ਹਾਂ ਬੀਮਾਰੀਆਂ ਨੂੰ ਭਲੀ ਭਾਂਤ ਸਮਝ ਲਿਆ ਸੀ। ਇਸ ਕਰਕੇ ਸ਼ਹੀਦ ਭਗਤ ਸਿੰਘ ਦੀਆਂ ਲਿਖਤਾਂ ਵਿਚ ਆਜ਼ਾਦੀ ਦੇ ਨਾਲ-ਨਾਲ ਫਿਰਕਾਪ੍ਰਸਤੀ, ਜਾਤ-ਪਾਤ ਅਤੇ ਵਹਿਮਾਂ-ਭਰਮਾਂ ਵਿਚੋਂ ਸਮਾਜ ਨੂੰ ਮੁਕਤ ਕਰਨ ਦੀ ਗੱਲ ਵਾਰ-ਵਾਰ ਝਲਕਦੀ ਦਿਖਾਈ ਦਿੰਦੀ ਹੈ। 23 ਮਾਰਚ ਇਨ੍ਹਾਂ ਮਹਾਨ ਸ਼ਹੀਦਾਂ ਦਾ ਸ਼ਹੀਦੀ ਦਿਵਸ ਹੈ। ਇਹ ਦਿਵਸ ਹਰ ਵਰ੍ਹੇ ਬੜੇ ਧੂਮ-ਧੜੱਕੇ ਨਾਲ ਮਨਾਇਆ ਜਾਂਦਾ ਹੈ। ਲੀਡਰਾਂ ਵਲੋਂ ਵੱਡੇ-ਵੱਡੇ ਬਿਆਨ ਵੀ ਦਾਗੇ ਜਾਂਦੇ ਹਨ। ਪਰ ਦੇਸ਼ ਆਜ਼ਾਦ ਹੋਇਆਂ 6 ਦਹਾਕਿਆਂ ਤੋਂ ਵੱਧ ਸਮਾਂ ਹੋ ਚੁੱਕਿਆ ਹੈ ਪਰ ਨਾ ਫਿਰਕਾਪ੍ਰਸਤੀ ਨੂੰ ਕੋਈ ਬੰਨ੍ਹ ਲੱਗਿਆ ਹੈ, ਨਾ ਜਾਤ-ਪਾਤ ਢਿੱਲੀ ਪਈ ਹੈ ਤੇ ਨਾ ਹੀ ਵਹਿਮ-ਭਰਮ ਤੋਂ ਛੁਟਕਾਰਾ ਮਿਲਿਆ ਹੈ, ਸਗੋਂ ਇਸਦੇ ਉਲਟ ਭ੍ਰਿਸ਼ਟਾਚਾਰ ਵਰਗੀਆਂ ਹੋਰ ਅਨੇਕਾਂ ਅਲਾਮਤਾਂ ਸਾਡੇ ਸਮਾਜ ਨੂੰ ਆ ਚਿੰਬੜੀਆਂ ਹਨ।

ਸ਼ਹੀਦਾਂ ਨੇ ਇਸ ਲਈ ਜਾਨਾਂ ਕੁਰਬਾਨ ਕੀਤੀਆਂ ਸਨ ਕਿ ਦੇਸ਼ ਵਿਚ ਸਮਾਜਿਕ ਬਰਾਬਰੀ ਹੋਵੇ। ਜਾਤ ਪਾਤ ਤੋਂ ਨਿਜਾਤ ਮਿਲੇ, ਲੋਕ ਆਰਥਿਕ ਤੌਰ 'ਤੇ ਖੁਸ਼ਹਾਲ ਹੋਣ, ਦੇਸ਼ ਵਿਚ ਅਮੀਰੀ-ਗਰੀਬੀ ਦਾ ਪਾੜਾ ਖਤਮ ਹੋਵੇ ਪਰ ਹੋਇਆ ਸਭ ਕੁਝ ਇਸਦੇ ਉਲਟ ਹੈ। ਅੱਜ ਭਾਰਤ ਅੰਦਰ ਅਮੀਰੀ-ਗਰੀਬੀ ਦਾ ਪਾੜਾ ਛਾਲਾਂ ਮਾਰ ਕੇ ਵੱਧ ਰਿਹਾ ਹੈ। ਸਧਾਰਣ ਲੋਕ ਰੋਟੀ ਲਈ ਵੀ ਤਰਸ ਰਹੇ ਹਨ। ਇਨਸਾਫ ਨਾਂ ਦੀ ਕੋਈ ਚੀਜ਼ ਨਹੀਂ ਸਗੋਂ ਸਕਤੇ ਦੀ ਸੱਤੀ ਵੀਹੀਂ ਸੌ ਵਾਲਾ ਮੁਹਾਵਰਾ ਚੱਲ ਰਿਹਾ ਹੈ। ਆਏ ਦਿਨ ਜਾਤ-ਪਾਤ ਅਤੇ ਧਰਮ ਦੇ ਨਾਂ 'ਤੇ ਝਗੜੇ ਅਤੇ ਬਖੇੜੇ ਖੜੇ ਹੋ ਰਹੇ ਹਨ। ਖੇਤਰੀ ਵਿਵਾਦ ਦਾ ਇਕ ਨਵਾਂ ਹੋਰ ਕੋਹੜ ਪੈਦਾ ਹੋ ਰਿਹਾ ਹੈ। ਕਦੇ ਮਹਾਰਾਸ਼ਟਰ ਵਿਚ , ਕਦੇ ਬਿਹਾਰ ਵਿਚ, ਕਦੇ ਗੁਜਰਾਤ ਵਿਚ ਅਤੇ ਕਦੇ ਕਿਸੇ ਹੋਰ ਸੂਬੇ ਵਿਚ ਖੇਤਰੀਵਾਦ ਦੇ ਨਾਂ 'ਤੇ ਹਿੰਸਾ ਭੜਕਣੀ ਇਕ ਆਮ ਗੱਲ ਹੋ ਗਈ ਹੈ। ਪੰਜਾਬ ਆਮ ਤੌਰ 'ਤੇ ਗੁਰੂਆਂ ਵਲੋਂ ਵਰੋਸਾਈ ਧਰਤੀ ਹੋਣ ਕਾਰਨ ਉਕਤ ਅਲਾਮਤਾਂ ਤੋਂ ਘੱਟ-ਵੱਧ ਰੂਪ ਵਿਚ ਮੁਕਤ ਸਮਝੀ ਜਾਂਦੀ ਰਹੀ ਹੈ ਪਰ ਹੁਣ ਇਥੇ ਵੀ ਅਜਿਹੀਆਂ ਅਲਾਮਤਾਂ ਨੇ ਸਿਰ ਚੁੱਕ ਲਿਆ ਹੈ। ਕਦੇ ਸਿਰਸੇ ਵਾਲੇ ਡੇਰੇ ਦੇ ਨਾਂ 'ਤੇ ਖੂਨੀ ਝੜੱਪਾਂ ਹੁੰਦੀਆਂ ਹਨ ਤੇ ਕਦੇ ਕਿਸੇ ਹੋਰ ਡੇਰੇ ਦੇ ਸਮੱਰਥਕਾਂ ਵਲੋਂ ਸਰਕਾਰੀ ਤੇ ਨਿੱਜੀ ਜਾਇਦਾਦਾਂ ਲੂਹ ਸੁੱਟੀਆਂ ਜਾਂਦੀਆਂ ਹਨ। ਗੱਲ ਕੀ ਜਦ ਮਰਜ਼ੀ ਪੰਜਾਬ ਦੀ ਜ਼ਿੰਦਗੀ ਵਲੂੰਧਰੀ ਜਾ ਸਕਦੀ ਹੈ। ਅਜਿਹੀ ਹਾਲਤ ਵਿਚ ਵਿਕਾਸ ਬਾਰੇ ਕੋਈ ਕੀ ਸੋਚ ਸਕਦਾ ਹੈ। ਜਦ ਕੋਈ ਸੁਰੱਖਿਅਤ ਹੀ ਨਾ ਹੋਵੇ ਤਾਂ ਫਿਰ ਹੋਰ ਗੱਲਾਂ ਬਾਰੇ ਉਹ ਕੀ ਸੋਚ ਸਕਦਾ ਹੈ। ਜੇਕਰ ਭਾਰਤ ਨੇ ਵਿਕਾਸ ਦੀ ਪੌੜੀ ਚੜ੍ਹਣਾ ਹੈ ਤਾਂ ਸਭ ਤੋਂ ਪਹਿਲਾ ਡੰਡਾ ਅਮਨ, ਸ਼ਾਂਤੀ ਅਤੇ ਸਥਿਰਤਾ ਦਾ ਹੁੰਦਾ ਹੈ। ਇਹ ਤਿੰਨੋਂ ਗੱਲਾਂ ਇਸ ਵੇਲੇ ਪੰਜਾਬ ਅਤੇਦੇਸ਼ ਵਿਚ ਕਿਧਰੇ ਵੀ ਨਜ਼ਰ ਨਹੀਂ ਆ ਰਹੀਆਂ। ਫਿਰ ਅਸੀਂ ਸ਼ਹੀਦਾਂ ਦੇ ਸੁਪਨੇ ਨੂੰ ਸਾਕਾਰ ਕਰਨ ਦੀਆਂ ਗੱਲਾਂ ਕਿੱਥੋਂ ਸੋਚ ਸਕਦੇ ਹਾਂ। ਕਹਿੰਦੇ ਹਨ ਕਿ ਆਸ ਨਾਲ ਹੀ ਜਹਾਨ ਹੈ ਤੇ ਸਾਨੂੰ ਇਹ ਆਸ ਕਦੇ ਵੀ ਨਹੀਂ ਛੱਡਣੀ ਚਾਹੀਦੀ ਤੇ ਇਹੀ ਉਮੀਦ ਕਰਦੇ ਹਾਂ ਕਿ ਲੀਡਰ ਨਹੀਂ, ਸਗੋਂ ਲੋਕ ਖੁਦ ਨਵੀਂ ਪਹਿਲਕਦਮੀ ਕਰਨਗੇ ਅਤੇ ਚੰਗੀ ਸਵੇਰ ਲਈ ਰਾਹ ਖੁੱਲ੍ਹੇਗਾ।

**00**

# ਪੰਜਾਬ ਸਰਕਾਰ ਵੱਲੋਂ ਕਰਵਾਏ ਜਾ ਰਹੇ ਵਰਲਡ ਕਬੱਡੀ ਕੱਪ ਨਾਲ ਪ੍ਰਵਾਸੀ ਪੰਜਾਬੀਆਂ ਵਿਚ ਉਤਸ਼ਾਹ

### ਅੰਕ 14, 1 ਤੋਂ 7 ਅਪ੍ਰੈਲ, 2010

ਪੰਜਾਬ ਸਰਕਾਰ ਨੇ ਵਿਸ਼ਵ ਕਬੱਡੀ ਕੱਪ ਕਰਵਾਉਣ ਦਾ ਫੈਸਲਾ ਕਰਕੇ ਇਕ ਸ਼ਲਾਘਾਯੋਗ ਕਦਮ ਪੁੱਟਿਆ ਹੈ ਤੇ ਇਸ ਤੋਂ ਵੀ ਚੰਗੀ ਗੱਲ ਇਹ ਹੋਈ ਕਿ ਪੰਜਾਬ ਸਰਕਾਰ ਨੇ ਕਬੱਡੀ ਕੱਪ ਲਈ ਪੰਜਾਬੀਆਂ ਦੀ ਵਸੋਂ ਵਾਲੇ ਸਾਰੇ ਮੁਲਕਾਂ ਵਿਚੋਂ ਕਬੱਡੀ ਟੀਮਾਂ ਨੂੰ ਸੱਦਿਆ ਹੈ ਅਤੇ ਸਰਕਾਰ ਨੇ ਪ੍ਰਵਾਸੀ ਪੰਜਾਬੀਆਂ ਨੂੰ ਸੱਦਾ ਦਿੱਤਾ ਹੈ। ਪੰਜਾਬ ਸਰਕਾਰ ਵੱਲੋਂ ਕਰਵਾਇਆ ਜਾਣ ਵਾਲਾ ਕਬੱਡੀ ਕੱਪ 3 ਤੋਂ 12 ਅਪ੍ਰੈਲ ਤੱਕ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਵਿਚ ਹੋਵੇਗਾ। ਇਸ ਵਿਚ ਇੰਗਲੈਂਡ, ਅਮਰੀਕਾ, ਕੈਨੇਡਾ, ਪਾਕਿਸਤਾਨ, ਇਰਾਨ, ਇਟਲੀ, ਸਪੇਨ, ਨਾਰਵੇ ਅਤੇ ਭਾਰਤ ਦੀਆਂ ਟੀਮਾਂ ਹਿੱਸਾ ਲੈਣਗੀਆਂ। ਇਹ ਮੈਚ ਪਟਿਆਲਾ, ਸੰਗਰੂਰ, ਬਠਿੰਡਾ, ਅੰਮ੍ਰਿਤਸਰ, ਜਲੰਧਰ, ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਲੁਧਿਆਣਾ ਵਿਚ ਕਰਵਾਏ ਜਾਣਗੇ। ਕਬੱਡੀ ਖੇਡ ਨੂੰ ਉਤਸ਼ਾਹਿਤ ਕਰਨ ਲਈ ਜੇਤੂ ਟੀਮਾਂ ਨੂੰ ਇਕ ਕਰੋੜ ਰੁਪਏ ਅਤੇ ਦੂਜੇ ਸਥਾਨ ਉਪਰ ਆਉਣ ਵਾਲੀ ਟੀਮ ਨੂੰ 51 ਲੱਖ ਰੁਪਏ ਦਿੱਤੇ ਜਾਣਗੇ, ਜਦਕਿ ਤੀਜੇ ਸਥਾਨ ਵਾਲੀ ਟੀਮ ਨੂੰ 25 ਲੱਖ ਤੇ ਚੌਥੇ ਸਥਾਨ ਨੂੰ 10 ਲੱਖ ਰੁਪਏ। ਇਹ ਪਹਿਲੀ ਵਾਰ ਹੋਇਆ ਹੈ ਕਿ ਕਬੱਡੀ ਖਿਡਾਰੀਆਂ ਦੀ ਵੀ ਸਰਕਾਰ ਵੱਲੋਂ ਹੌਂਸਲਾ ਅਫਜ਼ਾਈ ਹੋ ਰਹੀ ਹੈ। ਦੁਨੀਆ ਭਰ ਵਿਚੋਂ ਖੇਡ ਪ੍ਰੇਮੀ ਪ੍ਰਵਾਸੀ ਪੰਜਾਬੀਆਂ ਵੱਲੋਂ ਇਸ ਖੇਡ ਮਹਾਂਕੁੰਭ ਨੂੰ ਵੱਡਾ ਹੁੰਗਾਰਾ ਮਿਲ ਰਿਹਾ ਹੈ। ਉਂਝ ਤਾਂ ਜੇਕਰ ਪਿਛਲੇ 2 ਦਹਾਕਿਆਂ ਉਪਰ ਨਜ਼ਰ ਮਾਰੀ ਜਾਵੇ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਪੰਜਾਬੀਆਂ ਦੀ ਮਾਂ ਖੇਡ ਪੰਜਾਬੀ ਨੂੰ ਪ੍ਰਫੁਲਿਤ ਕਰਨ ਲਈ ਪ੍ਰਵਾਸੀ ਪੰਜਾਬੀਆਂ ਨੇ ਵੱਡਾ ਯੋਗਦਾਨ ਪਾਇਆ ਹੈ।

ਇੰਗਲੈਂਡ, ਕੈਨੇਡਾ ਤੇ ਅਮਰੀਕਾ ਵਿਚ ਕਬੱਡੀ ਟੂਰਨਾਮੈਂਟ 1990 ਦੇ ਕਰੀਬ ਸ਼ੁਰੂ ਹੋਏ ਤੇ ਉਸ ਤੋਂ ਬਾਅਦ ਹੀ ਇਸ ਖੇਡ ਨੂੰ ਕੌਮਾਂਤਰੀ ਪੱਧਰ 'ਤੇ ਵੱਡਾ ਹੁਲਾਰਾ ਮਿਲਿਆ। ਅਪ੍ਰੈਲ ਤੋਂ ਅਗਸਤ ਮਹੀਨਿਆਂ ਵਿਚਕਾਰ ਬਾਹਰਲੇ ਮੁਲਕਾਂ ਵਿਚ ਵੱਡੀ ਪੱਧਰ ਉਤੇ ਕਬੱਡੀ ਟੂਰਨਾਮੈਂਟ ਹੁੰਦੇ ਹਨ, ਜਿਨ੍ਹਾਂ ਵਿਚ ਪੰਜਾਬ ਤੋਂ ਕਬੱਡੀ ਖਿਡਾਰੀ ਪਹੁੰਚਦੇ ਹਨ। ਪੰਜਾਬੀਆਂ ਨੇ ਬਾਹਰਲੇ ਮੁਲਕਾਂ ਵਿਚ ਕਬੱਡੀ ਨੂੰ ਚੰਗੀ ਥਾਂ ਦਿਵਾਈ ਹੈ ਅਤੇ ਭਾਵੇਂ ਕ੍ਰਿਕਟ ਵਾਂਗ ਤਾਂ ਨਹੀਂ, ਪਰ ਫਿਰ ਵੀ ਇਹ ਖਿਡਾਰੀਆਂ ਲਈ ਕਮਾਈ ਦਾ ਸਾਧਨ ਵੀ ਬਣ ਗਈ ਹੈ। ਅਕਤੂਬਰ ਤੋਂ ਜਨਵਰੀ ਤੱਕ ਚਾਰ ਮਹੀਨੇ ਪੰਜਾਬ ਅੰਦਰ ਵੱਡੇ-ਵੱਡੇ ਕਬੱਡੀ ਟੂਰਨਾਮੈਂਟ ਹੁੰਦੇ ਹਨ, ਜਿਨ੍ਹਾਂ ਵਿਚ ਕਈ ਵਰਲਡ ਕੱਪ ਵੀ ਕਰਵਾਏ ਜਾਂਦੇ ਹਨ। ਇਹ ਸਾਰੇ ਹੀ ਟੂਰਨਾਮੈਂਟ ਲਗਭਗ ਪ੍ਰਵਾਸੀ ਪੰਜਾਬੀਆਂ ਵੱਲੋਂ ਜਾਂ ਉਨ੍ਹਾਂ ਦੇ ਸਰਗਰਮ ਸਹਿਯੋਗ ਨਾਲ ਕਰਵਾਏ ਜਾਂਦੇ ਹਨ। ਇਕ ਤਰ੍ਹਾਂ ਦੇਖਿਆ ਜਾਵੇ ਤਾਂ ਪੰਜਾਬ ਵਿਚ ਖੇਡ ਸੱਭਿਆਚਾਰ ਨੂੰ ਵਿਕਸਿਤ ਕਰਨ ਅਤੇ ਬਾਹਰਲੇ ਮੁਲਕਾਂ ਵਿਚ ਪੰਜਾਬੀ ਖੇਡਾਂ ਨੂੰ ਪ੍ਰਚਲਿਤ ਕਰਨ ਲਈ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਦਾ ਵੱਡਾ ਯੋਗਦਾਨ ਹੈ। ਚਾਹੀਦਾ ਤਾਂ ਇਸ ਤੋਂ ਪਹਿਲਾਂ ਹੀ ਸੀ ਕਿ ਪੰਜਾਬ ਸਰਕਾਰ ਪ੍ਰਵਾਸੀਆਂ ਵੱਲੋਂ ਪੰਜਾਬ ਅੰਦਰ ਖੇਡਾਂ ਨੂੰ ਉਤਸ਼ਾਹਿਤ

ਕੀਤੇ ਜਾਣ ਦੇ ਯਤਨਾਂ ਨੂੰ ਇਕ ਮਾਲਾ 'ਚ ਪਰੋ ਕੇ ਅੱਗੇ ਵਧਾਉਂਦੀ। ਖ਼ੈਰ, ਹੁਣ ਦੇਰ ਨਾਲ ਹੀ ਸਹੀ ਪਰ ਦਰੁਸਤ ਕਦਮ ਚੁੱਕਿਆ ਗਿਆ ਹੈ ਅਤੇ ਕਬੱਡੀ ਦੀ ਖੇਡ ਨੂੰ ਪ੍ਰਫੁਲਿਤ ਕਰਨ ਲਈ ਦੁਨੀਆ ਭਰ 'ਚੋਂ ਟੀਮਾਂ ਸੱਦ ਕੇ ਵਰਲਡ ਕਬੱਡੀ ਕੱਪ ਕਰਵਾਉਣ ਦਾ ਚੰਗਾ ਉਦਮ ਕੀਤਾ ਗਿਆ ਹੈ। ਇਸ ਨਾਲ ਪੰਜਾਬੀਆਂ 'ਚ ਹੋਰ ਉਤਸ਼ਾਹ ਵਧੇਗਾ ਅਤੇ ਪੰਜਾਬ ਅੰਦਰ ਖੇਡਾਂ ਨੂੰ ਹੁਲਾਰਾ ਮਿਲੇਗਾ।

ਕਈ ਹੋਰਨਾਂ ਖੇਡਾਂ ਵਾਂਗ ਕਬੱਡੀ ਖਿਡਾਰੀਆਂ ਵਿਚ ਵੀ ਨਸ਼ੀਲੀਆਂ ਦਵਾਈਆਂ ਖਾ ਕੇ ਖੇਡਣ ਦੀ ਮਾਰੂ ਰੁਚੀ ਪੈਦਾ ਹੋ ਰਹੀ ਹੈ। ਵਰਲਡ ਕਬੱਡੀ ਕੱਪ ਵਿਚ ਭਾਗ ਲੈਣ ਲਈ ਟੀਮ ਵਿਚ ਸ਼ਾਮਲ ਹੋਣ ਵਾਲੇ **34** ਖਿਡਾਰੀਆਂ ਵਿਚੋਂ ਜਦ ਡੋਪਿੰਗ ਟੈਸਟ ਕੀਤਾ ਗਿਆ ਤਾਂ **13** ਖਿਡਾਰੀ ਨਸ਼ੀਲੇ ਪਦਾਰਥਾਂ ਦੀ ਵਰਤੋਂ ਕਰਨ ਵਾਲੇ ਨਿਕਲੇ। ਇਨ੍ਹਾਂ ਖਿਡਾਰੀਆਂ ਦੇ ਹੁਣ ਭਾਰਤੀ ਟੀਮ ਵਿਚ ਖੇਡਣ 'ਤੇ ਪਾਬੰਦੀ ਲੱਗ ਗਈ ਹੈ। ਸਰਕਾਰ ਨੇ ਇਹ ਵੀ ਚੰਗਾ ਕਦਮ ਚੁੱਕਿਆ ਹੈ, ਜਿਸ ਨਾਲ ਕਬੱਡੀ ਖਿਡਾਰੀਆਂ ਵਿਚ ਨਸ਼ੀਲੀਆਂ ਦਵਾਈਆਂ ਵਰਤ ਕੇ ਖੇਡਣ ਦੀ ਰੁਚੀ ਨੂੰ ਝਟਕਾ ਲੱਗੇਗਾ। ਜਿੱਥੇ ਸਰਕਾਰ ਵਰਲਡ ਕਬੱਡੀ ਕੱਪ ਕਰਵਾਉਣ ਦਾ ਚੰਗਾ ਉਦਮ ਕੀਤਾ ਹੈ, ਉਥੇ ਕਬੱਡੀ ਖਿਡਾਰੀਆਂ ਨੂੰ ਵੀ ਖੁਦ ਆਪਣੇ ਆਪ ਨੂੰ ਜ਼ਾਬਤੇ ਵਿਚ ਰੱਖਣਾ ਹੋਵੇਗਾ ਤੇ ਨਸ਼ੀਲੇ ਪਦਾਰਥ ਵਰਤਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਅਸਲ 'ਚ ਸਰਕਾਰ ਖਿਡਾਰੀਆਂ ਤੇ ਲੋਕਾਂ ਦੇ ਸਾਂਝੇ ਯਤਨਾਂ ਨਾਲ ਹੀ ਕਿਸੇ ਕੰਮ ਸਾਰਥਿਕ ਸਿੱਟੇ ਕੱਢੇ ਜਾ ਸਕਦੇ ਹਨ।

ਪੰਜਾਬ ਸਰਕਾਰ ਨੇ ਜਿੱਥੇ ਪੰਜਾਬ ਅੰਦਰ ਵਰਲਡ ਕਬੱਡੀ ਕੱਪ ਕਰਵਾਉਣ ਦਾ ਬੀੜਾ ਚੁੱਕਿਆ ਹੈ, ਉਥੇ ਉਸ ਨੂੰ ਹਰ ਵਰ੍ਹੇ ਪੰਜਾਬੀਆਂ ਦੀ ਵੱਡੀ ਵੱਸੋਂ ਵਾਲੇ ਕਿਸੇ ਬਾਹਰਲੇ ਮੁਲਕ ਵਿਚ ਵੀ ਅਜਿਹੇ ਟੂਰਨਾਮੈਂਟ ਕਰਵਾਉਣ ਵਿਚ ਪਹਿਲ ਕਰਨੀ ਚਾਹੀਦੀ ਹੈ। ਦੇਖਿਆ ਜਾਵੇ ਤਾਂ ਪੰਜਾਬੀ ਭਾਈਚਾਰਾ ਇਸ ਵੇਲੇ ਕੌਮਾਂਤਰੀ ਭਾਈਚਾਰਾ ਬਣ ਗਿਆ ਹੈ ਅਤੇ ਖੇਡਾਂ, ਸੱਭਿਆਚਾਰਕ ਸਰਗਰਮੀਆਂ ਅਤੇ ਸਾਹਿਤਕ ਅਦਾਨ-ਪ੍ਰਦਾਨ ਦੀ ਅਹਿਮੀਅਤ ਇਸ ਪੱਖੋਂ ਹੋਰ ਵੀ ਵੱਧ ਗਈ ਹੈ। ਇਸ ਕਰਕੇ ਪੰਜਾਬ ਸਰਕਾਰ ਅਤੇ ਦੁਨੀਆ ਭਰ ਵਿਚ ਵਸੇ ਪੰਜਾਬੀਆਂ ਨੂੰ ਅਜਿਹੇ ਪਲੇਟਫਾਰਮ ਉਸਾਰਨ ਅਤੇ ਵਿਕਸਿਤ ਕਰਨ ਲਈ ਹਰ ਸੰਭਵ ਯਤਨ ਕਰਨੇ ਚਾਹੀਦੇ ਹਨ, ਜਿਸ ਰਾਹੀਂ ਅਸੀਂ ਆਪਣੀ ਵਿਰਾਸਤ, ਸੱਭਿਆਚਾਰ ਅਤੇ ਬੋਲੀ ਨੂੰ ਸੰਭਾਲਣ ਵਿਚ ਯੋਗ ਕਦਮ ਪਾ ਸਕੀਏ।

**00**

# ਸ਼ਾਰਜਾਹ 'ਚ 17 ਭਾਰਤੀਆਂ ਨੂੰ ਫਾਂਸੀ ਦੀ ਸਜ਼ਾ, ਸਾਰੇ ਇਕਜੁੱਟ ਹੋ ਕੇ ਆਵਾਜ਼ ਉਠਾਉਣ

### ਅੰਕ 15, 7 ਤੋਂ 13 ਅਪ੍ਰੈਲ, 2010

17 ਭਾਰਤੀਆਂ ਨੂੰ ਸੰਯੁਕਤ ਅਰਬ ਅਮੀਰਾਤ ਵਿਚ ਸ਼ਾਰਜਾਹ ਦੀ ਇਕ ਅਦਾਲਤ ਵੱਲੋਂ ਫਾਂਸੀ ਦੀ ਸਜ਼ਾ ਸੁਣਾਏ ਜਾਣ ਕਾਰਨ ਕੌਮਾਂਤਰੀ ਭਾਈਚਾਰੇ, ਖਾਸਕਰ ਭਾਰਤੀ ਭਾਈਚਾਰੇ ਅੰਦਰ ਬੇਹੱਦ ਚਿੰਤਾ ਪਾਈ ਜਾ ਰਹੀ ਹੈ। ਇਸ ਸਜ਼ਾ ਦੇ ਫੈਸਲੇ ਨੂੰ ਲੈ ਕੇ ਪੂਰੀ ਦੁਨੀਆਂ ਵਿਚ ਹੀ ਆਵਾਜ਼ ਉੱਠੀ ਹੈ। ਮਾਮਲਾ ਇਹ ਸੀ ਕਿ ਇਕ ਵਿਅਕਤੀ ਦੇ ਕਤਲ ਦੇ ਦੋਸ਼ 'ਚ ਇਨ੍ਹਾਂ ਭਾਰਤੀਆਂ ਨੂੰ ਫੜਿਆ ਗਿਆ ਸੀ ਅਤੇ 17 ਜਣਿਆਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ। 17 ਭਾਰਤੀਆਂ ਵਿਚੋਂ 16 ਪੰਜਾਬ ਨਾਲ ਸੰਬੰਧਤ ਹਨ, ਜਦਕਿ ਇਕ ਜਣਾ ਹਰਿਆਣਾ ਦਾ ਹੈ। ਇਕ ਕਤਲ ਦੇ ਦੋਸ਼ ਵਿਚ 17 ਜਣਿਆਂ ਨੂੰ ਫਾਂਸੀ ਸੁਣਾਏ ਜਾਣ ਦਾ ਕਾਨੂੰਨ ਫੈਸਲਾ ਸ਼ਾਇਦ ਦੁਨੀਆਂ ਵਿਚ ਪਹਿਲਾ ਹੈ। ਕਿਸੇ ਅਦਾਲਤ ਵੱਲੋਂ ਅਜਿਹਾ ਫੈਸਲਾ ਸ਼ਾਇਦ ਮੱਧ ਯੁੱਗ ਵਿਚ ਵੀ ਕਦੇ ਨਾ ਆਇਆ ਹੋਵੇ। ਕੁਦਰਤੀ ਕਾਨੂੰਨ ਅਨੁਸਾਰ ਵੀ ਇਹ ਗੱਲ ਕਿਸੇ ਤਰ੍ਹਾਂ ਵੀ ਵਾਜਿਬ ਨਹੀਂ ਕਹੀ ਜਾ ਸਕਦੀ ਕਿ ਇਕ ਕਤਲ ਦੇ ਦੋਸ਼ ਵਿਚ ਇੰਨੀ ਵੱਡੀ ਗਿਣਤੀ ਵਿਚ ਕਥਿਤ ਦੋਸ਼ੀਆਂ ਨੂੰ ਇੱਡੀ ਵੱਡੀ ਸਜ਼ਾ ਦਿੱਤੀ ਜਾਵੇ। ਸੰਯੁਕਤ ਅਰਬ ਅਮੀਰਾਤ ਦੇ ਵਿਕਾਸ ਵਿਚ ਭਾਰਤੀਆਂ ਦਾ ਵੱਡਾ ਯੋਗਦਾਨ ਹੈ।

ਪਿਛਲੇ 35-40 ਸਾਲਾਂ ਤੋਂ ਦੁਬਈ, ਆਬੂਧਾਬੀ ਤੇ ਸ਼ਾਰਜਾਹ ਵਿਚ ਭਾਰਤੀ ਵੱਡੀ ਗਿਣਤੀ ਵਿਚ ਜਾ ਕੇ ਕੰਮ ਕਰਦੇ ਆ ਰਹੇ ਹਨ। ਭਾਵੇਂ ਵੱਡੀ ਗਿਣਤੀ ਵਿਚ ਸਾਡੇ ਲੋਕ ਮਿਹਨਤ ਮਜ਼ਦੂਰੀ ਹੀ ਕਰਦੇ ਹਨ ਪਰ ਬਹੁਤ ਸਾਰੇ ਲੋਕਾਂ ਨੇ ਹੁਣ ਆਪਣੇ ਚੰਗੇ ਬਿਜ਼ਨਿਸ ਅਤੇ ਕਾਰੋਬਾਰ ਵੀ ਆਰੰਭ ਕਰ ਲਏ ਹਨ। ਅਰਬ ਮੁਲਕਾਂ ਦੇ ਸਖ਼ਤ ਕਾਨੂੰਨਾਂ ਅਤੇ ਰਵਾਇਤਾਂ ਨੂੰ ਮੰਨਦਿਆਂ ਭਾਰਤੀਆਂ ਨੇ ਕਦੇ ਵੀ ਉਥੇ ਕੋਈ ਅਜਿਹੀ ਵੱਡੀ ਖਨਾਮੀ ਨਹੀਂ ਕੀਤੀ, ਜਿਸ ਨਾਲ ਉਸ ਦੇਸ਼ ਨੂੰ ਭਾਰਤੀਆਂ ਕਰਕੇ ਕਿਸੇ ਵੀ ਤਰ੍ਹਾਂ ਦੀ ਵੱਡੀ ਸਮੱਸਿਆ ਦਾ ਸਾਹਮਣਾ ਕਰਨਾ ਪਿਆ ਹੋਵੇ, ਸਗੋਂ ਇਸ ਤੋਂ ਉਲਟ ਕਰੀਬ ਸਾਰੀਆਂ ਹੀ ਕੰਪਨੀਆਂ ਵਿਚ ਕੰਮ ਕਰਦੇ ਭਾਰਤੀਆਂ ਨੇ ਹਮੇਸ਼ਾ ਉਥੋਂ ਦੇ ਵਿਕਾਸ ਵਿਚ ਵੱਡਾ ਹਿੱਸਾ ਪਾਇਆ ਹੈ ਤੇ ਕੰਪਨੀਆਂ ਦੇ ਮਾਲਕ ਵੀ ਇਸੇ ਕਰਕੇ ਭਾਰਤੀਆਂ ਨੂੰ ਕੰਮ ਦੇਣ ਤਰਜੀਹ ਦਿੰਦੇ ਆ ਰਹੇ ਹਨ। ਪਰ ਤਾਜ਼ਾ ਮਾਮਲੇ ਵਿਚ ਅਦਾਲਤ ਵੱਲੋਂ ਸੁਣਾਈ ਗਈ ਇੰਨੀ ਵੱਡੀ ਸਜ਼ਾ ਨੇ ਯੂ.ਏ.ਈ. ਵਿਚ ਰਹਿੰਦੇ ਭਾਰਤੀਆਂ ਨੂੰ ਹਿਲਾ ਕੇ ਰੱਖ ਦਿੱਤਾ ਅਤੇ ਪੂਰੇ ਭਾਰਤੀ ਸਮਾਜ ਨੂੰ ਚਿੰਤਾ ਵਿਚ ਪਾ ਦਿੱਤਾ ਹੈ।

ਕਾਨੂੰਨੀ ਮਾਹਿਰਾਂ ਦਾ ਇਹ ਕਹਿਣਾ ਹੈ ਕਿ ਕਿਸੇ ਵੀ ਮਾਮਲੇ ਵਿਚ ਹਮੇਸ਼ਾ ਮੈਰਿਟ ਦੇ ਆਧਾਰ 'ਤੇ ਫੈਸਲਾ ਕੀਤਾ ਜਾਂਦਾ ਹੈ। ਜਦ ਕਿਸੇ ਨੂੰ ਫਾਂਸੀ ਦੀ ਸਜ਼ਾ ਸੁਣਾਉਣੀ ਹੋਵੇ ਤਾਂ ਇਸ ਮਾਮਲੇ ਵਿਚ ਤਾਂ ਬਹੁਤ ਹੀ ਸੰਕੋਚ ਤੋਂ ਕੰਮ ਲਿਆ ਜਾਂਦਾ ਹੈ। ਪਹਿਲਾਂ ਸਾਰੇ ਤੱਥ ਜਾਂਚੇ-ਪੜਤਾਲੇ ਜਾਂਦੇ ਹਨ, ਫਿਰ ਗਵਾਹੀਆਂ ਦੀ ਸੱਚਾਈ ਨੂੰ ਪਰਖਿਆ ਜਾਂਦਾ ਹੈ, ਉਸ ਤੋਂ ਬਾਅਦ ਮਾਮਲੇ ਦੇ ਬੇਹੱਦ ਸੰਗੀਨ ਅਤੇ ਬਰਬਰ ਹੋਣ 'ਤੇ ਹੀ ਅਜਿਹੀ ਸਜ਼ਾ ਬਹੁਤ ਹੀ ਖਾਸ ਕਿਸਮ ਦੇ ਮਾਮਲੇ ਵਿਚ

ਸੁਣਾਈ ਜਾਂਦੀ ਹੈ। ਕਾਨੂੰਨੀ ਮਾਹਿਰਾਂ ਦਾ ਕਹਿਣਾ ਹੈ ਕਿ ਇਕ ਵਿਅਕਤੀ ਨੂੰ ਕਤਲ ਕਰਨ ਵਿਚ 17 ਵਿਅਕਤੀਆਂ ਨੂੰ ਇਕੋ ਜਿਹਾ ਦੋਸ਼ੀ ਮੰਨਣਾ ਕਾਨੂੰਨੀ ਮਰਿਆਦਾ ਦੀ ਹੀ ਉਲੰਘਣਾ ਹੈ। ਕਿਉਂਕਿ ਕਿਸੇ ਇਕ ਕਤਲ ਵਿਚ ਇੰਨੀ ਵੱਡੀ ਗਿਣਤੀ ਵਿਚ ਲੋਕਾਂ ਦਾ ਇਕੋ ਜਿਹਾ ਰੋਲ ਸੰਭਵ ਹੀ ਨਹੀਂ ਹੁੰਦਾ। ਇਸ ਕਰਕੇ ਇਹ ਸਜ਼ਾ ਕਾਨੂੰਨੀ ਪੈਮਾਨੇ 'ਤੇ ਸਹੀ ਨਹੀਂ ਮੰਨੀ ਜਾ ਰਹੀ। ਦੂਜੇ ਪਾਸੇ ਦੇਖਿਆ ਜਾਵੇ ਤਾਂ ਇਸ ਘਟਨਾ ਨੇ ਯੂ.ਏ.ਈ. ਜਾਂ ਹੋਰ ਅਰਬ ਮੁਲਕਾਂ ਵਿਚ ਜਾ ਕੇ ਕੰਮ ਕਰਨ ਵਾਲੇ ਲੋਕਾਂ ਦੇ ਮਨਾਂ ਅੰਦਰ ਵੀ ਵੱਡਾ ਡਰ ਪੈਦਾ ਕਰ ਦਿੱਤਾ ਹੈ। ਇਸ ਨਾਲ ਜਿੱਥੇ ਭਾਰਤੀਆਂ ਖਾਸਕਰ ਪੰਜਾਬੀਆਂ ਨੂੰ ਨੁਕਸਾਨ ਪਹੁੰਚੇਗਾ, ਉਥੇ ਯੂ.ਏ.ਈ. ਅਤੇ ਹੋਰ ਅਰਬ ਦੇਸ਼ਾਂ ਲਈ ਵੀ ਸਮੱਸਿਆਵਾਂ ਖੜ੍ਹੀਆਂ ਹੋਣਗੀਆਂ।

17 ਭਾਰਤੀਆਂ ਨੂੰ ਫਾਂਸੀ ਦੀ ਸਜ਼ਾ ਸੁਣਾਏ ਜਾਣ ਦੇ ਮਾਮਲੇ ਨੂੰ ਲੈ ਕੇ ਭਾਰਤ ਸਰਕਾਰ, ਪੰਜਾਬ ਸਰਕਾਰ ਅਤੇ ਉਥੋਂ ਦੀਆਂ ਰਾਜਸੀ ਪਾਰਟੀਆਂ ਨੇ ਵੀ ਸਖ਼ਤ ਪ੍ਰਤੀਕਰਮ ਦੇਣੇ ਆਰੰਭ ਕੀਤੇ ਹਨ। ਇਹ ਚੰਗੀ ਗੱਲ ਹੈ ਕਿ ਯੂ.ਏ.ਈ. ਦੀ ਸਰਕਾਰ ਨੇ ਸਪੱਸ਼ਟੀਕਰਨ ਦਿੱਤਾ ਹੈ ਕਿ ਉਕਤ ਫਾਂਸੀ ਦੀ ਦਿੱਤੀ ਗਈ ਸਜ਼ਾ ਵਿਰੁੱਧ ਉਪਰਲੀ ਅਦਾਲਤ ਵਿਚ ਅਪੀਲ ਕੀਤੀ ਜਾ ਸਕਦੀ ਹੈ। ਭਾਰਤ ਦੀ ਕੇਂਦਰ ਸਰਕਾਰ ਨੇ ਕੇਸ ਲੜਨ ਲਈ ਯੂ.ਏ.ਈ. ਦੀ ਇਕ ਲਾਅ ਫਰਮ ਨੂੰ ਜ਼ਿੰਮੇਵਾਰੀ ਵੀ ਸੌਂਪ ਦਿੱਤੀ ਹੈ ਅਤੇ ਭਾਰਤ ਦੀ ਯੂ.ਏ.ਈ. ਵਿਚ ਸਥਿਤ ਅੰਬੈਸੀ ਵੱਲੋਂ ਵੀ ਸਾਰੇ ਹਾਲਾਤ ਉਪਰ ਵੀ ਨਜ਼ਰ ਰੱਖੀ ਜਾ ਰਹੀ ਹੈ। ਪੰਜਾਬ ਸਰਕਾਰ ਨੇ ਇਸ ਮਾਮਲੇ ਉਪਰ ਲਗਾਤਾਰ ਕੇਂਦਰ ਸਰਕਾਰ ਉਪਰ ਇਹ ਦਬਾਅ ਬਣਾਇਆ ਹੋਇਆ ਹੈ ਕਿ ਉਹ ਯੂ.ਏ.ਈ. ਦੀ ਸਰਕਾਰ ਨਾਲ ਸੰਪਰਕ ਕਰਕੇ ਇਸ ਮਾਮਲੇ ਵਿਚ ਪੀੜਤ ਪੰਜਾਬੀਆਂ ਨੂੰ ਇਨਸਾਫ ਦਿਵਾਵੇ। ਲੋਕ ਭਲਾਈ ਪਾਰਟੀ ਦੇ ਪ੍ਰਧਾਨ ਬਲਵੰਤ ਸਿੰਘ ਰਾਮੂਵਾਲੀਆ ਵੱਲੋਂ ਵੀ ਕਾਫੀ ਅਖ਼ਬਾਰੀ ਬਿਆਨ ਦਿੱਤੇ ਜਾ ਰਹੇ ਹਨ। ਪੰਜਾਬ ਸਰਕਾਰ ਨੂੰ ਇਹ ਇਤਰਾਜ਼ ਹੈ ਕਿ ਕੇਂਦਰ ਸਰਕਾਰ ਪੂਰੀ ਗੰਭੀਰਤਾ ਨਾਲ ਇਸ ਮਾਮਲੇ ਨੂੰ ਨਹੀਂ ਲੈ ਰਹੀ, ਸਗੋਂ ਢਿੱਲ-ਮੱਠ ਵਰਤ ਰਹੀ ਹੈ। ਸਰਕਾਰਾਂ ਅਤੇ ਪਾਰਟੀਆਂ ਦਾ ਇਹ ਫਰਜ਼ ਬਣਦਾ ਹੈ ਕਿ ਇਸ ਵੇਲੇ ਸਿਆਸੀ ਰੋਟੀਆਂ ਸੇਕਣ ਦੀ ਬਜਾਏ ਪੀੜਤ ਵਿਅਕਤੀਆਂ ਦੀ ਰਿਹਾਈ ਲਈ ਸਾਂਝਾ ਉੱਦਮ ਕੀਤਾ ਜਾਵੇ। ਪੰਜਾਬ ਸਰਕਾਰ ਅਤੇ ਕੇਂਦਰ ਸਰਕਾਰ ਅਖਬਾਰੀ ਬਿਆਨਬਾਜ਼ੀ ਕਰਨ ਦੀ ਥਾਂ ਗੰਭੀਰ ਹੋ ਕੇ ਕਾਨੂੰਨੀ ਚਾਰਾਜ਼ੋਈ ਕਰਨ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਪ੍ਰਸਿੱਧ ਅਤੇ ਯੋਗ ਕਾਨੂੰਨਦਾਨ ਯੂ.ਏ.ਈ. 'ਚ ਜਾ ਕੇ ਉਥੋਂ ਦੇ ਕਾਨੂੰਨ ਅਤੇ ਇਸ ਕੇਸ ਦੀ ਪੂਰੀ ਜਾਣਕਾਰੀ ਹਾਸਲ ਕਰਕੇ ਉਚਿਤ ਤੇ ਕਾਨੂੰਨੀ ਕਾਰਵਾਈ ਕਰਨ ਲਈ ਕਦਮ ਉਠਾਉਣ। ਦੂਜਾ ਭਾਰਤ ਸਰਕਾਰ ਯੂ.ਏ.ਈ. ਦੀ ਸਰਕਾਰ ਨਾਲ ਰਾਬਤਾ ਕਾਇਮ ਕਰਕੇ ਡਿਪਲੋਮੈਟਿਕ ਪੱਧਰ 'ਤੇ ਆਪਣਾ ਰਸੂਖ ਵਰਤੇ ਤਾਂ ਕਿ ਯੂ.ਏ.ਈ. ਸਰਕਾਰ ਵੀ ਇਸ ਮਾਮਲੇ ਵਿਚ ਕੋਈ ਹਾਂ-ਪੱਖੀ ਰੋਲ ਅਦਾ ਕਰਕੇ ਉਕਤ ਸਜ਼ਾ ਨੂੰ ਖ਼ਤਮ ਕਰਵਾਉਣ ਵਿਚ ਸਹਾਈ ਹੋ ਸਕੇ। ਜੇਕਰ ਇਸ ਮੌਕੇ ਫੋਕੀ ਬਿਆਨਬਾਜ਼ੀ ਕੀਤੀ ਗਈ ਅਤੇ ਆਪੋ ਆਪਣੇ ਸਿਆਸੀ ਹਿੱਤ ਪਾਲਣ ਦਾ ਹੀ ਯਤਨ ਕੀਤਾ ਜਾਂਦਾ ਰਿਹਾ ਤਾਂ ਇਸ ਨਾਲ ਜੇਲ ਵਿਚ ਬੰਦ ਉਕਤ ਭਾਰਤੀਆਂ ਦਾ ਕੁਝ ਨਹੀਂ ਸੰਵਰਨਾ। ਇਹ ਇਕ ਸੱਚਾਈ ਹੈ ਕਿ ਇਸ ਸਮੇਂ ਲੱਖਾਂ ਦੀ ਗਿਣਤੀ ਵਿਚ ਭਾਰਤੀ ਵਿਦੇਸ਼ਾਂ ਵਿਚ ਜਾ ਵਸੇ ਹਨ। ਉਥੇ ਉਨ੍ਹਾਂ ਨੇ ਕਾਰੋਬਾਰ ਵੀ ਸਥਾਪਤ ਕਰ ਲਏ ਹਨ ਅਤੇ ਬਹੁਤ ਸਾਰੇ ਉਥੋਂ ਦੇ ਨਾਗਰਿਕ ਵੀ ਬਣ ਗਏ

ਹਨ, ਪਰ ਜਦ ਕਦੇ ਵੀ ਬੇਗਾਨੇ ਮੁਲਕਾਂ ਵਿਚ ਸਮੂਹਿਕ ਰੂਪ ਵਿਚ ਕਿਸੇ ਤਰ੍ਹਾਂ ਦੀ ਸਮੱਸਿਆ ਦਾ ਸਾਹਮਣਾ ਕਰਨਾ ਪੈਂਦਾ ਹੈ ਤਾਂ ਉਨ੍ਹਾਂ ਦਾ ਮੂੰਹ ਹਮੇਸ਼ਾ ਆਪਣੇ ਪੇਕਿਆਂ ਵੱਲ ਹੀ ਮੁੜਦਾ ਹੈ ਤੇ ਉਧਰੋਂ ਕਿਸੇ ਚੰਗੇ ਹੁੰਗਾਰੇ ਦੀ ਆਸ ਹੁੰਦੀ ਹੈ। ਉਨ੍ਹਾਂ ਦੀ ਇਹ ਆਸ ਗਲਤ ਵੀ ਨਹੀਂ, ਕਿਉਂਕਿ ਸਾਡੀਆਂ ਜੜ੍ਹਾਂ ਤਾਂ ਆਪਣੇ ਦੇਸ਼ ਅਤੇ ਸੂਬੇ ਵਿਚ ਹੀ ਹਨ। ਜੇਕਰ ਬਾਹਰਲੇ ਦੇਸ਼ਾਂ ਵਿਚ ਜਾ ਵਸੇ ਭਾਰਤੀਆਂ ਦੀ ਉਥੋਂ ਦੀ ਸਰਕਾਰ ਅਤੇ ਰਾਜਸੀ ਲੋਕ ਬਾਂਹ ਫੜਨਗੇ ਤਾਂ ਹੀ ਵਿਦੇਸ਼ਾਂ ਵਿਚ ਵਸੇ ਲੋਕਾਂ ਨੂੰ ਮਾਣ ਹੋਵੇਗਾ ਕਿ ਉਨ੍ਹਾਂ ਦਾ ਪਿੱਛੇ ਵੀ ਕੋਈ ਵਾਲੀ-ਵਾਰਿਸ ਹੈ। ਇਹ ਭਾਵਨਾ ਬਣਾਈ ਰੱਖਣਾ ਅਤੇ ਮਜ਼ਬੂਤ ਕਰਨਾ ਪ੍ਰਵਾਸੀ ਭਾਰਤੀਆਂ ਅਤੇ ਭਾਰਤ ਸਰਕਾਰ ਦੋਹਾਂ ਲਈ ਹੀ ਬੇਹੱਦ ਜ਼ਰੂਰੀ ਹੈ।

**00**

# ਵਿਸ਼ਵ ਸਿੱਖ ਕਨਵੈਨਸ਼ਨ-ਸਿੱਖਾਂ 'ਚ ਪਾੜਾ ਹੋਰ ਵਧਿਆ

## ਅੰਕ 16, 14 ਤੋਂ 20 ਅਪ੍ਰੈਲ, 2010

ਸਿੱਖ ਪੰਥ ਅੰਦਰ ਕਈ ਮਸਲਿਆਂ ਨੂੰ ਲੈ ਕੇ ਪਿਛਲੇ ਕਰੀਬ ਇਕ ਦਹਾਕੇ ਤੋਂ ਵਿਵਾਦ ਚਲੇ ਆ ਰਹੇ ਹਨ। ਪਹਿਲਾਂ ਵੀ ਕਈ ਵਾਰ ਇਹ ਵੱਖ-ਵੱਖ ਸਿੱਖ ਧੜਿਆਂ ਵਿਚਕਾਰ ਤਿੱਖੇ ਟਕਰਾਅ ਦੇ ਰੂਪ ਵਿਚ ਸਾਹਮਣੇ ਆਉਂਦਾ ਰਿਹਾ। ਦਸਮ ਗ੍ਰੰਥ, ਨਾਨਕਸ਼ਾਹੀ ਕੈਲੰਡਰ, ਸਿੱਖ ਤਖ਼ਤਾਂ ਦੇ ਜਥੇਦਾਰਾਂ ਦੀ ਨਿਯੁਕਤੀ, ਅਧਿਕਾਰ ਖੇਤਰ ਅਤੇ ਸੇਵਾਮੁਕਤੀ ਸਮੇਤ ਅਨੇਕ ਮਸਲੇ ਉਭਰਦੇ ਆ ਰਹੇ ਹਨ। ਕਈ ਵਾਰ ਅਜਿਹੇ ਮਸਲਿਆਂ ਉਪਰ ਪੰਥ ਅੰਦਰ ਇਕਜੁੱਟਤਾ ਬਣਾਈ ਰੱਖਣ ਲਈ ਕੋਈ ਵਿਚਕਾਰਲਾ ਰਸਤਾ ਅਪਣਾਉਣ ਦੀ ਨੀਤੀ ਅਪਣਾਈ ਜਾਂਦੀ ਰਹੀ ਹੈ। ਪਰ ਜਦ ਤੋਂ ਦਿੱਲੀ ਅਕਾਲੀ ਦਲ ਅਤੇ ਸ਼੍ਰੋਮਣੀ ਅਕਾਲੀ ਦਲ ਬਾਦਲ ਵਿਚਕਾਰ ਸਿਆਸੀ ਟਕਰਾਅ ਵਧਿਆ ਹੈ, ਤਦ ਤੋਂ ਸਿੱਖਾਂ ਦੇ ਧਾਰਮਿਕ ਮਸਲਿਆਂ ਉਪਰ ਵੀ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚਕਾਰ ਤਿੱਖਾ ਟਕਰਾਅ ਚਲਦਾ ਆ ਰਿਹਾ ਹੈ। ਸਿੱਖਾਂ ਦੀਆਂ ਉਕਤ ਦੋਹਾਂ ਨਾਮਵਰ ਸੰਸਥਾਵਾਂ ਉਪਰ ਦੋਵੇਂ ਅਕਾਲੀ ਦਲਾਂ ਦਾ ਕਬਜ਼ਾ ਹੈ। ਆਮ ਕਰਕੇ ਇਹ ਦੋਵੇਂ ਅਕਾਲੀ ਦਲ ਆਪਣੀ ਸਿਆਸਤ ਖੇਡਣ ਲਈ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ ਮੋਹਰਾ ਬਣਾਉਂਦੇ ਹਨ ਜਾਂ ਫਿਰ ਇਨ੍ਹਾਂ ਕਮੇਟੀਆਂ ਦੀਆਂ ਚੋਣਾਂ ਲੜਨ ਲਈ ਜੋੜ-ਤੋੜ ਕਰਦੇ ਰਹਿੰਦੇ ਹਨ। ਹੁਣ ਜਦ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਨੇੜੇ ਆ ਰਹੀਆਂ ਹਨ ਤਾਂ ਅਜਿਹੀ ਕਤਾਰਬੰਦੀ ਫਿਰ ਉਭਰਨੀ ਸ਼ੁਰੂ ਹੋ ਗਈ ਹੈ। ਜੇ ਦੇਖਿਆ ਜਾਵੇ ਤਾਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿੱਲੀ ਵਿਖੇ ਸੱਦੀ ਵਿਸ਼ਵ ਸਿੱਖ ਕਨਵੈਨਸ਼ਨ ਅਸਲ ਵਿਚ ਬਾਦਲ ਦਲ ਵਿਰੋਧੀ ਧੜਿਆਂ ਨੂੰ ਸ਼੍ਰੋਮਣੀ ਕਮੇਟੀ ਚੋਣ ਲਈ ਇਕ ਪਲੇਟਫਾਰਮ 'ਤੇ ਇਕੱਠਾ ਕਰਨ ਦਾ ਹੀ ਯਤਨ ਹੈ।

ਦੂਜੇ ਪਾਸੇ ਅਕਾਲੀ ਦਲ ਬਾਦਲ ਆਪਣੇ ਸਿਆਸੀ ਹਿੱਤਾਂ ਦੀ ਪ੍ਰਾਪਤੀ ਲਈ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਹੋਰ ਅਹੁਦੇਦਾਰਾਂ ਵੱਲੋਂ ਆਪਣੀ ਮਨਮਰਜ਼ੀ ਦੇ ਬਿਆਨ ਦਿਵਾ ਰਿਹਾ ਹੈ। ਸਿੱਖ ਸਿਆਸੀ ਚਿੰਤਕਾਂ ਦਾ ਵੱਡਾ ਹਿੱਸਾ ਇਹ ਵੀ ਦੇਖ ਰਿਹਾ ਹੈ ਕਿ ਨਾਨਕਸ਼ਾਹੀ ਕੈਲੰਡਰ ਵਿਚ ਸੱਤ ਸਾਲਾਂ ਬਾਅਦ ਕੀਤੀਆਂ ਗਈਆਂ ਸੋਧਾਂ ਵੀ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਉਪਰ ਅੱਖ ਰੱਖ ਕੇ ਹੀ ਕੀਤੀਆਂ ਗਈਆਂ ਹਨ। ਸੰਤ ਸਮਾਜ ਸਮੇਤ ਦਮਦਮੀ ਟਕਸਾਲ ਕਾਫੀ ਸਮੇਂ ਤੋਂ ਨਾਨਕਸ਼ਾਹੀ ਕੈਲੰਡਰ ਵਿਚ ਸੋਧਾਂ ਦੀ ਮੰਗ ਕਰਦੇ ਆ ਰਹੇ ਸਨ। ਪਰ ਅਕਾਲੀ ਦਲ ਨੇ ਕਦੇ ਵੀ ਉਨ੍ਹਾਂ ਦੀ ਮੰਗ ਵੱਲ ਬਹੁਤਾ ਧਿਆਨ ਨਹੀਂ ਸੀ ਦਿੱਤਾ। ਪਰ ਹੁਣ ਦਿੱਲੀ ਕਮੇਟੀ ਵੱਲੋਂ ਸਾਰੇ ਵਿਰੋਧੀ ਧੜਿਆਂ ਨੂੰ ਇਕ ਪਲੇਟਫਾਰਮ 'ਤੇ ਇਕੱਠੇ ਕਰਨ ਦੇ ਯਤਨਾਂ ਨੂੰ ਠਿੱਬੀ ਲਗਾਉਣ ਅਤੇ ਸੰਤ ਸਮਾਜ ਦੇ ਵੱਡੇ ਹਿੱਸੇ ਨੂੰ ਆਪਣੇ ਨਾਲ ਜੋੜਨ ਦੇ ਯਤਨ ਵਜੋਂ ਹੀ ਕੈਲੰਡਰ ਵਿਚ ਨਵੀਆਂ ਸੋਧਾਂ ਕੀਤੀਆਂ ਦੱਸੀਆਂ ਜਾ ਰਹੀਆਂ ਹਨ। ਇਹ ਕਿਹਾ ਜਾ ਸਕਦਾ ਹੈ ਕਿ ਦੋਵੇਂ ਧੜੇ ਜਿਸ ਤਰ੍ਹਾਂ ਆਪੋ-ਆਪਣੀ ਸਿਆਸੀ ਤਾਕਤ ਵਧਾਉਣ ਲਈ ਜ਼ਿੱਦ ਫੜ ਕੇ ਚੱਲ ਰਹੇ ਹਨ ਅਤੇ ਸਿੱਖ ਧਾਰਮਿਕ ਮਸਲੇ ਨੂੰ ਆਪਣੀ ਸਿਆਸਤ ਦਾ ਮੋਹਰਾ ਬਣਾ ਰਹੇ ਹਨ, ਇਸ ਨਾਲ ਸਿੱਖ ਸੰਗਤ ਅੰਦਰ ਪਾੜਾ ਹੋਰ ਵਧ ਰਿਹਾ ਹੈ। ਇਹ ਗੱਲ ਨਹੀਂ ਕਿ ਸਿੱਖ ਭਾਈਚਾਰੇ ਅੰਦਰ ਪਹਿਲਾਂ ਕਦੇ ਮਤਭੇਦ ਜਾਂ ਵਿਚਾਰਾਂ ਦਾ ਫਰਕ ਨਹੀਂ

ਆਇਆ। ਅਜਿਹੇ ਮਤਭੇਦ ਬਹੁਤ ਪਹਿਲਾਂ ਵੀ ਰਹੇ ਹਨ ਅਤੇ ਅੱਜ ਵੀ ਹਨ। ਪਰ ਪਹਿਲਾਂ ਸਿੱਖ ਵਿਦਵਾਨ ਅਤੇ ਧਾਰਮਿਕ ਆਗੂ ਬਹੁਤ ਹੀ ਗੰਭੀਰਤਾ ਅਤੇ ਸਹਿਣਸ਼ੀਲਤਾ ਨਾਲ ਮਸਲਿਆਂ ਨੂੰ ਵਿਚਾਰਨ ਦੀ ਪਹੁੰਚ ਅਖਤਿਆਰ ਕਰਦੇ ਸਨ ਅਤੇ ਵੱਧ ਤੋਂ ਵੱਧ ਆਮ ਸਹਿਮਤੀ ਬਣਾ ਕੇ ਚੱਲਣ ਦਾ ਯਤਨ ਕਰਦੇ ਸਨ। ਇਸ ਕਰਕੇ ਉਨ੍ਹਾਂ ਦਾ ਮੁੱਖ ਮੰਤਵ ਸਿੱਖ ਪੰਥ ਅੰਦਰ ਏਕਤਾ ਅਤੇ ਪੰਥ ਦੀ ਚੜ੍ਹਦੀ ਕਲਾ ਦਾ ਜਜ਼ਬਾ ਹੁੰਦਾ ਹੈ, ਪਰ ਲੱਗਦਾ ਹੈ ਕਿ ਹੁਣ ਇਹ ਮੰਤਵ ਅਤੇ ਜਜ਼ਬੇ ਦੀ ਬੇਹੱਦ ਘਾਟ ਹੈ। ਉਦਾਹਰਣ ਵੱਜੋਂ ਜਦੋਂ ਸਿੱਖ ਰਹਿਤ ਮਰਿਆਦਾ ਅਪਣਾਈ ਗਈ ਸੀ ਤਾਂ ਕਰੀਬ ਡੇਢ ਦਹਾਕਾ ਸਿੱਖ ਬੁੱਧੀਜੀਵੀ ਅਤੇ ਧਾਰਮਿਕ ਆਗੂ ਵਿਚਾਰ-ਵਟਾਂਦਰਾ ਕਰਦੇ ਰਹੇ ਸਨ। ਕਿਸੇ ਨੇ ਵੀ ਕਾਹਲ ਵਿਚ ਆਪਣੇ ਵਿਚਾਰ ਦੂਜੇ ਉਪਰ ਲੱਦਣ ਦਾ ਯਤਨ ਨਹੀਂ ਸੀ ਕੀਤਾ ਅਤੇ ਇਸ ਤੋਂ ਬਾਅਦ ਵੀ ਉਸ ਸਮੇਂ ਦੇ ਆਗੂਆਂ ਨੇ ਉਹੀ ਰਹਿਤ ਮਰਿਆਦਾ ਪ੍ਰਵਾਨ ਕੀਤੀ ਅਤੇ ਅਪਣਾਈ, ਜਿਸ ਉਪਰ ਆਮ ਸਹਿਮਤੀ ਬਣੀ। ਉਦੋਂ ਦੇ ਸਿੱਖ ਆਗੂਆਂ ਦੇ ਅਜਿਹੇ ਵਿਵਹਾਰ ਨਾਲ ਪੰਥ ਏਕਤਾ ਮਜ਼ਬੂਤ ਹੋਈ ਸੀ ਅਤੇ ਇਕ ਸਾਂਝੀ ਰਹਿਤ ਮਰਿਆਦਾ ਅਪਣਾਉਣ ਨੂੰ ਬਲ ਮਿਲਿਆ ਸੀ। ਹਾਲਾਂਕਿ ਬਹੁਤ ਸਾਰੀਆਂ ਸੰਪਰਦਾਵਾਂ, ਡੇਰਿਆਂ ਅਤੇ ਸੰਸਥਾਵਾਂ ਵੱਲੋਂ ਪੂਰਨ ਰੂਪ ਵਿਚ ਇਸ ਰਹਿਤ ਮਰਿਆਦਾ ਨੂੰ ਪ੍ਰਵਾਨ ਨਹੀਂ ਕੀਤਾ ਜਾਂਦਾ ਰਿਹਾ। ਪਰ ਮੋਟੇ ਰੂਪ ਵਿਚ ਇਹ ਮਰਿਆਦਾ ਸਿੱਖ ਸਮਾਜ ਲਈ ਇਕ ਪ੍ਰਵਾਨਿਤ ਮਰਿਆਦਾ ਬਣੀ। ਪਰ ਹੁਣ ਸਿੱਖ ਸਮਾਜ ਦੇ ਸਾਂਝੇ ਮਸਲਿਆਂ ਉਪਰ ਵੱਖ-ਵੱਖ ਲੀਡਰਸ਼ਿਪ ਆਪਣੇ ਸਿਆਸੀ ਪੈਂਤੜਿਆਂ ਦੇ ਆਧਾਰ 'ਤੇ ਵੱਖਰੀ-ਵੱਖਰੀ ਵਿਚਰ ਰਹੀ ਹੈ, ਜਿਸ ਕਰਕੇ ਸਿੱਖ ਸਮਾਜ ਬਿਖਰ ਰਿਹਾ ਹੈ।

ਹੁਣ ਵੀ ਨਵੇਂ ਵਿਵਾਦਾਂ ਅਤੇ ਕਤਾਰਬੰਦੀ ਦਾ ਪ੍ਰਭਾਵ ਸ਼੍ਰੋਮਣੀ ਕਮੇਟੀ ਚੋਣਾਂ ਉਪਰ ਤਾਂ ਪੈ ਸਕਦਾ ਹੈ, ਪਰ ਇਸ ਨਾਲ ਨਾ ਤਾਂ ਪੰਥਕ ਏਕਤਾ ਬਣਨੀ ਹੈ ਅਤੇ ਨਾ ਹੀ ਸਿੱਖ ਸਮਾਜ ਅੰਦਰ ਕੋਈ ਸਰਬ ਸਾਂਝਾ ਪੈਂਤੜਾ ਅਪਣਾਉਣ ਦੀ ਰੁਚੀ ਹੀ ਪੈਦਾ ਹੋਣੀ ਹੈ। ਇਹ ਆਪਣੇ ਆਪ ਵਿਚ ਹੀ ਬੇਹੱਦ ਮਾੜਾ ਰੁਝਾਨ ਹੈ, ਅਜੇ ਵੀ ਚਾਹੀਦਾ ਹੈ ਕਿ ਸਿੱਖ ਬੁੱਧੀਜੀਵੀ ਅਤੇ ਧਾਰਮਿਕ ਆਗੂ ਸਿਆਸੀ ਪੈਂਤੜਿਆਂ ਦੇ ਆਧਾਰ 'ਤੇ ਲਏ ਗਏ ਫੈਸਲਿਆਂ ਤੋਂ ਲਾਂਭੇ ਹੋ ਕੇ ਸਿੱਖਾਂ ਨੂੰ ਇਕ ਸਰਬ-ਸਾਂਝੇ ਪ੍ਰੋਗਰਾਮ ਉਪਰ ਇਕੱਠੇ ਕਰਨ ਅਤੇ ਸਮੁੱਚੀ ਸਿੱਖ ਸੰਗਤ ਨਾਲ ਸੰਬੰਧਤ ਧਾਰਮਿਕ ਮਸਲੇ ਸਰਬ-ਸੰਮਤੀ ਨਾਲ ਨਜਿੱਠਣ ਦੀ ਰੁਚੀ ਪੈਦਾ ਕੀਤੀ ਜਾਵੇ।

**00**

# ਸਿੱਖ ਕੌਮ ਲਈ ਘਾਤਕ ਸਾਬਤ ਹੋਵੇਗੀ ਗੁਰਦੁਆਰਾ ਕਮੇਟੀਆਂ ਵਿਚਾਲੇ ਧੜੇਬੰਦੀਆਂ

**ਅੰਕ 17, 21 ਤੋਂ 27 ਅਪ੍ਰੈਲ, 2010**

ਸਿੱਖ ਧਰਮ ਦੀ ਇਹ ਵਿਲੱਖਣਤਾ ਹੈ ਕਿ ਇਸ ਦੇ ਧਾਰਮਿਕ ਅਸਥਾਨ, ਗੁਰਦੁਆਰਾ ਸਾਹਿਬ ਜਿਥੇ ਸਿੱਖਾਂ ਦੇ ਧਾਰਮਿਕ ਕੇਂਦਰ ਹਨ, ਉਥੇ ਨਾਲ-ਨਾਲ ਸੱਭਿਆਚਾਰਕ ਅਤੇ ਸਮਾਜਿਕ ਕੇਂਦਰ ਵੀ ਬਣਦੇ ਹਨ। ਅੱਜ ਦੁਨੀਆ ਭਰ ਵਿਚ ਸਿੱਖਾਂ ਦੀ ਵਸੋਂ ਫੈਲ ਚੁੱਕੀ ਹੈ ਅਤੇ ਸਿੱਖਾਂ ਦੇ ਧਾਰਮਿਕ ਅਸਥਾਨ ਵੀ ਦੁਨੀਆ ਦੇ ਬਹੁਤੇ ਮੁਲਕਾਂ ਵਿਚ ਸਥਾਪਿਤ ਹੋ ਚੁੱਕੇ ਹਨ। ਭਾਰਤ ਤੋਂ ਬਾਹਰਲੇ ਮੁਲਕਾਂ ਵਿਚ ਬਹੁਤ ਸਾਰੀਆਂ ਨਵੀਆਂ ਸਿੱਖ ਸੰਸਥਾਵਾਂ ਵੀ ਕਾਇਮ ਹੋ ਰਹੀਆਂ ਹਨ। ਅਜਿਹੀਆਂ ਸੰਸਥਾਵਾਂ ਬਹੁਤਾ ਕਰਕੇ ਸਿੱਖ ਨੌਜਵਾਨਾਂ ਵੱਲੋਂ ਬਣਾਈਆਂ ਜਾ ਰਹੀਆਂ ਹਨ, ਜਿਹੜੀਆਂ ਪੱਛਮੀ ਮੁਲਕਾਂ ਵਿਚ ਸਿੱਖਾਂ ਨੂੰ ਦਰਪੇਸ਼ ਸਮੱਸਿਆਵਾਂ ਬਾਰੇ ਵੱਖਰੇ ਢੱਗ ਨਾਲ ਨਜਿੱਠਣ ਲਈ ਯਤਨਸ਼ੀਲ ਹੋ ਰਹੀਆਂ ਹਨ। ਉੱਤਰੀ ਅਮਰੀਕਾ ਵਿਚ ਅੱਜ ਵੇਖਿਆ ਜਾਵੇ ਤਾਂ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਤੋਂ ਵਧੇਰੇ ਸਿੱਖ ਮਸਲਿਆਂ ਪ੍ਰਤੀ ਅਜਿਹੀਆਂ ਜਥੇਬੰਦੀਆਂ ਵਧੇਰੇ ਯਤਨਸ਼ੀਲ ਹਨ। ਜਨਵਰੀ ਮਹੀਨੇ ਹੈਤੀ ਵਿਚ ਵੱਡਾ ਭੁਚਾਲ ਆਇਆ, ਜਿਸ ਵਿਚ 2 ਲੱਖ ਤੋਂ ਵੱਧ ਲੋਕ ਮਾਰੇ ਗਏ ਅਤੇ 20 ਲੱਖ ਤੋਂ ਵਧੇਰੇ ਬੇਘਰ ਹੋ ਗਏ ਹਨ। ਹਾਲਾਂਕਿ ਹੈਤੀ ਵਿਚ ਕੋਈ ਸਿੱਖ ਵਸੋਂ ਨਹੀਂ ਪਰ ਫਿਰ ਵੀ ਉੱਤਰੀ ਅਮਰੀਕਾ ਦੇ ਸਿੱਖਾਂ ਨੇ ਯੂਨਾਈਟਿਡ ਸਿੱਖਸ ਨਾਂ ਦੀ ਸੰਸਥਾ ਦੀ ਪਹਿਲਕਦਮੀ ਉੱਪਰ ਉਥੇ ਅਨੇਕ ਥਾਵਾਂ ਉਪਰ ਲੰਗਰ ਚਲਾ ਰੱਖੇ ਹਨ। ਸਿੱਖ ਸੰਸਥਾਵਾਂ ਵੱਲੋਂ ਕੀਤੇ ਜਾ ਰਹੇ ਇਸ ਉਦਮ ਦੀ ਪੂਰੀ ਦੁਨੀਆ ਵਿਚ ਸ਼ਲਾਘਾ ਹੋ ਰਹੀ ਹੈ ਅਤੇ ਇਸ ਨੇ ਸਿੱਖ ਧਰਮ ਬਾਰੇ ਲੋਕਾਂ ਵਿਚ ਦਿਲਚਸਪੀ ਅਤੇ ਰੁਚੀ ਨੂੰ ਵਧਾਇਆ ਹੈ। ਬਾਹਰਲੇ ਮੁਲਕਾਂ ਵਿਚ ਆ ਵਸੀ ਸਿੱਖਾਂ ਦੀ ਨਵੀਂ ਪੀੜ੍ਹੀ ਇਨ੍ਹਾਂ ਮੁਲਕਾਂ ਵਿਚ ਵਿਚਰਨ ਅਤੇ ਇਥੇ ਆਉਂਦੀਆਂ ਸਮੱਸਿਆਵਾਂ ਨੂੰ ਨਜਿੱਠਣ ਲਈ ਰਵਾਇਤੀ ਦੀ ਥਾਂ ਨਵੇਂ ਪੈਂਤੜੇ ਅਪਨਾਉਣ ਲੱਗੀਆਂ ਹਨ, ਜੋ ਕਿ ਇਨ੍ਹਾਂ ਮੁਲਕਾਂ ਦੀ ਸਿਆਸੀ ਅਤੇ ਮਨੁੱਖੀ ਅਧਿਕਾਰਾਂ ਰਵਾਇਤ ਨਾਲ ਮੇਲ ਖਾਂਦੀਆਂ ਹਨ। ਪਰ ਸਿੱਖਾਂ ਦੀਆਂ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਜੇ ਵੀ ਬਹੁਤਾ ਕਰਕੇ ਆਪਸੀ ਗੁੱਟਬੰਦੀਆਂ, ਝਗੜਿਆਂ ਅਤੇ ਇਕ ਦੂਜੇ ਨੂੰ ਠਿੱਬੀ ਲਗਾਉਣ ਦੇ ਚੱਕਰ ਵਿਚ ਹੀ ਫਸੀਆਂ ਹੋਈਆਂ ਹਨ। ਆਏ ਦਿਨ ਕਿਸੇ ਨਾ ਕਿਸੇ ਗੁਰਦੁਆਰੇ ਵਿਚ ਪ੍ਰਬੰਧਕਾਂ ਦਰਮਿਆਨ ਝਗੜੇ ਦੀਆਂ ਖ਼ਬਰਾਂ ਮਿਲਦੀਆਂ ਰਹਿੰਦੀਆਂ ਹਨ। ਬਹੁਤ ਸਾਰੇ ਥਾਈਂ ਤਾਂ ਗੁਰਦੁਆਰਾ ਪ੍ਰਬੰਧਕ ਅਦਾਲਤੀ ਝਗੜਿਆਂ ਵਿਚ ਵੀ ਜਾ ਪੈਂਦੇ ਹਨ। ਸੰਗਤ ਦੁਆਰਾ ਦਿੱਤੇ ਗਏ ਚੜ੍ਹਾਵੇ ਨੂੰ ਅਜਿਹੇ ਪ੍ਰਬੰਧਕ ਕਾਨੂੰਨੀ ਖਰਚਿਆਂ ਵਿਚ ਹੀ ਉਡਾ ਦਿੰਦੇ ਹਨ। ਹੁਣੇ ਹੀ ਕੈਨੇਡਾ ਦੇ ਟੋਰਾਂਟੋ ਖੇਤਰ ਵਿਚ ਬਰੈਂਪਟਨ ਦੇ ਦੋ ਗੁਰਦੁਆਰਿਆਂ ਵਿਚ ਝਗੜਿਆਂ ਦੀਆ ਖ਼ਬਰਾਂ ਆਈਆਂ ਹਨ। ਪਹਿਲੀ ਖ਼ਬਰ ਬਰੈਂਪਟਨ ਦੇ ਗਲਿਡਨ ਰੋਡ ਗੁਰਦੁਆਰਾ ਸਾਹਿਬ ਵਿਚਕਾਰ ਦੋ ਗੁਟਾਂ ਦਰਮਿਆਨ ਹੋਈ ਘਮਸਾਨ ਦੀ ਲੜਾਈ ਦੀ ਹੈ। ਇਸ ਵਿਚ 6 ਵਿਅਕਤੀ ਜ਼ਖ਼ਮੀ ਹੋ ਗਏ ਤੇ ਪੁਲਿਸ ਨੂੰ ਨੰਗੇ ਸਿਰ ਅਤੇ ਜੁੱਤੀਆਂ ਸਮੇਤ ਗੁਰਦੁਆਰਾ ਸਾਹਿਬ ਦੀ ਹਦੂਦ

ਵਿਚ ਦਾਖਲ ਹੋਣਾ ਪਿਆ। ਇਸੇ ਤਰ੍ਹਾਂ ਕੁਝ ਦਿਨ ਪਹਿਲਾਂ ਰੈਕਸਡੇਲ ਗੁਰਦੁਆਰੇ ਵਿਖੇ ਵੀ ਸਿੰਘਾਂ ਦਰਮਿਆਨ ਤਲਵਾਰਾਂ ਚੱਲੀਆਂ, ਜਿਸ ਵਿਚ ਕਈ ਜ਼ਖਮੀ ਹੋ ਗਏ। ਹੋਰ ਵੀ ਬਹੁਤ ਸਾਰੇ ਗੁਰਦੁਆਰਿਆਂ ਵਿਚ ਤਨਾਅਪੂਰਨ ਸਥਿਤੀ ਦੀਆਂ ਖ਼ਬਰਾਂ ਆ ਰਹੀਆਂ ਹਨ। ਡਿਕਸੀ ਰੋਡ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦਾ ਝਗੜਾ ਕਾਫੀ ਸਮੇਂ ਤੋਂ ਅਦਾਲਤ ਵਿਚ ਚੱਲ ਰਿਹਾ ਸੀ, ਜਿਸ ਦਾ ਖਰਚਾ ਹੁਣ ਗੁਰਦੁਆਰਾ ਸਾਹਿਬ ਨੂੰ ਝੱਲਣਾ ਪਵੇਗਾ। ਪਹਿਲਾਂ ਅਦਾਲਤ ਨੇ ਡਾਇਰੈਕਟਰਾਂ ਨੂੰ ਆਪਣੀਆਂ ਜੇਬਾਂ ਵਿਚੋਂ ਇਹ ਖਰਚਾ ਦੇਣ ਦਾ ਹੁਕਮ ਸੁਣਾਇਆ ਸੀ। ਇਸ ਫੈਸਲੇ ਨੂੰ ਬਦਲਾਉਣ ਲਈ ਕਾਬਜ਼ ਧਿਰ ਦੇ **90** ਹਜ਼ਾਰ ਡਾਲਰ ਖਰਚ ਹੋ ਗਏ ਦੱਸੇ ਜਾਂਦੇ ਹਨ।

ਦੇਖਿਆ ਜਾਵੇ ਤਾਂ ਸਿੱਖ ਧਰਮ ਦੇ ਰੂਹਾਨੀ ਧਾਰਮਿਕ ਕੇਂਦਰ ਗੁਰਦੁਆਰੇ ਆਪਸੀ ਧੜੇਬੰਦੀ ਅਤੇ ਸਵਾਰਥੀ ਹਿੱਤਾਂ ਦੀ ਪੂਰਤੀ ਵਿਚ ਉਲਝ ਕੇ ਰਹਿ ਗਏ ਹਨ। ਪ੍ਰਬੰਧਕਾਂ ਦੇ ਅਜਿਹੇ ਵਿਵਹਾਰ ਨਾਲ ਇਕ ਤਾਂ ਸਿੱਖਾਂ ਦੀ ਨਵੀਂ ਪੀੜ੍ਹੀ ਆਪਣੇ ਧਰਮ ਤੋਂ ਮੂੰਹ ਮੋੜ ਰਹੀ ਹੈ ਤੇ ਦੂਜਾ ਪ੍ਰਬੰਧਕਾਂ ਦੀਆਂ ਅਜਿਹੀਆਂ ਕਾਰਵਾਈਆਂ ਨਾਲ ਹੋਰਨਾਂ ਕੌਮਾਂ ਅਤੇ ਨਸਲਾਂ ਦੇ ਲੋਕਾਂ ਵਿਚ ਸਿੱਖਾਂ ਬਾਰੇ ਗਲਤ ਪ੍ਰਭਾਵ ਬਣਦਾ ਹੈ। ਸਿੱਖ ਸੰਗਤ ਲਗਾਤਾਰ ਇਸ ਗੱਲ ਉਪਰ ਚਿੰਤਤ ਰਹਿੰਦੀ ਹੈ ਕਿ ਉਸ ਵੱਲੋਂ ਧਰਮ ਹਿੱਤ ਦਿੱਤੇ ਚੜ੍ਹਾਵੇ ਨੂੰ ਪ੍ਰਬੰਧਕ ਆਪਣੇ ਹਿੱਤਾਂ ਲਈ ਵਰਤ ਜਾਂਦੇ ਹਨ। ਗੁਰਦੁਆਰਾ ਪ੍ਰਬੰਧਕਾਂ ਵਿਚਕਾਰ ਝਗੜਿਆਂ ਕਾਰਨ ਸਿੱਖ ਸੰਗਤ ਅੰਦਰ ਨਿਰਾਸ਼ਾ ਹੁੰਦੀ ਹੈ ਅਤੇ ਪਹਿਲੋਂ ਹੀ ਧਰਮ ਤੋਂ ਬੇਮੁੱਖ ਹੋ ਰਹੀ ਨੌਜਵਾਨ ਪੀੜ੍ਹੀ ਲਈ ਇਹ ਰੁਝਾਨ ਹੋਰ ਵੀ ਵਧੇਰੇ ਘੱਟ ਗਿਆ ਹੈ। ਜੇਕਰ ਗੁਰਦੁਆਰਾ ਪ੍ਰਬੰਧਕਾਂ ਨੇ ਧੜੇਬੰਦੀ ਅਤੇ ਸਵਾਰਥੀ ਹਿੱਤਾਂ ਲਈ ਗੁਰਦੁਆਰਿਆਂ ਦੀ ਵਰਤੋਂ ਦੇ ਰੁਝਾਨ ਨੂੰ ਨਾ ਤਿਆਗਿਆ ਤਾਂ ਇਸ ਦਾ ਖਮਿਆਜ਼ਾ ਪੂਰੀ ਸਿੱਖ ਸੰਗਤ ਨੂੰ ਭੁਗਤਣਾ ਪੈ ਸਕਦਾ ਹੈ। ਚੰਗੀ ਗੱਲ ਇਹ ਹੈ ਕਿ ਗੁਰਦੁਆਰਿਆਂ ਤੋਂ ਹੱਟ ਕੇ ਬਣੀਆਂ 'ਯੂਨਾਈਟਿਡ ਸਿੱਖਜ਼' ਵਰਗੀਆਂ ਸੰਸਥਾਵਾਂ ਸਿੱਖ ਨੌਜਵਾਨਾਂ ਨੂੰ ਸਿੱਖ ਫਲਸਫੇ ਅਤੇ ਸਿੱਖੀ ਨਾਲ ਜੋੜਨ ਲਈ ਰਾਹ ਦਰਸਾਵਾ ਬਣ ਰਹੀਆਂ ਹਨ। ਨਵੀਂ ਪੀੜੀ ਦਾ ਇਹ ਰੁਝਾਨ ਸਵਾਗਤਯੋਗ ਹੈ ਅਤੇ ਨੌਜਵਾਨਾਂ ਨੂੰ ਇਕ ਵੱਖਰੇ ਤਰੀਕੇ ਨਾਲ ਪ੍ਰਭਾਵਿਤ ਵੀ ਕਰ ਰਿਹਾ ਹੈ। ਇਹ ਸੰਸਥਾਵਾਂ ਹਰ ਮਸਲੇ ਉਪਰ ਸਿੱਖ ਨਜ਼ਰੀਏ ਤੋਂ ਆਪਣੇ ਵਿਚਾਰ ਵੀ ਪੇਸ਼ ਕਰਦੀਆਂ ਹਨ ਤੇ ਉਸ ਅਨੁਸਾਰ ਅਮਲ ਵੀ ਕਰਦੀਆਂ ਹਨ।

**00**

# ਕੈਪਟਨ ਦੀ ਬਹਾਲੀ-ਅਕਾਲੀਆਂ ਤੇ ਵਿਰੋਧੀ ਕਾਂਗਰਸੀਆਂ 'ਚ ਨਮੋਸ਼ੀ

## ਅੰਕ 18, 28 ਅਪ੍ਰੈਲ ਤੋਂ 04 ਮਈ, 2010

ਸੁਪਰੀਮ ਕੋਰਟ ਦੀ ਸੰਵਿਧਾਨਿਕ ਬੈਂਚ ਵੱਲੋਂ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਅਤੇ ਕਾਂਗਰਸ ਆਗੂ ਕੈਪਟਨ ਅਮਰਿੰਦਰ ਸਿੰਘ ਨੂੰ ਵਿਧਾਨ ਸਭਾ ਦੀ ਮੈਂਬਰੀ ਤੋਂ ਬਰਖਾਸਤ ਕਰਨ ਦੇ ਪੰਜਾਬ ਵਿਧਾਨ ਸਭਾ ਦੇ ਫੈਸਲੇ ਨੂੰ ਗੈਰ-ਸੰਵਿਧਾਨਿਕ ਕਰਾਰ ਦੇ ਕੇ ਉਨ੍ਹਾਂ ਦੀ ਮੈਂਬਰੀ ਬਹਾਲ ਕਰਨ ਦੇ ਫੈਸਲੇ ਨੇ ਪੰਜਾਬ ਦੀ ਸਿਆਸਤ ਅੰਦਰ ਇਕ ਨਵੀਂ ਹਲਚਲ ਪੈਦਾ ਕਰ ਦਿੱਤੀ ਹੈ। ਅਦਾਲਤ ਦੇ ਇਸ ਫੈਸਲੇ ਨਾਲ ਜਿੱਥੇ ਇਕ ਪਾਸੇ ਕੈਪਟਨ ਹਮਾਇਤੀਆਂ ਦੇ ਹੌਂਸਲੇ ਬੁਲੰਦ ਹੋਏ ਹਨ, ਉਥੇ ਸੱਤਾਧਾਰੀ ਪਾਰਟੀ ਨੂੰ ਇਕ ਵੱਡਾ ਝਟਕਾ ਲੱਗਾ ਹੈ। ਇਸ ਤੋਂ ਵੀ ਅਹਿਮ ਗੱਲ ਇਹ ਹੈ ਕਿ ਇਸ ਫੈਸਲੇ ਨਾਲ ਕਾਂਗਰਸ ਅੰਦਰਲੀ ਧੜੇਬੰਦੀ ਵੀ ਪ੍ਰਭਾਵਿਤ ਹੋਈ ਹੈ। ਕੈਪਟਨ ਨੂੰ ਰਾਹਤ ਦੇਣ ਵਾਲੇ ਇਸ ਫੈਸਲੇ ਨੇ ਕਾਂਗਰਸ ਅੰਦਰਲੇ ਉਨ੍ਹਾਂ ਦੇ ਵਿਰੋਧੀਆਂ ਲਈ ਵੀ ਨਮੋਸ਼ੀ ਦਾ ਹੀ ਰਾਹ ਖੋਲ੍ਹਿਆ ਹੈ। ਕਰੀਬ ਦੋ ਸਾਲ ਪਹਿਲਾਂ ਕੈਪਟਨ ਅਮਰਿੰਦਰ ਸਿੰਘ ਨੂੰ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦੀ ਜਗ੍ਹਾ ਦੇ ਕਥਿਤ ਘਪਲੇ ਦੇ ਦੋਸ਼ 'ਚ 9 ਮੈਂਬਰੀ ਕਮੇਟੀ ਦੀ ਸਿਫਾਰਸ਼ 'ਤੇ ਵਿਧਾਨ ਸਭਾ ਨੇ ਮਤਾ ਪਾਸ ਕਰਕੇ ਮੈਂਬਰੀ ਤੋਂ ਬਰਖਾਸਤ ਕੀਤਾ ਸੀ। ਕੈਪਟਨ ਅਮਰਿੰਦਰ ਸਿੰਘ ਪਟਿਆਲਾ ਤੋਂ ਜਿੱਤ ਕੇ ਵਿਧਾਨ ਸਭਾ 'ਚ ਪੁੱਜੇ ਸਨ। ਬਾਅਦ ਵਿਚ ਜਦੋਂ ਪੰਜਾਬ ਸਰਕਾਰ ਨੇ ਇਹ ਸੀਟ ਖਾਲੀ ਹੋਣ ਬਾਰੇ ਚੋਣ ਕਮਿਸ਼ਨ ਨੂੰ ਨੋਟੀਫਿਕੇਸ਼ਨ ਜਾਰੀ ਕਰਨ ਲਈ ਪੱਤਰ ਭੇਜਿਆ ਤਾਂ ਕੈਪਟਨ ਅਮਰਿੰਦਰ ਸਿੰਘ ਨੇ ਇਸ ਮਾਮਲੇ ਉਪਰ ਸੁਪਰੀਮ ਕੋਰਟ 'ਚ ਪਟੀਸ਼ਨ ਦਾਇਰ ਕਰ ਦਿੱਤੀ ਸੀ। ਸੁਣਵਾਈ ਦੌਰਾਨ ਸੀਟ ਖਾਲੀ ਕਰਨ ਦੇ ਫੈਸਲੇ ਉਪਰ ਸੁਪਰੀਮ ਕੋਰਟ ਨੇ ਤੁਰੰਤ ਰੋਕ ਲਗਾ ਦਿੱਤੀ ਸੀ। ਪਰ ਪੰਜਾਬ ਵਿਧਾਨ ਸਭਾ ਪਿਛਲੇ ਹਾਊਸ ਦੌਰਾਨ ਹੋਏ ਇਸੇ ਘਪਲੇ ਦੇ ਦੋਸ਼ 'ਚ ਹਾਊਸ ਦੇ ਨਵੇਂ ਮੈਂਬਰਾਂ ਨੂੰ ਬਰਖਾਸਤ ਕਰ ਸਕਦੀ ਹੈ ਜਾਂ ਨਹੀਂ, ਇਹ ਸੰਵਿਧਾਨਿਕ ਸਵਾਲ ਉੱਠ ਖੜ੍ਹਾ ਹੋਇਆ ਸੀ। ਸੁਪਰੀਮ ਕੋਰਟ ਦੇ ਚੀਫ ਜਸਟਿਸ ਦੀ ਅਗਵਾਈ ਵਾਲੇ ਸੰਵਿਧਾਨਿਕ ਬੈਂਚ ਨੇ ਹੁਣ ਆਪਣਾ ਇਤਿਹਾਸਕ ਫੈਸਲਾ ਦਿੱਤਾ ਹੈ ਕਿ ਪਿਛਲੇ ਹਾਊਸ ਦੌਰਾਨ ਵਾਪਰੀ ਕਿਸੇ ਘਟਨਾ ਲਈ ਨਵਾਂ ਹਾਊਸ ਆਪਣੇ ਮੈਂਬਰ ਨੂੰ ਸਜ਼ਾ ਦੇਣ ਦਾ ਅਧਿਕਾਰ ਨਹੀਂ ਰੱਖਦਾ। ਇਸੇ ਕਾਨੂੰਨੀ ਨੁਕਤੇ ਦੇ ਆਧਾਰ 'ਤੇ ਅਦਾਲਤ ਨੇ ਕੈਪਟਨ ਅਮਰਿੰਦਰ ਸਿੰਘ ਦੀ ਬਰਖਾਸਤਗੀ ਨੂੰ ਰੱਦ ਕਰਨ ਅਤੇ ਉਨ੍ਹਾਂ ਦੀ ਮੈਂਬਰੀ ਬਹਾਲ ਕਰਨ ਦਾ ਫੈਸਲਾ ਕੀਤਾ ਹੈ।

ਕਾਨੂੰਨੀ ਨੁਕਤਾ ਨਿਗਾਹ ਤੋਂ ਦੇਖਿਆ ਜਾਵੇ ਤਾਂ ਇਹ ਫੈਸਲਾ ਬੇਹੱਦ ਇਤਿਹਾਸਕ ਮਹੱਤਤਾ ਵਾਲਾ ਹੈ। ਸਾਡੀ ਸਿਆਸਤ ਵਿਚ ਜਿਸ ਤਰ੍ਹਾਂ ਬਦਲੇ ਦੀ ਭਾਵਨਾ ਜ਼ੋਰ ਫੜ ਰਹੀ ਹੈ, ਉਸ ਹਿਸਾਬ ਜੇਕਰ ਅਦਾਲਤ ਇਸ ਬਾਰੇ ਆਪਣਾ ਰੁਖ਼ ਸਪੱਸ਼ਟ ਨਾ ਕਰਦੀ ਤਾਂ ਇਕ ਦੂਜੀ ਧਿਰ ਨੂੰ ਵਿਧਾਨ ਸਭਾ 'ਚੋਂ ਕੱਢਣ ਦੀ ਅਜਿਹੀ ਦੌੜ ਸ਼ੁਰੂ ਹੋ ਜਾਣੀ ਸੀ, ਜਿਸ ਦਾ ਅੰਤ ਕਿਸੇ ਨਹੀਂ ਸੀ ਦਿਸਣਾ। ਇਹ ਗੱਲ ਕਿਸੇ ਤੋਂ ਛੁਪੀ ਹੋਈ ਨਹੀਂ ਕਿ ਪੰਜਾਬ ਅੰਦਰ ਬਦਲੇ ਦੀ ਸਿਆਸਤ ਲੰਬੇ

ਸਮੇਂ ਤੋਂ ਚਲਦੀ ਆ ਰਹੀ ਹੈ। ਜੇਕਰ ਪ੍ਰਕਾਸ਼ ਸਿੰਘ ਬਾਦਲ ਵਰਗੇ ਸਾਊ ਸਿਆਸਤਦਾਨ ਨੂੰ ਆਪਣੇ ਸਿਆਸੀ ਜੀਵਨ ਦੇ ਕਰੀਬ 17 ਸਾਲ ਜੇਲ ਦੀਆਂ ਸੀਖਾਂ ਪਿੱਛੇ ਗੁਜ਼ਾਰਨੇ ਪਏ ਹਨ ਤਾਂ ਇਹ ਬਦਲੇ ਦੀ ਭਾਵਨਾ ਨਹੀਂ ਤਾਂ ਹੋਰ ਕੀ ਹੈ। ਹੁਣ ਵੀ ਪਹਿਲਾਂ ਕੈਪਟਨ ਦੇ ਰਾਜ ਵਿਚ ਤੇ ਫਿਰ ਅਕਾਲੀ-ਭਾਜਪਾ ਸਰਕਾਰ ਸਮੇਂ ਰਾਜਸੀ ਆਗੂਆਂ ਖਿਲਾਫ ਕੇਸ ਦਰਜ ਕਰਨ ਦੀ ਇਕ ਹੋੜ ਚੱਲੀ ਆ ਰਹੀ ਹੈ। ਅਦਾਲਤ ਦੇ ਫੈਸਲੇ ਨਾਲ ਅਜਿਹੇ ਗੈਰ-ਜਮਹੂਰੀ ਅਮਲ ਨੂੰ ਠੱਲ੍ਹ ਪੈਣ ਦੇ ਆਸਾਰ ਬਣਨਗੇ।

ਅਦਾਲਤੀ ਫੈਸਲੇ ਦੇ ਸਿਆਸੀ ਪ੍ਰਭਾਵਾਂ ਬਾਰੇ ਸਿਆਸੀ ਚਿੰਤਕਾਂ ਵਿਚ ਆਮ ਰਾਏ ਹੈ ਕਿ ਕਿਸੇ ਹੋਰ ਧੜੱਲੇਦਾਰ ਕਾਂਗਰਸੀ ਆਗੂ ਦੀ ਅਣਹੋਂਦ ਅਤੇ ਸਰਕਾਰ ਦੀ ਢਿੱਲੀ ਕਾਰਗੁਜ਼ਾਰੀ ਕਾਰਨ ਕੈਪਟਨ ਦੀ ਚੜ੍ਹਤ ਹੋਰ ਮਜ਼ਬੂਤ ਹੋਵੇਗੀ। ਇਕ ਪਾਸੇ ਉਹ ਸਰਕਾਰ ਵਿਰੁੱਧ ਆਪਣੇ ਹਮਲਾਵਰ ਰਵੱਈਏ ਨੂੰ ਅੱਗੇ ਵਧਾ ਸਕੇਗਾ ਤੇ ਦੂਜੇ ਪਾਸੇ ਕਾਂਗਰਸ ਪਾਰਟੀ ਅੰਦਰਲੇ ਉਨ੍ਹਾਂ ਦੇ ਵਿਰੋਧੀ ਇਕ ਤਾਂ ਪਹਿਲਾਂ ਹੀ ਬੇਹੱਦ ਕਮਜ਼ੋਰ ਪਏ ਹੋਏ ਸਨ ਅਤੇ ਹੁਣ ਤਾਂ ਉਨ੍ਹਾਂ ਦੇ ਸਾਹ-ਸਤਹੀਣ ਹੋਣ ਵਰਗੀ ਹਾਲਤ ਬਣ ਜਾਵੇਗੀ। ਪਿਛਲੇ ਕਰੀਬ ਦੋ ਸਾਲਾਂ ਤੋਂ ਇਕ ਪਾਸੇ ਮਹਿੰਦਰ ਸਿੰਘ ਕੇ.ਪੀ. ਪ੍ਰਦੇਸ਼ ਪ੍ਰਧਾਨ ਅਤੇ ਬੀਬੀ ਰਜਿੰਦਰ ਕੌਰ ਭੱਠਲ ਵਿਰੋਧੀ ਧਿਰ ਦੀ ਨੇਤਾ ਵਜੋਂ ਸਰਗਰਮ ਹਨ। ਪਰ ਇਹ ਦੋਵੇਂ ਆਗੂ ਕਾਂਗਰਸ ਅੰਦਰ ਕੋਈ ਨਵੀਂ ਰੂਹ ਨਹੀਂ ਫੂਕ ਸਕੇ ਤੇ ਨਾ ਹੀ ਵਿਧਾਨ ਸਭਾ ਦੇ ਅੰਦਰ ਜਾਂ ਬਾਹਰ ਵਿਰੋਧੀ ਧਿਰ ਵਾਲਾ ਰੋਲ ਹੀ ਅਦਾ ਕਰ ਸਕੇ ਹਨ, ਸਗੋਂ ਇਸ ਤੋਂ ਉਲਟ ਸਿਆਸੀ ਹਲਕਿਆਂ ਵਿਚ ਇਹ ਆਮ ਪ੍ਰਭਾਵ ਹੀ ਚਲਿਆ ਆ ਰਿਹਾ ਹੈ ਕਿ ਬੀਬੀ ਭੱਠਲ ਸਰਕਾਰ ਨਾਲ ਮਿਲ ਕੇ ਕੈਪਟਨ ਦੀ ਸਾਖ ਨੂੰ ਕਮਜ਼ੋਰ ਕਰਨ ਵਿਚ ਲੱਗੀ ਹੋਈ ਹੈ। ਪਿਛਲੀ ਲੋਕ ਸਭਾ ਚੋਣਾਂ ਵਿਚ ਕੰਪੇਨ ਕਮੇਟੀ ਦਾ ਮੁਖੀ ਕੈਪਟਨ ਅਮਰਿੰਦਰ ਸਿੰਘ ਦੇ ਬਣਨ ਨਾਲ ਪੰਜਾਬ ਅੰਦਰ ਕਾਂਗਰਸ ਦੇ ਵੱਡੀ ਗਿਣਤੀ ਵਿਚ ਮੈਂਬਰ ਜਿੱਤਣ ਦਾ ਸਿਹਰਾ ਵੀ ਕੈਪਟਨ ਸਿਰ ਹੀ ਬੱਝਿਆ ਸੀ। ਹੁਣ ਵੀ ਕਾਂਗਰਸੀ ਹਲਕਿਆਂ ਵਿਚ ਇਹ ਚਰਚਾ ਹੈ ਕਿ ਜੁਲਾਈ ਮਹੀਨੇ ਪੰਜਾਬ ਪ੍ਰਦੇਸ਼ ਕਾਂਗਰਸ ਦਾ ਪ੍ਰਧਾਨ ਕੈਪਟਨ ਅਮਰਿੰਦਰ ਸਿੰਘ ਹੀ ਥਾਪਿਆ ਜਾਣਾ ਹੈ ਤੇ ਇਸ ਚਰਚਾ ਨੂੰ ਅਦਾਲਤੀ ਫੈਸਲੇ ਨਾਲ ਹੋਰ ਬੱਲ ਮਿਲੇਗਾ। ਉਂਝ ਇਸ ਗੱਲ 'ਤੇ ਦੋ ਰਾਵਾਂ ਨਹੀਂ ਕਿ ਪੰਜਾਬ ਅੰਦਰ ਅਕਾਲੀ-ਭਾਜਪਾ ਗਠਜੋੜ ਦਾ ਮੁਕਾਬਲਾ ਕਰਨ ਦੇ ਸਮਰੱਥ ਆਗੂ ਸਿਰਫ਼ ਕੈਪਟਨ ਅਮਰਿੰਦਰ ਸਿੰਘ ਨੂੰ ਹੀ ਸਮਝਿਆ ਜਾਂਦਾ ਹੈ। ਇਸ ਕਰਕੇ ਕਾਂਗਰਸ ਲੀਡਰਸ਼ਿਪ ਅੰਦਰ ਚਾਹੁੰਦਿਆਂ ਜਾਂ ਨਾ-ਚਾਹੁੰਦਿਆਂ ਮੁੜ-ਘਿੜ ਪ੍ਰਦੇਸ਼ ਪ੍ਰਧਾਨਗੀ ਦਾ ਗੁਣਾ ਉਨ੍ਹਾਂ ਸਿਰ ਆ ਕੇ ਹੀ ਫੁੱਟਦਾ ਹੈ।

ਅਦਾਲਤੀ ਫੈਸਲੇ ਦਾ ਕਾਂਗਰਸੀ ਪਾਰਟੀ ਅੰਦਰੋਂ ਜਿਸ ਗਰਮਜੋਸ਼ੀ ਨਾਲ ਸਵਾਗਤ ਕੀਤਾ ਜਾ ਰਿਹਾ ਹੈ, ਇਹ ਵੀ ਦਰਸਾਉਂਦਾ ਹੈ ਕਿ ਪਾਰਟੀ ਅੰਦਰ ਕੈਪਟਨ ਅਮਰਿੰਦਰ ਸਿੰਘ ਦੀ ਲੀਡਰਸ਼ਿਪ ਕਿਸ ਹੱਦ ਤੱਕ ਕਬੂਲ ਕੀਤੀ ਜਾ ਰਹੀ ਹੈ। ਇਹ ਕਿਹਾ ਜਾ ਸਕਦਾ ਹੈ ਕਿ ਅਦਾਲਤੀ ਫੈਸਲਾ ਕੈਪਟਨ ਅਮਰਿੰਦਰ ਸਿੰਘ ਲਈ ਪੰਜਾਬ ਪ੍ਰਦੇਸ਼ ਕਾਂਗਰਸ ਦੀ ਪ੍ਰਧਾਨਗੀ ਤੱਕ ਪਹੁੰਚਣ ਲਈ ਇਕ ਨਵਾਂ ਪੁਲ ਬਣ ਕੇ ਆਇਆ ਹੈ।

00

# ਮਾਂ ਬੋਲੀ ਪੰਜਾਬੀ ਦਾ ਭਵਿੱਖ

## ਅੰਕ 19, 05-11 ਮਈ, 2010

ਉਂਝ ਜੇ ਦੇਖਿਆ ਜਾਵੇ ਤਾਂ ਦੁਨੀਆਂ ਦੀਆਂ ਘੱਟ ਗਿਣਤੀ ਭਾਸ਼ਾਵਾਂ ਨੂੰ ਹਮੇਸ਼ਾ ਹੀ ਸੰਕਟ ਅਤੇ ਖਤਰੇ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰ ਪੰਜਾਬੀਆਂ ਦੀ ਇਹ ਇਕ ਖਾਸ ਵਿਲੱਖਣਤਾ ਹੈ ਕਿ ਉਹ ਦੁਨੀਆਂ ਦੇ ਕਿਸੇ ਇਕ ਖਿੱਤੇ ਤੱਕ ਸੀਮਤ ਨਹੀਂ, ਸਗੋਂ ਪੂਰੀ ਦੁਨੀਆਂ ਵਿਚ ਜਾ ਵਸੇ ਹਨ। ਇਹ ਗੱਲ ਯਕੀਨ ਨਾਲ ਆਖੀ ਜਾ ਸਕਦੀ ਹੈ ਕਿ ਸੰਸਾਰੀਕਰਨ ਦੇ ਇਸ ਦੌਰ ਨੂੰ ਜੇਕਰ ਘੱਟ ਗਿਣਤੀਆਂ ਵਿਚੋਂ ਕਿਸੇ ਨੇ ਅਪਣਾਇਆ ਹੈ ਤਾਂ ਉਨ੍ਹਾਂ ਵਿਚ ਪੰਜਾਬੀ ਸਭ ਤੋਂ ਉੱਪਰ ਹਨ। ਕੁਦਰਤੀ ਗੱਲ ਹੈ ਕਿ ਬਿਗਾਨੀਆਂ ਧਰਤੀਆਂ ਅਤੇ ਸੱਭਿਆਚਾਰਾਂ 'ਚ ਜਾ ਕੇ ਆਪਣੀ ਮਾਂ ਬੋਲੀ ਅਤੇ ਸੱਭਿਆਚਾਰ ਨੂੰ ਜੀਵਨ ਰੱਖਣਾ ਬੜਾ ਮੁਸ਼ਕਲ ਤੇ ਔਖਾ ਕੰਮ ਹੁੰਦਾ ਹੈ। ਜੇਕਰ ਇਸ ਮਾਮਲੇ ਵਿਚ ਵੇਖਿਆ ਜਾਵੇ ਤਾਂ ਪੰਜਾਬੀ ਇਸ ਪੱਖੋਂ ਕਾਫੀ ਸੁਚੇਤ ਅਤੇ ਸਰਗਰਮ ਹਨ। ਹਾਲਾਂਕਿ ਪੰਜਾਬੀ ਦੇ ਆਪਣੇ ਜਨਮ ਸਥਾਨ ਪੰਜਾਬ ਵਿਚ ਮਾਂ ਬੋਲੀ ਦਾ ਕੋਈ ਬਹੁਤਾ ਚੰਗਾ ਹਾਲ ਨਹੀਂ। ਵਿੱਦਿਅਕ ਖੇਤਰ ਵਿਚ ਪੰਜਾਬ ਅੰਦਰ ਮਾਂ ਬੋਲੀ ਸਿਰਫ਼ ਪੰਜਾਬ ਦੇ ਪੇਂਡੂ ਅਤੇ ਸਰਕਾਰੀ ਸਕੂਲਾਂ ਵਿਚ ਹੀ ਵਿੱਦਿਆ ਦਾ ਮਾਧਿਅਮ ਬਣ ਕੇ ਰਹਿ ਗਈ ਹੈ। ਪਬਲਿਕ ਸਕੂਲਾਂ ਵਿਚ ਹਿੰਦੀ ਅਤੇ ਅੰਗਰੇਜ਼ੀ ਦਾ ਬੋਲਬਾਲਾ ਹੈ। ਇਥੋਂ ਤੱਕ ਕਿ ਅਜਿਹੇ ਸਕੂਲਾਂ ਵਿਚ ਪੰਜਾਬੀ ਬੋਲਣ ਵਾਲਿਆਂ ਨੂੰ ਜੁਰਮਾਨੇ ਤੱਕ ਕੀਤੇ ਜਾਂਦੇ ਹਨ। ਇਸ ਤੋਂ ਵੀ ਖਤਰਨਾਕ ਗੱਲ ਇਹ ਹੈ ਕਿ ਪੰਜਾਬ ਦੇ ਸ਼ਹਿਰੀ ਖੇਤਰਾਂ ਵਿਚ ਚੰਗੀ-ਭਲੀ ਪੰਜਾਬੀ ਬੋਲਦੇ ਲੋਕ ਵੀ ਆਪਣੇ ਬੱਚਿਆਂ ਨਾਲ ਘਰਾਂ ਵਿਚ ਪੰਜਾਬੀ ਦੀ ਥਾਂ ਹਿੰਦੀ ਬੋਲਣ ਨੂੰ ਤਰਜੀਹ ਦਿੰਦੇ ਹਨ।

ਸਰਕਾਰੀ ਤੇ ਪ੍ਰਸ਼ਾਸਨਿਕ ਕੰਮਾਂ ਵਿਚ ਪੰਜਾਬੀ ਲਾਗੂ ਕਰਨ ਲਈ ਪਿਛਲੇ **40** ਸਾਲਾਂ ਦੌਰਾਨ ਕੋਈ ਕਾਨੂੰਨ ਹੀ ਨਹੀਂ ਸੀ। ਆਖਿਰ ਪੰਜਾਬੀ ਪਿਆਰਿਆਂ ਦੇ ਦਬਾਅ ਤੋਂ ਬਾਅਦ ਹੀ ਪਿਛਲੇ ਵਰ੍ਹੇ ਅਜਿਹਾ ਕਾਨੂੰਨ ਬਣਾਇਆ ਗਿਆ ਹੈ ਪਰ ਫਿਰ ਵੀ ਇਸ ਪਾਸੇ ਕੋਈ ਬਹੁਤੇ ਵੱਡੇ ਕਦਮ ਚੁੱਕੇ ਨਜ਼ਰ ਨਹੀਂ ਆ ਰਹੇ। ਇਸੇ ਤਰ੍ਹਾਂ ਬਾਹਰਲੇ ਮੁਲਕਾਂ ਵਿਚ ਆ ਵਸੇ ਪੰਜਾਬੀ ਭਾਵੇਂ ਆਪਣੀ ਬੋਲੀ ਅਤੇ ਸੱਭਿਆਚਾਰ ਨੂੰ ਬਚਾਈ ਰੱਖਣ ਲਈ ਲਗਾਤਾਰ ਸਰਗਰਮ ਹਨ। ਵੱਖ-ਵੱਖ ਮੁਲਕਾਂ ਵਿਚ ਬਣੀਆਂ ਪੰਜਾਬੀ ਸਾਹਿਤ ਸਭਾਵਾਂ ਅਤੇ ਮੰਚ ਇਸ ਕੰਮ ਲਈ ਕਾਫੀ ਯਤਨ ਵੀ ਕਰਦੇ ਰਹਿੰਦੇ ਹਨ। ਗੁਰਦੁਆਰਿਆਂ ਅੰਦਰ ਵੀ ਅਮਰੀਕਾ ਸਮੇਤ ਕਰੀਬ ਸਾਰੇ ਹੀ ਮੁਲਕਾਂ ਅੰਦਰ ਪੰਜਾਬੀ ਦੀ ਪੜ੍ਹਾਈ ਲਈ ਸਕੂਲ ਚਲਾਏ ਜਾਂਦੇ ਹਨ। ਕੈਲੀਫੋਰਨੀਆ ਵਿਚ ਪੰਜਾਬੀ ਸਾਹਿਤ ਸਭਾ ਯੂਬਾ ਸਿਟੀ, ਸੈਕਰਾਮੈਂਟੋ, ਪੰਜਾਬੀ ਸਾਹਿਤ ਸਭਾ ਬੇਅ ਏਰੀਆ, ਪੰਜਾਬੀ ਸਾਹਿਤ ਸਭਾ ਸਟਾਕਟਨ ਅਤੇ ਪੰਜਾਬੀ ਸਾਹਿਤ ਸਭਾ ਫਰਿਜ਼ਨੋ ਸਮੇਤ ਬਹੁਤ ਸਾਰੀਆਂ ਸਾਹਿਤ ਸਭਾਵਾਂ ਅਤੇ ਮੰਚ ਪੰਜਾਬੀ ਮਾਂ ਬੋਲੀ ਦੀ ਸੰਭਾਲ ਅਤੇ ਤਰੱਕੀ ਲਈ ਲਗਾਤਾਰ ਯਤਨਸ਼ੀਲ ਹਨ। ਪਿਛਲੇ ਦਿਨੀਂ ਪੰਜਾਬੀ ਸਾਹਿਤ ਸਭਾ ਯੂਬਾ ਸਿਟੀ, ਸੈਕਰਾਮੈਂਟੋ ਵੱਲੋਂ ਪੰਜਾਬੀ ਦੀ ਬਿਹਤਰੀ ਲਈ ਕਰਵਾਏ ਸਮਾਗਮ ਵਿਚ ਮੈਂ ਖੁਦ ਵੀ ਸ਼ਿਰਕਤ ਕੀਤੀ ਅਤੇ ਮਹਿਸੂਸ ਕੀਤਾ ਕਿ ਪੰਜਾਬੀ ਲੇਖਕ ਅਤੇ ਸਾਹਿਤਕਾਰ ਮਾਂ ਬੋਲੀ ਪੰਜਾਬੀ ਦੀ ਤਰੱਕੀ ਲਈ ਲਗਾਤਾਰ ਯਤਨਸ਼ੀਲ ਤਾਂ ਹਨ ਅਤੇ ਸਾਡੀ ਬਾਹਰਲੇ ਮੁਲਕਾਂ ਵਿਚ ਆ

ਵਸੀ ਪੰਜਾਬੀ ਵਸੋਂ ਨੂੰ ਆਪਣੀ ਭਾਸ਼ਾ ਅਤੇ ਸੱਭਿਆਚਾਰ ਨਾਲ ਜੋੜਨ ਦਾ ਤਰੱਦਦ ਵੀ ਕਰ ਰਹੇ ਹਨ। ਪਰ ਇਨ੍ਹਾਂ ਸਭਾਵਾਂ ਅਤੇ ਮੰਚਾਂ ਵੱਲੋਂ ਨੌਜਵਾਨ ਪੰਜਾਬੀ ਪੀੜ੍ਹੀ ਨੂੰ ਆਪਣੀ ਭਾਸ਼ਾ ਨਾਲ ਜੋੜਨ ਲਈ ਕੋਈ ਵਿਸ਼ੇਸ਼ ਪ੍ਰੋਗਰਾਮ ਨਹੀਂ ਉਲੀਕੇ ਜਾ ਰਹੇ। ਕਿਉਂਕਿ ਅੱਜ ਸਭ ਤੋਂ ਵਧੇਰੇ ਲੋੜ ਇਸ ਗੱਲ ਦੀ ਹੈ ਕਿ ਅਸੀਂ ਬਾਹਰਲੇ ਮੁਲਕਾਂ ਵਿਚ ਸਾਡੀ ਨਵੀਂ ਪੀੜ੍ਹੀ ਨੂੰ ਆਪਣੀ ਭਾਸ਼ਾ ਅਤੇ ਸੱਭਿਆਚਾਰ ਨਾਲ ਜੋੜ ਕੇ ਰੱਖ ਸਕਦੀ ਹੈ। ਜੇਕਰ ਸਾਹਿਤ ਸਭਾਵਾਂ ਅਤੇ ਮੰਚ ਮਿਲ ਕੇ ਅਜਿਹਾ ਵਿਸ਼ੇਸ਼ ਪ੍ਰੋਗਰਾਮ ਉਲੀਕਣ ਲਈ ਸਰਗਰਮ ਹੋਣ, ਜੋ ਨੌਜਵਾਨ ਪੀੜ੍ਹੀ ਨੂੰ ਪੰਜਾਬੀ ਪ੍ਰਤੀ ਆਕਰਸ਼ਿਤ ਕਰ ਸਕੇ ਤਾਂ ਇਹ ਪੰਜਾਬੀ ਦੀ ਬੜੀ ਵੱਡੀ ਸੇਵਾ ਹੋਵੇਗੀ। ਬਾਹਰਲੇ ਮੁਲਕਾਂ ਖਾਸਕਰ ਉੱਤਰੀ ਅਮਰੀਕਾ ਵਿਚ ਪੰਜਾਬੀ ਸਿੱਖਿਆ ਮਾਧਿਅਮ ਕਿਤੇ ਵੀ ਨਹੀਂ ਅਤੇ ਨਾ ਹੀ ਸਕੂਲਾਂ ਵਿਚ ਪੜ੍ਹਾਈ ਹੀ ਜਾਂਦੀ ਹੈ। ਕੈਲੀਫੋਰਨੀਆ ਦੀ ਇਕ ਯੂਨੀਵਰਸਿਟੀ ਵਿਚ ਪੰਜਾਬੀ ਦੀ ਪੜ੍ਹਾਈ ਇਕ ਵਿਸ਼ੇ ਵਜੋਂ ਕਰਵਾਉਣੀ ਸ਼ੁਰੂ ਹੋਈ ਸੀ, ਪਰ ਹੁਣ ਅੱਗੋਂ ਗਰਾਂਟ ਬੰਦ ਹੋਣ ਕਾਰਨ ਇਹ ਵੀ ਬੰਦ ਹੋਣ ਦੇ ਆਸਾਰ ਬਣ ਰਹੇ ਹਨ। ਕੈਲੀਫੋਰਨੀਆ ਵਿਚ ਡਾ. ਓਂਕਾਰ ਸਿੰਘ ਬਿੰਦਰਾ ਅਤੇ ਡਾ. ਪਿਸ਼ੌਰਾ ਸਿੰਘ ਢਿੱਲੋਂ ਸਮੇਤ ਬਹੁਤ ਸਾਰੇ ਲੇਖਕ ਯੂਨੀਵਰਸਿਟੀ ਵਿਚ ਪੰਜਾਬੀ ਦੀ ਪੜ੍ਹਾਈ ਜਾਰੀ ਰੱਖਣ ਲਈ ਯਤਨਸ਼ੀਲ ਹਨ।

ਸਿੱਖ ਧਰਮ ਦੀ ਬੁਨਿਆਦ ਪੰਜਾਬੀ ਭਾਸ਼ਾ ਨਾਲ ਜੁੜੀ ਹੋਈ ਹੈ। ਗੁਰੂ ਗ੍ਰੰਥ ਸਾਹਿਬ ਮੁੱਖ ਰੂਪ ਵਿਚ ਪੰਜਾਬੀ ਭਾਸ਼ਾ ਵਿਚ ਲਿਖਿਆ ਗਿਆ ਹੈ। ਇਸ ਕਰਕੇ ਸਿੱਖਾਂ ਨੂੰ ਆਪਣੀ ਮਾਤ ਭਾਸ਼ਾ ਪੰਜਾਬੀ ਨਾਲ ਜੋੜੀ ਰੱਖਣ ਦੀ ਸ਼ਿੱਦਤ ਹੋਰ ਵੀ ਵਧੇਰੇ ਮਹਿਸੂਸ ਹੁੰਦੀ ਹੈ। ਜੇਕਰ ਸਿੱਖ ਕੌਮ ਨੇ ਆਪਣੀ ਮਾਤ ਭਾਸ਼ਾ ਨੂੰ ਕਾਇਮ ਨਾ ਰੱਖਿਆ ਅਤੇ ਨਵੀਆਂ ਪੀੜ੍ਹੀਆਂ ਨੂੰ ਇਸ ਭਾਸ਼ਾ ਨਾਲ ਨਾ ਜੋੜਿਆ ਤਾਂ ਕਿਤੇ ਕੋਈ ਅਜਿਹਾ ਦਿਨ ਨਾ ਆ ਜਾਵੇ, ਜਦ ਸਾਡੇ ਧਾਰਮਿਕ ਗ੍ਰੰਥ ਨੂੰ ਪੜ੍ਹਨ ਵਾਲਾ ਹੀ ਕੋਈ ਨਾ ਰਹੇ। ਇਸ ਕਰਕੇ ਸਾਹਿਤ ਸਭਾਵਾਂ, ਸਾਹਿਤਕਾਰਾਂ, ਲੇਖਕਾਂ ਅਤੇ ਗੁਰੂ ਘਰਾਂ ਦੇ ਪ੍ਰਬੰਧਕਾਂ ਨੂੰ ਪੰਜਾਬੀ ਭਾਸ਼ਾ ਲਈ ਉਪਰਾਲੇ ਕਰਨ ਲਈ ਪੂਰੇ ਵਿਉਂਤਬੰਦ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ। ਇਹ ਗੱਲ ਪੂਰੀ ਤਰ੍ਹਾਂ ਸੱਚ ਹੈ ਕਿ ਕਿਸੇ ਵੀ ਭਾਸ਼ਾ ਨੂੰ ਪੜ੍ਹਨ ਨਾਲ ਉਹ ਭਾਸ਼ਾ ਬੋਲਣ ਜਾਂ ਸਮਝਣ ਵਿਚ ਕੋਈ ਦਿੱਕਤ ਨਹੀਂ ਆਉਂਦੀ। ਇਸ ਕਰਕੇ ਪਹਿਲਾ ਫਰਜ਼ ਤਾਂ ਇਹ ਹੈ ਕਿ ਗੁਰੂ ਘਰਾਂ ਜਾਂ ਬਾਹਰ ਕਮਿਊਨਿਟੀ ਕੇਂਦਰਾਂ ਵਿਚ ਪੰਜਾਬੀ ਪੜ੍ਹਾਏ ਜਾਣ ਦੇ ਵਿਆਪਕ ਪ੍ਰਬੰਧ ਕਰਨੇ ਚਾਹੀਦੇ ਹਨ। ਦੂਜਾ ਅਹਿਮ ਕੰਮ ਹੈ ਘਰਾਂ ਅੰਦਰ ਬੱਚਿਆਂ ਨਾਲ ਗੱਲਬਾਤ ਪੰਜਾਬੀ ਬੋਲੀ ਵਿਚ ਕੀਤੀ ਜਾਵੇ। ਬਾਹਰਲੇ ਮੁਲਕਾਂ ਵਿਚ ਰਹਿੰਦਿਆਂ ਨਵੀਂ ਪੀੜ੍ਹੀ ਨੂੰ ਅੰਗਰੇਜ਼ੀ ਸਿੱਖਣੀ ਕੋਈ ਮੁਸ਼ਕਲ ਕੰਮ ਨਹੀਂ, ਸਗੋਂ ਇਹ ਸੁਭਾਵਿਕ ਹੀ ਹੈ ਕਿਉਂਕਿ ਘਰ ਤੋਂ ਬਾਹਰ ਘੁੰਮਦਿਆਂ, ਸਕੂਲਾਂ ਵਿਚ ਪੜ੍ਹਦਿਆਂ ਅਤੇ ਹੋਰ ਹਰ ਜਗ੍ਹਾ ਜਾਂਦਿਆਂ ਅੰਗਰੇਜ਼ੀ ਬੋਲਣ ਵਾਲਿਆਂ ਨਾਲ ਹੀ ਸਾਰਾ ਦਿਨ ਵਾਹ ਪੈਂਦਾ ਹੈ। ਇਸ ਕਰਕੇ ਅੰਗਰੇਜ਼ੀ ਸਿੱਖਣੀ ਜਾਂ ਬੋਲਣੀ ਬਹੁਤ ਸਹਿਜ ਗੱਲ ਹੈ, ਪਰ ਪੰਜਾਬੀ ਸਿੱਖਣ ਅਤੇ ਬੋਲਣ ਲਈ ਘਰਾਂ ਵਿਚ ਆਪਸ ਵਿਚ ਪੰਜਾਬੀ ਬੋਲਣਾ ਬੇਹੱਦ ਜ਼ਰੂਰੀ ਹੈ। ਸਾਡੇ ਬਹੁਤ ਲੋਕ ਬੱਚਿਆਂ ਨਾਲ ਘਰਾਂ ਵਿਚ ਪੰਜਾਬੀ ਬੋਲਣ ਤੋਂ ਕੋਤਾਹੀ ਕਰਦੇ ਹਨ। ਬਾਅਦ ਵਿਚ ਇਸ ਗੱਲ ਦਾ ਖਮਿਆਜ਼ਾ ਭੁਗਤਣਾ ਪੈਂਦਾ ਹੈ, ਕਿਉਂਕਿ ਵੱਡੇ ਹੋ ਕੇ ਬੱਚਿਆਂ ਨੂੰ ਪੰਜਾਬੀ ਸਿੱਖਣੀ ਬੇਹੱਦ ਮੁਸ਼ਕਲ ਹੋ ਜਾਂਦੀ ਹੈ। ਛੋਟੇ ਬੱਚਿਆਂ ਦਾ ਪੰਜਾਬੀ ਉਚਾਰਨ ਤਾਂ ਹੀ ਸ਼ੁੱਧ ਰਹੇਗਾ, ਜੇਕਰ ਮਾਪੇ ਉਨ੍ਹਾਂ

ਨਾਲ ਘਰਾਂ ਵਿਚ ਪੰਜਾਬੀ ਵਿਚ ਗੱਲ ਕਰਨ ਅਤੇ ਫਿਰ ਗੁਰੂ ਘਰਾਂ ਜਾਂ ਸਾਹਿਤ ਸਭਾਵਾਂ ਵੱਲੋਂ ਖੋਲ੍ਹੇ ਸਕੂਲਾਂ ਵਿਚ ਪੰਜਾਬੀ ਦੀ ਵਿਦਿਆ ਹਾਸਲ ਕਰਨ।

**00**

# ਬਾਦਲ ਅਤੇ ਕੈਪਟਨ ਵਿਦੇਸ਼ ਤੋਂ ਪਰਤੇ- ਪੰਜਾਬ ਦੀ ਸਿਆਸਤ ਗਰਮਾਈ

### ਅੰਕ 20, 12-19 ਮਈ, 2010

ਲਗਭਗ ਤਿੰਨ ਹਫਤੇ ਪੰਜਾਬ ਦੀ ਸਿਆਸਤ ਤੋਂ ਗੈਰ ਹਾਜ਼ਰ ਰਹੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਸਾਬਕਾ ਮੁੱਖ ਮੰਤਰੀ ਕਾਂਗਰਸ ਦੇ ਆਗੂ ਕੈਪਟਨ ਅਮਰਿੰਦਰ ਸਿੰਘ ਵਾਪਸ ਪੰਜਾਬ ਪਰਤ ਆਏ ਹਨ। ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਅਮਰੀਕਾ ਵਿਖੇ ਜ਼ੇਰੇ ਇਲਾਜ ਆਪਣੀ ਧਰਮਪਤਨੀ ਕੋਲ ਗਏ ਹੋਏ ਸਨ, ਉਥੇ ਕੈਪਟਨ ਅਮਰਿੰਦਰ ਸਿੰਘ ਆਪਣੀ ਨਵੀਂ ਕਿਤਾਬ ਰਿਲੀਜ਼ ਕਰਨ ਲਈ ਅਰਬ ਦੇਸ਼ਾਂ ਦੇ ਦੌਰੇ 'ਤੇ ਸਨ। ਦੋਹਾਂ ਪ੍ਰਮੁੱਖ ਨੇਤਾਵਾਂ ਦੀ ਗੈਰ-ਹਾਜ਼ਰੀ ਕਾਰਨ ਪਿਛਲੇ ਦਿਨਾਂ 'ਚ ਸਿਆਸਤ ਮੱਧਮ ਜਿਹੀ ਹੀ ਰਹੀ ਹੈ। ਇਸ ਗੈਰ ਹਾਜ਼ਰੀ ਦੌਰਾਨ ਸੁਪਰੀਮ ਕੋਰਟ ਵੱਲੋਂ ਕੈਪਟਨ ਅਮਰਿੰਦਰ ਸਿੰਘ ਦੀ ਵਿਧਾਨ ਸਭਾ ਮੈਂਬਰੀ ਬਹਾਲ ਕਰਨ ਦੇ ਫੈਸਲੇ ਨੇ ਪੰਜਾਬ ਦੀ ਸਿਆਸਤ ਵਿਚ ਨਵੀਆਂ ਤਰੰਗਾਂ ਛੇੜੀਆਂ ਹਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਕੈਪਟਨ ਦੀ ਵਿਧਾਨ ਸਭਾ 'ਚ ਬਹਾਲੀ ਅਕਾਲੀ ਦਲ ਲਈ ਇਕ ਤਕੜਾ ਸਿਆਸੀ ਝਟਕਾ ਹੈ।

ਪੰਜਾਬ ਦੀ ਸਿਆਸਤ ਵਿਚ ਇਸ ਸਮੇਂ ਅਕਾਲੀ ਦਲ ਅਤੇ ਕਾਂਗਰਸ ਵਿਚਕਾਰ ਟੱਕਰ ਹੋਣ ਦੀ ਥਾਂ ਅਸਲ ਵਿਚ ਸਿਆਸੀ ਯੁੱਧ ਬਾਦਲ ਪਰਿਵਾਰ ਅਤੇ ਕੈਪਟਨ ਅਮਰਿੰਦਰ ਸਿੰਘ ਦਰਮਿਆਨ ਹੀ ਬਣਿਆ ਹੋਇਆ ਹੈ। ਜੇਕਰ ਪਿਛਲੇ ਤਿੰਨ ਸਾਲ ਦੀ ਸਰਗਰਮੀ ਉਪਰ ਨਜ਼ਰ ਮਾਰੀ ਜਾਵੇ ਤਾਂ ਸਮੁੱਚੇ ਰੂਪ ਵਿਚ ਕਾਂਗਰਸ ਕਦੇ ਵੀ ਵਿਰੋਧੀ ਧਿਰ ਵਾਲਾ ਰੋਲ ਅਦਾ ਕਰਨ ਵਿਚ ਸਫਲ ਹੋਈ ਨਹੀਂ ਦਿਖਾਈ ਦਿੱਤੀ, ਸਗੋਂ ਕਾਂਗਰਸ ਵਿਰੋਧੀ ਧਿਰ ਵਜੋਂ ਉਸ ਸਮੇਂ ਹੀ ਉਭਰੀ, ਜਦੋਂ ਕੈਪਟਨ ਅਮਰਿੰਦਰ ਸਿੰਘ ਨੇ ਸਰਗਰਮੀ ਕੀਤੀ ਜਾਂ ਦਿਖਾਈ। ਵਿਧਾਨ ਸਭਾ ਵਿਚ ਬਹਾਲੀ ਦੇ ਫੈਸਲੇ ਤੋਂ ਬਾਅਦ ਜਦ 9 ਮਈ ਨੂੰ ਕੈਪਟਨ ਅਮਰਿੰਦਰ ਸਿੰਘ ਦੁਬਈ ਤੋਂ ਸਿੱਧੇ ਹਰਿਮੰਦਰ ਸਾਹਿਬ ਮੱਥਾ ਟੇਕਣ ਲਈ ਆਏ ਤਾਂ ਰਾਜਾਸਾਂਸੀ ਹਵਾਈ ਅੱਡੇ ਤੋਂ ਦਰਬਾਰ ਸਾਹਿਬ ਤੱਕ ਮਾਝੇ ਦੇ ਸਾਰੇ ਹੀ ਕਾਂਗਰਸ ਆਗੂਆਂ ਅਤੇ ਵਰਕਰਾਂ ਨੇ ਉਨ੍ਹਾਂ ਦੇ ਸਵਾਗਤ ਵਿਚ ਜ਼ੋਰਦਾਰ ਤਾਕਤ ਪ੍ਰਦਰਸ਼ਨ ਕੀਤਾ। ਇਸ ਸਵਾਗਤ ਵਿਚ ਸਭਨਾਂ ਧੜਿਆਂ ਦੇ ਕਾਂਗਰਸੀ ਆਗੂ ਸ਼ਾਮਲ ਹੋਏ। ਇਸ ਗੱਲ ਨੇ ਇਕ ਤਾਂ ਇਹ ਦਿਖਾ ਦਿੱਤਾ ਹੈ ਕਿ ਇਸ ਸਮੇਂ ਜੇਕਰ ਹਾਕਮ ਪਾਰਟੀ ਵਿਰੁੱਧ ਕਾਂਗਰਸ ਨੂੰ ਕੋਈ ਆਗੂ ਇਕੱਠਾ ਕਰ ਸਕਦਾ ਹੈ ਤਾਂ ਉਹ ਸਿਰਫ਼ ਤੇ ਸਿਰਫ਼ ਕੈਪਟਨ ਅਮਰਿੰਦਰ ਸਿੰਘ ਹੀ ਹਨ ਤੇ ਦੂਜਾ ਕਾਂਗਰਸੀ ਵਰਕਰਾਂ ਵਿਚ ਵੀ ਸਰਕਾਰ ਨੂੰ ਵੰਗਾਰਨ ਵਾਲਾ ਆਗੂ ਲੋਕ ਕੈਪਟਨ ਨੂੰ ਹੀ ਸਮਝ ਰਹੇ ਹਨ। ਜੁਲਾਈ ਮਹੀਨੇ ਪੰਜਾਬ ਪ੍ਰਦੇਸ਼ ਕਾਂਗਰਸ ਦੀ ਚੋਣ ਹੋਣੀ ਹੈ। ਕੈਪਟਨ ਦੀ ਵਿਧਾਨ ਸਭਾ 'ਚ ਬਹਾਲੀ ਅਤੇ ਫਿਰ ਉਸ ਦੇ ਹੋਏ ਸੁਆਗਤ ਨੇ ਉਸ ਦੀ ਪ੍ਰਧਾਨਗੀ ਲਈ ਦਾਅਵੇਦਾਰੀ ਨੂੰ ਹੋਰ ਮਜ਼ਬੂਤ ਕੀਤਾ ਹੈ।

ਦੂਜੇ ਪਾਸੇ ਹਾਕਮ ਧਿਰ ਅਕਾਲੀ ਦਲ ਲਈ ਵੀ ਕੈਪਟਨ ਦੀ ਵਿਧਾਨ ਸਭਾ 'ਚ ਆਮਦ

ਅਤੇ ਕਾਂਗਰਸ ਅੰਦਰ ਨਵੇਂ ਸਿਆਸੀ ਹੁਲਾਰੇ ਨੇ ਚਿੰਤਾ ਵਾਲੀ ਹਾਲਤ ਪੈਦਾ ਕੀਤੀ ਹੈ। ਸ. ਪ੍ਰਕਾਸ਼ ਸਿੰਘ ਬਾਦਲ 9-10 ਮਈ ਦੀ ਰਾਤ ਪੰਜਾਬ ਪਰਤੇ ਹਨ ਤੇ ਉਨ੍ਹਾਂ ਆਉਂਦਿਆਂ ਹੀ ਸਭ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਸਰਹੰਦ ਫਤਿਹ ਦਿਵਸ ਮਾਰਚ ਮੌਕੇ ਪਹਿਲਾਂ ਚੱਪੜਚਿੜੀ ਅਤੇ ਫਿਰ ਫਤਿਹਗੜ੍ਹ ਸਾਹਿਬ ਵਿਖੇ ਹੋਣ ਵਾਲੇ ਸਮਾਗਮਾਂ ਦੀ ਸਫਲਤਾ ਲਈ ਅਹਿਮ ਮੀਟਿੰਗਾਂ ਕੀਤੀਆਂ ਹਨ। ਇਸ ਗੱਲ ਤੋਂ ਇਕ ਸੰਕੇਤ ਮਿਲਦਾ ਹੈ ਕਿ ਅਕਾਲੀ ਦਲ ਇਸ ਇਤਿਹਾਸਕ ਦਿਹਾੜੇ ਨਾਲ ਜੋੜ ਕੇ ਕੀਤੀ ਗਈ ਸਰਗਰਮੀ ਰਾਹੀਂ ਕੈਪਟਨ ਨੂੰ ਸਿਆਸੀ ਝੰਜੋੜਾ ਦੇਣਾ ਚਾਹੁੰਦਾ ਹੈ। ਅਕਾਲੀ ਦਲ ਨੇ ਇਨ੍ਹਾਂ ਕਾਨਫਰੰਸਾਂ ਲਈ ਆਪਣੀ ਸਾਰੀ ਸਿਆਸੀ ਤਾਕਤ ਝੋਕ ਰੱਖੀ ਹੈ। ਪਿਛਲੇ ਤਿੰਨ ਸਾਲ ਤੋਂ ਪੰਜਾਬ ਦੀ ਸਿਆਸਤ ਅੰਦਰ ਮੁੱਖ ਟਕਰਾਅ ਕਾਂਗਰਸ ਅਤੇ ਅਕਾਲੀ ਦਲ ਦਰਮਿਆਨ ਹੋਣ ਦੀ ਬਜਾਏ ਵਧੇਰੇ ਕਰਕੇ ਬਾਦਲ ਪਰਿਵਾਰ ਅਤੇ ਕੈਪਟਨ ਅਮਰਿੰਦਰ ਸਿੰਘ ਦਰਮਿਆਨ ਹੀ ਬਣਿਆ ਆ ਰਿਹਾ ਹੈ। ਕਾਂਗਰਸ ਅੰਦਰਲੇ ਭੱਠਲ ਅਤੇ ਕੇ.ਪੀ. ਧੜਿਆਂ ਦਾ ਜ਼ੋਰ ਵੀ ਵਿਰੋਧੀ ਧਿਰ ਵਾਲਾ ਰੋਲ ਅਦਾ ਕਰਨ ਦੀ ਥਾਂ ਕੈਪਟਨ ਨੂੰ ਨੀਵਾਂ ਦਿਖਾਉਣ ਉਪਰ ਵਧੇਰੇ ਜ਼ਿਆਦਾ ਰਿਹਾ ਹੈ। ਕਈ ਵਾਰ ਤਾਂ ਅਜਿਹਾ ਲੱਗਦਾ ਰਿਹਾ ਹੈ ਕਿ ਜਿਵੇਂ ਅਕਾਲੀ ਦਲ ਤੇ ਕਾਂਗਰਸ ਦੇ ਇਹ ਆਗੂ ਇਕ ਪਾਸੇ ਹੋਣ ਤੇ ਕੈਪਟਨ ਅਮਰਿੰਦਰ ਸਿੰਘ ਤੇ ਉਸ ਦੀ ਹਮਾਇਤੀ ਵਿਰੋਧੀ ਧਿਰ ਵਿਚ ਹੋਣ। ਅਜਿਹੀ ਸਿਆਸੀ ਕਤਾਰਬੰਦੀ ਨੇ ਕੈਪਟਨ ਦੇ ਸਿਆਸੀ ਪਰ੍ਹ ਕੁਤਰਨ ਦੀ ਬਜਾਏ ਉਸ ਨੂੰ ਹੋਰ ਮਜ਼ਬੂਤੀ ਬਖ਼ਸ਼ੀ ਹੈ।

ਵਿਧਾਨ ਸਭਾ ਚੋਣਾਂ ਵਿਚ ਹੁਣ ਪੌਣੇ ਕੁ ਦੋ ਸਾਲ ਰਹਿ ਗਏ ਹਨ ਅਤੇ ਇਸ ਤੋਂ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾ ਵੀ ਆ ਰਹੀਆਂ ਹਨ। ਇਸ ਕਰਕੇ ਇਨ੍ਹਾਂ ਚੋਣਾਂ ਲਈ ਹੁਣੇ ਤੋਂ ਸਿਆਸੀ ਸਰਗਰਮੀਆਂ ਆਰੰਭ ਹੋ ਗਈਆਂ ਹਨ। ਜਿਥੇ ਇਕ ਪਾਸੇ ਹੁਕਮਰਾਨ ਪਾਰਟੀ ਅਕਾਲੀ ਦਲ ਨੇ ਵਿਕਾਸ ਕਾਰਜਾਂ ਦੇ ਨਾਂ ਉਪਰ ਲੋਕਾਂ ਨੂੰ ਆਪਣੇ ਪਿੱਛੇ ਲਾਮਬੰਦ ਕਰਨ ਦਾ ਸਿਲਸਿਲਾ ਵਿੱਢਿਆ ਹੈ, ਉਥੇ ਕੈਪਟਨ ਅਮਰਿੰਦਰ ਸਿੰਘ ਲਈ ਸਭ ਤੋਂ ਪਹਿਲੀ ਵੱਡੀ ਚੁਣੌਤੀ ਪ੍ਰਦੇਸ਼ ਕਾਂਗਰਸ ਦੀ ਪ੍ਰਧਾਨਗੀ ਹਾਸਲ ਕਰਨਾ ਹੈ। ਜੇਕਰ ਉਹ ਪ੍ਰਧਾਨਗੀ ਹਾਸਲ ਕਰ ਜਾਂਦੇ ਹਨ ਤਾਂ ਉਸ ਦੀ ਚੜ੍ਹਤ ਨੂੰ ਰੋਕਣ ਲਈ ਅਕਾਲੀ ਦਲ ਨੂੰ ਕਾਫੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਪਰ ਦੂਜੇ ਪਾਸੇ ਜੇਕਰ ਕੈਪਟਨ ਕਾਂਗਰਸ ਦੀ ਅੰਦਰਲੀ ਧੜੇਬੰਦੀ ਕਾਰਨ ਪ੍ਰਧਾਨਗੀ ਦੀ ਕੁਰਸੀ ਤੋਂ ਖੁੰਝ ਜਾਂਦੇ ਹਨ ਤਾਂ ਅਕਾਲੀ ਦਲ ਲਈ ਵੱਡੀ ਰਾਹਤ ਹੋਵੇਗੀ ਅਤੇ ਕਾਂਗਰਸ ਨੂੰ ਉਭਰਨ ਲਈ ਫਿਰ ਮੁਸ਼ਕਲ ਹਾਲਤ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਫਿਲਹਾਲ ਦੋਵਾਂ ਧਿਰਾਂ ਨੇ ਆਪਣੀ ਸਰਗਰਮੀ ਤੇਜ਼ ਕਰ ਦਿੱਤੀ ਹੈ ਤੇ ਆਉਂਦੇ ਦਿਨਾਂ ਵਿਚ ਨਿਤਾਰਾ ਹੋਵੇਗਾ ਕਿ ਹਾਲਤ ਕਿਸ ਕਰਵਟ ਪਾਸਾ ਬਦਲਦੇ ਹਨ।

**00**

# ਪੰਜਾਬੀ ਗਾਇਕਾਂ ਨੂੰ ਵੀਜ਼ਿਆਂ ਤੋਂ ਇਨਕਾਰ-ਸਰੋਤਿਆਂ 'ਚ ਨਿਰਾਸ਼ਾ

## ਅੰਕ 21, 20-26 ਮਈ, 2010

ਵਿਸਾਖੀ ਦਾ ਇਤਿਹਾਸਕ ਤਿਉਹਾਰ ਪੂਰੀ ਦੁਨੀਆਂ ਵਿਚ ਵਸੇ ਪੰਜਾਬੀ ਬੜੀ ਧੂਮਧਾਮ ਨਾਲ ਅਤੇ ਉਤਸ਼ਾਹ ਨਾਲ ਮਨਾਉਂਦੇ ਹਨ। ਵਿਦੇਸ਼ਾਂ ਵਿਚ ਤਾਂ ਇਹ ਦਿਨ ਪੂਰਾ ਅਪ੍ਰੈਲ ਮਹੀਨਾ ਸੱਭਿਆਚਾਰਕ ਸਮਾਗਮਾਂ ਅਤੇ ਪੰਜਾਬੀ ਗਾਇਕਾਂ ਦੇ ਸ਼ੋਅ ਕਰਵਾ ਕੇ ਮਨਾਇਆ ਜਾਂਦਾ ਹੈ। ਦਰਅਸਲ ਅਪ੍ਰੈਲ ਮਹੀਨੇ ਪੰਜਾਬ ਅੰਦਰ ਵਾਢੀ ਦਾ ਕੰਮ ਸ਼ੁਰੂ ਹੋ ਜਾਂਦਾ ਹੈ ਅਤੇ ਅਗਲੇ ਦੋ ਮਹੀਨੇ ਬੇਹੱਦ ਗਰਮੀ ਪੈਂਦੀ ਹੈ, ਜਿਸ ਕਰਕੇ ਬਹੁਤੇ ਗਾਇਕ ਇਨ੍ਹਾਂ ਦਿਨਾਂ ਵਿਚ ਵਿਦੇਸ਼ਾਂ ਵੱਲ ਨੂੰ ਚੱਲ ਪੈਂਦੇ ਹਨ। ਪਿਛਲੇ ਸਾਲਾਂ ਦੌਰਾਨ ਵਿਸਾਖੀ ਮੇਲੇ ਅਮਰੀਕਾ, ਇੰਗਲੈਂਡ, ਕੈਨੈਡਾ ਆਦਿ ਦੇਸ਼ਾਂ ਵਿਚ ਵੱਡੀ ਪੱਧਰ 'ਤੇ ਕਰਵਾਏ ਜਾਂਦੇ ਰਹੇ ਹਨ। ਇਸ ਵਾਰ ਵੀ ਵਿਸਾਖੀ ਮੇਲੇ ਦੇ ਸੰਬੰਧ ਵਿਚ ਅਮਰੀਕਾ ਵਿਚ ਅਨੇਕ ਥਾਵਾਂ 'ਤੇ ਵਿਸਾਖੀ ਮੇਲਿਆਂ ਦਾ ਪ੍ਰਬੰਧ ਕੀਤਾ ਗਿਆ ਸੀ ਅਤੇ ਪ੍ਰਮੋਟਰਾਂ ਵੱਲੋਂ ਵੱਡੇ-ਵੱਡੇ ਸ਼ੋਅ ਰੱਖੇ ਗਏ ਸਨ। ਪਰ ਸਰੋਤਿਆਂ ਨੂੰ ਇਸ ਵਾਰ ਨਿਰਾਸ਼ਾ ਦਾ ਮੂੰਹ ਦੇਖਣਾ ਪਿਆ ਹੈ ਕਿਉਂਕਿ ਬਹੁਤ ਸਾਰੇ ਸਰੋਤਿਆਂ ਦੇ ਬਹੁਤ ਸਾਰੇ ਚਹੇਤੇ ਪੰਜਾਬੀ ਗਾਇਕਾਂ ਨੂੰ ਅਮਰੀਕਨ ਅੰਬੈਸੀ ਵੱਲੋਂ ਵੀਜ਼ੇ ਦੇਣ ਤੋਂ ਹੀ ਇਨਕਾਰ ਕਰ ਦਿੱਤਾ ਗਿਆ। ਪਹਿਲਾਂ ਹਰ ਸਾਲ ਦਰਜਨਾਂ ਪੰਜਾਬੀ ਗਾਇਕ ਪ੍ਰੋਗਰਾਮਾਂ ਲਈ ਅਮਰੀਕਾ ਆਉਂਦੇ ਸਨ, ਪਰ ਇਸ ਵਾਰ ਐਨ ਆਖਰੀ ਮੌਕੇ ਉੱਘੇ ਗਾਇਕਾਂ ਨੂੰ ਵੀ ਵੀਜ਼ਿਆਂ ਤੋਂ ਇਨਕਾਰ ਹੋਣ ਨਾਲ ਸ਼ੋਅ ਪ੍ਰਮੋਟਰਾਂ ਨੂੰ ਵੀ ਭਾਰੀ ਆਰਥਿਕ ਨੁਕਸਾਨ ਝੱਲਣਾ ਪਿਆ ਹੈ ਅਤੇ ਪੰਜਾਬੀ ਸਰੋਤੇ ਵੀ ਆਪਣੇ ਚਹੇਤੇ ਗਾਇਕਾਂ ਨੂੰ ਸੁਣਨ ਤੋਂ ਵਾਂਝੇ ਰਹਿ ਗਏ। ਵੀਜ਼ਾ ਅਧਿਕਾਰੀਆਂ ਵੱਲੋਂ ਵੱਡੀ ਪੱਧਰ 'ਤੇ ਗਾਇਕਾਂ ਦੀਆਂ ਵੀਜ਼ਾ ਦਰਖਾਸਤਾਂ ਰੱਦ ਕਰਨ ਨਾਲ ਭਾਵੇਂ ਇਕ ਨਵੀਂ ਗੱਲ ਇਹ ਹੋਈ ਹੈ ਕਿ ਅਮਰੀਕਾ ਵਿਚ ਵੱਸਦੇ ਨਵੇਂ ਉੱਭਰ ਰਹੇ ਪੰਜਾਬੀ ਗਾਇਕਾਂ ਨੂੰ ਆਪਣੀ ਕਲਾ ਦੇ ਜੌਹਰ ਦਿਖਾਉਣ ਦਾ ਮੌਕਾ ਮਿਲਿਆ ਹੈ। ਪਹਿਲਾਂ ਆਮ ਕਰਕੇ ਇਹ ਹੁੰਦਾ ਹੈ ਕਿ ਅਮਰੀਕਾ ਦੇ ਨਵੇਂ ਉੱਭਰ ਰਹੇ ਗਾਇਕ ਕਲਾਕਾਰਾਂ ਨੂੰ ਪੰਜਾਬ ਤੋਂ ਆਏ ਗਾਇਕਾਂ ਤੋਂ ਕੁਝ ਸਮਾਂ ਪਹਿਲਾਂ ਹੀ ਇਕ-ਅੱਧ ਗੀਤ ਗਾਉਣ ਦਾ ਸਮਾਂ ਦਿੱਤਾ ਜਾਂਦਾ ਹੈ ਅਤੇ ਸਟੇਜ ਦਾ ਅਹਿਮ ਸਮਾਂ ਬਾਹਰੋਂ ਆਏ ਗਾਇਕ ਹੀ ਲੈ ਜਾਂਦੇ ਹਨ। ਇਸ ਪੱਖੋਂ ਨਵੇਂ ਉੱਭਰ ਰਹੇ ਅਮਰੀਕੀ-ਪੰਜਾਬੀ ਗਾਇਕ ਕਲਾਕਾਰ ਖੁਸ਼ ਵੀ ਹਨ ਕਿਉਂਕਿ ਉਨ੍ਹਾਂ ਨੂੰ ਆਪਣੀ ਕਲਾ ਦਾ ਜੌਹਰ ਦਿਖਾਉਣ ਦਾ ਮੌਕਾ ਮਿਲਿਆ ਹੈ ਪਰ ਨਾਲ ਦੀ ਨਾਲ ਪੰਜਾਬੀ ਸੱਭਿਆਚਾਰ ਅਤੇ ਸਾਹਿਤ ਦੇ ਨਾਲ ਜੁੜੇ ਲੋਕ ਇਸ ਗੱਲ ਦਾ ਬੁਰਾ ਮਨਾ ਰਹੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਪੰਜਾਬ ਤੋਂ ਆਉਂਦੇ ਗਾਇਕ ਇਨ੍ਹਾਂ ਮੁਲਕਾਂ ਵਿਚ ਪੰਜਾਬੀ ਸਰੋਤਿਆਂ ਦੀ ਸੱਭਿਆਚਾਰਕ ਅਤੇ ਸਾਹਿਤਕ ਲੋੜ ਪੂਰੀ ਕਰਦੇ ਹਨ। ਉਨ੍ਹਾਂ ਵੱਲੋਂ ਕੀਤੇ ਜਾਂਦੇ ਪ੍ਰੋਗਰਾਮਾਂ ਨੂੰ ਪੰਜਾਬੀ ਬੇਹੱਦ ਹੁੰਗਾਰਾ ਭਰਦੇ ਹਨ ਅਤੇ ਪ੍ਰਮੋਟਰ ਸਰਕਾਰ ਨੂੰ ਬਣਦਾ ਟੈਕਸ ਵੀ ਤਾਰਦੇ ਹਨ। ਫਿਰ ਅੰਬੈਸੀ ਅਧਿਕਾਰੀਆਂ ਨੂੰ ਪੰਜਾਬੀ ਕਲਾਕਾਰਾਂ ਨਾਲ ਅਜਿਹਾ ਵਰਤਾਅ ਨਹੀਂ ਸੀ ਕਰਨਾ ਚਾਹੀਦਾ। ਪੰਜਾਬੀ ਸਰੋਤਿਆਂ ਵਿਚ ਇਹੀ

ਵਿਚਾਰ ਹੈ ਕਿ ਬਾਹਰਲੇ ਮੁਲਕਾਂ ਵਿਚ ਵਸੇ ਲੋਕ ਹਮੇਸ਼ਾ ਆਪਣੀਆਂ ਜੜ੍ਹਾਂ ਨਾਲ ਜੁੜਨ ਲਈ ਉਤਾਵਲੇ ਰਹਿੰਦੇ ਹਨ ਅਤੇ ਇਸ ਕੰਮ ਲਈ ਹਰ ਤਰ੍ਹਾਂ ਯਤਨਸ਼ੀਲ ਵੀ ਰਹਿੰਦੇ ਹਨ।

ਜੇ ਵੇਖਿਆ ਜਾਵੇ ਤਾਂ ਅਮਰੀਕਾ, ਕੈਨੇਡਾ, ਇੰਗਲੈਂਡ ਆਦਿ ਮੁਲਕਾਂ ਵਿਚ ਆ ਕੇ ਪੰਜਾਬੀਆਂ ਨੇ ਮੁੱਢਲੇ ਕੁਝ ਦਹਾਕੇ ਕਮਾਈ ਕਰਨ ਅਤੇ ਇਥੇ ਆਪਣੇ ਕਾਰੋਬਾਰ ਸਥਾਪਤ ਕਰਨ ਵੱਲ ਹੀ ਵਧੇਰੇ ਧਿਆਨ ਦਿੱਤਾ। ਪਰ ਜਦ ਸਾਡੇ ਲੋਕ ਵੱਖ-ਵੱਖ ਥਾਈਂ ਚੰਗੀ ਗਿਣਤੀ ਵਿਚ ਇਕੱਠੇ ਹੋ ਗਏ ਅਤੇ ਉਨ੍ਹਾਂ ਇਥੇ ਆਪਣੇ ਪੈਰ ਵੀ ਜਮਾ ਲਏ ਤਾਂ ਇਸ ਤੋਂ ਬਾਅਦ ਉਨ੍ਹਾਂ ਲਈ ਸਭ ਤੋਂ ਅਹਿਮ ਕੰਮ ਆਪਣੀਆਂ ਧਾਰਮਿਕ ਅਤੇ ਸੱਭਿਆਚਾਰਕ ਇੱਛਾਵਾਂ ਦੀ ਪੂਰਤੀ ਕਰਨਾ ਸੀ। ਇਸੇ ਕਰਕੇ 80ਵਿਆਂ ਤੋਂ ਬਾਅਦ ਪੂਰੀ ਦੁਨੀਆਂ ਵਿਚ ਵੱਡੀ ਪੱਧਰ 'ਤੇ ਗੁਰਦੁਆਰੇ ਸਥਾਪਤ ਕੀਤੇ ਗਏ, ਜੋ ਸਭ ਤੋਂ ਪਹਿਲਾਂ ਵਿਦੇਸ਼ਾਂ ਵਿਚ ਪੰਜਾਬੀਆਂ ਦੀ ਸਮਾਜਿਕ ਸਰਗਰਮੀ ਦਾ ਕੇਂਦਰ ਬਣੇ ਅਤੇ ਫਿਰ 1980ਵਿਆਂ ਵਿਚ ਆ ਕੇ ਵਿਦੇਸ਼ਾਂ ਵਿਚ ਸੱਭਿਆਚਾਰਕ ਪ੍ਰੋਗਰਾਮ ਖਾਸਕਰ ਪੰਜਾਬੀ ਗਾਇਕਾਂ ਦੇ ਸ਼ੋਅ ਕਰਵਾਉਣ ਦਾ ਕੰਮ ਸ਼ੁਰੂ ਹੋਇਆ। ਇਸ ਸਰਗਰਮੀ ਨਾਲ ਬਾਹਰਲੇ ਮੁਲਕਾਂ ਵਿਚ ਵਸਦੇ ਪੰਜਾਬੀਆਂ ਅੰਦਰ ਆਪਸੀ ਮੇਲ-ਜੋਲ ਵੀ ਵਧਿਆ ਅਤੇ ਆਪਣੀ ਬੋਲੀ ਅਤੇ ਸੱਭਿਆਚਾਰ ਨੂੰ ਪ੍ਰਫੁੱਲਿਤ ਕਰਨ ਦੀ ਸੂਝ ਅਤੇ ਚੇਤਨਾ ਵੀ ਪੈਦਾ ਹੋਈ। ਇਸੇ ਦਾ ਹੀ ਸਿੱਟਾ ਸੀ ਕਿ ਬਾਹਰਲੇ ਮੁਲਕਾਂ ਵਿਚ ਕੋਈ ਅਜਿਹਾ ਸ਼ਹਿਰ ਨਹੀਂ, ਜਿਥੇ 100-200 ਪੰਜਾਬੀ ਪਰਿਵਾਰ ਵਸਦਾ ਹੋਵੇ ਤੇ ਉਥੇ ਪੰਜਾਬੀ ਸੱਭਿਆਚਾਰ ਜਾਂ ਗਾਇਕਾਂ ਦਾ ਸਮਾਗਮ ਨਾ ਹੋਇਆ ਹੋਵੇ। ਇਸ ਵਾਰ ਚਹੇਤੇ ਪੰਜਾਬੀ ਗਾਇਕਾਂ ਨੂੰ ਵੀਜ਼ੇ ਨਾ ਮਿਲਣ ਕਾਰਨ ਪੰਜਾਬੀਆਂ ਦੀ ਆਪਣੀ ਬੋਲੀ ਅਤੇ ਸੱਭਿਆਚਾਰ ਨਾਲ ਜੁੜਨ ਦੀ ਤਾਂਘ ਨੂੰ ਵੀ ਕਿਸੇ ਨਾ ਕਿਸੇ ਹੱਦ ਤੱਕ ਠੇਸ ਪੁੱਜੀ ਹੈ। ਇਹ ਗੱਲ ਠੀਕ ਹੈ ਕਿ ਹੁਣ ਅਸੀਂ ਅਮਰੀਕਾ, ਕੈਨੇਡਾ ਵਿਚ ਆਪਣੀ ਇੰਨੀ ਕੁ ਸਮਾਜਿਕ ਸਰਗਰਮੀ ਕਾਇਮ ਕਰ ਲਈ ਹੈ ਕਿ ਜੇਕਰ ਪੰਜਾਬ ਤੋਂ ਗਾਇਕ ਜਾਂ ਸਾਹਿਤਕਾਰ ਨਾ ਵੀ ਆਵੇ ਤਾਂ ਵੀ ਕੰਮ ਸਾਰਿਆ ਜਾ ਸਕੇ। ਪਰ ਫਿਰ ਵੀ ਆਪਣੀ ਬੋਲੀ ਅਤੇ ਸੱਭਿਆਚਾਰ ਦੀ ਪ੍ਰਫੁੱਲਿਤਾ ਲਈ ਸਾਡੀਆਂ ਮੂਲ ਜੜ੍ਹਾਂ ਪੰਜਾਬ ਨਾਲ ਜੁੜਨਾ ਸਾਡੇ ਲਈ ਤੇ ਪੰਜਾਬੀ ਸੱਭਿਆਚਾਰ ਅਤੇ ਸਾਹਿਤ ਲਈ ਬਹੁਤ ਜ਼ਰੂਰੀ ਹੈ।

ਇਸ ਲਈ ਜ਼ਰੂਰੀ ਹੈ ਕਿ ਮੋਹਰੀ ਸੰਸਥਾਵਾਂ, ਪਤਵੰਤੇ ਸੱਜਣ ਅਤੇ ਸਿਆਣੇ ਪ੍ਰਮੋਟਰ ਸਿਰ ਜੋੜ ਕੇ ਬੈਠਣ ਅਤੇ ਆਪਸੀ ਰੰਜਿਸ਼ਾਂ ਦੂਰ ਕਰਕੇ ਇਕੱਠੇ ਹੋ ਕੇ ਅੰਬੈਸੀ ਅਧਿਕਾਰੀਆਂ ਤੱਕ ਪਹੁੰਚ ਕਰਨ ਅਤੇ ਉਨ੍ਹਾਂ 'ਚ ਪੈਦਾ ਹੋਈਆਂ ਗਲਤਫਹਿਮੀਆਂ ਨੂੰ ਦੂਰ ਕਰਨ ਤਾਂ ਕਿ ਪੰਜਾਬੀ ਗਾਇਕ ਅਤੇ ਪੰਜਾਬੀ ਸਾਹਿਤਕਾਰ ਬਿਨਾਂ ਕਿਸੇ ਰੋਕ-ਟੋਕ ਬਾਹਰਲੇ ਮੁਲਕਾਂ ਵਿਚ ਆ-ਜਾ ਸਕਣ ਅਤੇ ਅਸੀਂ ਆਪਣੀ ਪੰਜਾਬੀ ਮਾਂ ਬੋਲੀ ਅਤੇ ਪੰਜਾਬੀ ਸੱਭਿਆਚਾਰ ਨੂੰ ਪੂਰੀ ਦੁਨੀਆਂ ਵਿਚ ਸੰਭਾਲਣ ਅਤੇ ਪ੍ਰਫੁੱਲਿਤ ਕਰਨ ਲਈ ਕਦਮ ਉਠਾ ਸਕੀਏ।

**00**

# ਪੰਜਾਬੀਆਂ ਵਿਚ ਵਿਦੇਸ਼ਾਂ ਨੂੰ ਜਾਣ ਦੀ ਲਲਕ

## ਅੰਕ 22, 26 ਮਈ ਤੋਂ 1 ਜੂਨ, 2010

ਪੰਜਾਬੀਆਂ ਅੰਦਰ ਵਿਦੇਸ਼ ਜਾਣ ਦੀ ਹੋੜ ਅਤੇ ਲਲਕ ਕੋਈ ਨਵੀਂ ਨਹੀਂ। ਉਂਝ ਤਾਂ ਪ੍ਰਵਾਸ ਮੁੱਢ ਕਦੀਮ ਤੋਂ ਹੀ ਚੱਲਿਆ ਆ ਰਿਹਾ ਹੈ ਕਿਉਂਕਿ ਮਾੜੀਆਂ ਥਾਵਾਂ ਤੋਂ ਚੰਗੀਆਂ ਥਾਵਾਂ ਲਈ ਜਾਣ ਦਾ ਰੁਝਾਨ ਮਨੁੱਖ ਦਾ ਕੁਦਰਤੀ ਸੁਭਾਅ ਹੈ ਅਤੇ ਇਸ ਨੂੰ ਕਿਸੇ ਤਰ੍ਹਾਂ ਗਲਤ ਨਹੀਂ ਸਮਝਿਆ ਜਾ ਸਕਦਾ ਹੈ। ਇਸ ਕਰਕੇ ਦੇਸ਼ਾਂ ਦੇ ਅੰਦਰ ਵੀ ਵਸੋਂ ਦਾ ਇਸ ਤਰ੍ਹਾਂ ਦਾ ਪ੍ਰਵਾਸ ਹੁੰਦਾ ਰਹਿੰਦਾ ਹੈ। ਜਿਵੇਂ ਉੱਤਰ ਪ੍ਰਦੇਸ਼ ਤੇ ਬਿਹਾਰ ਤੋਂ ਲੋਕੀਂ ਵੱਧ ਵਿਕਸਿਤ ਪੰਜਾਬ ਵੱਲ ਨੂੰ ਆਉਣਾ ਪਸੰਦ ਕਰਦੇ ਹਨ ਅਤੇ ਪੰਜਾਬੀ ਆਪਣੇ ਨਾਲੋਂ ਵਿਕਸਿਤ ਪੱਛਮੀ ਦੇਸ਼ਾਂ ਵਿਚ ਜਾਣ ਨੂੰ ਤਰਜੀਹ ਦੇ ਰਹੇ ਹਨ। ਪੰਜਾਬੀਆਂ ਦੇ ਪ੍ਰਵਾਸ ਦਾ ਮੁੱਢ ਇਕ ਸਦੀ ਤੋਂ ਵੱਧ ਸਮਾਂ ਪਹਿਲਾਂ ਬੱਝਿਆ ਸੀ। ਸਭ ਤੋਂ ਪਹਿਲਾਂ ਪੰਜਾਬੀਆਂ ਦਾ ਪ੍ਰਵਾਸ ਮਲੇਸ਼ੀਆ, ਬਰਮਾ ਆਦਿ ਵੱਲ ਨੂੰ ਸੀ ਤੇ ਇਥੋਂ ਹੀ ਫਿਰ ਅੰਗਰੇਜ਼ਾਂ ਨਾਲ ਬਹੁਤ ਸਾਰੇ ਪੰਜਾਬੀ ਕੈਨੇਡਾ, ਅਮਰੀਕਾ ਚਲੇ ਗਏ। ਹੌਲੀ-ਹੌਲੀ ਇੰਗਲੈਂਡ ਅਤੇ ਹੋਰਨਾਂ ਯੂਰਪੀਅਨ ਮੁਲਕਾਂ ਵੱਲ ਵੀ ਪੰਜਾਬੀਆਂ ਦਾ ਮੁਹਾਣ ਹੋ ਗਿਆ। 1960ਵੇਂ ਦੇ ਨੇੜੇ ਆ ਕੇ ਉੱਤਰੀ ਅਮਰੀਕਾ, ਇੰਗਲੈਂਡ ਅਤੇ ਯੂਰਪ ਵਿਚ ਪੰਜਾਬੀ ਕਾਫੀ ਗਿਣਤੀ ਵਿਚ ਜਾ ਵਸੇ। ਇਸ ਤੋਂ ਬਾਅਦ ਇਕ ਦਹਾਕਾ ਫਿਰ ਪੰਜਾਬੀ ਹੌਲੀ-ਹੌਲੀ ਇਧਰ ਨੂੰ ਜਾਂਦੇ ਰਹੇ। ਪਰ ਦਰਬਾਰ ਸਾਹਿਬ ਉੱਪਰ ਫੌਜੀ ਹਮਲੇ ਤੋਂ ਬਾਅਦ ਪੰਜਾਬੀਆਂ ਦੇ ਪ੍ਰਵਾਸ ਵਿਚ ਇਕਦਮ ਤੇਜ਼ੀ ਆਈ। ਇਕ ਮੋਟੇ ਅੰਦਾਜ਼ੇ ਮੁਤਾਬਕ ਜਿੰਨੀ ਪੰਜਾਬੀ ਵਸੋਂ 1984 ਤੋਂ ਪਹਿਲਾਂ ਵਿਦੇਸ਼ਾਂ ਵਿਚ ਵਸਦੀ ਸੀ, ਲਗਭਗ ਓਨੀ ਹੀ 1984 ਤੋਂ ਬਾਅਦ ਡੇਢ ਦਹਾਕੇ ਦੇ ਅੰਦਰ ਪੱਛਮੀ ਦੇਸ਼ਾਂ ਵਿਚ ਆ ਵਸੀ। ਇਸ ਦਾ ਵੱਡਾ ਕਾਰਨ ਇਹ ਸੀ ਕਿ ਪੰਜਾਬ ਵਿਚ ਗੜਬੜ ਵਾਲੇ ਹਾਲਾਤ ਹੋਣ ਕਾਰਨ ਬਾਹਰਲੇ ਮੁਲਕਾਂ ਵਿਚ ਸਿਆਸੀ ਪਨਾਹ ਲੈਣੀ ਤੇ ਫਿਰ ਇਥੇ ਹੀ ਪੱਕੇ ਹੋਣ ਦੇ ਕਾਫੀ ਜ਼ਿਆਦਾ ਮੌਕੇ ਸਨ। ਇਸ ਤੋਂ ਬਿਨਾਂ ਵੀ ਪੱਛਮੀ ਮੁਲਕਾਂ ਦੀਆਂ ਸਰਕਾਰਾਂ ਨੇ ਇਥੇ ਰਹਿ ਰਹੇ ਗੈਰ-ਕਾਨੂੰਨੀ ਲੋਕਾਂ ਨੂੰ ਪੱਕੇ ਹੋਣ ਦੇ ਵੱਖ-ਵੱਖ ਕਾਰਨਾਂ ਦੇ ਆਧਾਰ 'ਤੇ ਮੌਕੇ ਦਿੱਤੇ। ਇਨ੍ਹਾਂ ਮੁਲਕਾਂ ਵਿਚ ਆਏ ਪੰਜਾਬੀਆਂ ਨੇ ਬਹੁਤ ਤਰੱਕੀ ਕੀਤੀ ਹੈ। ਆਪਣੇ ਕਾਰੋਬਾਰ ਹੀ ਸਥਾਪਿਤ ਨਹੀਂ ਕੀਤੇ, ਸਗੋਂ ਕੈਨੇਡਾ, ਇੰਗਲੈਂਡ ਅਤੇ ਅਮਰੀਕਾ ਵਿਚ ਰਾਜਸੀ ਖੇਤਰ ਵਿਚ ਵੀ ਚੰਗੀਆਂ ਬੁਲੰਦੀਆਂ ਛੋਹੀਆਂ ਨੇ। ਵਪਾਰਕ ਖੇਤਰ ਵਿਚ ਕਾਫੀ ਵੱਡੇ ਕਾਰੋਬਾਰੀ ਅਦਾਰੇ ਸਥਾਪਿਤ ਕੀਤੇ ਹਨ। ਕੈਨੇਡਾ ਅਤੇ ਅਮਰੀਕਾ ਵਿਚ ਖੇਤੀ ਅਤੇ ਇਸ ਨਾਲ ਜੁੜੇ ਧੰਦਿਆਂ ਵਿਚ ਸਾਡੇ ਲੋਕਾਂ ਨੇ ਖ਼ੂਬ ਪੈਰ ਪਸਾਰੇ ਨੇ। ਅਰਬ ਮੁਲਕਾਂ ਵਿਚ ਵੀ ਪੰਜਾਬੀਆਂ ਦਾ ਕਾਫੀ ਵੱਡਾ ਹਿੱਸਾ ਗਿਆ ਹੈ, ਭਾਵੇਂਕਿ ਉਥੇ ਮੁੱਖ ਰੂਪ ਵਿਚ ਸਾਡੇ ਲੋਕ ਮਿਹਨਤ ਮਜ਼ਦੂਰੀ ਹੀ ਕਰਦੇ ਨੇ। ਪਰ ਕੁਝ ਇਕ ਨੇ ਆਪਣੇ ਚੰਗੇ ਕਾਰੋਬਾਰ ਵੀ ਸਥਾਪਿਤ ਕਰ ਲਏ ਹਨ। ਪੰਜਾਬੀ ਵੱਡੀਆ ਰਕਮਾਂ ਖਰਚ ਕੇ ਅਤੇ ਜਾਨਾਂ ਖਤਰੇ ਵਿਚ ਪਾ ਕੇ ਇਨ੍ਹਾਂ ਮੁਲਕਾਂ ਵਿਚ ਆਉਂਦੇ ਰਹੇ ਹਨ। ਪੰਜਾਬ ਅੰਦਰ ਬਹੁਤ ਸਾਰੇ ਏਜੰਟਾਂ ਨੇ ਵੀ ਖ਼ੂਬ ਹੱਥ ਰੰਗੇ ਹਨ। ਬਹੁਤ ਸਾਰੇ ਘਰ ਵੀ ਬਰਬਾਦ ਹੋ ਗਏ। ਪਰ ਫਿਰ ਵੀ ਬਾਹਰ ਆਉਣ ਦੀ ਲਾਲਸਾ ਪੰਜਾਬੀਆਂ ਵਿਚ ਅਜੇ ਵੀ ਕਾਇਮ ਹੈ। ਅਜੇ ਵੀ ਲੋਕ ਕਿਸੇ ਵੀ ਹੀਲੇ-ਵਸੀਲੇ ਵੱਡੀਆਂ ਰਕਮਾਂ ਖਰਚ ਕੇ ਇੱਧਰ ਨੂੰ ਆਉਣ ਦੀ ਤਾਕ

ਵਿਚ ਰਹਿੰਦੇ ਹਨ। ਪਰ ਹੁਣ ਪਿਛਲੇ ਕਈ ਸਾਲਾਂ ਤੋਂ ਦੁਨੀਆ ਵਿਚ ਫੈਲੇ ਆਰਥਿਕ ਮੰਦਵਾੜੇ ਨੇ ਹਾਲਾਤਾਂ ਨੂੰ ਨਵਾਂ ਮੋੜਾ ਦਿੱਤਾ ਹੈ। ਪੱਛਮੀ ਮੁਲਕਾਂ ਵਿਚ ਵੀ ਨਾ ਤਾਂ ਰੋਜ਼ਗਾਰ ਦੇ ਮੌਕੇ ਰਹਿ ਗਏ ਹਨ ਅਤੇ ਨਾ ਹੀ ਕਮਾਈ ਦੇ ਸਾਧਨ ਹੀ ਇੰਨੇ ਸੌਖੇ ਹਨ। ਇਨ੍ਹਾਂ ਮੁਲਕਾਂ ਵਿਚ ਸਿੱਕੇ ਦੇ ਪਸਾਰੇ ਦੀ ਦਰ ਵਧਣ ਅਤੇ ਮਹਿੰਗਾਈ ਵਿਚ ਵਾਧੇ ਦੇ ਨਾਲ-ਨਾਲ ਬੇਰੁਜ਼ਗਾਰੀ ਫੈਲਣ ਕਾਰਨ ਇਥੋਂ ਦੀਆਂ ਸਰਕਾਰਾਂ ਨੇ ਸਖ਼ਤ ਕਾਨੂੰਨ ਬਣਾਉਣੇ ਸ਼ੁਰੂ ਕਰ ਦਿੱਤੇ ਹਨ। ਪਿਛਲੇ ਕੁਝ ਸਾਲਾਂ ਤੋਂ ਪੰਜਾਬੀਆਂ ਨੇ ਪੱਛਮੀ ਮੁਲਕਾਂ ਵਿਚ ਸਿੱਖਿਆ ਦੇ ਬਹਾਨੇ ਆਉਣ ਦਾ ਸਿਲਸਿਲਾ ਆਰੰਭ ਦਿੱਤਾ ਸੀ। ਪਰ ਹੁਣ ਇਹ ਰਸਤਾ ਵੀ ਬੰਦ ਹੁੰਦਾ ਨਜ਼ਰ ਆ ਰਿਹਾ ਹੈ। ਆਸਟ੍ਰੇਲੀਆ ਅਤੇ ਇੰਗਲੈਂਡ ਵਿਦਿਆਰਥੀਆਂ ਦੇ ਨਾਂ 'ਤੇ ਵਿਦੇਸ਼ ਜਾਣ ਦਾ ਸਭ ਤੋਂ ਵੱਡਾ ਕੇਂਦਰ ਬਣ ਗਏ ਸਨ। ਪਿਛਲੇ ਦੋ ਕੁ ਸਾਲਾਂ ਵਿਚ ਵੱਡੀ ਗਿਣਤੀ ਵਿਚ ਪੰਜਾਬੀ ਨੌਜਵਾਨ ਮੁੰਡੇ-ਕੁੜੀਆਂ ਇਥੇ ਪਹੁੰਚ ਗਏ ਹਨ। ਪਰ ਹੁਣ ਇਹ ਰਸਤਾ ਵੀ ਬੰਦ ਹੋ ਗਿਆ ਹੈ। ਹੁਣ ਨਾ ਤਾਂ ਉਥੇ ਗਏ ਇਨ੍ਹਾਂ ਨੌਜਵਾਨਾਂ ਨੂੰ ਕੋਈ ਰੁਜ਼ਗਾਰ ਦੇ ਚੰਗੇ ਸਾਧਨ ਮਿਲ ਰਹੇ ਹਨ ਤੇ ਨਾ ਹੀ ਉਥੇ ਪੱਕੇ ਹੋਣ ਦੀ ਹੀ ਕੋਈ ਗੁੰਜਾਇਸ਼ ਦਿਖਾਈ ਦੇ ਰਹੀ ਹੈ। ਇੰਗਲੈਂਡ ਵਿਚ ਸਰਕਾਰ ਬਦਲਣ ਨਾਲ ਉਥੇ ਇਕ ਤਾਂ ਪਰਵਾਸੀ ਦੀਆਂ ਗਿਣਤੀ ਘਟਾ ਕੇ 1990 ਦੇ ਸਾਲ 'ਤੇ ਲਿਜਾਣ ਦਾ ਫੈਸਲਾ ਕੀਤਾ ਗਿਆ ਹੈ ਤੇ ਦੂਜਾ ਸਿੱਖਿਆ ਲਈ ਇੰਗਲੈਂਡ ਜਾਣ ਵਾਲੇ ਵਿਦਿਆਰਥੀਆਂ ਲਈ ਪਹਿਲਾਂ ਤਾਂ ਸਾਰੇ ਨਿਯਮ ਸਖ਼ਤੀ ਨਾਲ ਲਾਗੂ ਕਰਨ ਦਾ ਪ੍ਰਸਤਾਵ ਹੈ ਤੇ ਦੂਜਾ ਇਸ ਤੋਂ ਵੀ ਵੱਧ ਇਨ੍ਹਾਂ ਵਿਦਿਆਰਥੀਆਂ ਕੋਲੋਂ ਵੱਡੀ ਰਕਮ ਦੇ ਬਾਂਡ ਭਰਵਾਉਣ ਦਾ ਨਿਯਮ ਬਣਾਏ ਜਾਣ ਦੀ ਚਰਚਾ ਚੱਲ ਰਹੀ ਹੈ। ਜੇਕਰ ਕੋਈ ਵਿਦਿਆਰਥੀ ਸਿੱਖਿਆ ਹਾਸਲ ਕਰਕੇ ਸਮੇਂ ਸਿਰ ਨਹੀਂ ਜਾਵੇਗਾ ਤਾਂ ਉਸ ਦੀ ਇਹ ਰਕਮ ਜ਼ਬਤ ਕਰ ਲਈ ਜਾਵੇਗੀ। ਇਸੇ ਤਰ੍ਹਾਂ ਆਸਟ੍ਰੇਲੀਆ ਨੇ ਪਹਿਲਾਂ ਹੀ ਇਹ ਨਿਯਮ ਸਖ਼ਤ ਕਰ ਦਿੱਤੇ ਹਨ। ਅਮਰੀਕਾ, ਕੈਨੇਡਾ ਵਿਚ ਵੀ ਗੈਰ-ਕਾਨੂੰਨੀ ਜਾਂ ਵਿਦਿਆਰਥੀਆਂ ਦੇ ਬਹਾਨੇ ਹੇਠ ਆਉਣ ਦਾ ਸਿਲਸਿਲਾ ਕਾਫੀ ਮੁਸ਼ਕਲ ਹੋ ਗਿਆ ਹੈ।

ਏਜੰਟਾਂ ਨੇ ਹੁਣ ਨੌਜਵਾਨਾਂ ਨੂੰ ਭਰਮਾ ਕੇ ਸੋਵੀਅਤ ਯੂਨੀਅਨ ਦਾ ਅੰਗ ਰਹੇ ਮੁਲਕਾਂ ਵਿਚ ਭੇਜਣ ਦੇ ਨਾਂ ਉਪਰ ਠੱਗੀ ਮਾਰਨੀ ਸ਼ੁਰੂ ਕੀਤੀ ਹੈ। ਪਰ ਇਹ ਵੀ ਚੱਲ ਸਕਣੀ ਮੁਸ਼ਕਿਲ ਹੈ ਕਿਉਂਕਿ ਉਥੇ ਨਾ ਕੋਈ ਕੰਮ ਹੈ ਅਤੇ ਨਾ ਹੀ ਕੋਈ ਰੁਜ਼ਗਾਰ। ਸਾਡੇ ਲੋਕਾਂ ਨੂੰ ਵੀ ਸੋਚਣਾ ਚਾਹੀਦਾ ਹੈ ਕਿ 20-30 ਲੱਖ ਰੁਪਏ ਲਗਾ ਕੇ ਬਾਹਰਲੇ ਮੁਲਕਾਂ ਵਿਚ ਆ ਕੇ ਖਾਕ ਛਾਨਣ ਦੀ ਬਜਾਏ ਉਹ ਪੰਜਾਬ ਅੰਦਰ ਰਹਿ ਕੇ ਹੀ ਆਪੋ-ਆਪਣੇ ਕਾਰੋਬਾਰ ਚਲਾ ਸਕਦੇ ਹਨ। ਗੈਰ ਕਾਨੂੰਨੀ ਲੋਕਾਂ ਦਾ ਬਾਹਲੇ ਮੁਲਕਾਂ ਵਿਚ ਆ ਕੇ ਪੱਕੇ ਹੋਣ ਜਾਂ ਕਾਰੋਬਾਰ ਸਥਾਪਤ ਕਰ ਲੈਣ ਦਾ ਹੁਣ ਕੋਈ ਸਾਧਨ ਨਜ਼ਰ ਨਹੀਂ ਆਉਂਦਾ। ਅਗਲੇ ਸਾਲਾਂ ਵਿਚ ਵੀ ਕੋਈ ਅਜਿਹੀ ਸੰਭਾਵਨਾ ਘੱਟ ਹੀ ਹੈ, ਜਿਸ ਨਾਲ ਇਥੇ ਗੈਰ ਕਾਨੂੰਨੀ ਤੌਰ 'ਤੇ ਆਏ ਲੋਕ ਪੱਕੇ ਹੋਣ ਜਾਂ ਕਾਰੋਬਾਰ ਸਥਾਪਤ ਕਰ ਲੈਣ ਦਾ ਜੁਗਾੜ ਬਣਾ ਸਕਣ। ਇਸ ਕਰਕੇ ਪੰਜਾਬੀਆਂ ਨੂੰ ਵਿਦੇਸ਼ਾਂ ਵੱਲ ਗੈਰਕਾਨੂੰਨੀ ਢੰਗ ਨਾਲ ਆਉਣ ਦੀ ਲਾਲਸਾ ਤਿਆਗਣੀ ਹੀ ਚਾਹੀਦੀ ਹੈ।

**00**

# ਹੁਣ ਕਾਲੀ ਸੂਚੀ 200 ਦੀ ਨਹੀਂ, ਲੱਖਾਂ ਲੋਕਾਂ ਦੀ ਬਣ ਗਈ ਹੈ

### ਅੰਕ 25, 16 ਤੋਂ 23 ਜੂਨ, 2010

ਪਿਛਲੇ ਸਮੇਂ ਦੌਰਾਨ ਭਾਰਤ ਸਰਕਾਰ ਨੇ ਦੁਨੀਆ ਭਰ ਵਿਚ ਰਹਿ ਰਹੇ ਉਨ੍ਹਾਂ ਪੰਜਾਬੀਆਂ ਨੂੰ ਕਾਲੀ ਸੂਚੀ ਵਿਚੋਂ ਕੱਢਣ ਦੀ ਪਹਿਲ ਕਦਮੀ ਕੀਤੀ ਸੀ, ਜਿਹੜੇ ਪੰਜਾਬ ਵਿਚ ਸੰਘਰਸ਼ ਦੌਰਾਨ ਆਪਣਾ ਦੇਸ਼ ਛੱਡ ਕੇ ਵਿਦੇਸ਼ਾਂ ਵਿਚ ਚਲੇ ਗਏ ਸਨ। ਇਨ੍ਹਾਂ ਦੀ ਗਿਣਤੀ ਕੋਈ 200 ਦੇ ਕਰੀਬ ਦੱਸੀ ਗਈ ਸੀ ਪਰ ਭਾਰਤ ਦੀ ਕੇਂਦਰ ਸਰਕਾਰ ਨੇ ਇਹ ਐਲਾਨ ਤਾਂ ਕਰ ਦਿੱਤਾ ਕਿ ਅਸੀਂ ਕਾਲੀ ਸੂਚੀ ਖ਼ਤਮ ਕਰ ਸਕਦੇ ਹਾਂ, ਬਸ਼ਰਤੇ ਸਾਨੂੰ ਪੰਜਾਬ ਸਰਕਾਰ ਉਨ੍ਹਾਂ ਦੀ ਸੂਚੀ ਬਣਾ ਕੇ ਕੇਂਦਰ ਨੂੰ ਭੇਜੇ, ਜਿਨ੍ਹਾਂ ਨੂੰ ਉਹ ਰਿਹਾਅ ਕਰਵਾਉਣਾ ਚਾਹੁੰਦੇ ਹੋਣ। ਪਰ ਭਾਰਤੀ ਜਨਤਾ ਪਾਰਟੀ ਦੀ ਭਾਈਵਾਲ ਇਸ ਪਾਰਟੀ ਨੂੰ ਬੀ.ਜੇ.ਪੀ. ਦੀ ਆਗਿਆ ਲੈਣ ਵਿਚ ਕਾਫੀ ਮੁਸ਼ਕਲਾਂ ਆ ਰਹੀਆਂ ਹਨ। ਸੋ ਪਿਛਲੇ 7-8 ਮਹੀਨਿਆਂ ਤੋਂ ਚੱਲ ਰਹੀ ਇਸ ਪਹਿਲਕਦਮੀ ਨੂੰ ਖਾਲੀ ਘੜੇ ਵਾਂਗ ਪਾਸੇ ਜਿਹਾ ਕਰਕੇ ਰੱਖ ਦਿੱਤਾ ਗਿਆ ਹੈ।

ਹੁਣ ਪੰਜਾਬ ਦੇ ਹਾਲਾਤ ਬਦਲ ਗਏ ਹਨ। ਕਿਹਾ ਜਾਏ ਤਾਂ ਹੁਣ ਉਥੇ ਪੂਰੀ ਤਰ੍ਹਾਂ ਸ਼ਾਂਤੀ ਹੈ। ਕਾਲੀ ਸੂਚੀ ਵਾਲੇ ਸਿੰਘਾਂ ਵਿਚੋਂ ਕਈ ਤਾਂ ਚੜ੍ਹਾਈ ਹੀ ਕਰ ਗਏ ਹਨ ਅਤੇ ਕਈ ਆਪਣੀ ਜ਼ਿੰਦਗੀ ਦੇ ਚੌਥੇ ਪਹਿਰ ਵਿਚ ਦਾਖਲ ਹੋ ਚੁੱਕੇ ਹਨ ਤੇ ਜੇ ਕਿਹਾ ਜਾਏ ਤਾਂ ਹੁਣ ਭਾਰਤ ਸਰਕਾਰ ਵੀ ਇਹ ਸਮਝਦੀ ਹੈ ਕਿ ਹੁਣ ਦੇਸ਼ ਨੂੰ ਇਨ੍ਹਾਂ ਤੋਂ ਕੋਈ ਖਤਰਾ ਨਹੀਂ ਹੈ। ਵਿਦੇਸ਼ਾਂ ਵਿਚ ਲੰਮਾ ਸਮਾਂ ਰਹਿਣ ਤੋਂ ਬਾਅਦ ਸਾਰੇ ਤਾਂ ਨਹੀਂ ਪਰ ਇਨ੍ਹਾਂ ਵਿਚੋਂ ਵੀ ਕੁਝ ਇਕ ਆਪਣੇ ਰਿਸ਼ਤੇਦਾਰਾਂ ਨੂੰ ਜਾਂ ਯਾਰਾਂ ਬੇਲੀਆਂ ਨੂੰ ਮਿਲਣ ਲਈ ਬੇਤਾਬ ਵੀ ਹਨ।

ਬਹੁਤਿਆਂ ਨੇ ਤਾਂ ਸ਼ਰੇਆਮ ਇਹ ਕਹਿ ਵੀ ਦਿੱਤਾ ਹੈ ਕਿ ਉਹ ਆਜ਼ਾਦੀ ਲਏ ਬਗੈਰ ਕਦੇ ਵੀ ਇਨ੍ਹਾਂ ਸਮਝੌਤਿਆਂ ’ਤੇ ਅਮਲ ਨਹੀਂ ਕਰਨਗੇ ਤੇ ਆਪਣੇ ਸੰਘਰਸ਼ ਲਈ ਜੱਦੋ-ਜਹਿਦ ਕਰਦੇ ਰਹਿਣਗੇ।

ਅਸੀਂ ਇਨ੍ਹਾਂ 200 ਦੇ ਕਰੀਬ ਲੋਕਾਂ ਦੀ ਗੱਲ ਤਾਂ ਕਰਦੇ ਹੀ ਹਾਂ ਪਰ ਨਾਲ ਹੀ ਇਥੇ ਇਸ ਸੰਬੰਧੀ ਇਕ ਗੱਲ ਹੋਰ ਉਭਰ ਕੇ ਸਾਹਮਣੇ ਆਈ ਹੈ, ਉਹ ਹੈ ਵਿਦੇਸ਼ਾਂ ਵਿਚ ਆਏ ਪੰਜਾਬੀਆਂ ਵੱਲੋਂ ਪੱਕੇ ਹੋਣ ਲਈ ਰਾਜਨੀਤਿਕ ਸ਼ਰਨ ਲੈਣਾ। ਪਿਛਲੇ ਸਮਿਆਂ ਵਿਚ ਬਹੁਤ ਸਾਰੇ ਅਜਿਹੇ ਲੋਕ ਵਿਦੇਸ਼ਾਂ ਵਿਚ ਆਏ ਸਨ, ਜਿਨ੍ਹਾਂ ਦਾ ਇਥੇ ਕੋਈ ਆਧਾਰ ਨਹੀਂ ਸੀ ਜਾਂ ਕਹਿ ਲਵੋ ਕਿ ਉਹ ਰੋਟੀ ਭਾਲ ਵਿਚ ਸਿੱਧੇ ਅਸਿੱਧੇ ਤਰੀਕੇ ਨਾਲ ਅਮਰੀਕਾ ਵਰਗੇ ਦੇਸ਼ਾਂ ਵਿਚ ਆ ਗਏ। ਇਥੇ ਪੱਕੇ ਹੋਣ ਲਈ ਉਨ੍ਹਾਂ ਦਾ ਇਕੋ ਇਕ ਤਰੀਕਾ ਸੀ ਰਾਜਨੀਤਿਕ ਸ਼ਰਨ ਲੈਣਾ। ਸੋ ਉਨ੍ਹਾਂ ਇਥੇ ਪੱਕੇ ਹੋਣ ਲਈ ਮਜਬੂਰੀਵਸ਼ ਰਾਜਨੀਤਿਕ ਸ਼ਰਨ ਲਈ ਅਤੇ ਬਾਅਦ ਵਿਚ ਆਪਣੇ ਪਰਿਵਾਰਾਂ ਨੂੰ ਵੀ ਇਥੇ ਸੱਦ ਲਿਆ। ਉਨ੍ਹਾਂ ਇਥੇ ਹੀ ਆਪਣੇ ਕਾਰੋਬਾਰ ਸਥਾਪਤ ਕਰ ਲਏ ਹਨ। ਇਸ ਵੇਲੇ ਅਮਰੀਕਾ ਸਮੇਤ ਹੋਰਨਾਂ ਦੇਸ਼ਾਂ ਵਿਚ ਲਘਖਾਂ ਪੰਜਾਬੀਆਂ ਨੇ ਰਾਜਨੀਤਿਕ ਸ਼ਰਨ ਲਈ ਹੋਈ ਹੈ।

ਇਹ ਲੋਕ ਅੱਜ ਇੰਝ ਮਹਿਸੂਸ ਕਰ ਰਹੇ ਹਨ ਜਿਵੇਂ ਇਹ ਆਪਣੇ ਦੇਸ਼ ਆਪਣੇ ਸੱਭਿਆਚਾਰ, ਆਪਣੇ ਧਰਮ, ਆਪਣੇ ਪਰਿਵਾਰਾਂ, ਰਿਸ਼ਤੇਦਾਰਾਂ ਆਦਿ ਨਾਲੋਂ ਕੱਟੇ-ਕੱਟੇ ਜਿਹੇ ਮਹਿਸੂਸ ਕਰ ਰਹੇ ਹਨ। ਕਾਰਨ ਸਪੱਸ਼ਟ ਹੈ। ਭਾਰਤੀ ਅਬੈਂਸੀ ਵਿਚ ਇਨ੍ਹਾਂ 'ਤੇ ਹੋਈ ਸਖਤੀ।

ਭਾਰਤੀ ਅੰਬੈਸੀ ਵਲੋਂ ਇਥੇ ਰਾਜਨੀਤਕ ਸ਼ਰਨ ਲੈਣ ਵਾਲਿਆਂ ਨੂੰ ਉਦੋਂ ਸਖਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜਦੋਂ ਭਾਰਤ ਸਰਕਾਰ ਵਲੋਂ ਕਾਲੀ ਸੂਚੀ ਖਤਮ ਕਰਨ ਦੀ ਗੱਲ ਕਹੀ ਜਾ ਰਹੀ ਹੈ।

ਰਾਜਨੀਤਕ ਸ਼ਰਨ ਲੈਣ ਵਾਲਿਆਂ ਨੂੰ ਭਾਰਤੀ ਪਾਸਪੋਰਟ ਲੈਣ ਦੀ ਪਹਿਲਾਂ ਤੋਂ ਹੀ ਔਖਿਆਈ ਆ ਰਹੀ ਸੀ। ਫਿਰ ਇਨ੍ਹਾਂ ਨੂੰ ਭਾਰਤ ਦਾ ਵੀਜ਼ਾ ਦੇਣਾ ਬੰਦ ਕਰ ਦਿਤਾ ਗਿਆ। ਪਰ ਹੁਣ ਤਾਂ ਹੋਰ ਵੀ ਨਵਾਂ ਕੰਮ ਹੋ ਗਿਆ ਹੈ, ਨਵੇਂ ਬਣੇ ਕਾਨੂੰਨ ਅਨੁਸਾਰ ਕਿਸੇ ਵੀ ਭਾਰਤੀ ਨੂੰ ਅਮਰੀਕਾ ਦਾ ਸਿਟੀਜ਼ਨਸ਼ਿਪ ਲੈਣ ਤੋਂ ਬਾਅਦ ਸਰੰਡਰ ਸਰਟੀਫਿਕੇਟ ਲੈਣਾ ਜ਼ਰੂਰੀ ਹੋ ਗਿਆ ਹੈ। ਇਸ ਸਰਟੀਫਿਕੇਟ ਤੋਂ ਬਗੈਰ ਤੁਸੀਂ ਹੁਣ ਅੰਬੈਸੀ ਤੋਂ ਕੋਈ ਵੀ ਛੋਟਾ-ਵੱਡਾ ਕੰਮ ਨਹੀਂ ਕਰਵਾ ਸਕਦੇ। ਇਥੇ ਰਹਿ ਰਹੇ ਭਾਰਤੀਆਂ ਵਲੋਂ ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ ਅਤੇ ਸੰਬੰਧਤ ਮੰਤਰਾਲੇ ਨੂੰ ਭੇਜੇ ਗਏ ਸਿਗਨੇਚਰ ਕੰਪੇਨ ਨਾਲ ਇਹ ਫੀਸ ਘਟਾ ਕੇ **20** ਡਾਲਰ ਕਰ ਦਿਤੀ ਗਈ ਹੈ। ਗੱਲ ਇਥੇ ਫੀਸ ਦੀ ਨਹੀਂ ਹੈ। ਪੰਜਾਬੀ ਪੂਰੀ ਫੀਸ ਦੇਣ ਲਈ ਤਿਆਰ ਹਨ। ਗੱਲ ਤਾਂ ਹੈ ਸਰੰਡਰ ਸਰਟੀਫਿਕੇਟ ਪ੍ਰਾਪਤ ਕਰਨ ਦੀ, ਇਹ ਸਰਟੀਫਿਕੇਟ ਕਿਸੇ ਹਾਲਤ ਵਿਚ ਵੀ ਰਾਜਨੀਤਿਕ ਸ਼ਰਨ ਵਾਲੇ ਲੋਕਾਂ ਨੂੰ ਪ੍ਰਾਪਤ ਨਹੀਂ ਹੋ ਸਕਦਾ ਕਿਉਂਕਿ ਇਸ ਨੂੰ ਲੈਣ ਲਈ ਸ਼ਰਤਾਂ ਹੀ ਅਜਿਹੀਆਂ ਹਨ ਜੋ ਰਾਜਨੀਤਿਕ ਸ਼ਰਨ ਲੈਣ ਵਾਲੇ ਪੂਰੇ ਨਹੀਂ ਕਰ ਸਕਦੇ। ਇਸਦੇ ਲਈ ਆਪਣਾ ਭਾਰਤ ਦਾ ਪਾਸਪੋਰਟ ਤੇ ਅਮਰੀਕਾ ਦੇ ਗ੍ਰੀਨ ਕਾਰਡ ਦੀ ਕਾਪੀ ਅਰਜ਼ੀ ਦੇ ਨਾਲ ਨੱਥੀ ਕਰਨੀ ਪੈਂਦੀ ਹੈ ਜੋ ਕਿ ਮੁਮਕਿਨ ਨਹੀਂ ਹੈ। ਇੰਝ ਰਾਜਨੀਤਕ ਸ਼ਰਨ ਵਾਲੇ ਲੋਕ ਇਸ ਵੇਲੇ ਕਾਲੀ ਸੂਚੀ ਵਿਚ ਹੀ ਪਏ ਹੋਏ ਮਹਿਸੂਸ ਕਰ ਰਹੇ ਹਨ।

ਭਾਰਤ ਦਾ ਪ੍ਰਧਾਨ ਮੰਤਰੀ ਇਸ ਵੇਲੇ ਸਿੱਖ ਹੈ। ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੈ। ਕੀ ਕਦੇ ਅੱਜ ਤੱਕ ਪੰਜਾਬ ਸਰਕਾਰ ਦੇ ਕਿਸੇ ਮੈਂਬਰ ਪਾਰਲੀਮੈਂਟ ਨੇ ਜਾਂ ਮੁੱਖ ਮੰਤਰੀ ਪੰਜਾਬ ਨੇ ਇਸ ਗੱਲ ਵੱਲ ਧਿਆਨ ਦਿਤਾ ਹੈ। ਜਵਾਬ ਨਾਂਹ ਵਿਚ ਮਿਲੇਗਾ। ਕੀ ਅਸੀਂ ਇਨ੍ਹਾਂ ਲੀਡਰਾਂ ਨੂੰ ਆਪਣਾ ਸਮਝ ਸਕਦੇ ਹਾਂ। ਐੱਨ. ਆਰ. ਆਈ. ਪਰਿਵਾਰਾਂ ਨੂੰ ਇਸ ਵੱਲ ਧਿਆਨ ਦੇਣ ਦੀ ਲੋੜ ਹੈ। ਉਸ ਪਾਰਟੀ ਦੀ ਹਮਾਇਤ ਕਰੋ ਜਿਹੜੀ ਐੱਨ. ਆਰ. ਆਈ. ਮਸਲਿਆਂ ਨੂੰ ਸਮਝਦੀ ਹੋਵੇ। ਦੂਜੇ ਪਾਸੇ ਅਮਰੀਕਾ ਵਿਚ ਵੀ ਭਾਰਤ ਨਾਲ ਸੰਬੰਧਤ ਰਾਜਨੀਤਕ ਪਾਰਟੀਆਂ ਦੀਆਂ ਬ੍ਰਾਂਚਾਂ ਖੁੱਲ੍ਹੀਆਂ ਹੋਈਆਂ ਹਨ।

ਪਰ ਜੇ ਦੇਖਿਆ ਜਾਵੇ ਤਾਂ ਇਹ ਸਥਾਨਕ ਲੀਡਰ ਵੀ ਅੱਜ ਤੱਕ ਐੱਨ.ਆਰ.ਆਈ. ਮਸਲਿਆਂ ਦੀ ਆਵਾਜ਼ ਭਾਰਤ ਵਿਚ ਉਠਾਉਣ ਵਿਚ ਪੂਰੀ ਤਰ੍ਹਾਂ ਨਾਕਾਮਯਾਬ ਰਹੇ ਹਨ। ਹਾਲਾਂਕਿ ਸਮੇਂ-ਸਮੇਂ 'ਤੇ ਭਾਰਤ ਤੋਂ ਵੱਖ-ਵੱਖ ਪਾਰਟੀਆਂ ਦੇ ਲੀਡਰ ਇਥੇ ਆਉਂਦੇ ਰਹੇ ਹਨ। ਉਨ੍ਹਾਂ ਦੇ ਸੁਆਗਤ ਵਿਚ ਚਾਹ-ਪਾਰਟੀਆਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਕੱਠ ਕੀਤਾ ਜਾਂਦਾ ਹੈ ਤੇ ਉਹ ਲੀਡਰ ਆਪਣੀ ਫੌਕੀ ਸ਼ਾਨੋ-ਸ਼ੌਕਤ ਵਿਖਾ ਕੇ ਰਸਗੁੱਲੇ ਡਕਾਰ ਕੇ ਤੇ ਝੂਠੇ ਵਾਅਦੇ ਕਰਕੇ ਇਥੋਂ

ਚਲਦੇ ਬਣਦੇ ਹਨ। ਅਜੇ ਤੱਕ ਅਜਿਹਾ ਇਕ ਵੀ ਭਾਰਤੀ ਲੀਡਰ ਅਸੀਂ ਨਹੀਂ ਵੇਖਿਆ ਜਿਹੜਾ ਪੰਜਾਬੀਆਂ ਦੀ ਸਮੱਸਿਆਵਾਂ ਨੂੰ ਗੰਭੀਰਤਾ ਨਾਲ ਲੈ ਕੇ ਗਿਆ ਹੋਵੇ। ਜੇ ਕਿਹਾ ਜਾਵੇ ਕਿ ਐੱਨ.ਆਰ.ਆਈ. ਦਾ ਮਤਲਬ ਨਾਨ ਰੈਜ਼ੀਡੈਂਟ ਇੰਡੀਅਨ ਦੀ ਥਾਂ ਨਾਨ ਰਿਲਾਇਜ਼ ਇੰਡੀਅਨ ਹੋ ਜਾਵੇ ਤਾਂ ਠੀਕ ਹੈ। ਭਾਰਤ ਤੋਂ ਜਦੋਂ ਵੀ ਕੋਈ ਲੀਡਰ ਆਉਂਦਾ ਹੈ ਤਾਂ ਸਭ ਤੋਂ ਪਹਿਲਾਂ ਇਹ ਢੀਂਗ ਮਾਰਦਾ ਹੈ ਕਿ ਤੁਸੀਂ ਭਾਰਤ ਵਿਚ ਪੂੰਜੀ ਨਿਵੇਸ਼ ਕਰੋ। ਭਲਾ ਉਸ ਤੋਂ ਪੁੱਛਿਆ ਜਾਵੇ ਕਿ ਪਹਿਲਾਂ ਇਨ੍ਹਾਂ ਦਾ ਉਥੇ ਜਾਣ ਦਾ ਰਾਹ ਤਾਂ ਖੋਲ੍ਹ ਦਿਤਾ ਜਾਵੇ ਤਾਂ ਹੀ ਪੂੰਜੀ ਨਿਵੇਸ਼ ਹੋ ਸਕਦਾ ਹੈ।

ਭਾਰਤ ਤੋਂ ਆਏ ਬਹੁ ਗਿਣਤੀ ਪੰਜਾਬੀਆਂ ਦੀ ਹੈ। ਉਨ੍ਹਾਂ ਨਾਲ ਹੀ ਸਖਤੀ ਹੋ ਰਹੀ ਹੈ। ਅੱਜ ਜਹਾਜ਼ਾਂ ਦੇ ਜਹਾਜ਼ ਭਾਰਤ ਨੂੰ ਖਾਲੀ ਆ-ਜਾ ਰਹੇ ਹਨ। ਜਿਸ ਤੋਂ ਭਾਰਤ ਦੀ ਆਰਥਿਕਤਾ ’ਤੇ ਪੈ ਰਹੇ ਪ੍ਰਭਾਵ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ।

ਇਥੋਂ ਦੇ ਆਮ ਪੰਜਾਬੀ ਇਹ ਚਾਹੁੰਦੇ ਹਨ ਕਿ ਭਾਰਤ ਸਰਕਾਰ ਅਮਰੀਕਾ ’ਚ ਭਾਰਤੀ ਅੰਬੈਸੀ ਨੂੰ ਨਰਮੀ ਵਾਲਾ ਰੁਖ ਅਖਤਿਆਰ ਕਰਨ ਦੀ ਹਦਾਇ ਜਾਰੀ ਕਰੇ।

ਜੇ ਭਾਰਤ ਸਰਕਾਰ ਇਥੇ ਪੰਜਾਬੀਆਂ ਨਾਲ ਨਰਮੀ ਵਰਤੇਗੀ ਤਾਂ ਹੀ ਇਹ ਮਿਹਨਤਕਸ਼ ਲੋਕ ਭਾਰਤ ਦੀ ਆਰਥਿਕਤਾ ਵਿਚ ਆਪਣਾ ਵੱਢਮੁੱਲਾ ਯੋਗਦਾਨ ਪਾ ਸਕਦੇ ਹਨ।

**00**

# ਇੰਟਰਨੈਟ ’ਤੇ ਹੋ ਰਹੀ ਠੱਗੀ ਤੋਂ ਬਚੋ

## ਅੰਕ 26, 24 ਤੋਂ 30 ਜੂਨ, 2010

ਅੱਜ ਜ਼ਮਾਨਾ ਕੰਪਿਊਟਰ ਦਾ ਹੈ। ਕੀ ਬੱਚਾ, ਕੀ ਨੌਜਵਾਨ ਤੇ ਕੀ ਬਜ਼ੁਰਗ। ਇਸ ਤੋਂ ਬਗੈਰ ਆਪਣੇ ਆਪ ਨੂੰ ਅਧੂਰਾ ਜਿਹਾ ਸਮਝਦੇ ਹਨ। ਇੰਟਰਨੈੱਟ ਰਾਹੀਂ ਦੁਨੀਆ ਬਹੁਤ ਹੀ ਛੋਟੀ ਹੋ ਗਈ ਹੈ। ਘਰ ਬੈਠਿਆਂ ਸਕਿੰਟਾਂ ਵਿਚ ਦੁਨੀਆ ਦੇ ਕਿਸੇ ਵੀ ਕੋਨੇ ਵਿਚ ਆਪਣੀ ਗੱਲ ਜਾਂ ਸੁਨੇਹਾ ਭੇਜਿਆ ਜਾ ਸਕਦਾ ਹੈ। ਵੈੱਬਸਾਈਟ ਰਾਹੀਂ ਲੋਕ ਆਪਣਾ ਵਪਾਰ ਕਰਦੇ ਹਨ। ਸੱਭਿਆਚਾਰਕ, ਸਮਾਜਿਕ, ਰਾਜਨੀਤਿਕ, ਵਿਗਿਆਨਕ, ਅਰਥਚਾਰਕ, ਧਾਰਮਿਕ ਸਰਗਰਮੀਆਂ ਤੇ ਸੰਦੇਸ਼ ਵੈੱਬਸਾਈਟ ’ਤੇ ਹਨ। ਗੂਗਲ ਵਿਚ ਸਰਚ ਪਾਉਣ ’ਤੇ ਸਾਰੀ ਦੁਨੀਆ ਦੀ ਘਰ ਬੈਠੇ-ਬਿਠਾਏ ਜਾਣਕਾਰੀ ਹਾਸਲ ਕੀਤੀ ਜਾਂਦੀ ਹੈ।

ਜਿਥੇ ਇਸ ਇੰਟਰਨੈੱਟ ਨੇ ਸਾਡੇ ਜੀਵਨ ਵਿਚ ਬਹੁਤ ਸਾਰੇ ਫਾਇਦੇ ਕੀਤੇ ਹਨ, ਉਥੇ ਇਸ ਰਾਹੀਂ ਅੱਜਕਲ ਵਿਸ਼ਵ ਭਰ ਵਿਚ ਠੱਗੀਆਂ ਠੋਰੀਆਂ ਵੀ ਸ਼ੁਰੂ ਹੋ ਗਈਆਂ ਹਨ, ਜਿਸ ਨਾਲ ਹਜ਼ਾਰਾਂ ਲੋਕ ਇਸ ਰਾਹੀਂ ਰੋਜ਼ਾਨਾ ਲੁੱਟੇ ਜਾ ਰਹੇ ਹਨ। ਇਸ ਨੂੰ ਅਸੀਂ ਈ-ਮੇਲ ਸਕੈਮ ਵੀ ਕਹਿੰਦੇ ਹਾਂ। ਸਾਡੀ ਈ-ਮੇਲ ’ਤੇ ਅਕਸਰ ਕੋਈ ਨਾ ਕੋਈ ਅਜਿਹੀ ਈਮੇਲ ਆਉਂਦੀ ਰਹਿੰਦੇ ਹੈ, ਜਿਸ ਵਿਚ ਲਿਖਿਆ ਹੁੰਦਾ ਹੈ ਕਿ ਤੁਹਾਡੀ ਕਈ ਮਿਲੀਅਨ ਦੀ ਲਾਟਰੀ ਨਿਕਲ ਆਈ ਹੈ ਤੇ ਤੁਸੀਂ ਆਪਣਾ ਪੂਰਾ ਵੇਰਵਾ ਸਾਨੂੰ ਭੇਜੋ ਤਾਂ ਕਿ ਅਸੀਂ ਤੁਹਾਨੂੰ ਇਹ ਲਾਟਰੀ ਦੇ ਪੈਸੇ ਭੇਜ ਸਕੀਏ। ਅਜਿਹੀ ਈ ਮੇਲ ਪ੍ਰਾਪਤਕਰਤਾ ਇਕ ਵਾਰ ਤਾਂ ਮਿਲੀਅਨ ਡਾਲਰਾਂ ਬਾਰੇ ਪੜ੍ਹ ਕੇ ਉਤਸ਼ਾਹਿਤ ਹੋ ਜਾਂਦਾ ਹੈ ਤੇ ਤੁਰੰਤ ਮੁੜਦੀ ਡਾਕੇ ਬਿਨਾਂ ਸੋਚੇ ਸਮਝੇ ਉਨ੍ਹਾਂ ਨੂੰ ਆਪਣਾ ਪੂਰਾ ਵੇਰਵਾ ਭੇਜ ਦਿੰਦਾ ਹੈ ਤੇ ਇਸ ਦੇ ਨਾਲ ਹੀ ਸ਼ੁਰੂ ਹੋ ਜਾਂਦੀ ਹੈ, ਉਸ ਦੀ ਠੱਗੀ ਦਾ ਸਫਰ। ਵੇਰਵਾ ਮਿਲਣ ਤੋਂ ਬਾਅਦ ਉਸਨੂੰ ਫਿਰ ਇਕ ਹੋਰ ਈਮੇਲ ਆਉਂਦੀ ਹੈ, ਜਿਸ ਵਿਚ ਉਸ ਨੂੰ ਉਸ ਲਾਟਰੀ ਦਾ ਪੈਸਾ ਭੇਜਣ ਦੀ ਫੀਸ ਮੰਗੀ ਜਾਂਦੀ ਹੈ ਤੇ ਇਥੇ ਫਿਰ ਤੋਂ ਆਪਣੀ ਗਲਤੀ ਦੁਹਰਾਉਂਦਿਆਂ ਈ-ਮੇਲ ਪ੍ਰਾਪਤ ਕਰਤਾ ਵਿਅਕਤੀ ਇਹ ਸੋਚ ਕੇ ਮੰਗੀ ਗਈ ਕੁਝ ਹਜ਼ਾਰਾਂ ਦੀ ਰਕਮ ਭੇਜ ਦਿੰਦਾ ਹੈ ਕਿ ਚਲੋ ਕੋਈ ਗੱਲ ਨਹੀਂ ਕੁਝ ਹਜ਼ਾਰ ਦੇ ਕੇ ਸ਼ਾਇਦ ਮੈਨੂੰ ਕਈ ਮਿਲੀਅਨ ਡਾਲਰ ਮਿਲਣ ਵਾਲੇ ਹਨ। ਪੈਸੇ ਮਿਲਣ ਤੋਂ ਬਾਅਦ ਠੱਗ ਕੰਪਨੀ ਫਿਰ ਇਕ ਈਮੇਲ ਭੇਜਦੀ ਹੈ ਕਿ ਤੁਸੀਂ ਕੁਝ ਪੈਸੇ ਹੋਰ ਭੇਜੋ ਤਾਂ ਕਿ ਰਹਿੰਦੀਆਂ ਫੀਸਾਂ ਵੀ ਅਡਵਾਂਸ ਵਿਚ ਲਈਆਂ ਜਾ ਸਕਣ। ਹੁਣ ਈਮੇਲ ਪ੍ਰਾਪਤ ਕਰਤਾ ਫਿਰ ਤੋਂ ਇਕ ਵਾਰੀ ਹੋਰ ਪੈਸੇ ਭੇਜ ਦਿੰਦਾ ਹੈ ਕਿ ਕਿਤੇ ਜੇ ਮੈਂ ਇਹ ਫੀਸ ਦੇ ਪੈਸੇ ਨਾ ਭੇਜੇ ਤਾਂ ਕਿਤੇ ਮੇਰੇ ਪਹਿਲਾਂ ਵਾਲੇ ਭੇਜੇ ਹੋਏ ਪੇਸੇ ਵੀ ਨਾ ਮਰ ਜਾਣ ਤੇ ਆਖਰ ਉਹ ਪੈਸਿਆਂ ਦੀ ਦੂਜੀ ਕਿਸ਼ਤ ਵੀ ਭੇਜ ਦਿੰਦਾ ਹੈ। ਪਰ ਇਥੇ ਹੀ ਅੰਤ ਨਹੀਂ ਹੁੰਦਾ, ਤੀਜੀ ਵਾਰ ਫਿਰ ਤੋਂ ਪੈਸੇ ਹੋਰ ਭੇਜਣ ਦੀ ਗੱਲ ਕਹੀ ਜਾਂਦੀ ਹੈ ਤਾਂ ਈਮੇਲ ਪ੍ਰਾਪਤ ਵਿਅਕਤੀ ਕੁੱਝ ਠਣਕਦਾ ਹੈ ਕਿ ਕਿਤੇ ਮੇਰੇ ਨਾਲ ਕੋਈ ਠੱਗੀ ਤਾਂ ਨਹੀਂ ਹੋ ਰਹੀ। ਸੋ ਉਹ ਪੈਸੇ ਭੇਜਣ ਤੋਂ ਇਨਕਾਰ ਕਰਨ ਦੀ ਕੋਸ਼ਿਸ਼ ਕਰਦਾ ਹੈ ਤੇ ਅੱਗਿਓਂ ਜਵਾਬ ਮਿਲਦਾ ਹੈ ਕਿ ਜੇ ਪੈਸੇ ਨਹੀਂ ਭੇਜੋਗੇ ਤਾਂ ਲਾਟਰੀ ਨਹੀਂ ਮਿਲੇਗੀ ਤੇ ਇਸੇ ਤਰ੍ਹਾਂ ਕਈ ਲੋਕ ਤਾਂ ਬੇਵਕੂਫਾਂ ਵਾਂਗ ਤੀਜੀ ਵਾਰੀ ਵੀ ਪੈਸੇ ਭੇਜ ਦਿੰਦੇ ਹਨ ਤੇ ਕਈ ਵਿਚਾਰੇ ਪੈਸੇ ਗੁਆ

ਕੇ ਕਿਸਮਤ ਦਾ ਖੇਡ ਸਮਝ ਕੇ ਚੁੱਪ ਕਰਕੇ ਬੈਠ ਜਾਂਦੇ ਹਨ।

ਇਹ ਤਾਂ ਸੀ ਕਿ ਇਕ ਤਰ੍ਹਾਂ ਦੀ ਠੱਗੀ। ਇਥੇ ਹੀ ਬਸ ਨਹੀਂ ਈ-ਮੇਲ ਰਾਹੀਂ ਅਜਿਹੀਆਂ ਹੋਰ ਵੀ ਬਹੁਤ ਸਾਰੀਆਂ ਠੱਗੀਆਂ ਮਾਰੀਆਂ ਜਾ ਰਹੀਆਂ ਹਨ। ਕਦੇ ਇਹ ਕਿਹਾ ਜਾਂਦਾ ਹੈ ਕਿ ਮੈਂ ਫਲਾਨੇ ਦੇਸ਼ ਤੋਂ ਇਹ ਈ-ਮੇਲ ਭੇਜ ਰਹੀ ਹਾਂ। ਮੇਰੇ ਪਰਿਵਾਰ ਵਿਚ ਸਾਰੇ ਮਰ ਗਏ ਹਨ। ਮੇਰੇ ਵਕੀਲ ਕੋਲ ਕਈ ਮਿਲੀਅਨ ਡਾਲਰ ਬੈਂਕ ਵਿਚ ਪਏ ਹਨ ਪਰ ਉਸ ਦਾ ਕੋਈ ਵਾਰਸ ਨਹੀਂ ਤੇ ਜੇ ਤੁਸੀਂ ਇਹ ਸਾਰਾ ਪੈਸਾ ਆਪਣੇ ਬੈਂਕ ਵਿਚ ਜਮ੍ਹਾ ਕਰਵਾ ਲਵੋ ਤਾਂ ਬੜੀ ਮਿਹਰਬਾਨੀ ਹੋਵੇਗੀ। ਬਸ ਮੈਨੂੰ ਇਸ ਵਿਚੋਂ ਕੁਝ ਹਿੱਸਾ ਦੇ ਦੇਣਾ। ਇੰਨਾ ਸੁਣਦੇ ਸਾਰ ਹੀ ਈਮੇਲ ਪ੍ਰਾਪਤ ਕਰਤਾ ਠੱਗਾਂ ਵੱਲੋਂ ਮੰਗੀ ਉਸ ਦੇ ਬੈਂਕ ਦੀ ਜਾਣਕਾਰੀ ਦੇ ਦਿੰਦਾ ਹੈ ਤੇ ਇਸ ਤਰ੍ਹਾਂ ਈਮੇਲ ਭੇਜਣ ਵਾਲੇ ਨੇ ਉਸ ਦੇ ਬੈਂਕ ਵਿਚ ਪੈਸੇ ਤਾਂ ਕੀ ਜਮ੍ਹਾ ਕਰਵਾਉਣੇ ਹੁੰਦੇ ਹਨ, ਉਲਟਾ ਜਿੰਨੇ ਪੈਸੇ ਉਸ ਦੇ ਬੈਂਕ ਵਿਚ ਪਏ ਹੁੰਦੇ ਹਨ, ਉਹ ਵੀ ਕਢਵਾ ਲੈਂਦਾ ਹੈ। ਇਸ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਠੱਗੀ ਦੀਆਂ ਈਮੇਲਾਂ ਰਾਹੀਂ ਵਿਸ਼ਵ ਭਰ ਵਿਚ ਇਹ ਠੱਗੀ ਠੋਰੀ ਚੱਲ ਰਹੀ ਹੈ।

ਖੋਜਕਰਤਾਵਾਂ ਦਾ ਮੰਨਣਾ ਹੈ ਕਿ ਲਗਭਗ **74** ਪ੍ਰਤੀਸ਼ਤ ਲੋਕਾਂ ਨੂੰ ਇਹ ਈਮੇਲ ਸਕੈਮ ਪ੍ਰਾਪਤ ਹੋ ਰਹੇ ਹਨ। ਜਿਸ ਰਾਹੀਂ ਅਪਰਾਧੀ ਲੋਕ ਆਮ ਜਨਤਾ ਨੂੰ ਮੂਰਖ ਬਣਾ ਰਹੇ ਹਨ। ਅਜਿਹੀਆਂ ਈਮੇਲਾਂ ਜ਼ਿਆਦਾਤਰ ਅਫਰੀਕਾ ਜਾਂ ਇੰਗਲੈਂਡ ਤੋਂ ਆ ਰਹੀਆਂ ਹਨ। ਵਿਸ਼ਵ ਭਰ ਦੇ ਲੋਕ ਇਸ ਤੋਂ ਠੱਗੇ ਜਾ ਰਹੇ ਹਨ, ਜਿਸ ਕਰਕੇ ਕਈ ਦੇਸ਼ਾਂ ਵਿਚ ਤਾਂ ਇਸ ਨੂੰ ਨਜਿੱਠਣ ਲਈ ਸਪੈਸ਼ਲ ਫੋਰਸਾਂ ਵੀ ਲਾਈਆਂ ਜਾ ਚੁੱਕੀਆਂ ਹਨ। ਪਰ ਇਨ੍ਹਾਂ ਠੱਗਾਂ ਨੂੰ ਲੱਭਣਾ ਕੋਈ ਸੌਖਾ ਨਹੀਂ ਹੈ। ਇਹ ਲੋਕ ਆਪਣਾ ਪਤਾ ਜਾਂ ਸੰਪਰਕ ਨੰਬਰ ਹਮੇਸ਼ਾ ਇਕੋ ਜਿਹੇ ਨਹੀਂ ਰੱਖਦੇ ਬਲਕਿ ਆਏ ਦਿਨ ਬਦਲਦੇ ਰਹਿੰਦੇ ਹਨ, ਜਿਸ ਕਰਕੇ ਇਨ੍ਹਾਂ ਨੂੰ ਨੱਥ ਪਾਉਣੀ ਕੋਈ ਐਡੀ ਸੌਖੀ ਵੀ ਨਹੀਂ ਹੈ। ਇਸ ਦਾ ਤਾਂ ਹੱਲ ਸਾਨੂੰ ਆਪ ਨੂੰ ਹੀ ਕੱਢਣਾ ਪੈਣਾ ਹੈ। ਜਿਥੇ ਆਪ ਇਨ੍ਹਾਂ ਸਕੈਮਾਂ ਤੋਂ ਬਚਣਾ ਜ਼ਰੂਰੀ ਹੈ, ਉਥੇ ਆਪਣੇ ਬੱਚਿਆਂ ਨੂੰ ਵੀ ਇਸ ਬਾਰੇ ਜਾਣਕਾਰੀ ਦੇਣੀ ਜ਼ਰੂਰੀ ਹੈ। ਜਦੋਂ ਵੀ ਤੁਹਾਨੂੰ ਅਜਿਹੀ ਕੋਈ ਈਮੇਲ ਆਉਂਦੀ ਹੈ ਤਾਂ ਉਸ ਨੂੰ ਤੁਰੰਤ ਜਾਂ ਤਾਂ ਡਲੀਟ ਕਰ ਦੇਵੋ ਜਾਂ ਸਪੈਮ ਕਲਿਕ ਕਰ ਦਿਓ ਤਾਂ ਕਿ ਉਹ ਅੱਗੇ ਤੋਂ ਦੁਬਾਰਾ ਤੁਹਾਡੇ ਈਮੇਲ ’ਤੇ ਆਉਣਾ ਬੰਦ ਕਰ ਦੇਵੇ। ਅਜਿਹੀਆਂ ਸਕੈਮ ਈਮੇਲਾਂ ਨੂੰ ਕਦੇ ਵੀ ਆਪਣੀ ਨਿੱਜੀ ਜਾਣਕਾਰੀ ਨਾ ਦਿਓ ਤਾਂ ਕਿ ਤੁਸੀਂ ਇਨ੍ਹਾਂ ਦੀਆਂ ਠੱਗੀਆਂ ਤੋਂ ਬਚ ਸਕੋ।

**00**

# ਲਗਾਤਾਰ ਵਧ ਰਹੀਆ ਨੇ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਲਾਂ

### ਅੰਕ 27, 1 ਤੋਂ 7 ਜੁਲਾਈ, 2010

ਆਪਣਾ ਅਤੇ ਆਪਣੇ ਪਰਿਵਾਰ ਦਾ ਉੱਜਲ ਭਵਿੱਖ ਬਣਾਉਣ ਲਈ ਮਨੁੱਖ ਮੁੱਢ ਕਦੀਮ ਤੋਂ ਹੀ ਪ੍ਰਵਾਸ ਕਰਦਾ ਆਇਆ ਹੈ। ਉਹ ਜਿੱਥੇ ਵੀ ਗਿਆ ਉਸ ਥਾਂ ਨੂੰ ਆਪਣਾ ਸਮਝ ਕੇ ਉਥੇ ਹੀ ਡੇਰੇ ਲਾ ਲਏ ਤੇ ਰੋਟੀ-ਰੋਜ਼ੀ ਲਈ ਜੁਗਾੜ ਕਰਦਾ ਰਿਹਾ। ਇਸੇ ਤਰ੍ਹਾਂ ਪੰਜਾਬ ਦੇ ਲੋਕ ਵੀ ਜ਼ਮੀਨਾਂ ਘੱਟਦੀਆਂ ਦੇਖ ਕੇ ਵਿਦੇਸ਼ਾਂ ਵੱਲ ਨੂੰ ਰੁਖ ਕਰਨ ਲੱਗਾ। ਪਿਛਲੇ ਕੁਝ ਦਹਾਕਿਆਂ ਤੋਂ ਤਾਂ ਪੰਜਾਬੀ ਭਾਰੀ ਤਦਾਦ ਵਿਚ ਪੱਛਮੀ ਮੁਲਕਾਂ ਵਿਚ ਆਣ ਵਸੇ ਹਨ। ਕਾਰਣ ਉਤੋਂ ਹੀ ਸੀ 'ਚੰਗੇ ਭਵਿੱਖ ਦੀ ਖਾਹਿਸ਼'। ਪਹਿਲਾਂ ਆਪ ਆਏ, ਫਿਰ ਉਨ੍ਹਾਂ ਦੇ ਪਰਿਵਾਰਕ ਮੈਂਬਰ ਆਏ ਤੇ ਫਿਰ ਉਨ੍ਹਾਂ ਦੇ ਅਗਾਉਂ ਰਿਸ਼ਤੇਦਾਰ ਆਉਣੇ ਸ਼ੁਰੂ ਹੋ ਗਏ। ਗੱਲ ਕੀ ਕਾਫਲੇ ਵਧਦੇ ਗਏ ਤੇ ਇਹ ਲੋਕ ਵਿਦੇਸ਼ਾਂ ਦੇ ਹੋ ਕੇ ਰਹਿ ਗਏ।

ਇਹ ਲੋਕ ਬਾਹਰ ਆਉਣੇ ਤਾਂ ਸ਼ੁਰੂ ਹੋਏ ਸੀ ਚੰਗੇ ਭਵਿੱਖ ਲਈ। ਪਰ ਇਹ ਕੋਈ ਸੋਨੇ ਦੀ ਖਾਣ ਨਹੀਂ ਸੀ ਕਿ ਇਥੇ ਆਏ ਤੇ ਆਉਂਦਿਆਂ ਹੀ ਇਨ੍ਹਾਂ ਨੂੰ ਗੱਫੇ ਭਰ-ਭਰ ਕੇ ਮਿਲਣੇ ਸ਼ੁਰੂ ਹੋ ਗਏ। ਜਦੋਂ ਵੀ ਕਿਤੇ ਕੋਈ ਪ੍ਰਵਾਸ ਕਰਕੇ ਜਾਂਦਾ ਹੈ ਤਾਂ ਉਸ ਨੂੰ ਉਸ ਨਵੇਂ ਸਥਾਨ 'ਤੇ ਆਪਣੇ ਆਪ ਨੂੰ ਸਥਾਪਿਤ ਕਰਨ ਲਈ ਕਈ ਤਰ੍ਹਾਂ ਦੇ ਪਾਪੜ ਵੇਲਨੇ ਪੈਂਦੇ ਹਨ। ਪਹਿਲਾਂ ਕੰਮ ਤਾਂ ਉਸ ਦਾ ਰੋਟੀ ਪਾਣੀ ਦਾ ਜੁਗਾੜ ਕਰਨਾ ਹੁੰਦਾ ਹੈ। ਫਿਰ ਜਿਸ ਦੇਸ਼ ਵਿਚ ਰਹਿਣਾ ਹੁੰਦਾ ਹੈ, ਉਸ ਦੇਸ਼ ਦਾ ਕਾਇਦਾ ਕਾਨੂੰਨ ਸਮਝਣਾ ਪੈਂਦਾ ਹੈ। ਨਵਾਂ ਕੰਮਕਾਰ, ਨਵਾਂ ਘਰ ਬਾਰ, ਨਵਾਂ ਆਲਾ ਦੁਆਲਾ ਤੇ ਨਵਾਂ ਮੇਲ-ਮਿਲਾਪ। ਇਸ ਸਭ ਕੁਝ ਵਿਚ ਰੱਚਣ ਲਈ ਸਮਾਂ ਲੱਗਦਾ ਹੈ। ਇਹ ਗੱਲਾਂ ਪੜ੍ਹਨ ਵਿਚ ਬਹੁਤ ਸੌਖੀਆਂ ਲੱਗਦੀਆਂ ਹਨ ਪਰ ਜਿਨ੍ਹਾਂ ਲੋਕਾਂ ਨੇ ਆਪਣੇ ਜੀਵਨ ਵਿਚ ਹੰਢਾਈਆਂ ਹਨ, ਉਨ੍ਹਾਂ ਨੂੰ ਪੁੱਛੋਂ ਤਾਂ ਬਹੁਤ ਸਾਰੇ ਕੌੜੇ ਤਜ਼ਰਬੇ ਸਾਹਮਣੇ ਆਉਂਦੇ ਹਨ। ਇਹ ਤਜ਼ਰਬੇ ਸਿਰਫ ਵਿਦੇਸ਼ੀ ਨਹੀਂ ਹੁੰਦੇ, ਬਲਕਿ ਆਪਣੇ ਪਿਛਲੇ ਸਥਾਨ ਨਾਲ ਵੀ ਸੰਬੰਧਤ ਹੁੰਦੇ ਹਨ, ਜਿੱਥੋਂ ਉਹ ਪ੍ਰਵਾਸ ਕਰਕੇ ਆਇਆ ਹੁੰਦਾ ਹੈ। ਪ੍ਰਵਾਸੀ ਪੰਜਾਬੀਆਂ ਨਾਲ ਵੀ ਕੁਝ ਅਜਿਹਾ ਹੀ ਵਾਪਰਿਆ ਹੈ। 20ਵੀਂ ਸਦੀ ਦੇ ਅਖੀਰਲੇ ਦਹਾਕਿਆਂ ਵਿਚ ਪੰਜਾਬੀਆਂ ਦਾ ਵਿਦੇਸ਼ਾਂ ਵੱਲ ਨੂੰ ਪ੍ਰਵਾਸ ਕਾਫੀ ਤੇਜ਼ੀ ਨਾਲ ਹੋਇਆ। ਅੱਜ ਦੇ ਸਮੇਂ ਵਿਚ ਦੁਨੀਆ ਦਾ ਸ਼ਾਇਦ ਹੀ ਕੋਈ ਅਜਿਹਾ ਦੇਸ਼ ਹੋਵੇਗਾ, ਜਿੱਥੇ ਇਹ ਲੋਕ ਨਾ ਪਹੁੰਚੇ ਹੋਣ।

ਪੰਜਾਬੀਆਂ ਨੇ ਆਪਣੇ ਕਾਰੋਬਾਰ ਕਾਇਮ ਕਰਨ, ਸਥਾਨਕ ਭਾਸ਼ਾਵਾਂ ਸਿੱਖਣ, ਦੂਸਰੇ ਸੱਭਿਆਚਾਰਾਂ ਅਤੇ ਆਪਣੇ ਆਪ ਨੂੰ ਢਾਲਣ ਵਿਚ ਵੀ ਵੱਡੀ ਕਾਮਯਾਬੀ ਹਾਸਲ ਕੀਤੀ। ਪਰ ਇਸ ਦੇ ਨਾਲ-ਨਾਲ ਉਨ੍ਹਾਂ ਨੂੰ ਭਾਰਤ ਅਤੇ ਬਾਹਰਲੇ ਮੁਲਕਾਂ ਵਿਚ ਪ੍ਰੇਸ਼ਾਨੀਆਂ ਦਿਨੋਂ-ਦਿਨ ਵੱਧ ਰਹੀਆਂ ਹਨ। ਪੰਜਾਬੀ ਚਾਹੇ ਵਿਦੇਸ਼ਾਂ ਵਿਚ ਪੱਕੇ ਤੌਰ 'ਤੇ ਸਥਾਪਤ ਤਾਂ ਹੋ ਗਏ ਹਨ ਪਰ ਉਨ੍ਹਾਂ ਦਾ ਪਿਛੋਕੜ ਹਮਸਫਰ ਬਣ ਕੇ ਨਾਲੋਂ-ਨਾਲ ਚੱਲਦਾ ਹੈ। ਯਾਨੀ ਉਹ ਰਹਿੰਦੇ ਤਾਂ ਵਿਦੇਸ਼ਾਂ ਵਿਚ ਹੁੰਦੇ

ਹਨ ਪਰ ਆਪਣੀ ਮਿੱਟੀ ਦਾ ਮੋਹ ਉਹ ਕਦੇ ਵੀ ਦਿਲੋਂ ਨਹੀਂ ਕੱਢਦੇ। ਜਿਉਂ ਜਿਉਂ ਬਾਹਰਲੇ ਮੁਲਕਾਂ ਵਿਚ ਪੰਜਾਬੀਆਂ ਦੀ ਵਸੋਂ ਵਧਦੀ ਜਾ ਰਹੀ ਹੈ, ਤਿਉਂ ਤਿਉਂ ਹੀ ਇਨ੍ਹਾਂ ਨੂੰ ਬਹੁਤ ਸਾਰੀਆਂ ਮੁਸ਼ਕਲਾਂ ਤੇ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਪਹਿਲਾਂ ਬਾਹਰ ਆਣ ਕੇ ਪੱਕੇ ਹੋਣ ਦਾ ਕੰਮ ਹੁੰਦਾ ਹੈ, ਜਿਸ ਦੇ ਲਈ ਇਮੀਗ੍ਰੇਸ਼ਨ ਦੇ ਕਈ ਤਰ੍ਹਾਂ ਦੇ ਪੜਾਵਾਂ ਵਿਚੋਂ ਨਿਕਲਣਾ ਪੈਂਦਾ ਹੈ। ਫਿਰ ਆਪਣੇ ਪਰਿਵਾਰਾਂ ਤੇ ਫਿਰ ਆਪਣੇ ਰਿਸ਼ਤੇਦਾਰਾਂ ਲਈ ਵੀ ਉਹੀ ਕੁਝ ਕਰਨਾ ਪੈਂਦਾ ਹੈ। ਗੱਲ ਕੀ ਬੰਦੇ ਦੀ ਪੂਰੀ ਜ਼ਿੰਦਗੀ ਕੋਰਟ ਕਚਹਿਰੀਆਂ ਦੇ ਚੱਕਰਾਂ ਵਿਚ ਹੀ ਨਿਕਲ ਜਾਂਦੀ ਹੈ। ਅੱਜ ਅਸੀਂ ਬਾਹਰਲੇ ਮੁਲਕਾਂ ਦੀ ਇਮੀਗ੍ਰੇਸ਼ਨ ਦੀ ਗੱਲ ਨਹੀਂ ਕਰਦੇ, ਬਲਕਿ ਗੱਲ ਕਰਦੇ ਹਾਂ ਇਥੇ ਪੱਕੇ ਹੋਣ ਤੋਂ ਬਾਅਦ ਵਾਪਸ ਭਾਰਤ ਜਾਣ ਦੀ, ਜਿਸ ਨੂੰ ਹਰ ਭਾਰਤੀ ਆਪਣੇ ਪਿੰਡੇ ’ਤੇ ਹੰਢਾ ਰਿਹਾ ਹੈ। ਪਿਛਲੇ ਦਿਨੀਂ ਭਾਰਤ ਸਰਕਾਰ ਨੇ ਇਕ ਨਵੇਂ ਨਿਯਮ ਅਧੀਨ ਇਹ ਫੈਸਲਾ ਕੀਤਾ ਹੈ ਕਿ ਕੋਈ ਵੀ ਭਾਰਤੀ ਨਾਗਰਿਕ ਜੇ ਕਿਸੇ ਬਾਹਰਲੇ ਮੁਲਕ ਦੀ ਨਾਗਰਿਕਤਾ ਹਾਸਲ ਕਰਦਾ ਹੈ ਤਾਂ ਉਸ ਨੂੰ ਭਾਰਤੀ ਅੰਬੈਸੀ ਵਿਚ ਜਾ ਕੇ ਭਾਰਤੀ ਪਾਸਪੋਰਟ ਸਰੰਡਰ ਕਰਵਾਉਣਾ ਪਵੇਗਾ ਤੇ ਅਗਾਂਹ ਤੋਂ ਜਿਹੜਾ ਵੀ ਛੋਟਾ ਜਾਂ ਵੱਡਾ ਕੰਮ ਵਿਦੇਸ਼ਾਂ ਵਿਚ ਭਾਰਤੀ ਅੰਬੈਸੀ ਤੋਂ ਕਰਵਾਉਣਾ ਹੋਵੇਗਾ, ਉਥੇ ਸਰੰਡਰ ਸਰਟੀਫਿਕੇਟ ਨਾਲ ਨੱਥੀ ਕਰਨਾ ਜ਼ਰੂਰੀ ਹੋਵੇਗਾ। ਪਰ ਜਿਨ੍ਹਾਂ ਕੋਲ ਇਹ ਸਰਟੀਫਿਕਟ ਨਾ ਹੋਵੇ, ਉਹ ਤਾਂ ਇਕ ਤਰ੍ਹਾਂ ਦੀ ਕੈਦ ਹੀ ਕੱਟਣਗੇ। ਜਿਸ ਦੇ ਲਈ ਪਹਿਲਾਂ ਤਾਂ ਭਾਰੀ ਫੀਸ ਰੱਖੀ ਗਈ ਸੀ, ਪਰ ਵਿਦੇਸ਼ਾਂ ਵਿਚੋਂ ਪਏ ਭਾਰੀ ਦਬਾਅ ਕਾਰਨ ਇਹ ਫੀਸ ਸਿਰਫ **20** ਡਾਲਰ ਕਰ ਦਿੱਤੀ ਗਈ ਹੈ। ਪਰ ਗੱਲ ਸਿਰਫ ਫੀਸ ਦੀ ਨਹੀਂ। ਸਮੱਸਿਆ ਤਾਂ ਉਨ੍ਹਾਂ ਲੋਕਾਂ ਨੂੰ ਆਉਂਦੀ ਹੈ, ਜਿਨ੍ਹਾਂ ਕੋਲ ਜਾਂ ਤਾਂ ਪਾਸਪੋਰਟ ਹੀ ਨਹੀਂ ਹੈ ਤੇ ਜਾਂ ਜਿਨ੍ਹਾਂ ਲੋਕਾਂ ਨੇ ਇਥੇ ਰਾਜਨੀਤਿਕ ਸ਼ਰਨ ਲਈ ਹੈ। ਜਿਹੜੇ ਲੋਕ ਇਥੇ ਲੰਮੇ ਸਮੇਂ ਤੋਂ ਰਹਿ ਰਹੇ ਹਨ, ਉਨ੍ਹਾਂ ਵਿਚੋਂ ਬਹੁਤਿਆਂ ਨੇ ਤਾਂ ਆਪਣੇ ਪਾਸਪੋਰਟ ਸੰਭਾਲ ਕੇ ਹੀ ਨਹੀਂ ਰੱਖੇ, ਜਿਸ ਕਰਕੇ ਉਹ ਲੋਕ ਆਪਣੇ ਆਪ ਨੂੰ ਹੁਣ ਨਿਹੱਥਾ ਜਿਹਾ ਹੀ ਮਹਿਸੂਸ ਕਰਦੇ ਹਨ। ਹੁਣ ਗੱਲ ਆਉਂਦੀ ਹੈ ਰਾਜਨੀਤਿਕ ਸ਼ਰਣ ਲੈ ਕੇ ਇਥੇ ਪੱਕੇ ਹੋਣ ਵਾਲਿਆਂ ਦੀ। ਇਨ੍ਹਾਂ ਲੋਕਾਂ ਨੂੰ ਤਾਂ ਪਹਿਲਾਂ ਹੀ ਪਾਸਪੋਰਟ ਨਹੀਂ ਦਿੱਤਾ ਜਾਂਦਾ ਸੀ ਤੇ ਹੁਣ ਵੀ ਇਹ ਲੋਕ ਸਰੰਡਰ ਸਰਟੀਫਿਕੇਟ ਲੈਣ ਤੋਂ ਅਸਮਰਥ ਹੋਣਗੇ ਕਿਉਂਕਿ ਸਰੰਡਰ ਸਰਟੀਫਿਕੇਟ ਲੈਣ ਲਈ ਆਪਣਾ ਭਾਰਤੀ ਪਾਸਪੋਰਟ ਤੇ ਗਰੀਨ ਕਾਰਡ ਦੀ ਫੋਟੋ ਕਾਪੀ ਨਾਲ ਨੱਥੀ ਕਰਨੀ ਪੈਂਦੀ ਹੈ, ਜਿਹੜੀ ਕਿ ਸੰਭਵ ਨਹੀਂ ਹੈ। ਕਿਉਂਕਿ ਅਮਰੀਕਾ ਵਿਚ ਗਰੀਨ ਕਾਰਡ ਤੇ ਉਸ ਵਿਅਕਤੀ ਦਾ ਸਟੇਟਸ ਲਿਖਿਆ ਜਾਂਦਾ ਹੈ। ਬਹੁਤੇ ਲੋਕਾਂ ਨੇ ਰਾਜਨੀਤਿਕ ਸ਼ਰਨ ਮਜ਼ਬੂਰੀ ਵਸ ਹੀ ਪੱਕਿਆਂ ਹੋਣ ਲਈ ਲਈ ਸੀ। ਉਨ੍ਹਾਂ ਲੋਕਾਂ ਨੂੰ **10-10** ਸਾਲ ਲੱਗ ਗਏ ਅਮਰੀਕਾ ਦੀ ਸਿਟੀਜ਼ਨ ਲੈਂਦਿਆਂ ਤੇ ਹੁਣ ਜਦੋਂ ਉਨ੍ਹਾਂ ਨੂੰ ਅਮਰੀਕਨ ਪਾਸਪੋਰਟ ਤੇ ਵੀਜ਼ਾ ਲਵਾਉਣ ਦੀ ਵਾਰੀ ਆਈ ਤਾਂ ਕਾਨੂੰਨ ਸਖ਼ਤ ਕਰ ਦਿੱਤੇ ਗਏ। ਇਸ ਤਰ੍ਹਾਂ ਇਹ ਲੋਕ ਜਿਥੇ ਲੰਮੇ ਸਮੇਂ ਤੋਂ ਆਪਣੇ ਵਤਨ ਵਾਪਸ ਨਹੀਂ ਜਾ ਸਕੇ, ਉਥੇ ਆਉਣ ਵਾਲੇ ਸਮੇਂ ਵਿਚ ਵੀ ਇਨ੍ਹਾਂ ਨੂੰ ਹਨੇਰਾ ਹੀ ਨਜ਼ਰ ਆ ਰਿਹਾ ਹੈ। ਇਹ ਲੋਕ ਭਾਰਤ ਜਾਣ ਤੋਂ ਅਸਮਰਥ ਹੋ ਗਏ ਹਨ। ਭਾਰਤ ਤੋਂ ਇਥੇ ਆਏ ਬਹੁਤੇ ਲੀਡਰ ਹੁਣ ਤੱਕ ਇਹੋ ਗੱਲ ਕਰਦੇ ਰਹੇ ਹਨ ਕਿ ਐਨ.ਆਰ.ਆਈ. ਭਾਰਤ ਵਿਚ ਪੂੰਜੀ ਨਿਵੇਸ਼ ਕਰਨ। ਅੱਜ ਅਮਰੀਕਾ ਵਿਚ ਰਹਿਣ ਵਾਲੇ ਪੰਜਾਬੀਆਂ ਦੀ ਬਹੁ ਗਿਣਤੀ ਰਾਜਨੀਤਿਕ ਸ਼ਰਨਾਰਥੀਆਂ ਦੀ ਹੈ। ਜਿਨ੍ਹਾਂ ਦੀ ਭਾਰਤ

ਵਿਚ ਦਾਖਲੇ 'ਤੇ ਪਾਬੰਦੀ ਲੱਗੀ ਹੋਈ ਹੈ। ਜੇ ਉਹ ਭਾਰਤ ਜਾ ਹੀ ਨਾ ਸਕਣਗੇ ਤਾਂ ਪੂੰਜੀ ਨਿਵੇਸ਼ ਕਿਵੇਂ ਹੋਏਗੀ। ਇਸ ਤੋਂ ਭਾਰਤ ਨੂੰ ਪੈ ਰਹੇ ਆਰਥਿਕ ਘਾਟੇ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ।

ਇਕ ਪਾਸੇ ਸਰਕਾਰ ਕਹਿ ਰਹੀ ਹੈ ਕਿ **200** ਦੇ ਕਰੀਬ ਲੋਕਾਂ ਦੀ ਕਾਲੀ ਸੂਚੀ ਖ਼ਤਮ ਕਰ ਦਿੱਤੀ ਜਾਏਗੀ, ਜਦਕਿ ਲੱਖਾਂ ਦੀ ਗਿਣਤੀ ਵਿਚ ਰਾਜਨੀਤਿਕ ਸ਼ਰਣ ਲੈਣ ਵਾਲੇ ਲੋਕਾਂ ਨੂੰ ਭਾਰਤ ਆਉਣ ਤੋਂ ਰੋਕਿਆ ਜਾ ਰਿਹਾ ਹੈ, ਜਿਨ੍ਹਾਂ ਵਿਚੋਂ ਬਹੁਤਿਆਂ ਨੇ ਤਾਂ ਪੱਕੇ ਹੋਣ ਲਈ ਇੰਝ ਕੀਤਾ ਸੀ। ਭਾਰਤ ਸਰਕਾਰ ਜੇ ਚਾਹੇ ਤਾਂ ਹੁਣ ਤੱਕ ਜਿਨ੍ਹਾਂ ਨੇ ਰਾਜਨੀਤਿਕ ਸ਼ਰਣ ਲੈ ਕੇ ਵਿਦੇਸ਼ੀ ਨਾਗਰਿਕਤਾ ਹਾਸਲ ਕੀਤੀ ਹੈ, ਉਨ੍ਹਾਂ ਨੂੰ ਆਮ ਮੁਆਫੀ ਦਿੱਤੀ ਜਾ ਸਕਦੀ ਹੈ। ਇਸ ਨਾਲ ਦੇਸ਼ ਦੀ ਅਰਥ ਵਿਵਸਥਾ ਵਿਚ ਵੀ ਸੁਧਾਰ ਹੋਵੇਗਾ। ਇਸ ਦੇ ਨਾਲ-ਨਾਲ ਅਮਰੀਕਾ ਦੀਆਂ ਭਾਰਤੀ ਅੰਬੈਸੀਆਂ ਵਿਚ ਪੰਜਾਬੀਆਂ ਦੀ ਖੱਜਲ ਖੁਆਰੀ ਆਮ ਹੀ ਦੇਖੀ ਜਾ ਸਕਦੀ ਹੈ। ਇਨ੍ਹਾਂ ਲੋਕਾਂ ਨਾਲ ਅੰਬੈਸੀ ਅਧਿਕਾਰੀਆਂ ਵੱਲੋਂ ਬੜਾ ਹੀ ਮਾੜਾ ਵਰਤਾਅ ਕੀਤਾ ਜਾਂਦਾ ਹੈ, ਜੋ ਕਿ ਨਾ ਸਹਿਣ ਯੋਗ ਹੁੰਦਾ ਹੈ। ਕਈ ਵਾਰੀ ਤਾਂ ਗੱਲ ਲੜਾਈ ਤੱਕ ਵੀ ਪਹੁੰਚ ਜਾਂਦੀ ਹੈ। ਜੇ ਕਿਹਾ ਜਾਏ ਤਾਂ ਇਨ੍ਹਾਂ ਅੰਬੈਸੀਆਂ ਵਿਚ ਪੰਜਾਬੀਆਂ ਨਾਲ ਮਤਰੇਈ ਮਾਂ ਵਾਲਾ ਸਲੂਕ ਹੀ ਹੋ ਰਿਹਾ ਹੈ। ਅਮਰੀਕਾ ਤੋਂ ਇਲਾਵਾ ਪੰਜਾਬੀਆਂ ਨੂੰ ਆਪਣੇ ਪਿਛਲੇ ਦੇਸ਼ ਵਿਚ ਵੀ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਪੰਜਾਬ ਅੰਦਰ ਪ੍ਰਵਾਸੀ ਪੰਜਾਬੀਆਂ ਨੂੰ ਸਭ ਤੋਂ ਵੱਡੀ ਸਮੱਸਿਆ ਇਹ ਆਉਂਦੀ ਹੈ ਕਿ ਇਥੇ ਉਨ੍ਹਾਂ ਦੀਆਂ ਜ਼ਮੀਨਾਂ-ਜਾਇਦਾਦਾਂ ਉਪਰ ਕਬਜ਼ੇ ਕਰ ਲਏ ਜਾਂਦੇ ਹਨ। ਪੁਲਿਸ ਅਤੇ ਪ੍ਰਸ਼ਾਸਨ ਪ੍ਰਵਾਸੀ ਪੰਜਾਬੀਆਂ ਦੀ ਸੁਣਵਾਈ ਕਰਨ ਦੀ ਬਜਾਏ ਸਗੋਂ ਕਬਜ਼ਾਕਾਰੀਆਂ ਦੀ ਮਦਦ ਕਰਦਾ ਰਹਿੰਦਾ ਹੈ। ਕਈ ਵਾਰ ਅਜਿਹੇ ਹਾਲਾਤ ਬਣ ਜਾਂਦੇ ਹਨ ਕਿ ਪ੍ਰਵਾਸੀ ਪੰਜਾਬੀਆਂ ਉਪਰ ਝੂਠੇ ਕੇਸ ਮੜ੍ਹ ਦਿੱਤੇ ਜਾਂਦੇ ਹਨ, ਜਿਸ ਕਾਰਨ ਜ਼ਮੀਨ-ਜਾਇਦਾਦ ਦੇ ਕਬਜ਼ੇ ਛੁਡਾਉਣੇ ਤਾਂ ਦੂਰ ਦੀ ਗੱਲ, ਉਸ ਨੂੰ ਜੇਲ੍ਹ ਦੀਆਂ ਸੀਖਾਂ ਪਿੱਛੇ ਜਾਣ ਤੋਂ ਛੁਟਕਾਰਾ ਪਾਉਣ ਲਈ ਪਾਪੜ ਵੇਲਣੇ ਪੈਂਦੇ ਹਨ। ਪੰਜਾਬ ਵਿਚ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨਾਂ-ਜਾਇਦਾਦਾਂ ਉਪਰ ਝਗੜਿਆਂ ਦੀ ਇਕ ਲੰਮੀ ਸੂਚੀ ਹੈ ਪਰ ਪੰਜਾਬ ਵਿਚ ਬਣਦੀਆਂ ਸਰਕਾਰਾਂ ਨੇ ਇਨ੍ਹਾਂ ਦੇ ਹੱਲ ਲਈ ਕੋਈ ਪੱਕੀ ਵਿਉਂਤਬੰਦੀ ਨਹੀਂ ਕੀਤੀ। **1997** ਵਿਚ ਬਣੀ ਬਾਦਲ ਸਰਕਾਰ ਸਮੇਂ ਪ੍ਰਵਾਸੀ ਪੰਜਾਬੀਆਂ ਦੀਆਂ ਸ਼ਹਿਰੀ ਜਾਇਦਾਦਾਂ ਨੂੰ ਖਾਲੀ ਕਰਵਾਉਣ ਲਈ ਰੈਂਟ ਐਕਟ ਵਿਚ ਸੋਧ ਕੀਤੀ ਸੀ ਤੇ ਇਸ ਤਹਿਤ ਫਾਸਟ ਟਰੈਕ ਅਦਾਲਤਾਂ ਬਣਾਉਣ ਦੀ ਵਿਵਸਥਾ ਕੀਤੀ ਗਈ, ਜੋ ਤੇਜ਼ੀ ਨਾਲ ਅਜਿਹੇ ਮਾਮਲਿਆਂ ਦੇ ਫੈਸਲੇ ਸੁਣਾਉਣਗੀਆਂ। ਇਹ ਫੈਸਲਾ ਬੜਾ ਚੰਗਾ ਸੀ ਤੇ ਬਹੁਤ ਸਾਰੇ ਪ੍ਰਵਾਸੀ ਪੰਜਾਬੀਆਂ ਦੀਆਂ ਸ਼ਹਿਰੀ ਜਾਇਦਾਦਾਂ ਛੁਡਾਉਣ ਲਈ ਅਦਾਲਤਾਂ ਨੇ ਇਕ ਦੋ ਮਹੀਨੇ ਵਿਚ ਹੀ ਫੈਸਲੇ ਵੀ ਸੁਣਾਏ। ਪਰ ਇਸ ਮਾਮਲੇ ਵਿਚ ਵੀ ਇਕ ਊਣਤਾਈ ਇਹ ਹੈ ਕਿ ਫਾਸਟ ਟਰੈਕ ਅਦਾਲਤ ਦੇ ਫੈਸਲੇ ਨੂੰ ਲਾਗੂ ਕਰਵਾਉਣ ਲਈ ਅੱਗੋਂ ਜ਼ਿੰਮੇਵਾਰੀ ਕਿਸੇ ਅਧਿਕਾਰੀ ਉਪਰ ਨਹੀਂ ਪਾਈ ਗਈ। ਜਿਸ ਕਰਕੇ ਮੁੜ ਫਿਰ ਇਹ ਫੈਸਲੇ ਲਾਗੂ ਕਰਾਉਣ ਲਈ ਪ੍ਰਵਾਸੀ ਪੰਜਾਬੀਆਂ ਨੂੰ ਡੀ.ਸੀ., ਐੱਸ.ਐੱਸ.ਪੀ. ਦੇ ਦਫਤਰਾਂ ਦੇ ਗੇੜੇ ਮਾਰਨੇ ਪੈਂਦੇ ਹਨ। ਚਾਹੀਦਾ ਤਾਂ ਇਹ ਹੈ ਕਿ ਜਦ ਫਾਸਟ ਟਰੈਕ ਅਦਾਲਤ ਨੇ ਫੈਸਲਾ ਸੁਣਾ ਦਿੱਤਾ ਤਾਂ ਉਸ ਦੇ ਨਾਲ ਹੀ ਇਕ ਅਜਿਹੀ ਏਜੰਸੀ ਬਣੇ ਜੋ ਤੁਰੰਤ ਕਬਜ਼ੇ ਵਾਲੇ ਵਿਅਕਤੀ ਨੂੰ ਨੋਟਿਸ ਜਾਰੀ ਕਰੇ ਅਤੇ ਦਿੱਤੇ ਗਏ ਸਮੇਂ ਅੰਦਰ ਕਬਜ਼ਾ ਨਾ

ਛੱਡਣ ਦੀ ਹਾਲਤ ਵਿਚ ਉਸ ਵਿਰੁੱਧ ਠੋਸ ਕਾਨੂੰਨੀ ਕਾਰਵਾਈ ਦਾ ਪ੍ਰਬੰਧ ਹੋਵੇ। ਸ਼ਹਿਰੀ ਜਾਇਦਾਦਾਂ ਲਈ ਬਣਾਇਆ ਗਿਆ ਇਹ ਐਕਟ ਪ੍ਰਵਾਸੀ ਪੰਜਾਬੀਆਂ ਦੀਆਂ ਪੇਂਡੂ ਜ਼ਮੀਨਾਂ ਉਪਰ ਵੀ ਲਾਗੂ ਹੋਣਾ ਚਾਹੀਦਾ ਹੈ।

ਦੂਜਾ ਪੰਜਾਬ ਸਰਕਾਰ ਨੇ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨਾਂ ਨਾਲ ਸੰਬੰਧਤ ਝਗੜੇ ਨਿਪਟਾਉਣ ਲਈ ਮਾਲੀ (ਰੈਵੇਨਿਊ) ਅਦਾਲਤਾਂ ਕਾਇਮ ਕਰਨ ਦਾ ਐਲਾਨ ਕੀਤਾ ਸੀ। ਪਰ ਇਹ ਯਤਨ ਸਫਲ ਨਹੀਂ ਹੋ ਸਕਿਆ। ਕਿਉਂਕਿ ਇਹ ਮਾਲੀ ਅਦਾਲਤਾਂ ਤਿੰਨ-ਤਿੰਨ, ਚਾਰ-ਚਾਰ ਜ਼ਿਲ੍ਹਿਆਂ ਨੂੰ ਜੋੜ ਕੇ ਬਣਾ ਦਿੱਤੀਆਂ ਗਈਆਂ। ਇਸ ਤਰ੍ਹਾਂ ਇਕ-ਦੂਜੇ ਜ਼ਿਲ੍ਹੇ ਦਾ ਰਿਕਾਰਡ ਮੰਗਵਾਉਣ ਅਤੇ ਅਧਿਕਾਰੀਆਂ ਨੂੰ ਤਲਬ ਕਰਨ ਵਿਚ ਹੀ ਮਹੀਨਿਆਂਬੱਧੀ ਸਮਾਂ ਲੰਘ ਜਾਂਦਾ ਹੈ। ਅਜਿਹੀਆਂ ਮਾਲੀ ਅਦਾਲਤਾਂ ਵੀ ਹਰ ਜ਼ਿਲ੍ਹੇ ਵਿਚ ਕਾਇਮ ਹੋਣੀਆਂ ਚਾਹੀਦੀਆਂ ਹਨ।

ਪੰਜਾਬ ਅੰਦਰ ਆਉਂਦੇ ਪ੍ਰਵਾਸੀ ਪੰਜਾਬੀਆਂ ਨੂੰ ਬਲੈਕਮੇਲ ਕਰਨ ਅਤੇ ਡਰਾਉਣ-ਧਮਕਾਉਣ ਦੇ ਝੂਠੇ ਪਰਚੇ ਦਰਜ ਕਰਾਉਣ ਦੀ ਵੀ ਇਕ ਲੰਮੀ ਕਹਾਣੀ ਹੈ। ਬਾਦਲ ਸਰਕਾਰ ਦੁਬਾਰਾ ਬਣਨ ਤੋਂ ਬਾਅਦ **2008** ਵਿਚ ਚੰਡੀਗੜ੍ਹ ਤੇ ਜਲੰਧਰ ਵਿਖੇ ਪ੍ਰਵਾਸੀ ਪੰਜਾਬੀ ਸੰਮੇਲਨ ਕਰਵਾਏ ਗਏ ਸਨ। ਇਨ੍ਹਾਂ ਸੰਮੇਲਨਾਂ ਵਿਚ ਇਹ ਮਾਮਲਾ ਜ਼ੋਰ ਨਾਲ ਉੱਠਿਆ ਸੀ ਤਾਂ ਉਦੋਂ ਆਈ.ਜੀ. ਅਤੇ ਡਿਵੀਜ਼ਨਲ ਕਮਿਸ਼ਨਰ ਜਲੰਧਰ ਆਧਾਰਿਤ ਇਕ ਕਮੇਟੀ ਬਣਾਈ ਗਈ ਸੀ, ਜਿਸ ਨੂੰ ਪ੍ਰਵਾਸੀ ਪੰਜਾਬੀਆਂ ਖਿਲਾਫ ਦਰਜ ਕੀਤੇ ਗਏ ਕੇਸਾਂ ਦਾ ਰੀਵਿਊ ਕਰਨ ਲਈ ਜ਼ਿੰਮੇਵਾਰੀ ਸੌਂਪੀ ਗਈ ਸੀ। ਇਕੱਲੇ ਦੋਆਬਾ ਖੇਤਰ ਵਿਚ ਹੀ ਪ੍ਰਵਾਸੀ ਪੰਜਾਬੀਆਂ ਖਿਲਾਫ **1400** ਕੇਸ ਦਰਜ ਹੋਣ ਦਾ ਮਾਮਲਾ ਸਾਹਮਣੇ ਆਇਆ ਸੀ। ਪਰ ਇਸ ਕਮੇਟੀ ਨੇ ਨਾ ਕਦੇ ਕਿਸੇ ਕੇਸਾਂ ਦਾ ਰੀਵਿਊ ਕੀਤਾ ਅਤੇ ਨਾ ਹੀ ਕਿਸੇ ਪ੍ਰਵਾਸੀ ਪੰਜਾਬੀ ਨੂੰ ਰਾਹਤ ਹੀ ਦਿਵਾਈ। ਪੰਜਾਬ ਮੇਲ ਨੂੰ ਹੀ ਦਰਜਨਾਂ ਖਤ ਮਿਲੇ ਹਨ, ਜਿਨ੍ਹਾਂ ਵਿਚ ਦੱਸਿਆ ਗਿਆ ਹੈ ਕਿ ਜਦ ਉਹ ਆਪਣੀ ਜ਼ਮੀਨ ਜਾਂ ਜਾਇਦਾਦ ਬਾਰੇ ਕੋਈ ਕੇਸ ਲੜਨ ਗਏ ਤਾਂ ਉਨ੍ਹਾਂ ਖਿਲਾਫ ਇਰਾਦਾ ਕਤਲ ਜਾਂ ਹਮਲਾ ਕਰਨ ਦਾ ਮੁਕੱਦਮਾ ਦਰਜ ਕਰਵਾ ਦਿੱਤਾ ਗਿਆ ਤੇ ਉਨ੍ਹਾਂ ਨੂੰ ਮਜਬੂਰਨ ਵਾਪਸ ਆਉਣਾ ਪਿਆ ਹੈ ਤੇ ਹੁਣ ਉਹ ਪੰਜਾਬ ਜਾਣ ਜੋਗੇ ਵੀ ਨਹੀਂ ਰਹੇ। ਇਸੇ ਤਰ੍ਹਾਂ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਕਿਸੇ ਵੀ ਪ੍ਰਵਾਸੀ ਪੰਜਾਬੀ ਖਿਲਾਫ ਪੁਲਿਸ ਕੋਲ ਆਈ ਸ਼ਿਕਾਇਤ ਉੱਪਰ ਪਹਿਲਾਂ ਗਜ਼ਟਿਡ ਅਧਿਕਾਰੀ ਤਫਤੀਸ਼ ਕਰੇਗਾ, ਫਿਰ ਹੀ ਕੋਈ ਕਾਰਵਾਈ ਹੋ ਸਕੇਗੀ। ਪਰ ਇਹ ਫੈਸਲਾ ਵੀ ਸਿਰਫ ਫਾਈਲਾਂ ਦਾ ਹੀ ਸ਼ਿੰਗਾਰ ਬਣ ਕੇ ਰਹਿ ਗਿਆ ਹੈ। ਪ੍ਰਵਾਸੀ ਪੰਜਾਬੀਆਂ ਖਿਲਾਫ ਅਨੇਕਾਂ ਕੇਸ ਸੰਬੰਧਤ ਥਾਣਿਆਂ ਵਾਲੇ ਹੀ ਦਰਜ ਕਰੀ ਜਾ ਰਹੇ ਹਨ। **2008** ਵਿਚ ਹੋਏ ਸੰਮੇਲਨ ਵਿਚ ਸਰਕਾਰ ਨੇ ਹਰ ਜ਼ਿਲ੍ਹੇ ਵਿਚ ਇਕ ਐੱਨ.ਆਰ.ਆਈ. ਥਾਣਾ ਖੋਲ੍ਹਣ ਦਾ ਵੀ ਐਲਾਨ ਕੀਤਾ ਸੀ। ਇਹ ਥਾਣੇ ਖੁੱਲ੍ਹ ਵੀ ਗਏ ਹਨ। ਪਰ ਅਮਲੀ ਤੌਰ 'ਤੇ ਅਜੇ ਤੱਕ ਕੋਈ ਇਕ ਕੇਸ ਵੀ ਸਾਹਮਣੇ ਨਹੀਂ ਆਇਆ, ਜਿਸ ਵਿਚ ਇਨ੍ਹਾਂ ਥਾਣਿਆਂ ਦਾ ਬਾਕੀ ਥਾਣਿਆਂ ਨਾਲੋਂ ਵੱਖਰਾ ਵਿਵਹਾਰ ਰਿਹਾ ਹੋਵੇ। ਸੋ ਮਾਮਲਾ ਵੱਖਰੇ ਥਾਣੇ ਖੋਲ੍ਹਣ ਦਾ ਨਹੀਂ, ਸਗੋਂ ਸਿਸਟਮ ਨੂੰ ਸੁਧਾਰਨ ਦਾ ਹੈ। ਜਦ ਸਰਕਾਰ ਨੇ ਇਹ ਫੈਸਲਾ ਹੀ ਕਰ ਲਿਆ ਹੈ ਕਿ ਗਜ਼ਟਿਡ ਅਧਿਕਾਰੀ ਦੀ ਤਫਤੀਸ਼ ਤੋਂ ਬਗੈਰ ਕੋਈ ਵੀ ਮੁਕੱਦਮਾ ਪ੍ਰਵਾਸੀ ਪੰਜਾਬੀ ਖਿਲਾਫ ਦਰਜ ਨਹੀਂ ਹੋਵੇਗਾ ਫਿਰ ਰਾਜ ਅੰਦਰ ਅਜਿਹੇ ਮੁਕੱਦਮੇ ਦਰਜ

ਕਿਉਂ ਹੋ ਰਹੇ ਹਨ। ਸਰਕਾਰ ਨੂੰ ਅਜਿਹੇ ਕੇਸਾਂ ਦੀ ਪੜਤਾਲ ਕਰਾਉਣੀ ਚਾਹੀਦੀ ਹੈ ਤੇ ਸੰਬੰਧਤ ਅਧਿਕਾਰੀਆਂ ਖਿਲਾਫ ਕਾਰਵਾਈ ਕਰਨੀ ਚਾਹੀਦੀ ਹੈ। ਅੱਜ ਵੀ ਜ਼ਰੂਰਤ ਹੈ ਕਿ ਭਗੌੜਾ ਕਰਾਰ ਦਿੱਤੇ ਗਏ ਪ੍ਰਵਾਸੀ ਪੰਜਾਬੀਆਂ ਦੇ ਕੇਸਾਂ ਦੀ ਮੁੜ ਪੜਤਾਲ ਕਰਾਈ ਜਾਵੇ ਤੇ ਝੂਠੇ ਕੇਸ ਰੱਦ ਕਰਵਾਏ ਜਾਣ।

ਪ੍ਰਵਾਸੀ ਪੰਜਾਬੀ ਜਦ ਆਪਣੇ ਮੁਲਕ ਜਾਂਦੇ ਹਨ ਤਾਂ ਉਨ੍ਹਾਂ ਦੀਆਂ ਪ੍ਰੇਸ਼ਾਨੀਆਂ ਤਾਂ ਹਵਾਈ ਅੱਡਿਆਂ ਤੋਂ ਹੀ ਸ਼ੁਰੂ ਹੋ ਜਾਂਦੀਆਂ ਹਨ। ਦਿੱਲੀ ਉਤਰਦਿਆਂ ਹੀ ਇਮੀਗ੍ਰੇਸ਼ਨ ਅਤੇ ਪੁਲਿਸ ਵਾਲਿਆਂ ਦੀ ਲਲਚਾਈਆਂ ਅੱਖਾਂ ਪ੍ਰਵਾਸੀ ਪੰਜਾਬੀਆਂ ਦੇ ਪਾਸਪੋਰਟ ਜਾਂ ਕਾਗਜ਼ਾਂ ਵੱਲ ਘੱਟ, ਸਗੋਂ ਉਨ੍ਹਾਂ ਦੀਆਂ ਜੇਬਾਂ ਵੱਲ ਵਧੇਰੇ ਲੱਗੀਆਂ ਹੁੰਦੀਆਂ ਹਨ। ਬੇਲੋੜੀ ਤੇ ਬੇਵਜ੍ਹਾ ਪੁੱਛ-ਪੜਤਾਲ ਕੀਤੀ ਜਾਂਦੀ ਹੈ, ਜਿਸ ਨਾਲ ਕਈ ਵਾਰ ਆਮ ਲੋਕ ਭੰਬਲ-ਭੂਸੇ ਵਿਚ ਪੈ ਜਾਂਦੇ ਹਨ ਤੇ ਫਿਰ ਉਹ ਅਜਿਹੇ ਲੋਕਾਂ ਨੂੰ ਚੱਕਰ ਵਿਚ ਪਾ ਕੇ ਉਹ ਉਨ੍ਹਾਂ ਤੋਂ ਪੈਸੇ ਬਟੋਰ ਲੈਂਦੇ ਹਨ ਜਾਂ ਘੰਟਿਆਂ-ਬੱਧੀ ਹਵਾਈ ਅੱਡਿਆਂ ਉਪਰ ਰੋਕ ਕੇ ਪ੍ਰੇਸ਼ਾਨ ਕੀਤਾ ਜਾਂਦਾ ਹੈ। ਅਜਿਹੀਆਂ ਘਟਨਾਵਾਂ ਨੂੰ ਰੋਕਣ ਲਈ ਹਵਾਈ ਅੱਡਿਆਂ ਉਪਰ ਵਿਸ਼ੇਸ਼ ਸੈੱਲ ਸਥਾਪਤ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਸਮੱਸਿਆਵਾਂ ਹਨ, ਜਿਨ੍ਹਾਂ ਕਰਕੇ ਪ੍ਰਵਾਸੀ ਪੰਜਾਬੀ ਆਪਣੇ ਆਪ ਨੂੰ 2 ਬੇੜੀਆਂ ਵਿਚ ਸਵਾਰ ਸਮਝਦੇ ਹੋਏ ਮਹਿਸੂਸ ਕਰ ਰਿਹਾ ਹੈ, ਜਿਸ ਕਰਕੇ ਹਮੇਸ਼ਾ ਹੀ ਡੁੱਬਣ ਦਾ ਖਤਰਾ ਰਹਿੰਦਾ ਹੈ। ਇਥੇ ਅਸੀਂ ਇਹ ਗੱਲ ਵੀ ਕਹਿਣ ਤੋਂ ਨਹੀਂ ਝਿਜਕਾਂਗੇ ਕਿ ਜੇ ਮਸਲੇ ਹੱਲ ਕਰਵਾਉਣੇ ਹਨ ਤਾਂ ਅਮਰੀਕਾ ਭਰ ਦੇ ਭਾਰਤੀ ਲੀਡਰ ਚਾਹੇ ਉਹ ਕਿਸੇ ਵੀ ਭਾਰਤੀ ਰਾਜਨੀਤਿਕ ਪਾਰਟੀ ਨਾਲ ਸੰਬੰਧਤ ਹੋਣ ਇਕਮੁੱਠ ਹੋ ਕੇ ਇਨ੍ਹਾਂ ਮਸਲਿਆ ਲਈ ਆਵਾਜ਼ ਉਠਾਉਣ। ਜੇ ਇਹ ਆਗੂ ਆਪਣੀ ਜਨਤਾ ਲਈ ਆਵਾਜ਼ ਉਠਾਉਣਗੇ ਤਾਂ ਹੀ ਇਹ ਲੀਡਰ ਅਖਵਾਉਣ ਦੇ ਹੱਕਦਾਰ ਹੋਣਗੇ।

**00**

# ਭਾਰਤ ਵਿਚ ਹਵਾਈ ਅੱਡਿਆਂ ਦੀ ਦਸ਼ਾ

# ਸਹੂਲਤਾਂ ਅਤੇ ਸੇਵਾਵਾਂ ਦੀ ਘਾਟ

## ਅੰਕ 28, 8 ਤੋਂ 14 ਜੁਲਾਈ, 2010

ਭਾਰਤ ਅੰਦਰ ਵੀ ਹਵਾਈ ਸੇਵਾਵਾਂ ਦਾ ਘੇਰਾ ਤੇਜ਼ੀ ਨਾਲ ਵਧ ਰਿਹਾ ਹੈ ਅਤੇ ਹਵਾਈ ਅੱਡਿਆਂ ਦੀ ਗਿਣਤੀ ਵੀ ਬਹੁਤ ਵਧ ਗਈ ਹੈ। ਪਰ ਭਾਰਤ ਦੇ ਕੌਮਾਂਤਰੀ ਹਵਾਈ ਅੱਡੇ ਮਿਆਰ ਪੱਖੋਂ ਅਜੇ ਵੀ ਕਾਫੀ ਪਿੱਛੇ ਰਹਿ ਰਹੇ ਹਨ। ਨਵੀਂ ਦਿੱਲੀ ਇੰਦਰਾ ਗਾਂਧੀ ਕੌਮਾਂਤਰੀ ਹਵਾਈ ਅੱਡੇ 'ਤੇ ਬਣਿਆ ਤੀਜਾ ਟਰਮੀਨਲ ਭਾਰਤੀ ਹਵਾਬਾਜ਼ੀ ਸਨਅਤ ਵਿਚ ਇਕ ਅਹਿਮ ਮੀਲ ਪੱਥਰ ਸਾਬਿਤ ਹੋ ਸਕਦਾ ਹੈ। ਮੁਸਾਫਰਾਂ ਦੀ ਗਿਣਤੀ ਪੱਖੋਂ ਸੰਨ 2007 ਵਿਚ ਦਿੱਲੀ ਹਵਾਈ ਅੱਡੇ ਨੂੰ ਆਲਮੀ ਪੱਧਰ 'ਤੇ ਨੌਂਵਾਂ ਸਥਾਨ ਹਾਸਲ ਸੀ, ਜਦਕਿ ਮਿਆਰ ਦੇ ਪੱਖੋਂ ਇਸ ਦਾ ਸਥਾਨ 101ਵਾਂ ਸੀ। ਇਸ ਤਰ੍ਹਾਂ ਦੇਖਿਆ ਜਾ ਸਕਦਾ ਹੈ ਕਿ ਮੁਸਾਫਰਾਂ ਦੀ ਗਿਣਤੀ ਤਾਂ ਬੇਹੱਦ ਜ਼ਿਆਦਾ ਹੈ ਪਰ ਸਹੂਲਤਾਂ ਬੜੀਆਂ ਹੀ ਨਿਗੂਣੀਆਂ ਹਨ। ਪਿਛਲੇ ਸਾਲਾਂ ਦੌਰਾਨ ਹਵਾਈ ਅੱਡਿਆਂ 'ਤੇ ਸੁਧਾਰਾਂ ਦੇ ਯਤਨ ਆਰੰਭੇ ਗਏ ਸਨ ਅਤੇ ਮਿਆਰ ਨੂੰ ਉੱਚਾ ਚੁੱਕਣ ਦਾ ਯਤਨ ਵੀ ਕੀਤਾ ਗਿਆ। ਇਸੇ ਸਦਕਾ ਇਸ ਵੇਲੇ ਦਿੱਲੀ ਦੇ ਹਵਾਈ ਅੱਡੇ ਦਾ ਮਿਆਰ 'ਚ 21ਵਾਂ ਸਥਾਨ ਆ ਗਿਆ ਹੈ। ਨਵੇਂ ਬਣੇ ਟਰਮੀਨਲ ਨਾਲ ਸੰਸਾਰ ਪੱਧਰ 'ਤੇ ਇਸ ਹਵਾਈ ਅੱਡੇ ਨੂੰ ਪਹਿਲੇ ਦਸਾਂ ਵਿਚ ਥਾਂ ਮਿਲਣ ਦੀ ਉਮੀਦ ਕੀਤੀ ਜਾਂਦੀ ਹੈ। ਨਵੇਂ ਟਰਮੀਨਲ ਦੀ ਉਸਾਰੀ ਦਾ ਕੰਮ ਪਹਿਲਾਂ ਐਲਾਨੀ ਵਿਉਂਤਬੰਦੀ ਮੁਤਾਬਕ 12 ਹਜ਼ਾਰ 700 ਕਰੋੜ ਰੁਪਏ ਦੀ ਲਾਗਤ ਨਾਲ 37 ਮਹੀਨਿਆਂ ਵਿਚ ਮੁਕੰਮਲ ਕਰਨ ਦਾ ਟੀਚਾ ਮਿੱਥਿਆ ਗਿਆ ਸੀ। ਨਵੇਂ ਟਰਮੀਨਲ ਉਪਰ 78 ਏਅਰੋ-ਬ੍ਰਿਜ ਹਨ, ਜੋ ਕੌਮਾਂਤਰੀ ਪੱਤਰ 'ਤੇ ਕਿਸੇ ਵੀ ਹੋਰ ਹਵਾਈ ਅੱਡੇ 'ਤੇ ਇੰਨੀ ਗਿਣਤੀ ਵਿਚ ਨਹੀਂ ਹਨ। ਏਅਰੋ-ਬ੍ਰਿਜ ਉਹ ਲਾਂਘਾ ਹੁੰਦਾ ਹੈ, ਜੋ ਜਹਾਜ਼ ਦੇ ਦਰਵਾਜ਼ੇ ਨਾਲ ਜੁੜ ਜਾਂਦਾ ਹੈ ਅਤੇ ਇਸ ਰਾਹੀਂ ਮੁਸਾਫਿਰ ਤੇ ਅਮਲੇ ਦੀ ਪਹੁੰਚ ਜਹਾਜ਼ ਤੋਂ ਸਿੱਧੀ ਹਵਾਈ ਅੱਡੇ ਦੇ ਅੰਦਰ ਹੋ ਜਾਂਦੀ ਹੈ। ਇਸ ਤੋਂ ਇਲਾਵਾ ਟਰਮੀਨਲ ਦੀ ਇਮਾਰਤ ਵਿਚ ਪਾਰਕਿੰਗ 'ਚ 4300 ਕਾਰਾਂ ਖੜ੍ਹਨ ਦੀ ਜਗ੍ਹਾ ਹੈ। ਰਵਾਨਗੀ ਦੀ ਉਡੀਕ ਕਰ ਰਹੇ ਕੌਮਾਂਤਰੀ ਮੁਸਾਫਰਾਂ ਲਈ 100 ਕਮਰਿਆਂ ਦਾ ਇਕ ਆਲੀਸ਼ਾਨ ਹੋਟਲ ਵੀ ਹੈ। ਇਸ ਟਰਮੀਨਲ ਉੱਪਰ ਇਕ ਘੰਟੇ ਦੇ ਅੰਦਰ-ਅੰਦਰ ਸਾਮਾਨ ਦੇ 12800 ਨਗ ਜਹਾਜ਼ 'ਚ ਚੜ੍ਹਾਉਣ ਅਤੇ ਉਤਾਰਨ ਦਾ ਬੰਦੋਬਸਤ ਹੈ। ਇਸ ਹਵਾਈ ਅੱਡੇ 'ਤੇ ਆਉਣ-ਜਾਣ ਵਾਲੇ ਮੁਸਾਫਰਾਂ ਦਾ 90 ਫੀਸਦੀ ਹਿੱਸਾ ਹੁਣ ਨਵੇਂ ਟਰਮੀਨਲ ਦਾ ਹੀ ਪ੍ਰਯੋਗ ਕਰੇਗਾ।

ਨਵਾਂ ਬਣਿਆ ਇਹ ਟਰਮੀਨਲ 14 ਜੁਲਾਈ ਤੋਂ ਆਰੰਭ ਹੋ ਜਾਵੇਗਾ। ਇਸ ਟਰਮੀਨਲ ਅੰਦਰ ਸੇਵਾਵਾਂ ਨੂੰ ਬੇਹੱਦ ਨਵੀਨ ਤੇ ਯੋਜਨਾ ਨਾਲ ਬਣਾਇਆ ਗਿਆ ਹੈ ਕਿ ਮੁਸਾਫਰਾਂ ਨੂੰ ਕਿਸੇ ਵੀ ਤਰ੍ਹਾਂ ਦੀ ਦਿੱਕਤ ਨਹੀਂ ਆਵੇਗੀ। ਨਵੇਂ ਬੰਦੋਬਸਤ ਮੁਤਾਬਕ ਵੱਖ-ਵੱਖ ਏਅਰਲਾਈਨਾਂ 168 ਖਿੜਕੀਆਂ ਦੀ ਵਰਤੋਂ ਕਰ ਸਕਣਗੀਆਂ। ਇਨ੍ਹਾਂ ਖਿੜਕੀਆਂ ਦੀ ਵਰਤੋਂ ਵੱਖ-ਵੱਖ ਏਅਰਲਾਈਨਾਂ ਦਿਨ ਵਿਚ ਵੱਖ-ਵੱਖ ਤੌਰ 'ਤੇ ਕਰ ਸਕਣਗੀਆਂ। ਪਹਿਲੇ ਟਰਮੀਨਲਾਂ ਉਪਰ ਏਅਰਲਾਈਨਾਂ ਨੂੰ

ਪੱਕੀਆਂ ਖਿੜਕੀਆਂ ਦਿਤੀਆਂ ਹੋਈਆਂ ਸਨ ਜੋ ਉਡਾਣ ਨਾ ਹੋਣ ਦੀ ਹਾਲਤ ਵਿਚ ਬੰਦ ਪਈਆਂ ਰਹਿੰਦੀਆਂ ਸਨ ਪਰ ਹੁਣ ਇਨ੍ਹਾਂ ਖਿੜਕੀਆਂ ਨੂੰ ਬੰਦ ਹੋਣ ਸਮੇਂ ਦੂਸਰੀ ਹੋਰ ਏਅਰਲਾਈਨ ਵੀ ਵਰਤ ਸਕੇਗੀ।

ਭਾਰਤ ਵਿਚ ਹੁਣ ਤੱਕ ਹਵਾਈ ਅੱਡਿਆਂ ਦੀ ਹਾਲਤ ਬੇਹੱਦ ਮੰਦੀ ਰਹੀ ਹੈ। ਪਿਛਲੇ ਕੁਝ ਸਾਲਾਂ ਤੋਂ ਹਵਾਬਾਜ਼ੀ ਸਨਅਤ ਨੂੰ ਵਪਾਰਕ ਪੱਖੋਂ ਵੱਡਾ ਹੁੰਗਾਰਾ ਮਿਲਿਆ ਹੈ ਪਰ ਫਿਰ ਵੀ ਕੌਮਾਂਤਰੀ ਮੁਸਾਫਰਾਂ ਲਈ ਯੋਗ ਸਹੂਲਤਾਂ ਨਹੀਂ ਸਨ। ਇਸ ਵੇਲੇ ਭਾਰਤ ਵਿਚ ਆਉਣ-ਜਾਣ ਵਾਲੇ ਕੌਮਾਂਤਰੀ ਮੁਸਾਫਰਾਂ ਦੀ ਸਾਲਾਨਾ ਗਿਣਤੀ **3** ਕਰੋੜ ਤੋਂ ਵੱਧ ਹੈ ਜਿਸਦੇ ਅਗਲੇ **10** ਸਾਲਾਂ ਵਿਚ ਵਧ ਕੇ **10** ਕਰੋੜ ਹੋ ਜਾਣ ਦੀ ਸੰਭਾਵਨਾ ਹੈ। ਹਵਾਬਾਜ਼ੀ ਵਿਭਾਗ ਵਲੋਂ ਕਰਵਾਏ ਸਰਵੇਖਣ ਮੁਤਾਬਕ **2020** ਤੱਕ ਇਸ ਸਨਅੱਤ ਦਾ ਕਾਰੋਬਾਰ **120** ਅਰਬ ਡਾਲਰ ਹੋ ਸਕਦਾ ਹੈ। ਭਾਰਤ ਵਿਚ ਮਿਆਰੀ ਹਵਾਈ ਅੱਡਿਆਂ ਅਤੇ ਢੁੱਕਵੀਆਂ ਸਹੂਲਤਾਂ ਦੀ ਘਾਟ ਕਾਰਨ ਬਹੁਤ ਸਾਰੇ ਕੌਮਾਂਤਰੀ ਮੁਸਾਫਰ ਦੂਸਰੇ ਮੁਲਕਾਂ ਰਾਹੀਂ ਹੋ ਕੇ ਆਉਣ ਨੂੰ ਤਰਜ਼ੀਹ ਦਿੰਦੇ ਹਨ। ਜੇਕਰ ਏਅਰਲਾਈਨਾਂ ਨੂੰ ਢੁੱਕਵੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਣ ਤਾਂ ਭਾਰਤ ਸਮੁੱਚੇ ਏਸ਼ੀਆ ਵਿਚ ਆਉਣ-ਜਾਣ ਵਾਲੇ ਕੌਮਾਂਤਰੀ ਮੁਸਾਫਰਾਂ ਲਈ ਅਹਿਮ ਮੰਜਰ ਬਣ ਸਕਦਾ ਹੈ। ਹਵਾਈ ਸੇਵਾਵਾਂ ਅਤੇ ਮੁਸਾਫਰਾਂ ਵਿਚ ਹੋ ਰਹੇ ਤੇਜ਼ ਵਾਧੇ ਨੂੰ ਦੇਖਦਿਆਂ ਹੋਰਨਾਂ ਵੱਡੇ ਕੌਮਾਂਤਰੀ ਹਵਾਈ ਅੱਡਿਆਂ ਨੂੰ ਵੀ ਦਿੱਲੀ ਦੀ ਤਰਜ਼ 'ਤੇ ਵਿਕਸਿਤ ਕੀਤਾ ਜਾਣਾ ਚਾਹੀਦਾ ਹੈ। ਖਾਸਕਰ ਅੰਮ੍ਰਿਤਸਰ ਦੇ ਕੌਮਾਂਤਰੀ ਹਵਾਈ ਅੱਡੇ ਨੂੰ ਸੁਧਾਰਨ ਦੀ ਵੱਡੀ ਜ਼ਰੂਰਤ ਹੈ। ਇਸ ਵੇਲੇ **70- 80** ਲੱਖ ਪੰਜਾਬੀ ਬਾਹਰਲੇ ਮੁਲਕਾਂ ਵਿਚ ਵਸੇ ਹੋਏ ਹਨ ਅਤੇ ਇਨ੍ਹਾਂ ਵਿਚੋਂ ਬਹੁਤੇ ਹਰ ਸਾਲ ਪੰਜਾਬ ਵਿਚ ਆਉਂਦੇ-ਜਾਂਦੇ ਹਨ। ਅੰਮ੍ਰਿਤਸਰ ਦੇ ਹਵਾਈ ਅੱਡੇ ਉਪਰ ਕੌਮਾਂਤਰੀ ਉਡਾਣਾਂ ਨਾਮਾਤਰ ਹੋਣ ਕਾਰਨ ਪੰਜਾਬੀਆਂ ਨੂੰ ਦਿੱਲੀ ਜਾਣ ਲਈ ਮਜ਼ਬੂਰ ਹੋਣਾ ਪੈਂਦਾ ਹੈ। ਜੇਕਰ ਅੰਮ੍ਰਿਤਸਰ ਦੇ ਹਵਾਈ ਅੱਡੇ ਉਪਰ ਵੱਡੀਆਂ ਏਅਰਲਾਈਨਾਂ ਦੇ ਜਹਾਜ਼ ਜਾਣੇ ਆਰੰਭ ਹੋ ਜਾਣ ਅਤੇ ਮੁਸਾਫਰਾਂ ਲਈ ਉਥੇ ਯੋਗ ਸਹੂਲਤਾਂ ਕਾਇਮ ਕਰ ਦਿਤੀਆਂ ਜਾਣ ਤਾਂ ਲਾਜ਼ਮੀ ਹੀ ਪੰਜਾਬੀ ਮੁਸਾਫਰਾਂ ਦਾ ਵਹਿਣ ਇਸ ਹਵਾਈ ਅੱਡੇ ਵੱਲ ਜਾਣਾ ਕੁਦਰਤੀ ਹੋਵੇਗਾ। ਇਸ ਨਾਲ ਦਿੱਲੀ ਹਵਾਈ ਅੱਡੇ ਉਪਰ ਪੈਂਦਾ ਬੋਝ ਵੀ ਘਟੇਗਾ ਜਿਸ ਨਾਲ ਉਹ ਆਪਣੇ ਮਿਆਰ ਨੂੰ ਕਾਇਮ ਰੱਖ ਸਕੇਗਾ ਅਤੇ ਦੂਜਾ ਪੰਜਾਬੀਆਂ ਨੂੰ ਆਪਣੇ ਘਰ ਜਾ ਕੇ ਉਤਰਣ ਦੀ ਸਹੂਲਤ ਮਿਲਣ ਨਾਲ ਉਨ੍ਹਾਂ ਨੂੰ ਵੱਡੀ ਰਾਹਤ ਮਿਲ ਸਕੇਗੀ। ਉਂਝ ਵੀ ਕੌਮਾਂਤਰੀ ਮੁਸਾਫਰਾਂ ਲਈ ਅੰਮ੍ਰਿਤਸਰ ਅਹਿਮ ਸਥਾਨ ਹੈ। ਸੈਲਾਨੀਆਂ ਅਤੇ ਸ਼ਰਧਾਲੂਆਂ ਦੀ ਸਹੂਲਤ ਲਈ ਹੀ ਅੰਮ੍ਰਿਤਸਰ ਦਾ ਕੌਮਾਂਤਰੀ ਹਵਾਈ ਅੱਡਾ ਬਣਾਇਆ ਗਿਆ ਸੀ ਪਰ ਸਹੂਲਤਾਂ ਦੀ ਘਾਟ ਕਾਰਨ ਅਤੇ ਸਰਕਾਰੀ ਨਜ਼ਰਅੰਦਾਜ਼ੀ ਕਾਰਨ ਲੰਬਾ ਸਮਾਂ ਤਾਂ ਇਥੇ ਕੌਮਾਂਤਰੀ ਹਵਾਈ ਉਡਾਣਾਂ ਬੰਦ ਹੀ ਰਹੀਆਂ ਪਰ ਜੇ ਹੁਣ ਚੱਲੀਆਂ ਵੀ ਹਨ ਤਾਂ ਇਹ ਸਿਰਫ ਰਸ਼ੀਅਨ ਦੇਸ਼ਾਂ ਦੀਆਂ ਹਵਾਈ ਕੰਪਨੀਆਂ ਦੀਆਂ ਹੀ ਹਨ ਜੋ ਬਹੁਤਾ ਕਰਕੇ ਇੰਗਲੈਂਡ, ਜਰਮਨ ਜਾਂ ਇਟਲੀ ਹੀ ਜਾਂਦੀਆਂ ਹਨ।

ਅੰਮ੍ਰਿਤਸਰ ਇਕ ਵਿਰਾਸਤੀ ਕੇਂਦਰ ਵਜੋਂ ਉਭਰਿਆ ਹੋਇਆ ਸ਼ਹਿਰ ਹੈ। ਦਰਬਾਰ ਸਾਹਿਬ ਜਾਣ ਲਈ ਪੂਰੀ ਦੁਨੀਆ ਵਿਚ ਵਸੇ ਸਿੱਖ ਹਮੇਸ਼ਾ ਉਤਾਵਲੇ ਰਹਿੰਦੇ ਹਨ। ਜੇਕਰ

ਅੰਮ੍ਰਿਤਸਰ ਦੇ ਹਵਾਈ ਅੱਡੇ ਨੂੰ ਅਪਗ੍ਰੇਡ ਕਰਕੇ ਦਿੱਲੀ ਦੇ ਟਰਮੀਨਲ ਤਿੰਨ ਵਾਂਗ ਸਹੂਲਤਾਂ ਨਾਲ ਮਾਲੋਮਾਲ ਕੀਤਾ ਜਾਵੇ ਤਾਂ ਲੋਕ ਪੰਜਾਬ ਵਿਚ ਆਪੋ-ਆਪਣੇ ਘਰੀਂ ਜਾਣ ਲਈ ਤਾਂ ਇਸ ਹਵਾਈ ਅੱਡੇ ਨੂੰ ਤਰਜ਼ੀਹ ਦੇਣਗੇ ਹੀ ਇਸਦੇ ਨਾਲ ਸਗੋਂ ਉਹ ਹਵਾਈ ਅੱਡੇ 'ਤੇ ਉਤਰਦਿਆਂ ਹੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਵੀ ਉਤਾਵਲੇ ਹੋਣਗੇ ਅਤੇ ਇਹ ਵੀ ਆਮ ਦੇਖਿਆ ਜਾਂਦਾ ਹੈ ਕਿ ਅੰਮ੍ਰਿਤਸਰ ਤੋਂ ਹਵਾਈ ਉਡਾਣ ਭਰਨ ਵਾਲੇ ਮੁਸਾਫਰ ਪਹਿਲੋਂ ਦਰਬਾਰ ਸਾਹਿਬ ਜਾਣ ਤੋਂ ਕਦੇ ਨਹੀਂ ਉਕਦੇ। ਇਸ ਤਰ੍ਹਾਂ ਅੰਮ੍ਰਿਤਸਰ ਜਾਣ ਵਾਲੇ ਕੌਮਾਂਤਰੀ ਮੁਸਾਫਰਾਂ ਲਈ ਇਹ ਇਕ ਪੰਥ ਦੋ ਕਾਜ ਵਾਲਾ ਕੰਮ ਬਣ ਜਾਵੇਗਾ। ਵਿਦੇਸ਼ਾਂ ਵਿਚ ਵਸੀਆਂ ਅਹਿਮ ਪੰਜਾਬੀ ਸ਼ਖਸੀਅਤਾਂ ਅਤੇ ਸੰਸਥਾਵਾਂ ਨੂੰ ਵੀ ਇਹ ਮੰਗ ਉਠਾਉਣੀ ਚਾਹੀਦੀ ਹੈ ਕਿ ਅੰਮ੍ਰਿਤਸਰ ਦੇ ਹਵਾਈ ਅੱਡੇ ਦਾ ਵੀ ਮਿਆਰ ਉੱਚਾ ਚੁੱਕਿਆ ਜਾਵੇ।

**00**

# ਕੀ ਹੋਵੇਗਾ ਕਬੱਡੀ ਦਾ ਭਵਿੱਖ ਕੈਲੀਫੋਰਨੀਆ ਕਬੱਡੀ ਫੈਡਰੇਸ਼ਨ ਬਣਨ ਨਾਲ?

### ਅੰਕ 29, 15 ਤੋਂ 21 ਜੁਲਾਈ, 2010

ਪਿਛਲੀ ਇਕ ਸਦੀ ਦੌਰਾਨ ਪ੍ਰਵਾਸੀਆਂ ਨੇ ਬਾਹਰਲੇ ਮੁਲਕਾਂ ਵਿਚ ਵੱਡੀ ਪੱਧਰ 'ਤੇ ਪ੍ਰਵਾਸ ਕੀਤਾ। 1970ਵਿਆਂ ਤੋਂ ਬਾਅਦ ਅਮਰੀਕਾ, ਕੈਨੇਡਾ, ਇੰਗਲੈਂਡ ਤੇ ਹੋਰ ਮੁਲਕਾਂ ਦੇ ਕਈ ਖਿੱਤਿਆਂ ਵਿਚ ਪੰਜਾਬੀਆਂ ਦੀ ਵਸੋਂ ਗਿਣਨ ਯੋਗ ਬਣ ਗਈ। ਜਿਉਂ ਹੀ ਪੰਜਾਬੀਆਂ ਨੇ ਇਨ੍ਹਾਂ ਥਾਵਾਂ ਉਪਰ ਆਪਣੇ ਕਾਰੋਬਾਰ ਅਤੇ ਪੈਰ ਜਮਾਉਣੇ ਸ਼ੁਰੂ ਕੀਤੇ ਤਾਂ ਨਾਲ ਹੀ ਉਨ੍ਹਾਂ ਆਪਣੇ ਸੱਭਿਆਚਾਰ ਦੀਆਂ ਜੜ੍ਹਾਂ ਵੀ ਇਥੇ ਲਗਾਉਣੀਆਂ ਸ਼ੁਰੂ ਕਰ ਦਿੱਤੀਆਂ। ਖੇਡਾਂ ਸਾਡੇ ਸੱਭਿਆਚਾਰ ਦਾ ਇਕ ਅਹਿਮ ਅੰਗ ਹਨ। ਕਬੱਡੀ ਪੰਜਾਬੀਆਂ ਦੀ ਮਾਂ ਖੇਡ ਵਜੋਂ ਜਾਣੀ ਜਾਂਦੀ ਹੈ, ਇਸੇ ਕਰਕੇ ਪੰਜਾਬੀਆਂ ਨੇ ਆਪਣੀ ਇਸ ਮਾਂ ਖੇਡ ਨੂੰ ਇਨ੍ਹਾਂ ਮੁਲਕਾਂ ਵਿਚ ਵੀ ਪ੍ਰਚੱਲਿਤ ਕਰ ਲਿਆ ਹੈ। ਪੰਜਾਬ ਵਿਚ ਕਬੱਡੀ ਖੇਡ ਆਮ ਕਰਕੇ ਪੇਂਡੂ ਮੁੰਡਿਆਂ ਦੀ ਖੇਡ ਵਜੋਂ ਹੀ ਜਾਣੀ ਜਾਂਦੀ ਸੀ ਅਤੇ ਇਸ ਖੇਡ ਵਿਚੋਂ ਰੋਜ਼ਗਾਰ ਜਾਂ ਕਮਾਈ ਦੇ ਸਾਧਨ ਨਾਮਾਤਰ ਹੀ ਸਨ। ਇਸ ਕਰਕੇ ਨਵੇਂ ਮਾਹੌਲ ਵਿਚ ਕਬੱਡੀ ਇਕ ਤਰ੍ਹਾਂ ਨਾਲ ਦਮ ਤੋੜਨ ਲੱਗ ਪਈ ਸੀ। 1980 ਤੋਂ ਪਹਿਲਾਂ ਵਿਦੇਸ਼ਾਂ ਵਿਚ ਕਬੱਡੀ ਮੈਚ ਘੱਟ ਹੀ ਹੁੰਦੇ ਸਨ। ਪਰ ਇਸ ਤੋਂ ਬਾਅਦ ਕਬੱਡੀ ਟੂਰਨਾਮੈਂਟਾਂ ਅਤੇ ਮੈਚਾਂ ਦਾ ਸਿਲਸਿਲਾ ਲਗਾਤਾਰ ਵਧਣ ਲਗ ਪਿਆ। ਅਮਰੀਕਾ ਵਿਚ ਵੀ ਕਬੱਡੀ ਕਲੱਬ ਤੇ ਸੰਸਥਾਵਾਂ ਬਣਨ ਲੱਗ ਪਈਆਂ ਅਤੇ ਹਰ ਸਾਲ ਗਰਮੀ ਦੀ ਰੁੱਤ ਵਿਚ ਕਬੱਡੀ ਮੈਚ ਕਰਾਉਣ ਦਾ ਸਿਲਸਿਲਾ ਆਰੰਭ ਹੋ ਗਿਆ। ਇਸ ਸਿਲਸਿਲੇ ਨਾਲ ਕਬੱਡੀ ਖਿਡਾਰੀ ਵੀ ਵੱਡੀ ਪੱਧਰ 'ਤੇ ਉਤਸ਼ਾਹਿਤ ਹੋਣ ਲੱਗੇ। ਪੰਜਾਬ ਵਿਚੋਂ ਸਪਾਂਸਰ ਕਰਕੇ ਅਮਰੀਕਾ ਜਾਂ ਹੋਰਨਾਂ ਮੁਲਕਾਂ ਵਿਚ ਆਏ ਨਾਮੀ ਖਿਡਾਰੀ ਮੈਚ ਖੇਡ ਕੇ ਚੰਗਾ ਰੁਜ਼ਗਾਰ ਕਮਾਉਣ ਲੱਗ ਪਏ। ਇਸ ਤਰ੍ਹਾਂ ਵਿਦੇਸ਼ਾਂ ਵਿਚ ਕਬੱਡੀ ਖੇਡਣ ਨਾਲ ਇਕ ਹਿਸਾਬ ਨਾਲ ਖੇਡ ਦੇ ਨਾਲ-ਨਾਲ ਇਹ ਵਪਾਰ ਵੀ ਬਣ ਗਿਆ। ਬਹੁਤ ਸਾਰੇ ਖਿਡਾਰੀ ਅੱਜ ਕਬੱਡੀ ਦੀ ਬਦੌਲਤ ਅਮਰੀਕਾ ਅਤੇ ਹੋਰਨਾਂ ਦੇਸ਼ਾਂ ਵਿਚ ਪੱਕੇ ਤੌਰ 'ਤੇ ਸਥਾਪਤ ਹੋ ਗਏ ਹਨ। ਅੱਗਿਓਂ ਉਨ੍ਹਾਂ ਦੇ ਪਰਿਵਾਰਾਂ ਦੇ ਪਰਿਵਾਰ ਵੀ ਇਥੇ ਪਹੁੰਚ ਕੇ ਚੰਗਾ ਜੀਵਨ ਬਿਤਾ ਰਹੇ ਹਨ। ਉਨ੍ਹਾਂ ਦੇ ਬੱਚੇ ਚੰਗੀ ਸਿੱਖਿਆ ਹਾਸਲ ਕਰ ਰਹੇ ਹਨ।

ਜਿਵੇਂ ਕਿ ਪੰਜਾਬੀਆਂ ਵਿਚ ਆਮ ਆਦਤ ਹੈ ਕਿ ਕੋਈ ਵੀ ਕੰਮ ਜਦ ਸ਼ੁਰੂ ਹੋ ਜਾਵੇ ਤਾਂ ਚੌਧਰਬਾਜ਼ੀ ਤੇ ਧੜੇਬੰਦੀਆਂ ਵੀ ਨਾਲ ਹੀ ਆ ਟਪਕਦੀਆਂ ਹਨ। ਅਮਰੀਕਾ ਵਿਚ ਜਿੱਥੇ ਇਹ ਕੰਮ ਗੁਰਦੁਆਰਿਆਂ ਪ੍ਰਬੰਧਕ ਕਮੇਟੀਆਂ ਵਿਚ ਸੀ, ਉਥੇ ਇਹ ਕਬੱਡੀ ਕਲੱਬਾਂ ਅਤੇ ਸੰਸਥਾਵਾਂ ਵਿਚ ਵੀ ਆ ਟਪਕੀਆਂ ਅਤੇ ਹਰ ਸਾਲ ਨਵੇਂ-ਨਵੇਂ ਕਬੱਡੀ ਕਲੱਬ ਬਣਨੇ ਸ਼ੁਰੂ ਹੋ ਗਏ। ਅਨੇਕ ਕਬੱਡੀ ਕਲੱਬ ਬਣਨ ਨਾਲ ਕਬੱਡੀ ਦਾ ਸੁਧਾਰ ਜਾਂ ਵਿਕਾਸ ਤਾਂ ਘੱਟ ਹੀ ਹੋਇਆ ਹੋਣਾ, ਪਰ ਆਪਸੀ ਖਹਿਬਾਜ਼ੀ ਤੇ ਚੌਧਰਬਾਜ਼ੀ ਨੂੰ ਕਾਫੀ ਬਲ ਮਿਲਿਆ। ਇਸ ਵਰਤਾਰੇ ਨਾਲ ਵੱਖ-ਵੱਖ ਸ਼ਹਿਰਾਂ ਵਿਚ ਸਾਡੇ ਭਾਈਚਾਰੇ ਅੰਦਰ ਖਹਿਬਾਜ਼ੀ ਅਤੇ ਬੇਲੋੜੀ ਫੁੱਟ ਵੀ ਪੈਦਾ ਹੋਈ, ਜਿਸ ਨਾਲ

ਪੈਸੇ ਤੇ ਸਮੇਂ ਦੀ ਬਰਬਾਦੀ ਵੀ ਹੋਣ ਲੱਗੀ। ਕਿਉਂਕਿ ਜੇਕਰ ਇਕੱਠੇ ਤੌਰ 'ਤੇ ਮਿਲ ਕੇ ਕਲੱਬ ਜਾਂ ਕੋਈ ਸੰਸਥਾ ਇਕ ਟੂਰਨਾਮੈਂਟ ਕਰਵਾਏ ਤਾਂ ਇਹ ਕਾਫੀ ਸਫਲ ਢੰਗ ਨਾਲ ਕਰਵਾਇਆ ਜਾ ਸਕਦਾ ਹੈ। ਨਾਮੀ ਖਿਡਾਰੀਆਂ ਨੂੰ ਵਧੇਰੇ ਉਤਸ਼ਾਹਿਤ ਵੀ ਕੀਤਾ ਜਾ ਸਕਦਾ ਹੈ ਅਤੇ ਖੇਡ ਕਬੱਡੀ ਨੂੰ ਵਿਕਸਿਤ ਕਰਨ ਲਈ ਹੋਰ ਨਵੇਂ ਉਪਰਾਲੇ ਵੀ ਹੋ ਸਕਦੇ ਹਨ। ਇਸੇ ਮਕਸਦ ਲਈ ਪਿਛਲੇ ਕੁਝ ਸਮੇਂ ਤੋਂ ਖੇਡਾਂ ਦੇ ਖੇਤਰ ਵਿਚ ਖਹਿਬਾਜ਼ੀ ਅਤੇ ਚੌਧਰ ਨੂੰ ਖਤਮ ਕਰਨ ਲਈ ਯਤਨ ਵੀ ਕੀਤੇ ਗਏ ਹਨ। ਕੁਝ ਸਮਾਂ ਪਹਿਲਾ ਪੰਜਾਬ ਸਰਕਾਰ ਵੱਲੋਂ ਪਹਿਲੀ ਵਾਰ ਵਰਲਡ ਕਬੱਡੀ ਕੱਪ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਵਿਚ ਕਰਵਾਇਆ ਗਿਆ। ਇਸ ਕਬੱਡੀ ਕੱਪ ਵਿਚ ਭਾਗ ਲੈਣ ਲਈ ਅਮਰੀਕਾ ਵੱਲੋਂ ਸਾਂਝੀ ਟੀਮ ਦੀ ਚੋਣ ਕੀਤੀ ਗਈ। ਇਹ ਇਕ ਚੰਗਾ ਉੱਦਮ ਸੀ। ਭਾਵੇਂ ਇਸ ਟੀਮ ਵਿਚ ਸਿਰਫ਼ ਕੈਲੀਫੋਰਨੀਆ ਤੋਂ ਹੀ ਖਿਡਾਰੀ ਲਏ ਗਏ ਸਨ। ਪਰ ਫਿਰ ਵੀ ਸਾਰੇ ਕਲੱਬਾਂ ਵੱਲੋਂ ਸਾਂਝੀ ਟੀਮ ਭੇਜਣ ਨਾਲ ਏਕਤਾ ਦੀ ਭਾਵਨਾ ਪੈਦਾ ਹੋਈ ਅਤੇ ਇਸ ਦਾ ਚੰਗਾ ਪ੍ਰਭਾਵ ਪਿਆ। ਕੁਝ ਖੇਡ ਪ੍ਰੇਮੀਆਂ ਨੇ ਇਸੇ ਭਾਵਨਾ ਤੋਂ ਉਤਸ਼ਾਹਿਤ ਹੋ ਕੇ ਸਾਰੇ ਸਪੋਰਟਸ ਕਲੱਬਾਂ ਨੂੰ ਇਕ ਕਰਨ ਦੇ ਯਤਨ ਹੋਰ ਤੇਜ਼ ਕੀਤੇ। ਹੁਣ ਕੈਲੀਫੋਰਨੀਆ ਦੇ ਸਮੂਹ ਸਪੋਰਟਸ ਕਲੱਬਾਂ ਤੇ ਮੇਲਾ ਪ੍ਰਬੰਧਕਾਂ ਨੇ ਕੈਲੀਫੋਰਨੀਆ ਕਬੱਡੀ ਫੈਡਰੇਸ਼ਨ ਦਾ ਗਠਨ ਕੀਤਾ ਹੈ ਤੇ ਇਸ ਫੈਡਰੇਸ਼ਨ ਨੇ ਆਉਣ ਵਾਲੇ ਸਮੇਂ ਵਿਚ ਵੱਡੇ-ਵੱਡੇ ਪੱਧਰ 'ਤੇ ਸੰਗਠਿਤ ਰੂਪ ਵਿਚ ਖੇਡ ਮੇਲੇ ਕਰਾਉਣ ਦਾ ਫੈਸਲਾ ਕੀਤਾ ਹੈ। ਸੈਂਟਾ ਕਲਾਰਾ ਸਪੋਰਟਸ ਕਲੱਬ, ਦਸ਼ਮੇਸ਼ ਕਲੱਬ ਟਰੇਸੀ, ਨਾਰਥਰਨ ਕੈਲੀਫੋਰਨੀਆ ਸਪੋਰਟਸ ਕਲੱਬ ਯੂਨੀਅਨ ਸਿਟੀ, ਬੇਅ-ਏਰੀਆ ਸਪੋਰਟਸ ਕਲੱਬ, ਸੈਲਮਾ ਸਪੋਰਟਸ ਕਲੱਬ, ਸ਼ਹੀਦ ਬਾਬਾ ਦੀਪ ਸਿੰਘ ਸਪੋਰਟਸ ਕਲੱਬ ਸੈਕਰਾਮੈਂਟੋ, ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ ਫਰਿਜ਼ਨੋ, ਮੁਡੈਸਟੋ-ਸੈਨਹੋਜ਼ੇ ਕਲੱਬ, ਸਿੱਖ ਸਪੋਰਟਸ ਕਲੱਬ, ਸ਼ੇਰੇ-ਪੰਜਾਬ ਸਪੋਰਟਸ ਕਲੱਬ, ਫਤਹਿ ਸਿੰਘ ਸਪੋਰਟਸ ਕਲੱਬ ਟਰਲੱਕ, ਸੋਲਾਨੋ ਸਪੋਰਟਸ ਕਲੱਬ, ਸੈਂਟਰਲ ਸਪੋਰਟਸ ਕਲੱਬ, ਸਨਵਾਈਕਨ ਸਪੋਰਟਸ ਕਲੱਬ ਅਤੇ ਯੂਨਾਈਟਿਡ ਸਪੋਰਟਸ ਕਲੱਬ ਦੇ ਆਗੂਆਂ ਦੀ ਹੋਈ ਇਕ ਸਾਂਝੀ ਮੀਟਿੰਗ ਵਿਚ ਫੈਡਰੇਸ਼ਨ ਬਣਾਉਣ ਦਾ ਕੀਤਾ ਗਿਆ ਇਹ ਫੈਸਲਾ ਵਾਕਈ ਸ਼ਲਾਘਾਯੋਗ ਹੈ। ਜੇਕਰ ਸਾਰੇ ਕਲੱਬਾਂ ਦੇ ਆਗੂ ਮਿਲ ਕੇ ਚੱਲਣ ਦੀ ਖੇਡ ਭਾਵਨਾ ਨੂੰ ਅਪਣਾਉਂਦੇ ਹੋਏ ਇਸ ਸਾਂਝੇ ਯਤਨ ਦੀ ਮਰਿਆਦਾ ਅਤੇ ਜ਼ਾਬਤੇ ਨੂੰ ਮੰਨ ਕੇ ਚੱਲਣ ਤਾਂ ਲਾਜ਼ਮੀ ਹੀ ਸਾਡੀ ਮਾਂ ਖੇਡ ਕਬੱਡੀ ਨੂੰ ਤਕੜਾ ਹੁੰਗਾਰਾ ਮਿਲ ਸਕਦਾ ਹੈ। ਇਸ ਕਦਮ ਨੂੰ ਜੀ ਆਇਆਂ ਆਖਣਾ ਚਾਹੀਦਾ ਹੈ।

ਬਾਹਰਲੇ ਮੁਲਕਾਂ ਵਿਚ ਕਬੱਡੀ ਖੇਡ ਨੂੰ ਪ੍ਰਚੱਲਿਤ ਕਰਨ ਦਾ ਨਤੀਜਾ ਇਹ ਹੋਇਆ ਹੈ ਕਿ ਇਕ ਤਾਂ ਸਾਡੀ ਨਵੀਂ ਪੀੜ੍ਹੀ ਸਾਡੀ ਇਸ ਖੇਡ ਵੱਲ ਰੁਚੀ ਰੱਖਣ ਲੱਗੀ ਹੈ ਅਤੇ ਬਹੁਤ ਸਾਰੇ ਨਵੀਂ ਪੀੜ੍ਹੀ ਦੇ ਨੌਜਵਾਨ ਕਬੱਡੀ ਖੇਡਣ ਵੀ ਲੱਗੇ ਹਨ। ਇਸ ਦੇ ਨਾਲ ਹੀ ਹੋਰਨਾਂ ਨਸਲਾਂ ਤੇ ਵਰਗਾਂ ਦੇ ਲੋਕ ਵੀ ਸਾਡੀ ਇਸ ਖੇਡ ਨੂੰ ਅਪਣਾਉਣ ਲੱਗੇ ਹਨ। ਇਹ ਆਪਣੇ ਆਪ ਵਿਚ ਹੀ ਇਕ ਚੰਗਾ ਰੁਝਾਨ ਹੈ ਕਿ ਸਾਡੀ ਖੇਡ ਅਤੇ ਰੁਚੀਆਂ ਹੋਰਨਾਂ ਲੋਕਾਂ ਨੂੰ ਆਪਣੇ ਵੱਲ ਪ੍ਰਭਾਵਿਤ ਕਰ ਰਹੀਆਂ ਹਨ। ਇਸ ਤਰ੍ਹਾਂ ਕਰਕੇ ਪੰਜਾਬੀ ਭਾਈਚਾਰਾ ਆਪਣੇ ਸੱਭਿਆਚਾਰ ਦੀ ਪਛਾਣ ਤਾਂ ਕਰਵਾਉਂਦਾ ਹੀ ਹੈ, ਨਾਲ ਹੀ ਦੂਜਿਆਂ ਦੇ ਮਨਾਂ ਉਪਰ ਆਪਣੀ ਛਾਪ ਵੀ ਛੱਡਦਾ ਹੈ। ਇਹ ਆਪਣੇ ਆਪ ਵਿਚ ਹੀ ਚੰਗਾ ਤੇ ਹਾਂ-ਪੱਖੀ ਕਦਮ ਹੈ।

ਕੈਲੀਫੋਰਨੀਆ ਕਬੱਡੀ ਫੈਡਰੇਸ਼ਨ ਦੇ ਗਠਨ ਲਈ ਕਾਫੀ ਯਤਨ ਹੋਏ ਹਨ ਅਤੇ ਬੜੇ ਚਿਰਾਂ ਦੀ ਮਿਹਨਤ ਬਾਅਦ ਹੀ ਇਹ ਸਫਲਤਾ ਹਾਸਲ ਹੋਈ ਹੈ। ਪਰ ਇਥੇ ਸਵਾਲ ਉੱਠਦਾ ਹੈ ਕਿ ਸਾਡੇ ਖੇਡ ਪ੍ਰਬੰਧਕ ਤੇ ਪ੍ਰੇਮੀ ਪੈਦਾ ਹੋਈ ਇਸ ਏਕਤਾ ਨੂੰ ਕਾਇਮ ਰੱਖ ਸਕਣਗੇ ਜਾਂ ਆਪਣੀ ਹਓਮੈ ਅਤੇ ਚੌਧਰ ਨੂੰ ਕਾਇਮ ਰੱਖਣ ਦੇ ਝਗੜਿਆਂ ਵਿਚ ਅੱਡੋ-ਫਾਟ ਹੋ ਜਾਣਗੇ। ਜੇਕਰ ਪਿਛਲੇ ਸਮੇਂ 'ਤੇ ਝਾਤ ਮਾਰੀਏ ਤਾਂ ਹੋਰਨਾਂ ਮੁਲਕਾਂ ਸਮੇਤ ਅਮਰੀਕਾ ਵਿਚ ਅਜਿਹਾ ਹੀ ਕੁਝ ਸਾਹਮਣੇ ਆਉਂਦਾ ਰਿਹਾ ਹੈ। ਕਈ ਕਲੱਬਾਂ ਨੇ ਇਕੱਠ ਕਰਨ ਦੇ ਯਤਨ ਕੀਤੇ ਪਰ ਮੁੜ ਫਿਰ ਅੱਡੋ-ਅੱਡੀ ਆਪਣੇ ਵਜੂਦ ਕਾਇਮ ਕਰ ਲਏ। ਇਸ ਨਾਲ ਖੇਡ ਪ੍ਰੇਮੀਆਂ ਨੂੰ ਵੀ ਨਿਰਾਸ਼ਾ ਹੁੰਦੀ ਹੈ ਅਤੇ ਸਾਡੇ ਭਾਈਚਾਰੇ ਦੇ ਇਕੱਠ ਦੀ ਭਾਵਨਾ ਨੂੰ ਵੀ ਠੇਸ ਪੁੱਜਦੀ ਹੈ। ਅਜਿਹੀ ਬਿਰਤੀ ਤੋਂ ਜੇਕਰ ਬਚਿਆ ਜਾ ਸਕੇ ਤਾਂ ਹੀ ਚੰਗਾ ਹੁੰਦਾ ਹੈ। ਪਰ ਅਜਿਹਾ ਹੋ ਤਾਂ ਸਕਦਾ ਹੈ, ਜੇਕਰ ਸਾਰੇ ਪ੍ਰਬੰਧਕ ਤੇ ਹਮਾਇਤੀ ਖੇਡ ਕਲੱਬਾਂ ਤੇ ਫੈਡਰੇਸ਼ਨ ਵਿਚ ਖੇਡ ਭਾਵਨਾ ਨਾਲ ਕੰਮ ਕਰਨ। ਖੇਡ ਭਾਵਨਾ ਦਾ ਮੁੱਢਲਾ ਅਸੂਲ ਹੀ ਇਹ ਹੈ ਕਿ ਆਪਣੀਆਂ ਨਿੱਜੀ ਗਰਜ਼ਾਂ ਜਾਂ ਚੌਧਰ ਲਈ ਨਹੀਂ, ਸਗੋਂ ਮਾਂ ਖੇਡ, ਪੰਜਾਬੀ ਅਤੇ ਪੰਜਾਬੀ ਭਾਈਚਾਰੇ ਦਾ ਨਾਂ ਉੱਚਾ ਕਰਨ ਲਈ ਸਾਂਝੇ ਯਤਨ ਕੀਤੇ ਜਾਣ। ਪਰ ਜੇਕਰ ਇਸ ਭਾਵਨਾ ਤੋਂ ਉਲਟ ਜਾ ਕੇ ਕੰਮ ਕੀਤਾ ਗਿਆ ਤਾਂ ਲਾਜ਼ਮੀ ਹੀ ਤਕਰਾਰ ਵੀ ਪੈਦਾ ਹੁੰਦੇ ਹਨ ਤੇ ਧੜੇਬੰਦੀਆਂ ਬਣ ਜਾਂਦੀਆਂ ਹਨ, ਜੋ ਅੱਗੋਂ ਵੱਖ-ਵੱਖ ਸੰਗਠਨਾਂ ਨੂੰ ਜਨਮ ਦੇਣ ਦਾ ਕਾਰਨ ਬਣਦੀਆਂ ਹਨ। ਆਸ ਕਰਦੇ ਹਾਂ ਕਿ ਅਜਿਹਾ ਕੁਝ ਨਾ ਵਾਪਰੇ ਅਤੇ ਕੈਲੀਫੋਰਨੀਆ ਕਬੱਡੀ ਫੈਡਰੇਸ਼ਨ ਸਾਬਤ ਕਦਮੀ ਨਾਲ ਅੱਗੇ ਵਧੇ।

ਕੈਲੀਫੋਰਨੀਆ ਨੂੰ ਕਬੱਡੀ ਦੀ ਰਾਜਧਾਨੀ ਕਿਹਾ ਜਾਂਦਾ ਹੈ। ਇਸ ਨਵੀਂ ਬਣੀ ਫੈਡਰੇਸ਼ਨ ਨੂੰ ਦੇਖਾ-ਦੇਖੀ ਅਮਰੀਕਾ ਭਰ ਵਿਚੋਂ ਹੋਰ ਵੀ ਫੈਡਰੇਸ਼ਨਾਂ ਹੋਂਦ ਵਿਚ ਆਉਣ ਦੀ ਸੰਭਾਵਨਾ ਹੈ। ਪਰ ਸਵਾਲ ਫਿਰ ਇਹ ਉੱਠਦਾ ਹੈ ਕਿ ਕੀ ਇਹ ਫੈਡਰੇਸ਼ਨਾਂ ਲੰਮਾ ਸਮਾਂ ਕਾਇਮ ਰਹਿਣਗੀਆਂ, ਕੀ ਸਾਡੀ ਆਉਣ ਵਾਲੀ ਪੀੜੀ ਪਿਛਲੇ ਮਾਹੌਲ ਨੂੰ ਬਦਲਦਿਆਂ ਦੇਖ ਕੇ ਇਸ ਖੇਡ ਵੱਲ ਆਕਰਸ਼ਿਤ ਹੋਵੇਗੀ, ਕੀ ਪੰਜਾਬ ਵਿਚ ਹੁੰਦੇ ਵਰਲਡ ਕਬੱਡੀ ਕੱਪ ਲਈ ਇਕ ਮਜ਼ਬੂਤ ਟੀਮ ਅਗਲੀ ਵਾਰ ਪੰਜਾਬ ਜਾ ਕੇ ਕੱਪ 'ਤੇ ਦਾਅਵੇਦਾਰੀ ਜਤਾਏਗੀ। ਜੇ ਇਹ ਸਵਾਲ ਖੇਡ ਪ੍ਰੇਮੀਆਂ ਦੇ ਜ਼ਿਹਨ ਵਿਚ ਆ ਜਾਣ ਤਾਂ ਉਹ ਦਿਨ ਦੂਰ ਨਹੀਂ, ਜਦ ਅਮਰੀਕਾ ਵਿਚ ਇਸ ਮਾਂ-ਜਾਈ ਖੇਡ ਲਈ ਇਕ ਚੰਗਾ ਮਾਹੌਲ ਸਿਰਜਿਆ ਜਾ ਸਕੇਗਾ। ਕੈਲੀਫੋਰਨੀਆਂ ਕਬੱਡੀ ਫੈਡਰੇਸ਼ਨ ਨੂੰ ਸ਼ੁਭਕਾਮਨਾਵਾਂ

00

# ਮਿਸ ਯੂ.ਐੱਸ.ਏ. ਪੰਜਾਬਣ ਮੁਕਾਬਲਾ ਨੌਜਵਾਨ ਪੀੜ੍ਹੀ ਨੂੰ ਸੱਭਿਆਚਾਰ ਨਾਲ ਜੋੜਨ ਦਾ ਆਕਰਸ਼ਕ ਸਾਧਨ

### ਅੰਕ 30, 22 ਤੋਂ 28 ਜੁਲਾਈ, 2010

ਪੰਜਾਬੀਆਂ ਦੀ ਇਸ ਗੱਲੋਂ ਨਿਵੇਕਲੀ ਪਛਾਣ ਹੈ ਕਿ ਉਹ ਜਿੱਥੇ ਵੀ ਜਾਂਦੇ ਹਨ, ਉਥੇ ਆਪਣੇ ਸੱਭਿਆਚਾਰ ਤੇ ਵਿਰਾਸਤ ਨੂੰ ਨਾਲ ਹੀ ਲੈ ਕੇ ਜਾਂਦੇ ਹਨ। ਅੱਜ ਪੰਜਾਬੀ ਦੁਨੀਆ ਦੇ ਕੋਨੇ-ਕੋਨੇ ਵਿਚ ਜਾ ਵਸੇ ਹਨ। ਅਮਰੀਕਾ ਦੇ ਕਈ ਰਾਜ ਪੰਜਾਬੀਆਂ ਦੇ ਖਾਸ ਰੈਣ-ਬਸੇਰੇ ਬਣ ਗਏ ਹਨ। ਇਨ੍ਹਾਂ ਥਾਵਾਂ ਉਪਰ ਪੰਜਾਬੀ ਸੱਭਿਆਚਾਰ ਅਤੇ ਵਿਰਸੇ ਦੀ ਆਪਣੀ ਪਛਾਣ ਅਤੇ ਮੋਹਰ-ਛਾਪ ਹੈ। ਉਂਝ ਇਹ ਗੱਲ ਸਥਾਪਤ ਹੈ ਕਿ ਮਨੁੱਖ ਆਪਣੇ ਵਿਰਸੇ, ਸਭਿਆਚਾਰ ਅਤੇ ਮਾਂ ਬੋਲੀ ਨਾਲ ਜੁੜੇ ਬਗੈਰ ਹਮੇਸ਼ਾ ਅਧੂਰਾ ਹੀ ਰਹਿੰਦਾ ਹੈ। ਪ੍ਰਵਾਸ ਕਰਨ ਵਾਲੇ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਵਧੇਰੇ ਸ਼ਿੱਦਤ ਨਾਲ ਹੁੰਦਾ ਹੈ ਤੇ ਇਹੀ ਕਾਰਨ ਹੈ ਕਿ ਜਦ ਪ੍ਰਵਾਸ ਕਰ ਗਏ ਇਹ ਲੋਕ ਕਿਸੇ ਵੀ ਖਿੱਤੇ ਅੰਦਰ ਸਿਰ ਜੋੜ ਕੇ ਬੈਠਣ ਜੋਗੇ ਹੋ ਜਾਣ ਤਾਂ ਫਿਰ ਆਪਣੇ ਸੱਭਿਆਚਾਰ, ਵਿਰਾਸਤ ਅਤੇ ਬੋਲੀ ਵੱਲ ਮੁੜਦੇ ਹਨ ਅਤੇ ਉਸ ਨੂੰ ਆਪਣੇ ਪ੍ਰਵਾਸ ਵਾਲੀਆਂ ਥਾਵਾਂ ਉਪਰ ਵੀ ਸਥਾਪਤ ਕਰਨ ਦਾ ਯਤਨ ਕਰਦੇ ਹਨ।

ਅਜਿਹੇ ਹੀ ਯਤਨ ਅੱਜ ਪੰਜਾਬੀਆਂ ਵੱਲੋਂ ਥਾਂ-ਥਾਂ ਹੋ ਰਹੇ ਹਨ। ਕੈਲੀਫੋਰਨੀਆ ਦੀ ਧਰਤੀ 'ਤੇ ਵੀ ਅਨੇਕ ਢੰਗਾਂ ਨਾਲ ਅਜਿਹਾ ਯਤਨ ਹੋ ਰਿਹਾ ਹੈ, ਜਿਸ ਨਾਲ ਪੰਜਾਬ ਤੋਂ ਆਏ ਹੀ ਨਹੀਂ, ਸਗੋਂ ਇਥੋਂ ਦੀ ਜੰਮਪਲ ਨਵੀਂ ਪੀੜ੍ਹੀ ਵੀ ਆਪਣੀ ਵਿਰਾਸਤ ਅਤੇ ਸੱਭਿਆਚਾਰ ਨੂੰ ਜਾਣ ਸਕੇ ਅਤੇ ਉਸ ਨਾਲ ਜੁੜ ਕੇ ਅੱਗੇ ਵਧ ਸਕੇ। ਪਿਛਲੇ ਹਫਤੇ ਬੇਕਰਜ਼ਫੀਲਡ ਵਿਖੇ ਮਿਸ ਯੂ.ਐੱਸ.ਏ. ਪੰਜਾਬਣ-2010 ਦਾ ਹੋਇਆ ਮੁਕਾਬਲਾ ਵੀ ਕੁਝ ਅਜਿਹੇ ਯਤਨ ਦਾ ਹੀ ਉੱਘੜਵਾਂ ਰੂਪ ਬਣ ਗਿਆ ਹੈ। ਮਿਸ ਵਰਲਡ ਪੰਜਾਬਣ-2010 ਦੀ ਚੋਣ ਲਈ ਕਰਵਾਇਆ ਗਿਆ ਮਿਸ ਯੂ.ਐੱਸ.ਏ. ਪੰਜਾਬਣ ਮੁਕਾਬਲਾ ਸਾਡੀ ਨਵੀਂ ਪੀੜ੍ਹੀ ਨੂੰ ਪੰਜਾਬੀ ਸੱਭਿਆਚਾਰ ਅਤੇ ਵਿਰਾਸਤ ਨਾਲ ਜੋੜਨ ਦਾ ਸਾਧਨ ਬਣ ਗਿਆ ਹੈ। ਇਸ ਮੁਕਾਬਲੇ ਲਈ ਵੱਖ-ਵੱਖ ਰਾਜਾਂ ਵਿਚੋਂ ਨੌਜਵਾਨ ਕੁੜੀਆਂ ਨੇ ਵੱਡੀ ਗਿਣਤੀ ਵਿਚ ਹਿੱਸਾ ਲਿਆ। ਇਸ ਮੁਕਾਬਲੇ ਵਿਚ ਭਾਗ ਲੈਣ ਆਈਆਂ ਕੁੜੀਆਂ ਲਈ ਇਹ ਬੜਾ ਹੀ ਗਨੀਮਤ ਦਾ ਮੌਕਾ ਸੀ ਕਿਉਂਕਿ ਇਥੇ ਉਨ੍ਹਾਂ ਨੇ ਪੰਜਾਬੀ ਸੱਭਿਆਚਾਰ ਤੇ ਵਿਰਾਸਤ ਦੇ ਹਰ ਰੰਗ ਵੇਖੇ। ਚਾਟੀ 'ਚ ਮਧਾਣੀਆਂ ਤੋਂ ਲੈ ਕੇ, ਸੱਗੀ ਫੁੱਲ ਅਤੇ ਹਰ ਵੰਨਗੀ ਦੇ ਪੰਜਾਬੀ ਪਹਿਰਾਵੇ ਤੱਕ ਦੇ ਉਨ੍ਹਾਂ ਨੂੰ ਦਰਸ਼ਨ ਹੋਏ। ਖੁੱਲ੍ਹੀ-ਖੁੱਲ੍ਹੀ ਪੰਜਾਬੀ ਬੋਲਣ ਅਤੇ ਸੁਣਨ ਦਾ ਮੌਕਾ ਮਿਲਿਆ। ਮੁਕਾਬਲੇ ਦੌਰਾਨ ਇਕ ਪੰਜਾਬੀ ਮੇਲੇ ਵਰਗਾ ਮਾਹੌਲ ਹਾਸਲ ਹੋਇਆ। ਜੇ ਇਹ ਕਹਿ ਲਈਏ ਕਿ ਪੰਜਾਬੀ ਜੀਵਨ ਦਾ ਝਲਕਾਰਾ ਇਸ ਮੌਕੇ ਵੇਖਣ ਨੂੰ ਮਿਲਿਆ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਅਜਿਹੇ ਮੌਕੇ ਸਾਡੀ ਨਵੀਂ ਪੀੜ੍ਹੀ ਨੂੰ ਸਾਡੇ ਵਿਰਸੇ ਤੇ ਸੱਭਿਆਚਾਰ ਨਾਲ ਜੋੜਨ ਦੇ ਬਹੁਤ ਹੀ ਅਹਿਮ ਸਾਧਨ ਬਣਦੇ ਹਨ। ਕਿਉਂਕਿ ਉਥੇ ਵਿਚਰਨ ਅਤੇ ਅੱਖੀਂ ਵੇਖਣ ਨਾਲ ਨਵੀਂ ਪੀੜ੍ਹੀ ਦੇ ਮਨਾਂ ਉਪਰ ਇਕ ਅਮਿੱਟ ਛਾਪ ਉਕਰਦੀ ਹੈ, ਜੋ ਉਨ੍ਹਾਂ ਨੂੰ ਪੰਜਾਬੀ ਹੋਣ 'ਤੇ ਮਾਣ ਦਾ

ਅਹਿਸਾਸ ਵੀ ਕਰਾਉਂਦੀ ਹੈ।

ਸੱਭਿਆਚਾਰਕ ਸੱਥ ਪੰਜਾਬ ਵੱਲੋਂ **1993** ਵਿਚ ਨੰਗੇਜਵਾਦ ਵਿਰੁੱਧ ਲੜਾਈ ਵਜੋਂ ਇਹ ਛੋਟਾ ਜਿਹਾ ਉਪਰਾਲਾ ਆਰੰਭ ਕੀਤਾ ਗਿਆ ਸੀ, ਜੋ ਕਿ ਅੱਜ ਇਕ ਤਕੜੇ ਸੰਸਥਾਈ ਰੂਪ ਵਿਚ ਬਦਲ ਚੁੱਕਾ ਹੈ ਤੇ ਪੰਜਾਬੀ ਵੱਡੀ ਗਿਣਤੀ ਵਿਚ ਮੁਹੱਬਤ ਨਾਲ ਇਸ ਨੂੰ ਅਪਨਾਉਣ ਲੱਗੇ ਹਨ। ਇਸ ਮੁਕਾਬਲੇ ਵਿਚ ਦੋ ਸਾਲ ਦੇ ਬੱਚਿਆਂ ਤੋਂ ਲੈ ਕੇ **22** ਸਾਲ ਤੱਕ ਦੀਆਂ ਮੁਟਿਆਰਾਂ ਨੇ ਗਿੱਧੇ ਅਤੇ ਭੰਗੜੇ ਵਿਚ ਭਾਗ ਲਿਆ। ਮੁਕਾਬਲੇ ਵਿਚ ਜਿਸ ਤਰ੍ਹਾਂ ਵੱਖ-ਵੱਖ ਸ਼ਹਿਰਾਂ ਤੋਂ ਪੰਜਾਬੀ ਪਹਿਰਾਵੇ 'ਚ ਸਜ- ਧਜ ਕੇ ਮੁਟਿਆਰਾਂ ਪੁੱਜੀਆਂ, ਉਸ ਨੂੰ ਦੇਖ ਕੇ ਇਕ ਵਾਰ ਤਾਂ ਅਜਿਹਾ ਝਲਕਾਰਾ ਪੈਂਦਾ ਸੀ ਕਿ ਜਿਵੇਂ ਪੰਜਾਬ ਦੇ ਹੀ ਕਿਸੇ ਸ਼ਹਿਰ ਵਿਚ ਹੋਏ ਮੇਲੇ ਨੂੰ ਦੇਖ ਰਹੇ ਹੋਈਏ। ਇਹ ਗੱਲ ਮੁਕਾਬਲੇ ਦੇ ਪ੍ਰਬੰਧਕਾਂ ਅਤੇ ਪੰਜਾਬੀ ਸੱਭਿਆਚਾਰ ਤੇ ਵਿਰਾਸਤ ਨੂੰ ਬਾਹਰਲੇ ਮੁਲਕਾਂ ਵਿਚ ਫੈਲਾਉਣ ਲਈ ਸਰਗਰਮ ਲੋਕਾਂ ਲਈ ਬੇਹੱਦ ਉਤਸ਼ਾਹ ਵਾਲੀ ਗੱਲ ਹੋਈ ਹੈ ਕਿਉਂਕਿ ਹੁਣ ਸਾਡੇ ਪੰਜਾਬੀ ਇਥੇ ਵੀ ਆਪਣੇ ਸੱਭਿਆਚਾਰ ਅਤੇ ਵਿਰਾਸਤ ਪ੍ਰਤੀ ਬੇਹੱਦ ਸੁਚੇਤ ਹੋ ਰਹੇ ਹਨ ਅਤੇ ਨਵੀਂ ਪੀੜ੍ਹੀ ਤੱਕ ਉਸ ਨੂੰ ਪਹੁੰਚਾਉਣ ਲਈ ਸਰਗਰਮ ਹਨ।

ਵਿਦੇਸ਼ਾਂ ਵਿਚ ਇਕ ਸਦੀ ਤੋਂ ਆ ਕੇ ਵਸੇ ਪੰਜਾਬੀ ਇਸੇ ਕਰਕੇ ਆਪਣੀਆਂ ਜੜ੍ਹਾਂ ਲਾ ਸਕੇ ਹਨ ਕਿਉਂਕਿ ਉਨ੍ਹਾਂ ਦੀ ਪਿੱਠ 'ਤੇ ਆਪਣਾ ਅਮੀਰ ਅਤੇ ਮਾਣਮੱਤਾ ਇਤਿਹਾਸ ਖੜ੍ਹਾ ਹੈ। ਕਿਸੇ ਵੀ ਕੌਮ ਦੇ ਵਿਕਾਸ ਵਿਚ ਜਨਣਹਾਰੀ ਮਾਂ, ਮਾਂ ਧਰਤੀ ਅਤੇ ਮਾਂ ਬੋਲੀ ਦਾ ਸਵੈਮਾਣ ਇਕੋ ਜਿੰਨਾ ਹਿੱਸਾ ਪਾਉਂਦਾ ਹੈ। ਪੰਜਾਬੀ ਵਿਰਸੇ ਵਿਚ ਪ੍ਰੇਰਣਾ ਦੇਣ ਲਈ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਅਤੇ ਸੂਰਮਗਤੀ ਤੇ ਦਿਆਲਤਾ ਨਾਲ ਭਰਿਆ ਸਿੱਖ ਇਤਿਹਾਸ ਦਾ ਵੱਡਾ ਖਜ਼ਾਨਾ ਹੈ। ਇਸ ਤੋਂ ਇਲਾਵਾ ਸੂਰਮਗਤੀ ਦੇ ਪ੍ਰਤੀਕ ਦੁੱਲਾ ਭੱਟੀ ਤੋਂ ਲੈ ਕੇ ਸ਼ਹੀਦੇ ਆਜ਼ਮ ਭਗਤ ਸਿੰਘ ਤੀਕ ਇਕ ਲੰਬੀ ਕਤਾਰ ਹੈ, ਜੋ ਸਮੂਹ ਪੰਜਾਬੀਆਂ ਦੀ ਵਿਰਾਸਤ ਦਾ ਅਮੀਰ ਖਜ਼ਾਨਾ ਬਣੀ ਹੋਈ ਹੈ। ਨਵੀਂ ਪੀੜ੍ਹੀ ਦੇ ਮੁੰਡੇ-ਕੁੜੀਆਂ ਤੱਕ ਇਸ ਮਾਣ-ਮੱਤੇ ਇਤਿਹਾਸ ਤੇ ਵਿਰਾਸਤ ਨੂੰ ਲੈ ਕੇ ਜਾਣਾ ਸਾਡੀ ਬਹੁਤ ਵੱਡੀ ਜ਼ਿੰਮੇਵਾਰੀ ਹੈ, ਖਾਸਕਰ ਵਿਦੇਸ਼ਾਂ ਵਿਚ ਜਨਮੀ ਅਤੇ ਵੱਡੀ ਹੋ ਰਹੀ ਨਵੀਂ ਪੀੜ੍ਹੀ ਲਈ ਇਹ ਹੋਰ ਵੀ ਅਹਿਮ ਕਾਰਜ ਹੈ। ਗੁਰੂ ਨਾਨਕ ਦੇਵ ਜੀ ਨੇ ਪੰਜ ਸਦੀਆਂ ਪਹਿਲਾਂ ਸਾਨੂੰ ਘਰਾਂ ਵਿਚ ਕਿਤਾਬ ਅਤੇ ਮਨ ਦੀਆਂ ਤਰੰਗਾਂ ਛੇੜਨ ਵਾਲੀ ਰਬਾਬ ਨੂੰ ਸੰਭਾਲਣ ਦਾ ਸੁਨੇਹਾ ਦਿੱਤਾ ਸੀ ਅਤੇ ਇਹੋ ਜਿਹੇ ਮੁਕਾਬਲਿਆਂ ਵਿਚ ਲੋਕਨਾਚ, ਲੋਕ ਸੰਗੀਤ ਅਤੇ ਲਿਆਕਤ ਦੀ ਪਰਖ ਹੁੰਦੀ ਹੈ ਤਾਂ ਯਕੀਨਨ ਇਸ ਨਾਲ ਨਵੀਂ ਪੀੜ੍ਹੀ ਆਪਣੇ ਵਿਰਸੇ ਨਾਲ ਜੁੜਦੀ ਹੈ।

ਮਿਸ ਯੂ. ਐੱਸ. ਏ. ਪੰਜਾਬਣ ਮੁਕਾਬਲੇ ਨੇ ਇਕ ਨਵੀਂ ਪਿਰਤ ਪਾਈ ਹੈ ਜਿਸ ਨਾਲ ਅਸੀਂ ਆਪਣੀ ਨਵੀਂ ਪੀੜ੍ਹੀ ਨੂੰ ਆਪਣੇ ਪਿਛੋਕੜ ਨਾਲ ਜੋੜਨ ਵਿਚ ਕਾਮਯਾਬ ਹੋ ਰਹੇ ਹਾਂ। ਕਿਉਂਕਿ ਇਹ ਯਤਨ ਨੌਜਵਾਨ ਮੁੰਡੇ-ਕੁੜੀਆਂ ਨੂੰ ਆਕਰਸ਼ਿਤ ਕਰਨ ਦਾ ਬੜਾ ਹੀ ਵਧੀਆ ਤਰੀਕਾ ਹੈ। ਨਵੀਂ ਪੀੜ੍ਹੀ ਸਿਰਫ ਵਿਖਿਆਨ ਕਰਨ ਜਾਂ ਉਪਦੇਸ਼ ਦੇਣ ਨਾਲ ਸਾਡੇ ਵਿਰਸੇ ਨਾਲ ਨਹੀਂ ਜੁੜਨਗੀਆਂ ਸਗੋਂ ਉਨ੍ਹਾਂ ਨੂੰ ਇਸ ਵੱਲ ਖਿੱਚਣ ਲਈ ਅਜਿਹੇ ਢੰਗ ਤਰੀਕੇ ਵੀ ਵਰਤਣੇ ਪੈਣਗੇ ਜੋ ਉਨ੍ਹਾਂ ਦੀ ਦਿਲਚਸਪੀ ਵਧਾਉਣ ਅਤੇ ਉਨ੍ਹਾਂ ਦੇ ਸੁਹੋਜ- ਸੁਆਦ ਨੂੰ ਵੀ ਪੂਰਾ ਕਰਨ। ਅਜਿਹੇ ਮੁਕਾਬਲੇ ਜਿਥੇ ਮਨੋਰੰਜਨ ਦਾ ਸਾਧਨ ਬਣਦੇ ਹੀ ਹਨ ਉਥੇ ਨਾਲ ਹੀ ਹੌਲੀ-ਹੌਲੀ ਨਵੀਂ ਪੀੜ੍ਹੀ ਨੂੰ

ਆਪਣੇ ਸੱਭਿਆਚਾਰ ਤੇ ਵਿਰਾਸਤ ਵੱਲ ਲੈ ਜਾਣ ਦਾ ਇਕ ਗੰਭੀਰ ਯਤਨ ਵੀ ਬਣ ਜਾਂਦੇ ਹਨ ਕਿਉਂਕਿ ਸ਼ੁਰੂ ਵਿਚ ਸ਼ੌਕ ਅਤੇ ਮੌਜ-ਮਸਤੀ ਲਈ ਅਪਣਾਈਆਂ ਗੱਲਾਂ ਹੌਲੀ-ਹੌਲੀ ਸਾਡੀ ਜ਼ਿੰਦਗੀ ਦਾ ਅੰਗ ਬਣ ਜਾਂਦੀਆਂ ਹਨ।ਇਸੇ ਤਰ੍ਹਾਂ ਸੱਭਿਆਚਾਰਕ ਕਦਰਾਂ-ਕੀਮਤਾਂ ਦਾ ਪ੍ਰਵਾਹ ਵੀ ਕੁਝ ਇਸੇ ਤਰ੍ਹਾਂ ਹੁੰਦਾ ਹੈ।

ਸੱਭਿਆਚਾਰਕ ਕੀਮਤਾਂ ਸਾਡੀ ਜ਼ਿੰਦਗੀ ਵਿਚ ਅਛੋਪਲੇ ਹੀ ਦਾਖਲ ਹੁੰਦੀਆਂ ਤੇ ਵਧਦੀਆਂ-ਫੁਲਦੀਆਂ ਰਹਿੰਦੀਆਂ ਹਨ। ਅਜਿਹੇ ਮੇਲੇ, ਮੁਕਾਬਲੇ ਤੇ ਸਮਾਗਮ ਨੌਜਵਾਨ ਪੀੜ੍ਹੀ ਅੰਦਰ ਪੰਜਾਬੀ ਸੱਭਿਆਚਾਰ ਦੀਆਂ ਕਦਰਾਂ-ਕੀਮਤਾਂ ਦਾ ਸੰਚਾਰ ਕਰਨ ਤੇ ਫਿਰ ਹੌਲੀ-ਹੌਲੀ ਉਨ੍ਹਾਂ ਨੂੰ ਵਿਕਸਿਤ ਹੋਣ ਦਾ ਮੌਕਾ ਪ੍ਰਦਾਨ ਕਰਦੀਆਂ ਹਨ। ਜੇਕਰ ਅਸੀਂ ਅਜ ਦੇਖੀਏ ਤਾਂ ਪੰਜਾਬ ਅੰਦਰ ਭਾਵੇਂ ਵਿਆਹ-ਸ਼ਾਦੀਆਂ ਅੰਦਰ ਜਾਗੋ, ਸਿੱਠਣੀਆਂ ਤੇ ਹੋਰ ਪੰਜਾਬੀ ਰਵਾਇਤਾਂ ਦਾ ਲਗਭਗ ਭੋਗ ਹੀ ਪੈ ਗਿਆ ਹੈ ਪਰ ਬਾਹਰਲੇ ਮੁਲਕਾਂ ਵਿਚ ਸਾਡੇ ਸੱਭਿਆਚਾਰ ਦੇ ਇਹ ਰੰਗ ਵੇਖਣ ਨੂੰ ਆਮ ਮਿਲ ਜਾਂਦੇ ਹਨ। ਸਮੂਹ ਪੰਜਾਬੀ ਸੰਸਥਾਵਾਂ ਅਤੇ ਪੰਜਾਬੀ ਪ੍ਰੇਮੀਆਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਵਿਦੇਸ਼ਾਂ ਅੰਦਰ ਪੰਜਾਬੀ ਮਾਂ-ਬੋਲੀ, ਸਾਹਿਤ ਅਤੇ ਸੱਭਿਆਚਾਰ ਨੂੰ ਵਿਕਸਿਤ ਕਰਨ ਲਈ ਤਾਂ ਹਰ ਢੰਗ ਨਾਲ ਹੰਭਲਾ ਮਾਰਨ ਹੀ, ਪਰ ਨਾਲ ਹੀ ਸਾਡੇ ਸੱਭਿਆਚਾਰ ਦਾ ਬਹੁਤ ਹੀ ਮਜ਼ਬੂਤ ਅੰਗ ਬਣੇ ਲੋਕ ਨਾਚ, ਲੋਕ ਗੀਤ ਅਤੇ ਨਵੇਂ ਯੁੱਗ ਦੀਆਂ ਲਿਖਾਇਕ ਬਣ ਰਹੀਆਂ ਮਿਸ ਯੂ. ਐੱਸ. ਏ. ਪੰਜਾਬਣ ਮੁਕਾਬਲੇ ਵਰਗੀਆਂ ਰਵਾਇਤਾਂ ਨੂੰ ਸੰਭਾਲਣ ਤੇ ਅੱਗੇ ਤੋਰਨ ਵਿਚ ਵੀ ਹੱਥ ਵਟਾਉਣ। ਜੇਕਰ ਅਸੀਂ ਪੰਜਾਬੀ ਆਪਣੀਆਂ ਜੜ੍ਹਾਂ, ਵਿਰਸੇ ਅਤੇ ਸੱਭਿਆਚਾਰ ਨਾਲ ਜੁੜ ਕੇ ਚੱਲਾਂਗੇ ਤਾਂ ਇਸ ਨਾਲ ਹੀ ਕੁਦਰਤੀ ਹੈ ਕਿ ਸਾਨੂੰ ਹਰ ਖੇਤਰ ਵਿਚ ਬਰਕਤ ਮਿਲੇਗੀ ਕਿਉਂਕਿ ਤੁਹਾਡਾ ਪਿਛੋਕੜ ਹੀ ਤੁਹਾਡੇ ਭਵਿੱਖ ਦਾ ਜਾਮਨ ਬਣਦਾ ਹੈ।

ਪੰਜਾਬੀ ਪਿਛੋਕੜ, ਸੱਭਿਆਚਾਰ ਅਤੇ ਵਿਰਾਸਤ ਬੇਹੱਦ ਅਮੀਰ ਅਤੇ ਬਹੁਰੰਗੀ ਹੈ। ਇਸ ਦੀ ਖਾਸੀਅਤ ਵੀ ਇਹ ਹੈ ਕਿ ਪੰਜਾਬੀਅਤ ਨੇ ਹਰ ਤਰ੍ਹਾਂ ਦੇ ਸਮਾਜਾਂ ਅਤੇ ਸੱਭਿਆਚਾਰਾਂ ਵਿਚਲੇ ਚੰਗੇ ਪੱਖਾਂ ਨੂੰ ਆਪਣੇ ਵਿਚ ਸਮੋਇਆ ਹੈ ਅਤੇ ਵਿਕਸਿਤ ਕਰਕੇ ਆਪਣੇ ਰੰਗ ਵਿਚ ਢਾਲਿਆ ਹੈ। ਇਸੇ ਕਰਕੇ ਤਿੰਨ ਸਦੀਆਂ ਪਹਿਲਾਂ ਰਚੇ ਗਏ ਗੁਰੂ ਗ੍ਰੰਥ ਸਾਹਿਬ ਦਾ ਇਕ-ਇਕ ਅੱਖਰ ਅੱਜ ਵੀ ਸਾਰਥਿਕ ਸਾਬਿਤ ਹੋ ਰਿਹਾ ਹੈ ਅਤੇ ਅੱਜ ਦੇ ਸਮਾਜ ਨੂੰ ਵੀ ਅਗਵਾਈ ਦੇਣ ਵਿਚ ਪੂਰੀ ਤਰ੍ਹਾਂ ਸਮਰੱਥ ਹੈ। ਅਜਿਹੇ ਮਹਾਨ ਖਜ਼ਾਨੇ ਨੂੰ ਲਗਾਤਾਰ ਵਾਚਣਾ ਅਤੇ ਉਸ ਅਨੁਸਾਰ ਆਪਣੀ ਸੇਧ ਤੈਅ ਕਰਨੀ ਬੇਹੱਦ ਮਾਣ ਦੀ ਗੱਲ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਪੰਜਾਬੀ ਪੂਰੀ ਦੁਨੀਆ ਵਿਚ ਫੈਲੇ ਹਨ ਅਤੇ ਸਥਾਪਤ ਹੋਏ ਹਨ ਅੱਜ ਲੋੜ ਹੈ ਉਸੇ ਤਰ੍ਹਾਂ ਅਸੀਂ ਆਪਣੇ ਅਮੀਰ ਸੱਭਿਆਚਾਰ, ਵਿਰਾਸਤ ਅਤੇ ਮਾਂ-ਬੋਲੀ ਨੂੰ ਵੀ ਇਸੇ ਤਰ੍ਹਾਂ ਅੱਗੇ ਵਧਾਈਏ ਅਤੇ ਵਿਕਸਿਤ ਕਰੀਏ।

**00**

# ਸਿੱਖਾਂ ਦੀ ਕਾਲੀ ਸੂਚੀ 'ਤੇ ਖੇਡੀ ਜਾ ਰਹੀ ਹੈ ਸਿਆਸਤ

## ਅੰਕ 31, 29 ਜੁਲਾਈ ਤੋਂ 4 ਅਗਸਤ, 2010

ਭਾਰਤ ਸਰਕਾਰ ਵੱਲੋਂ ਅੱਤਵਾਦ ਸਮੇਂ ਬਾਹਰਲੇ ਮੁਲਕਾਂ ਵਿਚ ਵਸੇ ਬਹੁਤ ਸਾਰੇ ਸਿੱਖਾਂ ਦੀ ਬਣਾਈ ਗਈ ਕਾਲੀ ਸੂਚੀ ਨੂੰ ਖ਼ਤਮ ਕਰਨ ਲਈ ਸਮੇਂ-ਸਮੇਂ ਆਵਾਜ਼ ਉੱਠਦੀ ਰਹੀ ਹੈ। ਭਾਵੇਂ ਇਹ ਸੂਚੀ ਹੁਣ ਬਹੁਤ ਥੋੜ੍ਹੀ ਰਹਿ ਗਈ ਹੈ, ਪਰ ਫਿਰ ਵੀ ਕੁਝ ਲੋਕ ਇਸ ਬਾਰੇ ਮਸਲਾ ਉਠਾਉਂਦੇ ਹੀ ਰਹੇ ਹਨ। ਹੁਣ ਸਾਹਮਣੇ ਆਇਆ ਹੈ ਕਿ ਕੇਂਦਰ ਸਰਕਾਰ ਨੇ 169 ਅਜਿਹੇ ਵਿਅਕਤੀਆਂ ਦੇ ਨਾਂਵਾਂ ਦੀ ਸੂਚੀ ਪੰਜਾਬ ਸਰਕਾਰ ਨੂੰ ਭੇਜੀ ਹੈ, ਜਿਨ੍ਹਾਂ ਨੂੰ ਅਜੇ ਵੀ ਕਾਲੀ ਸੂਚੀ ਵਿਚ ਰੱਖਿਆ ਹੋਇਆ ਸੀ। ਅਕਾਲੀ-ਭਾਜਪਾ ਸਰਕਾਰ ਦੇ ਬਹੁਤ ਸਾਰੇ ਮੰਤਰੀ ਵੀ ਭਾਵੇਂ ਇਸ ਸੂਚੀ ਨੂੰ ਖ਼ਤਮ ਕਰਨ ਦੀਆਂ ਗੱਲਾਂ ਕਰਦੇ ਰਹਿੰਦੇ ਹਨ। ਪਰ ਕੇਂਦਰ ਸਰਕਾਰ ਵੱਲੋਂ ਰੀਵਿਊ ਲਈ ਭੇਜੀ ਗਈ ਇਸ ਨਵੀਂ ਸੂਚੀ ਵਿਚੋਂ ਪੰਜਾਬ ਸਰਕਾਰ ਨੇ ਹੁਣ ਸਿਰਫ਼ 46 ਨਾਂ ਹੀ ਕੱਢਣ ਦੀ ਸਿਫਾਰਸ਼ ਕੀਤੀ ਹੈ। ਪੰਜਾਬ ਸਰਕਾਰ ਨੇ ਕਾਲੀ ਸੂਚੀ ਵਿਚਲੇ ਨਾਂਵਾਂ ਬਾਰੇ ਕਿਸੇ ਨੂੰ ਵੀ ਭਿਣਕ ਨਹੀਂ ਪੈਣ ਦਿੱਤੀ, ਸਗੋਂ ਆਪਣੇ ਪੱਧਰ 'ਤੇ ਹੀ ਗੁਪਤ ਢੰਗ ਨਾਲ ਇਸ ਬਾਰੇ ਫੈਸਲਾ ਲਿਆ ਗਿਆ ਹੈ। ਹੁਣ ਜੋ ਤੱਤ ਸਾਹਮਣੇ ਆਏ ਹਨ, ਉਨ੍ਹਾਂ ਮੁਤਾਬਕ 169 ਵਿਅਕਤੀਆਂ ਦੀ ਭੇਜੀ ਗਈ ਕਾਲੀ ਸੂਚੀ ਵਿਚੋਂ 46 ਨਾਂ ਕੱਢਣ ਲਈ ਸਰਕਾਰ ਨੇ ਸਿਫਾਰਸ਼ ਕੀਤੀ ਹੈ, ਜਦਕਿ 84 ਨਾਂਵਾਂ ਬਾਰੇ ਕਿਹਾ ਗਿਆ ਹੈ ਕਿ ਉਨ੍ਹਾਂ ਦੇ ਨਾਂ, ਪਤਿਆਂ ਬਾਰੇ ਪੂਰੀ ਜਾਣਕਾਰੀ ਨਹੀਂ ਮਿਲ ਰਹੀ ਅਤੇ ਉਨ੍ਹਾਂ ਦੀ ਸਪੱਸ਼ਟ ਪਛਾਣ ਦਾ ਪਤਾ ਨਹੀਂ ਲੱਗ ਰਿਹਾ। 28 ਹੀ ਅਜਿਹੇ ਵਿਅਕਤੀ ਹਨ, ਜਿਨ੍ਹਾਂ ਨੂੰ ਪੰਜਾਬ ਪਰਤਣ ਉਪਰ ਮੁਕੱਦਮਿਆਂ ਦਾ ਸਾਹਮਣਾ ਕਰਨਾ ਪਵੇਗਾ, ਜਦਕਿ 11 ਅਜਿਹੇ ਵਿਅਕਤੀ ਹਨ, ਜੋ ਪੰਜਾਬ ਤੋਂ ਬਾਹਰਲੇ ਰਾਜਾਂ ਨਾਲ ਸੰਬੰਧਤ ਹਨ। ਪੰਜਾਬ ਸਰਕਾਰ ਨੇ ਜਿਨ੍ਹਾਂ 46 ਵਿਅਕਤੀਆਂ ਨੂੰ ਕਾਲੀ ਸੂਚੀ ਵਿਚੋਂ ਖਾਰਿਜ ਕਰਨ ਦੀ ਸਿਫਾਰਸ਼ ਕੀਤੀ ਹੈ, ਉਨ੍ਹਾਂ ਵਿਚ ਉੱਘੇ ਖਾਲਿਸਤਾਨੀ ਆਗੂ ਗੁਰਮੀਤ ਸਿੰਘ ਔਲਖ ਅਤੇ ਗੰਗਾ ਸਿੰਘ ਢਿੱਲੋਂ ਤੋਂ ਇਲਾਵਾ ਕਨਿਸ਼ਕ ਕਾਂਡ 'ਚੋਂ ਬਰੀ ਹੋਏ ਅਜਾਇਬ ਸਿੰਘ ਬਾਗੜੀ ਅਤੇ ਅਮਰੀਕਾ ਵਿਚੋਂ ਡਿਪੋਰਟ ਹੋ ਕੇ ਭਾਰਤ ਗਏ ਅਕਾਲੀ ਦਲ ਪੰਜ ਪ੍ਰਧਾਨੀ ਦੇ ਅਹਿਮ ਆਗੂ ਕੁਲਬੀਰ ਸਿੰਘ ਬੜਾਪਿੰਡ ਵੀ ਸ਼ਾਮਲ ਹਨ। ਅਕਾਲੀ ਦਲ ਵੱਲੋਂ ਇਸ ਸਮੇਂ ਅਜਿਹੇ ਉੱਘੇ ਖਾਲਿਸਤਾਨੀ ਆਗੂਆਂ ਦੇ ਨਾਂ ਸੂਚੀ ਵਿਚੋਂ ਖਾਰਿਜ ਕਰਨ ਦੀ ਸਿਫਾਰਸ਼ ਨੂੰ ਸਿਆਸੀ ਮੰਤਵਾਂ ਤੋਂ ਪ੍ਰੇਰਿਤ ਦੱਸਿਆ ਜਾ ਰਿਹਾ ਹੈ। ਪਹਿਲੀ ਗੱਲ ਤਾਂ ਕਾਲੀ ਸੂਚੀ ਬਾਰੇ ਇਹ ਮਾਮਲਾ ਮੁੜ ਉਸ ਸਮੇਂ ਉੱਠ ਰਿਹਾ ਹੈ, ਜਦ ਅਕਾਲੀ-ਭਾਜਪਾ ਸਰਕਾਰ ਰਾਜ ਅੰਦਰ ਕਈ ਤਰ੍ਹਾਂ ਦੇ ਸੰਕਟਾਂ ਵਿਚੋਂ ਲੰਘ ਰਹੀ ਹੈ ਅਤੇ ਅਗਲੇ ਕੁਝ ਸਮੇਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵੀ ਆਉਣ ਵਾਲੀਆਂ ਹਨ। ਇਹ ਗੱਲ ਵੀ ਸਪੱਸ਼ਟ ਹੈ ਕਿ ਸ਼੍ਰੋਮਣੀ ਕਮੇਟੀ ਚੋਣਾਂ ਵਿਚ ਇਸ ਵਾਰ ਸਾਬਿਤ ਸੂਰਤ ਅਤੇ ਪ੍ਰਤੀਬਧ ਸਿੱਖਾਂ ਦਾ ਹੀ ਬੋਲਬਾਲਾ ਹੋਣਾ ਹੈ। ਪਤਿਤ ਸਿੱਖਾਂ ਨੂੰ ਸ਼੍ਰੋਮਣੀ ਕਮੇਟੀ ਦੇ ਮੈਂਬਰ ਬਣਨ ਤੋਂ ਰੋਕੇ ਜਾਣ ਬਾਅਦ ਹੁਣ ਸਿਰਫ਼ ਉਹੀ ਵਿਅਕਤੀ ਵੋਟਰ ਬਣ ਸਕਦਾ ਹੈ, ਜੋ ਕੇਸਾਂ ਦੀ ਬੇਅਦਬੀ ਨਹੀਂ ਕਰਦਾ ਅਤੇ ਸਿੱਖ ਧਰਮ ਦੀ ਪਰਿਭਾਸ਼ਾ ਅਨੁਸਾਰ ਜੀਵਨ ਬਤੀਤ ਕਰਦਾ ਹੈ। ਇਸ ਕਰਕੇ ਕਿਸੇ ਵੀ ਦਾਹੜੀ ਕੱਟਣ ਵਾਲੇ ਜਾਂ

ਨਸ਼ਿਆਂ ਦਾ ਸੇਵਨ ਕਰਨ ਵਾਲੇ ਸਿੱਖ ਨੂੰ ਵੋਟ ਪਾਉਣ ਦੀ ਇਜਾਜ਼ਤ ਨਹੀਂ ਮਿਲ ਸਕੇਗੀ। ਅਕਾਲੀ ਦਲ ਦਾ ਵੱਡਾ ਹਿੱਸਾ ਇਸ ਨਵੇਂ ਕਰੀਟੇਰੀਏ ਅਨੁਸਾਰ ਨਾ ਤਾਂ ਸ਼੍ਰੋਮਣੀ ਕਮੇਟੀ ਦਾ ਮੈਂਬਰ ਬਣ ਸਕਦਾ ਹੈ ਤੇ ਨਾ ਹੀ ਵੋਟ ਪਾ ਸਕਦਾ ਹੈ। ਇਹ ਆਮ ਪ੍ਰਭਾਵ ਹੈ ਕਿ ਅਕਾਲੀ ਦਲ ਦਾ ਵੱਡਾ ਹਿੱਸਾ ਇਸ ਸਮੇਂ ਦਾਹੜੀ ਕੇਸ ਰੱਖਣ ਦੀ ਸ਼ਰਤ ਪੂਰੀ ਕਰਨ ਤੋਂ ਅਸਮਰੱਥ ਹੈ। ਇਸ ਕਰਕੇ ਅਕਾਲੀ ਦਲ ਨੂੰ ਸਮਰਪਿਤ ਸਿੱਖਾਂ ਦੀਆਂ ਵੋਟਾਂ ਹਾਸਲ ਕਰਨ ਲਈ ਨਵੇਂ ਢੰਗ ਤਰੀਕੇ ਅਪਣਾਉਣ ਵੱਲ ਵਧਣਾ ਪੈ ਰਿਹਾ ਹੈ। ਗਰਮ ਖਿਆਲੀ ਸਿੱਖ ਨੇਤਾਵਾਂ ਨੂੰ ਕਾਲੀ ਸੂਚੀ ਵਿਚੋਂ ਖਾਰਿਜ ਕਰਨ ਦੀ ਸਿਫਾਰਸ਼ ਕਰਨ ਨਾਲ ਅਕਾਲੀ ਦਲ ਇਹ ਪ੍ਰਭਾਵ ਦੇਣਾ ਚਾਹੁੰਦਾ ਹੈ ਕਿ ਉਹ ਸਿੱਖਾਂ ਦੇ ਸਾਰੇ ਅਹਿਮ ਮਸਲਿਆਂ ਨੂੰ ਹੱਲ ਕਰਾਉਣ ਲਈ ਸਰਗਰਮ ਹੈ ਅਤੇ ਗਰਮ ਖਿਆਲੀ ਸਿੱਖਾਂ ਪ੍ਰਤੀ ਵੀ ਨਰਮੀ ਤੇ ਹਮਾਇਤੀ ਸੁਰ ਦਾ ਮਾਲਕ ਹੈ। ਅਜਿਹਾ ਕਰਕੇ ਉਹ ਗਰਮ ਖਿਆਲੀ ਸਮਰਥਕ ਸਿੱਖਾਂ ਵਿਚ ਇਹ ਗੱਲ ਵੀ ਜਤਾਉਣੀ ਚਾਹੁੰਦਾ ਹੈ ਕਿ ਸਿਰਫ਼ ਕਾਂਗਰਸ ਸਰਕਾਰ ਹੀ ਅਜਿਹੀਆਂ ਕਾਰਵਾਈਆਂ ਕਰਦੀ ਹੈ, ਜਿਨ੍ਹਾਂ ਕਾਰਨ ਉਨ੍ਹਾਂ ਉਪਰ ਪਾਬੰਦੀਆਂ ਲੱਗੀਆਂ ਹੋਈਆਂ ਹਨ। ਅਕਾਲੀ ਦਲ ਇਸ ਨਵੇਂ ਪੈਂਤੜੇ ਨਾਲ ਜਿੱਥੇ ਇਕ ਪਾਸੇ ਗਰਮ ਖਿਆਲੀਆਂ ਦਾ ਮਨ ਜਿੱਤਣਾ ਚਾਹੁੰਦਾ ਹੈ, ਉਥੇ ਦੂਜੇ ਪਾਸੇ ਕਾਂਗਰਸ ਲਈ ਵੀ ਕਸੂਤੀ ਸਥਿਤੀ ਪੈਦਾ ਕਰ ਦਿੱਤੀ ਹੈ। ਇਸ ਸੂਚੀ ਨੂੰ ਲੈ ਕੇ ਕਾਂਗਰਸ ਦੀ ਹਾਲਤ ਸੱਪ ਮੂੰਹ ਆਈ ਕਿਰਲੀ ਵਰਗੀ ਬਣ ਗਈ ਹੈ। ਜੇਕਰ ਕਾਂਗਰਸ ਸਰਕਾਰ ਖਾਲਿਸਤਾਨੀ ਆਗੂਆਂ ਗੁਰਮੀਤ ਸਿੰਘ ਔਲਖ ਅਤੇ ਗੰਗਾ ਸਿੰਘ ਢਿੱਲੋਂ ਵਰਗਿਆਂ ਦੇ ਨਾਂ ਕਾਲੀ ਸੂਚੀ ਵਿਚੋਂ ਖਾਰਿਜ ਕਰ ਦਿੰਦੀ ਹੈ ਤਾਂ ਉਸ ਨੂੰ ਵਿਰੋਧੀਆਂ ਦੀ ਸਖ਼ਤ ਨੁਕਤਾਚੀਨੀ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਜੇਕਰ ਉਹ ਅਜਿਹਾ ਨਹੀਂ ਕਰਦੀ ਤਾਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਅਕਾਲੀ ਦਲ ਦੇ ਹੱਥ ਇਕ ਅਜਿਹਾ ਹਥਿਆਰ ਆ ਜਾਵੇਗਾ, ਜਿਸ ਨਾਲ ਉਹ ਸਿੱਖ ਸਮਾਜ ਅੰਦਰ ਇਹ ਪ੍ਰਭਾਵ ਦੇਣ ਦਾ ਯਤਨ ਕਰ ਸਕਣਗੇ ਕਿ ਕਾਂਗਰਸ ਸਰਕਾਰ ਹੀ ਸਿੱਖਾਂ ਨਾਲ ਵਧੀਕੀਆਂ ਅਤੇ ਵਿਤਕਰਿਆਂ ਲਈ ਜ਼ਿੰਮੇਵਾਰ ਹੈ ਅਤੇ ਇਸ ਕਾਲੀ ਸੂਚੀ ਦੀ ਘਟਨਾ ਨੂੰ ਵੀ ਵਿਤਕਰੇ ਵਜੋਂ ਪੇਸ਼ ਕਰਨ ਦਾ ਯਤਨ ਕਰਨਗੇ। ਇਸ ਤਰ੍ਹਾਂ ਜਿੱਥੇ ਕੇਂਦਰ ਸਰਕਾਰ ਨੇ ਕਾਲੀ ਸੂਚੀ ਪੰਜਾਬ ਸਰਕਾਰ ਨੂੰ ਭੇਜ ਕੇ ਅਕਾਲੀ ਦਲ ਨੂੰ ਘੇਰਨ ਦਾ ਯਤਨ ਕੀਤਾ ਸੀ, ਉਥੇ ਹੁਣ ਅਕਾਲੀ-ਭਾਜਪਾ ਸਰਕਾਰ ਨੇ ਅਜਿਹਾ ਪੈਂਤੜਾ ਮਾਰਿਆ ਹੈ ਕਿ ਬਾਲ ਉਲਟਾ ਕੇਂਦਰ ਸਰਕਾਰ ਦੇ ਵਿਹੜੇ ਵਿਚ ਜਾ ਸੁੱਟੀ ਹੈ। ਜਿਹੜੇ 84 ਵਿਅਕਤੀਆਂ ਦੀ ਸਪੱਸ਼ਟ ਪਛਾਣ ਨਾ ਹੋਣ ਦੀ ਗੱਲ ਕਹੀ ਗਈ ਹੈ, ਜੇਕਰ ਉਨ੍ਹਾਂ ਉਪਰ ਨਜ਼ਰ ਮਾਰੀ ਜਾਵੇ ਤਾਂ ਉਨ੍ਹਾਂ ਵਿਚੋਂ ਬਹੁਤ ਸਾਰੇ ਅਜਿਹੇ ਹਨ, ਜੋ ਕਈ ਵਾਰ ਪੰਜਾਬ ਆ ਚੁੱਕੇ ਹਨ। ਪਰ ਪਤਾ ਨਹੀਂ ਫਿਰ ਵੀ ਕਿਉਂ ਉਨ੍ਹਾਂ ਬਾਰੇ ਅਜਿਹੀ ਪਹੁੰਚ ਅਪਣਾਈ ਗਈ ਹੈ। ਉਂਝ ਜੇ ਸਰਕਾਰ ਚਾਹੇ ਤਾਂ ਇਨ੍ਹਾਂ 84 ਜਣਿਆਂ ਦੀ ਸਪੱਸ਼ਟ ਸ਼ਨਾਖਤ ਕਰਨ ਵਿਚ ਕੋਈ ਦਿੱਕਤ ਨਹੀਂ ਆ ਸਕਦੀ। ਲੱਗਦਾ ਹੈ ਕਿ ਪਛਾਣ ਦਾ ਬਹਾਨਾ ਸਿਰਫ਼ ਇਸ ਬਾਰੇ ਸਪੱਸ਼ਟ ਸਟੈਂਡ ਲੈਣ ਤੋਂ ਬਚਣ ਲਈ ਹੀ ਬਣਾਇਆ ਗਿਆ ਹੈ। ਉਂਝ ਤਾਂ ਕਾਲੀ ਸੂਚੀ ਬਾਰੇ ਵੱਖ-ਵੱਖ ਦੇਸ਼ਾਂ ਵਿਚ ਵੱਸਦੇ ਪੰਜਾਬੀਆਂ ਦੇ ਸੰਗਠਨ ਕਾਫੀ ਸਮੇਂ ਤੋਂ ਆਵਾਜ਼ ਉਠਾਉਂਦੇ ਆ ਰਹੇ ਸਨ ਤੇ ਉਨ੍ਹਾਂ ਦੀ ਮੰਗ ਸੀ ਕਿ ਇਹ ਸਾਰੀ ਕਾਲੀ ਸੂਚੀ ਖ਼ਤਮ ਹੋਵੇ ਜਾਂ ਜਿਨ੍ਹਾਂ ਦੇ ਇਸ ਸੂਚੀ ਵਿਚ ਨਾਂ ਸ਼ਾਮਲ ਹਨ, ਉਹ ਵਿਦੇਸ਼ ਮੰਤਰਾਲੇ, ਗ੍ਰਹਿ ਵਿਭਾਗ ਅਤੇ ਇੰਡੀਅਨ ਓਵਰਸੀਜ਼ ਅਫੇਅਰ

ਵੈੱਬਸਾਈਟ ’ਤੇ ਪਾਏ ਜਾਣ ਤਾਂ ਕਿ ਹਰ ਕਿਸੇ ਨੂੰ ਪਤਾ ਲੱਗ ਸਕੇ ਕਿ ਉਸ ਦਾ ਨਾਂ ਕਾਲੀ ਸੂਚੀ ਵਿਚ ਸ਼ਾਮਲ ਹੈ ਜਾਂ ਨਹੀਂ। ਪਰ ਸਰਕਾਰ ਨੇ ਅਜੇ ਤੱਕ ਕਦੇ ਵੀ ਕਾਲੀ ਸੂਚੀ ਨੂੰ ਜਨਤਕ ਤੌਰ ’ਤੇ ਨਸ਼ਰ ਨਹੀਂ ਸੀ ਕੀਤਾ। ਇਹ ਪਹਿਲੀ ਵਾਰ ਹੋਇਆ ਹੈ ਕਿ ਕੇਂਦਰ ਸਰਕਾਰ ਨੇ **169** ਵਿਅਕਤੀਆਂ ਦੀ ਇਹ ਸੂਚੀ ਪੰਜਾਬ ਸਰਕਾਰ ਦੇ ਹਵਾਲੇ ਕੀਤੀ ਹੈ, ਜਿਸ ਕਰਕੇ ਇਸ ਵਿਚ ਸ਼ਾਮਲ ਵਿਅਕਤੀਆਂ ਦੇ ਨਾਂਵਾਂ ਦੀ ਜਾਣਕਾਰੀ ਸਾਹਮਣੇ ਆਈ ਹੈ। ਹੁਣ ਵੀ ਕੇਂਦਰ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਮਸਲੇ ਉਪਰ ਸਿਆਸਤ ਖੇਡਣ ਦੀ ਬਜਾਏ ਸਪੱਸ਼ਟ ਫੈਸਲਾ ਲੈਣ। ਇਸ ਸੂਚੀ ਵਿਚ ਸ਼ਾਮਲ ਵਿਅਕਤੀਆਂ ਨੂੰ ਭਾਰਤ ਆਉਣ-ਜਾਣ ਦੀ ਖੁੱਲ੍ਹ ਹੋਵੇ, ਜਿਨ੍ਹਾਂ ਦੇ ਖਿਲਾਫ ਦੋਸ਼ ਜਾਂ ਮੁਕੱਦਮਾ ਹੈ, ਉਸ ਨੂੰ ਅਦਾਲਤਾਂ ਰਾਹੀਂ ਨਿਪਟਾਇਆ ਜਾਣਾ ਚਾਹੀਦਾ ਹੈ।

**00**

# ਪ੍ਰਵਾਸੀ ਪੰਜਾਬੀਆਂ ਦਾ ਨਸ਼ਿਆਂ ਦੇ ਵਪਾਰ 'ਚ ਵੱਧ ਰਿਹਾ ਰੁਝਾਣ

### ਅੰਕ 32, 5-11 ਅਗਸਤ, 2010

ਇਸ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬੀ ਇਕ ਮਿਹਨਤਕਸ਼ ਕੌਮ ਹੈ। ਇਹ ਜਿੱਥੇ ਵੀ ਗਏ ਜੰਗਲ ਤੋਂ ਮੰਗਲ ਕਰ ਦਿੱਤਾ। ਦੁਨੀਆ ਦੇ ਹਰ ਦੇਸ਼ ਹਰ ਕੋਨੇ ਵਿਚ ਇਨ੍ਹਾਂ ਨੇ ਆਪਣੀ ਮਿਹਨਤ ਤੇ ਲਗਨ ਕਰਕੇ ਚੰਗਾ ਨਾਮਨਾ ਖੱਟਿਆ ਹੈ। ਜਿਥੇ ਇਨ੍ਹਾਂ ਨੇ ਵਿਦੇਸ਼ਾਂ ਵਿਚ ਆ ਕੇ ਆਪਣੇ ਆਪ ਨੂੰ ਖੁਸ਼ਹਾਲ ਕੀਤਾ, ਉਥੇ ਸਥਾਨਕ ਅਤੇ ਆਪਣੇ ਦੇਸ਼ ਦੇ ਅਰਥਚਾਰੇ ਨੂੰ ਪ੍ਰਫੁਲਿਤ ਕਰਨ ਵਿਚ ਵੀ ਵੱਡਮੁੱਲਾ ਯੋਗਦਾਨ ਪਾਇਆ ਹੈ। ਇਸ ਦੇ ਨਾਲ-ਨਾਲ ਧਾਰਮਿਕ, ਸੱਭਿਆਚਾਰਕ, ਰਾਜਨੀਤਿਕ, ਵਿਗਿਆਨਕ ਖੇਤਰਾਂ ਵਿਚ ਵੀ ਨਾਮਨਾ ਖੱਟਿਆ ਹੈ। ਤਕਰੀਬਨ ਹਰ ਖੇਤਰ ਵਿਚ ਪੰਜਾਬੀਆਂ ਨੇ ਵੱਡੀਆਂ ਮੱਲ੍ਹਾਂ ਮਾਰੀਆਂ ਹਨ। ਵਪਾਰਕ ਖੇਤਰ ਦੀ ਗੱਲ ਕਰੀਏ ਤਾਂ ਇਥੇ ਵੀ ਇਹ ਲੋਕ ਕਿਸੇ ਤੋਂ ਘੱਟ ਨਹੀਂ ਰਹੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅਸੀਂ ਆਪਣਾ ਘਰ-ਬਾਰ ਛੱਡ ਕੇ ਹੋਰ ਅਮੀਰ ਬਣਨ ਦੀ ਤਾਕ ਵਿਚ ਵਿਦੇਸ਼ਾਂ ਵਿਚ ਜਾਂਦੇ ਹਾਂ। ਪਰ ਕਈ ਵਾਰੀ ਕੁੱਝ ਇਕ ਲੋਕ ਜਲਦੀ ਅਮੀਰ ਬਣਨ ਦੀ ਤਾਕ ਵਿਚ ਆਪਣਾ-ਆਪ ਭੁੱਲ ਕੇ ਗਲਤ ਕੰਮਾਂ ਵਿਚ ਪੈ ਜਾਂਦੇ ਹਨ। ਉਹ ਲੋਕ ਕਾਨੂੰਨ ਨੂੰ ਛਿੱਕੇ ਟੰਗ ਕੇ ਕਈ ਤਰ੍ਹਾਂ ਦੇ ਗੈਰ ਕਾਨੂੰਨੀ ਧੰਦੇ ਕਰਨ ਲੱਗ ਪੈਂਦੇ ਹਨ। ਇਨ੍ਹਾਂ ਵਿਚ ਅਜਕਲ ਸਭ ਤੋਂ ਪ੍ਰਚਲਿਤ ਹੈ ਨਸ਼ਿਆਂ ਦਾ ਵਪਾਰ। ਖਾਸ ਕਰਕੇ ਕੈਨੇਡਾ ਇਸ ਵਿਚ ਅੱਵਲ ਨੰਬਰ 'ਤੇ ਗਿਣਿਆ ਜਾ ਰਿਹਾ ਸੀ। ਇੱਥੇ ਬਹੁਤ ਸਾਰੇ ਪੰਜਾਬੀ ਇਸ ਗੋਰਖ ਧੰਦੇ ਵਿਚ ਪੈ ਕੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਇਸ ਵਿਚ ਫੱਸ ਚੁੱਕੇ ਹਨ। ਕਈ ਤਰ੍ਹਾਂ ਦੇ ਗੈਂਗ ਉਥੇ ਹੋਂਦ ਵਿਚ ਆ ਚੁੱਕੇ ਹਨ। ਬਹੁਤ ਸਾਰੇ ਗਰੁੱਪ ਬਣ ਚੁੱਕੇ ਹਨ। ਕਈ ਕੀਮਤੀ ਜਾਨਾਂ ਇਨ੍ਹਾਂ ਗੈਗਾਂ ਦਾ ਸ਼ਿਕਾਰ ਹੋ ਚੁੱਕੀਆਂ ਹਨ। ਅੱਜ ਸਾਡੇ ਭਾਈਚਾਰੇ ਦੀ ਜੋ ਤਸਵੀਰ ਦੁਨੀਆ ਦੀਆਂ ਨਜ਼ਰਾਂ ਵਿਚ ਉੱਕਰ ਰਹੀ ਹੈ, ਉਹ ਨਿਸ਼ਚਿਤ ਹੀ ਸਾਰਿਆਂ ਨੂੰ ਚਿੰਤਤ ਕਰਨ ਵਾਲੀ ਹੈ। ਅਮਰੀਕਾ ਅਤੇ ਕੈਨੇਡਾ ਦੇ ਬਾਰਡਰ 'ਤੇ ਪਹਿਲਾਂ ਨਾਲੋਂ ਚੈਕਿੰਗ ਵੀ ਸਖ਼ਤ ਕਰ ਦਿੱਤੀ ਗਈ ਹੈ ਪਰ ਸਾਡੇ ਪੰਜਾਬੀ ਵੀਰ ਉਸ ਦੀ ਪ੍ਰਵਾਹ ਵੀ ਨਹੀਂ ਕਰਦੇ। ਜਿਸ ਦੇ ਨਤੀਜੇ ਵਜੋਂ ਅੱਜ ਕੈਨੇਡਾ, ਅਮਰੀਕਾ ਦੀਆਂ ਜੇਲ੍ਹਾਂ ਪੰਜਾਬੀ ਡਰੱਗ ਸਮੱਗਲਰਾਂ ਨਾਲ ਭਰੀਆਂ ਹੋਈਆਂ ਹਨ। ਬਾਰਡਰ 'ਤੇ ਪੰਜਾਬੀਆਂ ਦੇ ਟਰੱਕਾਂ ਨੂੰ ਜਿਸ ਤਰ੍ਹਾਂ ਵਿਸ਼ੇਸ਼ ਤੌਰ 'ਤੇ ਰੋਕ ਕੇ ਬਰੀਕੀ ਨਾਲ ਛਾਣਬੀਣ ਕੀਤੀ ਜਾਂਦੀ ਹੈ, ਉਸ ਤੋਂ ਨਿਸ਼ਚਿਤ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਖੁਫੀਆ ਅਤੇ ਸੁਰੱਖਿਆ ਏਜੰਸੀਆਂ ਦੀਆਂ ਨਜ਼ਰਾਂ ਵਿਚ ਅਸੀਂ ਕਿੰਨੇ ਬਦਨਾਮ ਹੋ ਚੁੱਕੇ ਹਾਂ।

ਦੁੱਖ ਦੀ ਗੱਲ ਤਾਂ ਇਹ ਹੈ ਕਿ ਕਈ ਵਾਰੀ ਤਾਂ ਇਸ ਧੰਦੇ ਵਿਚ ਧਾਰਮਿਕ ਕਿਤਾਬਾਂ ਨੂੰ ਵੀ ਨਹੀਂ ਬਖਸ਼ਿਆ ਜਾਂਦਾ। ਪਿੱਛੇ ਜਿਹੇ ਇਕ ਪੰਜਾਬੀ ਨੂੰ ਵੀ ਇਸੇ ਤਰ੍ਹਾਂ ਡਰੱਗ ਸਮਗਲਿੰਗ ਕਰਦਿਆਂ ਹਿਰਾਸਤ ਵਿਚ ਲਿਆ ਗਿਆ ਸੀ। ਇਨ੍ਹਾਂ ਘਟਨਾਵਾਂ ਕਾਰਨ ਅਮਰੀਕਾ ਤੇ ਕੈਨੇਡਾ ਦੀਆਂ ਸੁਰੱਖਿਆ ਏਜੰਸੀਆਂ ਹੁਣ ਹਰੇਕ ਪੰਜਾਬੀ ਨੂੰ ਹੀ ਸ਼ੱਕ ਦੀ ਨਿਗ੍ਹਾ ਨਾਲ ਦੇਖਣ ਲੱਗ ਪਈਆਂ

ਹਨ। ਪਤਾ ਲੱਗਾ ਹੈ ਕਿ ਇਥੋਂ ਦੀਆਂ ਸਥਾਨਕ ਏਜੰਸੀਆਂ ਨੇ ਪੰਜਾਬ ਵਿਚ ਵੀ ਆਪਣੇ ਦਸਤੇ ਭੇਜਣੇ ਸ਼ੁਰੂ ਕਰ ਦਿੱਤੇ ਹਨ ਤਾਂ ਕਿ ਇਸ ਮਸਲੇ ਦਾ ਜੜ੍ਹੋਂ ਕੋਈ ਹੱਲ ਕੱਢਿਆ ਜਾ ਸਕੇ ਅਤੇ ਗੈਂਗ ਰੈਕਟ ਤੋੜੇ ਜਾ ਸਕਣ। ਇਸ ਧੰਦੇ ਵਿਚ ਇਕੱਲੇ ਨੌਜਵਾਨ ਹੀ ਸ਼ਾਮਲ ਨਹੀਂ ਹਨ, ਬਲਕਿ ਬਹੁਤ ਸਾਰੇ ਬਜ਼ੁਰਗਾਂ, ਬੱਚਿਆਂ ਅਤੇ ਇਥੋਂ ਤੱਕ ਕਿ ਔਰਤਾਂ ਨੂੰ ਵੀ ਇਸ ਵਿਚ ਇਸਤੇਮਾਲ ਕੀਤਾ ਜਾ ਰਿਹਾ ਹੈ। ਕਈ ਬੀਬੀਆਂ ਦਾੜ੍ਹੀਆਂ ਵਾਲੇ ਵੱਖ-ਵੱਖ ਜੇਲ੍ਹਾਂ ਵਿਚ ਆਪਣੇ ਕੀਤੇ ਦੀ ਸਜ਼ਾ ਵੀ ਭੁਗਤ ਰਹੇ ਹਨ।

ਸਾਡੇ ਪੰਜਾਬੀ ਭਾਈਚਾਰੇ ਲਈ ਇਹ ਸੰਕੇਤ ਕੋਈ ਚੰਗੇ ਨਹੀਂ ਹਨ। ਗਲਤ ਧੰਦਿਆਂ ਵਿਚ ਪੈ ਕੇ ਜਿਥੇ ਇਹ ਲੋਕ ਪੰਜਾਬੀ ਭਾਈਚਾਰੇ ਦੀ ਬਦਨਾਮੀ ਕਰ ਰਹੇ ਹਨ, ਉਥੇ ਦੁਨੀਆ ਦੇ ਸਭ ਤੋਂ ਨਵੀਨ ਸਿੱਖ ਧਰਮ ਦੇ ਉਪਦੇਸ਼ਾਂ ਤੋਂ ਬੇਮੁੱਖ ਹੋ ਰਹੇ ਹਨ।

ਪੈਸਾ ਕਮਾਉਣਾ ਹਰ ਕੋਈ ਚਾਹੁੰਦਾ ਹੈ ਪਰ ਜੇ ਇਸ ਨੂੰ ਇੱਜ਼ਤ ਨਾਲ ਕਮਾਇਆ ਜਾਵੇ ਤਾਂ ਉਸ ਦੀ ਕੋਈ ਰੀਸ ਨਹੀਂ। ਇਸ ਧੰਦੇ ਵਿਚ ਪੈਣ ਤੋਂ ਪਹਿਲਾਂ ਆਪਣੇ ਬਜ਼ੁਰਗਾਂ ਆਪਣੇ ਘਰ ਪਰਿਵਾਰ ਆਪਣੀ ਆਉਣ ਵਾਲੀ ਨਸਲ ਬਾਰੇ ਇਕ ਵਾਰੀ ਜ਼ਰੂਰ ਸੋਚਣਾ ਚਾਹੀਦਾ ਹੈ। ਕਹਿੰਦੇ ਹਨ ਕਿ ਸੌ ਦਿਨ ਚੋਰ ਦੇ ਤੇ ਇਕ ਦਿਨ ਸਾਧ ਦਾ। ਕਹਿਣ ਦਾ ਭਾਵ ਗਲਤ ਕੰਮ ਕਰੋਗੇ ਤਾਂ ਇਕ ਨਾ ਇਕ ਦਿਨ ਤਾਂ ਬੰਦਾ ਅੜਿੱਕੇ ਆ ਹੀ ਜਾਂਦਾ ਹੈ। ਸੋ ਬਿਹਤਰ ਹੈ ਕਿ ਸਹਿਜ ਚਾਲ ਚਲਦਿਆਂ ਹੱਕ ਹਲਾਲ ਦੀ ਖਾਈਏ ਤਾਂ ਕਿ ਇਕ ਚੰਗਾ ਮਾਹੌਲ ਸਿਰਜਿਆ ਜਾ ਸਕੇ।

**00**

# ਪ੍ਰਵਾਸੀ ਪੰਜਾਬੀਆਂ 'ਚ ਵਧ ਰਹੀਆਂ ਧੜੇਬੰਦੀਆਂ

## ਅੰਕ 33, 12-18 ਅਗਸਤ, 2010

ਉਂਝ ਤਾਂ ਮਨੁੱਖ ਦੀ ਇਹ ਫਿਤਰਤ ਹੀ ਹੈ ਕਿ ਉਹ ਜਦ ਕਦੇ ਪ੍ਰਵਾਸ ਕਰਦਾ ਹੈ ਤਾਂ ਆਪਣਾ ਸੱਭਿਆਚਾਰ, ਰੀਤੀ-ਰਿਵਾਜ਼ ਅਤੇ ਬੁਰਾਈਆਂ ਵੀ ਨਾਲ ਹੀ ਲੈ ਕੇ ਜਾਂਦਾ ਹੈ। ਪੰਜਾਬੀਆਂ ਨੂੰ ਵੀ ਵਿਦੇਸ਼ਾਂ ਵਿਚ ਆਉਣ ਲੱਗਿਆਂ ਇਕ ਸਦੀ ਤੋਂ ਵੱਧ ਸਮਾਂ ਹੋ ਚੁੱਕਾ ਹੈ। ਮੁੱਢਲੇ ਦੌਰ ਵਿਚ ਅਨੇਕ ਤਰ੍ਹਾਂ ਦੀਆਂ ਕਠਿਨਾਈਆਂ, ਨਸਲੀ ਵਿਤਕਰੇ ਅਤੇ ਵੱਖਰੇ ਜਲਵਾਯੂ, ਵਾਤਾਵਰਨ ਅਤੇ ਆਬੋ-ਹਵਾ ਦੀਆਂ ਸਮੱਸਿਆਵਾਂ ਨਾਲ ਜੂਝਦਿਆਂ ਅਸੀਂ ਬਾਹਰਲੇ ਮੁਲਕਾਂ ਵਿਚ ਆਪਣੇ ਪੈਰ ਜਮ੍ਹਾ ਲਏ ਹਨ। ਮੁੱਢਲੇ ਸਮੇਂ ਵਿਚ ਵਿਦੇਸ਼ਾਂ ਅੰਦਰ ਪੰਜਾਬੀਆਂ ਦੀ ਸਮਾਜਿਕ, ਰਾਜਸੀ, ਧਾਰਮਿਕ ਅਤੇ ਹੋਰ ਹਰ ਤਰ੍ਹਾਂ ਦੀ ਸਰਗਰਮੀ ਦਾ ਕੇਂਦਰ ਗੁਰਦੁਆਰੇ ਹੀ ਬਣਦੇ ਰਹੇ ਹਨ। ਇਹੀ ਕਾਰਨ ਸੀ ਕਿ ਪੰਜਾਬੀਆਂ ਅੰਦਰ ਆਪਣੀ ਹਉਮੈ ਨੂੰ ਪੱਠੇ ਪਾਉਣ, ਧੜੇਬੰਦੀਆਂ ਪਾਲਣ ਦਾ ਕਾਰਜ ਵੀ ਇਥੋਂ ਹੀ ਆਰੰਭ ਹੋਇਆ। ਗੁਰਦੁਆਰਾ ਪ੍ਰਬੰਧਕ ਕਮੇਟੀਆਂ ਉਪਰ ਕਾਬਜ਼ ਹੋਣ ਲਈ ਸਿੱਖਾਂ ਦੀਆਂ ਪੱਗਾਂ ਲਹਿੰਦੀਆਂ ਰਹੀਆਂ, ਝਗੜੇ ਹੁੰਦੇ ਰਹੇ ਅਤੇ ਕਈ ਥਾਂਈਂ ਤਾਂ ਲੰਬੇ ਕਾਨੂੰਨੀ ਝਗੜੇ-ਝਮੇਲੇ ਵੀ ਚੱਲਦੇ ਰਹੇ। ਜਿਉਂ-ਜਿਉਂ ਵਿਦੇਸ਼ੀ ਧਰਤੀਆਂ ਉਪਰ ਪੰਜਾਬੀਆਂ ਦੇ ਪੈਰ ਲੱਗਣੇ ਸ਼ੁਰੂ ਹੋਏ ਤਾਂ ਇਨ੍ਹਾਂ ਮੁਲਕਾਂ ਅੰਦਰ ਉਨ੍ਹਾਂ ਨੇ ਧਾਰਮਿਕ ਅਸਥਾਨਾਂ ਤੋਂ ਬਾਹਰ ਵੀ ਆਪਣੀਆਂ ਸਰਗਰਮੀਆਂ ਦਾ ਖੇਤਰ ਵਧਾਉਣਾ ਸ਼ੁਰੂ ਕਰ ਦਿੱਤਾ। ਪਿਛਲੇ ਕਰੀਬ ਤਿੰਨ ਦਹਾਕਿਆਂ ਤੋਂ ਗੁਰਦੁਆਰਿਆਂ ਤੋਂ ਬਾਹਰ ਸੱਭਿਆਚਾਰਕ ਸਮਾਗਮਾਂ, ਖੇਡ ਮੇਲਿਆਂ, ਸਮਾਜਿਕ ਸੰਸਥਾਵਾਂ ਦੇ ਗਠਨ ਸਮੇਤ ਅਖ਼ਬਾਰਾਂ, ਰਸਾਲਿਆਂ, ਰੇਡੀਓ ਸਟੇਸ਼ਨਾਂ ਅਤੇ ਟੀ.ਵੀ. ਦੇ ਜ਼ਰੀਏ ਵੀ ਆਪਣਾ ਅਕਸ ਉਭਾਰਨ ਦਾ ਯਤਨ ਕੀਤਾ ਹੈ। ਮੀਡੀਆ ਦੇ ਪਸਾਰੇ, ਖੇਡ ਮੇਲਿਆਂ ਦੇ ਲਗਾਤਾਰ ਵਧਣ ਅਤੇ ਸੱਭਿਆਚਾਰਕ ਸਮਾਗਮ ਹੋਣ ਦਾ ਜਿਥੇ ਚੰਗਾ ਪੱਖ ਇਹ ਹੈ ਕਿ ਅਸੀਂ ਆਪਣੇ ਸੱਭਿਆਚਾਰ, ਵਿਰਾਸਤ ਅਤੇ ਰੀਤੀ-ਰਿਵਾਜ਼ਾਂ ਨੂੰ ਇਨ੍ਹਾਂ ਮੁਲਕਾਂ ਵਿਚ ਪਲ ਰਹੀ ਆਪਣੀ ਨਵੀਂ ਪੀੜ੍ਹੀ ਤੱਕ ਪਹੁੰਚਾਉਣ ਲਈ ਯਤਨਸ਼ੀਲ ਰਹੇ ਹਾਂ, ਉਥੇ ਨਵੀਂ ਗੱਲ ਇਹ ਵੀ ਆ ਰਹੀ ਹੈ ਕਿ ਇਨ੍ਹਾਂ ਸਰਗਰਮੀਆਂ ਨੂੰ ਹੁਣ ਬਹੁਤ ਸਾਰੇ ਥਾਂਈਂ ਕੁਝ ਲੋਕਾਂ ਨੇ ਆਪਣੇ ਹਉਮੈ ਨੂੰ ਪੱਠੇ ਪਾਉਣ ਦਾ ਸਾਧਨ ਬਣਾਉਣਾ ਆਰੰਭ ਕਰ ਦਿੱਤਾ ਹੈ। ਚਾਹੀਦਾ ਤਾਂ ਇਹ ਸੀ ਕਿ ਅਸੀਂ ਆਪਣੇ ਸੱਭਿਆਚਾਰਕ ਪ੍ਰੋਗਰਾਮਾਂ, ਖੇਡ ਮੇਲਿਆਂ ਅਤੇ ਮੀਡੀਏ ਰਾਹੀਂ ਆਪਣੇ ਸੱਭਿਆਚਾਰ ਵਿਰਾਸਤ ਅਤੇ ਮਾਂ-ਬੋਲੀ ਪੰਜਾਬੀ ਨੂੰ ਉਭਾਰਨ ਤੇ ਸਥਾਪਿਤ ਕਰਨ ਦਾ ਸਾਧਨ ਬਣਾਉਂਦੇ ਤੇ ਇਸ ਕਾਰਜ ਲਈ ਭਾਈਚਾਰੇ ਵੱਲੋਂ ਸਾਂਝੇ ਯਤਨ ਜੁਟਾਏ ਜਾਂਦੇ। ਅਜਿਹੀਆਂ ਸਰਗਰਮੀਆਂ ਦਾ ਮਿਆਰ ਉੱਚਾ ਚੁੱਕਿਆ ਜਾਂਦਾ ਅਤੇ ਆਕਾਰ ਵਧਾਇਆ ਜਾਂਦਾ। ਇਸ ਨਾਲ ਅਸੀਂ ਪੰਜਾਬੀ ਭਾਈਚਾਰੇ ਦੀ ਪ੍ਰਤੀਭਾ ਨੂੰ ਵੀ ਵਧਾਉਂਦੇ ਅਤੇ ਨਾਲ ਦੀ ਨਾਲ ਉਨ੍ਹਾਂ ਨੂੰ ਆਪਣੀਆਂ ਜੜ੍ਹਾਂ ਨਾਲ ਜੁੜੇ ਰਹਿਣ ਲਈ ਪ੍ਰੇਰਿਤ ਵੀ ਕਰਦੇ। ਪਰ ਇਹ ਗੱਲ ਬੜੀ ਚਿੰਤਾ ਅਤੇ ਅਫਸੋਸ ਨਾਲ ਕਹਿਣੀ ਪੈ ਰਹੀ ਹੈ ਕਿ ਸੱਭਿਆਚਾਰਕ ਸਮਾਗਮਾਂ, ਖੇਡ ਮੇਲਿਆਂ ਅਤੇ ਮੀਡੀਏ ਨੂੰ ਵੀ ਅਸੀਂ ਆਪਣੀ ਸੌੜੀ ਸੋਚ ਅਧੀਨ ਸਿਰਫ਼ ਆਪਣੀ ਹਉਮੈ ਪਾਲਣ ਲਈ ਵਰਤਨਾ ਸ਼ੁਰੂ ਕਰ ਦਿੱਤਾ ਹੈ। ਸਾਡੇ ਭਾਈਚਾਰੇ ਦੇ ਕੁਝ ਲੋਕਾਂ ਦਾ ਅਜਿਹਾ ਵਤੀਰਾ ਉਨ੍ਹਾਂ ਦੇ ਨਿੱਜੀ ਮੁਫਾਦ

ਤਾਂ ਭਾਵੇਂ ਪੂਰੇ ਕਰਦਾ ਹੋਵੇ ਪਰ ਭਾਈਚਾਰੇ ਦੀਆਂ ਲੋੜਾਂ ਜਾਂ ਮੰਤਵਾਂ ਨਾਲ ਇਸ ਦਾ ਕੋਈ ਸੰਬੰਧ ਨਜ਼ਰ ਨਹੀਂ ਆਉਂਦਾ, ਸਗੋਂ ਉਲਟਾ ਕੁਝ ਲੋਕਾਂ ਦੇ ਅਜਿਹੇ ਵਿਵਹਾਰ ਕਾਰਨ ਅਜਿਹੀਆਂ ਸਰਗਰਮੀਆਂ ਵਿਚ ਬੇਲੋੜੀ ਤਲਖੀ ਪੈਦਾ ਹੁੰਦੀ ਹੈ ਅਤੇ ਮਹਿਜ ਹਉਮੈ ਪਾਲਣ ਲਈ ਕਰਵਾਏ ਜਾਂਦੇ ਪ੍ਰੋਗਰਾਮਾਂ ਅਤੇ ਚਲਾਏ ਜਾਣ ਵਾਲੇ ਮੀਡੀਏ ਦਾ ਮਿਆਰ ਵੀ ਹੇਠਾਂ ਡਿੱਗਦਾ ਹੈ।

ਸੱਭਿਆਚਾਰਕ ਪ੍ਰੋਗਰਾਮਾਂ ਅਤੇ ਖੇਡ ਮੇਲਿਆਂ ਵਿਚ ਪੈਦਾ ਹੋਈ ਧੜੇਬੰਦੀ ਇਕ ਹੋਰ ਪਾਸਿਓਂ ਪੰਜਾਬੀ ਮੀਡੀਏ ਲਈ ਵੱਡੀ ਸਿਰਦਰਦੀ ਵੀ ਬਣ ਰਹੀ ਹੈ। ਕੋਈ ਇਕ ਅਖ਼ਬਾਰ ਕਿਸੇ ਇਕ ਧੜੇ ਦੀ ਖ਼ਬਰ ਲਾ ਦੇਵੇ ਤਾਂ ਦੂਜੇ ਧੜੇ ਦੀ ਬੇਲੋੜੀ ਨੁਕਤਾਚੀਨੀ ਤੇ ਵਿਰੋਧ ਦਾ ਸਾਹਮਣਾ ਕਰਨਾ ਪੈਂਦਾ ਹੈ। ਅਜਿਹੀ ਹਾਲਤ ਵਿਚ ਪੰਜਾਬੀ ਮੀਡੀਏ ਨੂੰ ਵੀ ਨਿਰਪੱਖ ਤੇ ਸੰਤੁਲਿਤ ਰੋਲ ਅਦਾ ਕਰਨ ਵਿਚ ਭਾਰੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ।

**1980**ਵਿਆਂ ਤੋਂ ਬਾਅਦ ਵਿਦੇਸ਼ਾਂ ਵਿਚ ਬਹੁਤੀਆਂ ਧੜੇਬੰਦੀਆਂ ਨਰਮ ਅਤੇ ਗਰਮ ਖਿਆਲੀ ਧੜਿਆਂ ਵਿਚਕਾਰ ਉਭਰੀਆਂ। ਅਜਿਹੇ ਧੜੇ ਵੀ ਬਹੁਤਾ ਕਰਕੇ ਜੇ ਗਹੁ ਨਾਲ ਵੇਖਿਆ ਜਾਵੇ ਤਾਂ ਸਿਆਸੀ ਪ੍ਰਪੱਕਤਾ ਜਾਂ ਕਤਾਰਬੰਦੀ ਦੀ ਥਾਂ ਨਿੱਜੀ ਮੁਫਾਦਾਂ ਦੁਆਲੇ ਵਧੇਰੇ ਘੁੰਮਦੀ ਰਹੀ ਹੈ। ਪਰ ਹੁਣ ਹਾਲਾਤ ਬਦਲ ਗਏ ਹਨ। ਹੁਣ ਨਰਮ ਤੇ ਗਰਮ ਖਿਆਲੀ ਧੜੇਬੰਦੀਆਂ ਦਾ ਪ੍ਰਭਾਵ ਤੇ ਅਕਾਰ ਬਹੁਤਾ ਕਰਕੇ ਘੱਟ ਗਿਆ ਹੈ। ਇਸੇ ਕਾਰਨ ਹੁਣ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਧੜੇਬੰਦੀਆਂ ਵੀ ਹੋਰਨਾਂ ਮਸਲਿਆਂ ਨੂੰ ਲੈ ਕੇ ਉੱਠ ਰਹੀਆਂ ਹਨ।

ਇਕ ਪੱਖੋਂ ਤਾਂ ਇਹ ਚੰਗੀ ਗੱਲ ਹੈ ਕਿ ਗੁਰੂਘਰਾਂ ਅੰਦਰ ਪੈਦਾ ਹੋਈ ਪਹਿਲੀ ਕੱਟੜ ਕਿਸਮ ਦੀ ਧੜੇਬੰਦੀ ਘਟੀ ਹੈ ਤੇ ਲੋਕਾਂ ਦੇ ਆਪਸੀ ਸੰਬੰਧ ਸੁਖਾਂਵੇ ਹੋਣ ਲੱਗੇ ਹਨ। ਪਰ ਸੱਭਿਆਚਾਰਕ, ਖੇਡਾਂ ਅਤੇ ਹੋਰ ਖੇਤਰਾਂ ਵਿਚ ਮਹਿਜ ਹਉਮੈ ਪਾਲਣ ਲਈ ਨਵੀਂ ਉੱਭਰਦੀ ਧੜੇਬੰਦੀ ਇਕ ਹੋਰ ਬੁਰਾਈ ਦੇ ਰੂਪ ਵਿਚ ਉੱਠ ਰਹੀ ਹੈ। ਸਮੁੱਚੇ ਭਾਈਚਾਰੇ ਦੇ ਹਿੱਤ ਇਸ ਗੱਲ ਦੀ ਮੰਗ ਕਰਦੇ ਹਨ ਕਿ ਉਹ ਅਜਿਹੀਆਂ ਧੜੇਬੰਦੀਆਂ ਨੂੰ ਦੂਰ ਕਰਨ ਲਈ ਯਤਨ ਜੁਟਾਉਣ। ਇਸ ਕੰਮ ਲਈ ਸਭ ਤੋਂ ਪਹਿਲਾਂ ਸਾਡੇ ਭਾਈਚਾਰੇ ਦੇ ਲੋਕਾਂ ਨੂੰ ਖੁਦ ਹੀ ਸੋਚਣਾ ਪਵੇਗਾ ਕਿ ਜਿਹੜੇ ਲੋਕ ਮਹਿਜ ਆਪਣੇ ਮੁਫਾਦਾਂ ਲਈ ਧੜੇ ਖੜ੍ਹੇ ਕਰਦੇ ਹਨ ਜਾਂ ਪ੍ਰੋਗਰਾਮ ਰੱਚਦੇ ਹਨ, ਉਨ੍ਹਾਂ ਨੂੰ ਮੂੰਹ ਨਾ ਲਗਾਇਆ ਜਾਵੇ। ਇਸ ਦੇ ਉਲਟ ਲੋਕਾਂ ਦੀ ਭਾਈਚਾਰਕ ਏਕਤਾ ਮਜ਼ਬੂਤ ਕਰਨ ਅਤੇ ਹਰ ਪੱਖੋਂ ਸਾਡੇ ਸੱਭਿਆਚਾਰ, ਵਿਰਾਸਤ ਅਤੇ ਸਮਾਜਿਕ ਚੇਤਨਾ ਵਿਚ ਨਿਖਾਰ ਲਿਆਉਣ ਲਈ ਕਰਵਾਏ ਜਾਣ ਵਾਲੇ ਸਮਾਗਮਾਂ ਜਾਂ ਸਰਗਰਮੀਆਂ ਦੇ ਹੱਕ ਵਿਚ ਖੜ੍ਹੇ ਹੋਣ। ਜੇਕਰ ਲੋਕ ਅਜਿਹਾ ਕਰਨ ਲੱਗ ਪੈਣ ਤਾਂ ਮਹਿਜ ਨਿੱਜੀ ਮੁਫਾਦ ਪੂਰੇ ਕਰਨ ਅਤੇ ਹਉਮੈ ਪਾਲਣ ਲਈ ਅੱਗੇ ਆਉਣ ਵਾਲੇ ਲੋਕਾਂ ਦੀਆਂ ਸਰਗਰਮੀਆਂ ਨੂੰ ਲਾਜ਼ਮੀ ਹੀ ਠੱਲ੍ਹ ਪਵੇਗੀ ਅਤੇ ਬੇਗਰਜ਼ ਹੋ ਕੇ ਮਿਆਰੀ ਕੰਮ ਕਰਨ ਵਾਲੇ ਲੋਕਾਂ ਦੇ ਹੌਸਲੇ ਵੀ ਬੁਲੰਦ ਹੋਣਗੇ।

**00**

# ਕੀ ਲਾਸ ਏਂਜਲਸ ਵਿਚ ਹੋਈ ਅਕਾਲੀ ਕਨਵੈਨਸ਼ਨ ਪ੍ਰਵਾਸੀ ਪੰਜਾਬੀਆਂ ਲਈ ਸਾਰਥਕ ਸਾਬਤ ਹੋਵੇਗੀ

### ਅੰਕ 34, 19-25 ਅਗਸਤ, 2010

ਸ਼੍ਰੋਮਣੀ ਅਕਾਲੀ ਦਲ ਅਮਰੀਕਾ ਦੀ ਲਾਸ ਏਂਜਲਸ ਵਿਖੇ ਹੋਈ ਕਾਨਫਰੰਸ ਨੇ ਪ੍ਰਵਾਸੀ ਪੰਜਾਬੀਆਂ ਅੰਦਰ ਨਵੀਆਂ ਆਸਾਂ ਤੇ ਉਮੀਦਾਂ ਪੈਦਾ ਕੀਤੀਆਂ ਹਨ ਪਰ ਨਾਲ ਹੀ ਬਹੁਤ ਸਾਰੇ ਸਵਾਲ ਵੀ ਖੜ੍ਹੇ ਕੀਤੇ ਹਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਪਿਛਲੇ ਦੋ ਸਾਲਾਂ ਵਿਚ ਅਕਾਲੀ ਦਲ ਅਮਰੀਕਾ ਵਿਚ ਵਧੇਰੇ ਸਰਗਰਮ ਹੋਇਆ ਹੈ। ਜਦ ਤੋਂ ਅਕਾਲੀ ਦਲ ਦੇ ਐੱਨ.ਆਰ.ਆਈ. ਵਿੰਗ ਦੇ ਮੁਖੀ ਸ. ਸੁਰਜੀਤ ਸਿੰਘ ਰੱਖੜਾ ਬਣੇ ਹਨ ਤਾਂ ਉਨ੍ਹਾਂ ਦੀ ਅਗਵਾਈ ਵਿਚ ਪੂਰੇ ਅਮਰੀਕਾ ਅੰਦਰ ਹੀ ਅਕਾਲੀ ਦਲ ਕਾਫੀ ਸਰਗਰਮ ਹੋਇਆ ਹੈ। ਅਮਰੀਕਾ ਪੱਧਰ 'ਤੇ ਹੀ ਨਹੀਂ, ਸਗੋਂ ਨਿਊਯਾਰਕ, ਕੈਲੀਫੋਰਨੀਆ, ਨਿਊਜਰਸੀ, ਇੰਡੀਆਨਾ ਐਪਲਸ, ਵਾਸ਼ਿੰਗਟਨ ਤੇ ਹੋਰ ਕਈ ਰਾਜਾਂ ਵਿਚ ਵੀ ਅਕਾਲੀ ਦਲ ਦੀਆਂ ਇਕਾਈਆਂ ਸਥਾਪਤ ਹੋਈਆਂ ਹਨ ਤੇ ਕਈ ਰਾਜਾਂ ਵਿਚ ਨਵੀਆਂ ਸਥਾਪਤ ਕੀਤੀਆਂ ਜਾ ਰਹੀਆਂ ਹਨ। ਅਕਾਲੀ ਦਲ ਅਮਰੀਕਾ ਦੇ ਸਥਾਨਕ ਅਕਾਲੀ ਆਗੂਆਂ ਦੀ ਸਰਗਰਮ ਭੂਮਿਕਾ ਕਾਰਨ ਅਕਾਲੀ ਦਲ ਵਧੇਰੇ ਸਰਗਰਮ ਤੇ ਮਜ਼ਬੂਤ ਹੋਇਆ ਹੈ। ਅਕਾਲੀ ਦਲ ਵੱਲੋਂ ਪਹਿਲੀ ਕਾਨਫਰੰਸ ਪਿਛਲੇ ਵਰ੍ਹੇ ਇੰਡੀਆਨਾ ਐਪਲਸ ਵਿਖੇ ਕਰਵਾਈ ਗਈ ਸੀ ਤੇ ਹੁਣ ਲਾਸ ਏਂਜਲਸ ਵਿਖੇ ਇਹ ਦੂਜੀ ਅਕਾਲੀ ਕਾਨਫਰੰਸ ਹੋਈ ਹੈ। ਲਾਸ ਏਂਜਲਸ ਅਕਾਲੀ ਕਾਨਫਰੰਸ ਵਿਚ ਪੂਰੇ ਅਮਰੀਕਾ ਭਰ ਤੋਂ ਸਰਗਰਮ ਅਕਾਲੀ ਨੇਤਾ ਪੁੱਜੇ ਹੋਏ ਸਨ ਅਤੇ ਇਸ ਦੀ ਸਫਲਤਾ ਲਈ ਲਾਸ ਏਂਜਲਸ ਦੇ ਅਕਾਲੀ ਆਗੂਆਂ ਨੇ ਬਹੁਤ ਹੀ ਅਹਿਮ ਯੋਗਦਾਨ ਪਾਇਆ।

ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪ੍ਰਵਾਸੀ ਪੰਜਾਬੀਆਂ ਦੇ ਮਸਲਿਆਂ ਨੂੰ ਵਿਚਾਰਨ ਅਤੇ ਹੱਲ ਕਰਵਾਉਣ ਲਈ ਅਕਾਲੀ ਦਲ ਅਮਰੀਕਾ ਨੇ ਸੰਗਠਿਤ ਰੂਪ ਵਿਚ ਯਤਨ ਕਰਨ ਦਾ ਹੰਭਲਾ ਮਾਰਿਆ ਹੈ। ਪ੍ਰਵਾਸੀ ਪੰਜਾਬੀਆਂ ਦੇ ਮਸਲੇ ਭਾਰਤ ਦੀ ਕੇਂਦਰ ਸਰਕਾਰ ਦੇ ਨਾਲ ਨਾਲ ਪੰਜਾਬ ਦੀ ਸੂਬਾ ਸਰਕਾਰ ਨਾਲ ਵੀ ਸੰਬੰਧਤ ਹਨ। ਪਰ ਫਿਰ ਵੀ ਜੇਕਰ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਖੁਦ ਪਹਿਲ-ਕਦਮੀ ਕਰਕੇ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਪ੍ਰਧਾਨ ਮੰਤਰੀ ਕੋਲ ਲੈ ਕੇ ਜਾਣ ਤਾਂ ਕਿਸੇ ਨਾ ਕਿਸੇ ਪੱਧਰ 'ਤੇ ਇਨ੍ਹਾਂ ਦਾ ਨਿਪਟਾਰਾ ਹੋਣ ਦਾ ਰਾਹ ਲੱਭਿਆ ਜਾ ਸਕਦਾ ਹੈ। ਇਸ ਦੇ ਨਾਲ-ਨਾਲ ਪੰਜਾਬ ਤੋਂ ਜਿੱਤੇ ਪਾਰਲੀਮੈਂਟ ਅਤੇ ਰਾਜ-ਸਭਾ ਮੈਂਬਰ ਪਾਰਲੀਮੈਂਟ ਵਿਚ ਇਸ ਸੰਬੰਧੀ ਸਾਂਝੇ ਤੌਰ 'ਤੇ ਆਵਾਜ਼ ਉਠਾਉਣ।

ਆਮ ਕਰਕੇ ਭਾਰਤ ਦੀ ਕੇਂਦਰ ਸਰਕਾਰ ਦਾ ਵਤੀਰਾ ਸਿੱਖਾਂ ਪ੍ਰਤੀ ਬਹੁਤਾ ਚੰਗਾ ਨਾ ਹੋਣ ਕਾਰਨ ਪ੍ਰਵਾਸੀ ਪੰਜਾਬੀਆਂ ਨੂੰ ਅਜਿਹੇ ਵਤੀਰੇ ਦਾ ਸ਼ਿਕਾਰ ਹੋਣਾ ਪੈਂਦਾ ਹੈ। ਕਾਨਫਰੰਸ ਵਿਚ ਪਾਸ ਕੀਤੇ ਗਏ ਮਤੇ ਆਮ ਪ੍ਰਵਾਸੀਆਂ ਦੀ ਬਜਾਏ ਬਹੁਤਾ ਕਰਕੇ ਅਮਰੀਕੀ-ਅਕਾਲੀ ਨੇਤਾਵਾਂ ਨਾਲ ਵਧੇਰੇ ਸੰਬੰਧਤ ਹਨ। ਸ਼੍ਰੋਮਣੀ ਕਮੇਟੀ, ਅਕਾਲੀ ਦਲ ਦੀ ਵਰਕਿੰਗ ਕਮੇਟੀ ਅਤੇ ਪੰਜਾਬ ਵਿਧਾਨ ਸਭਾ ਵਿਚ ਪ੍ਰਤੀਨਿਧਤਾ ਦੇ ਮਾਮਲੇ ਅਮਰੀਕੀ ਸਿੱਖ ਨੇਤਾਵਾਂ ਨਾਲ ਹੀ ਸੰਬੰਧਤ ਹਨ।

ਅਕਾਲੀ ਕਾਨਫਰੰਸ ਵੱਲੋਂ ਪੰਜਾਬ ਤੋਂ ਆਉਂਦੇ ਅਕਾਲੀ ਆਗੂਆਂ ਦੇ ਦੌਰਿਆਂ ਬਾਰੇ ਪ੍ਰਧਾਨ ਅਤੇ ਸਕੱਤਰ ਨੂੰ ਅਗਾਊਂ ਜਾਣਕਾਰੀ ਦੇਣ ਦੀ ਮੰਗ ਇਸ ਗੱਲ ਦਾ ਹੀ ਹੀ ਇਜ਼ਹਾਰ ਹੈ ਕਿ ਪੰਜਾਬ ਦੇ ਆਗੂ ਇਥੇ ਆਉਣ ਸਮੇਂ ਪਾਰਟੀ ਆਗੂਆਂ ਨਾਲ ਰਾਬਤਾ ਬਣਾਉਣ ਦੀ ਬਜਾਏ ਨਿੱਜੀ ਤੌਰ ’ਤੇ ਲੋਕਾਂ ਨਾਲ ਸੰਪਰਕ ਕਰਨ ਵਿਚ ਵਧੇਰੇ ਰੁਚੀ ਰੱਖਦੇ ਹਨ। ਇਸ ਕਰਕੇ ਕਈ ਵਾਰ ਅਮਰੀਕੀ ਸਿੱਖ ਨੇਤਾਵਾਂ ਨੂੰ ਨਮੋਸ਼ੀ ਵੀ ਝੱਲਣੀ ਪੈ ਜਾਂਦੀ ਹੈ। ਵਿਦੇਸ਼ਾਂ ਵਿਚ ਵਸੇ ਪੰਜਾਬੀਆਂ ਦੀਆਂ ਵੀਜ਼ੇ ਅਤੇ ਪਾਸਪੋਰਟ ਜਾਰੀ ਕਰਨ ਦੇ ਮਾਮਲਿਆਂ ਬਾਰੇ ਪੰਜਾਬ ਦੇ ਮੁੱਖ ਮੰਤਰੀ ਅਤੇ ਉਪ ਮੁੱਖ ਮੰਤਰੀ ਨੂੰ ਨਿੱਜੀ ਤੌਰ ’ਤੇ ਕੇਂਦਰ ਸਰਕਾਰ ਕੋਲ ਮਾਮਲਾ ਉਠਾਉਣ ਦੀ ਗੱਲ ਬਿਲਕੁਲ ਸਹੀ ਅਤੇ ਵਾਜਿਬ ਹੈ। ਪਰ ਇਸ ਦੇ ਨਾਲ ਹੀ ਪ੍ਰਵਾਸੀ ਪੰਜਾਬੀਆਂ ਦੇ ਬਹੁਤ ਸਾਰੇ ਹੋਰ ਵੀ ਮਾਮਲੇ ਹਨ, ਜਿਨ੍ਹਾਂ ਨੂੰ ਕਾਨਫਰੰਸ ਵਿਚ ਵਿਚਾਰਿਆ ਅਤੇ ਉਠਾਇਆ ਜਾਣਾ ਚਾਹੀਦਾ ਸੀ।

ਪ੍ਰਵਾਸੀ ਪੰਜਾਬੀਆਂ ਦੀਆਂ ਪੰਜਾਬ ਵਿਚ ਜਾਇਦਾਦਾਂ ਉਪਰ ਕਬਜ਼ਿਆਂ ਜਾਂ ਕਈ ਮਾਮਲਿਆਂ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਝੂਠੇ ਪੁਲਿਸ ਕੇਸ ਦਰਜ ਕਰਕੇ ਪ੍ਰੇਸ਼ਾਨ ਕਰਨ ਦੀਆਂ ਘਟਨਾਵਾਂ ਆਮ ਹੀ ਵਾਪਰਦੀਆਂ ਹਨ। ਅਜਿਹੇ ਮਾਮਲੇ ਵੀ ਕਾਨਫਰੰਸ ਵਿਚ ਵਿਚਾਰੇ ਜਾਣੇ ਚਾਹੀਦੇ ਸਨ ਅਤੇ ਇਨ੍ਹਾਂ ਪ੍ਰਤੀ ਯੋਗ ਕਦਮ ਉਠਾਉਣ ਲਈ ਪੰਜਾਬ ਸਰਕਾਰ ਨੂੰ ਅਪੀਲ ਕੀਤੀ ਜਾਣੀ ਚਾਹੀਦੀ ਸੀ। ਉਂਝ ਇਹ ਗੱਲ ਠੀਕ ਹੈ ਕਿ ਜੇਕਰ ਅਕਾਲੀ ਦਲ, ਸ਼੍ਰੋਮਣੀ ਕਮੇਟੀ ਅਤੇ ਪੰਜਾਬ ਵਿਧਾਨ ਸਭਾ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਨੁਮਾਇੰਦਗੀ ਮਿਲੇ ਤਾਂ ਇਸ ਨਾਲ ਪ੍ਰਵਾਸੀ ਪੰਜਾਬੀਆਂ ਦੀ ਆਵਾਜ਼ ਉਥੇ ਵਧੇਰੇ ਬੁਲੰਦ ਹੋ ਸਕਦੀ ਹੈ ਅਤੇ ਪ੍ਰਵਾਸੀ ਪੰਜਾਬੀਆਂ ਦੀਆਂ ਕਈ ਮੁਸ਼ਕਲਾਂ ਹੱਲ ਕਰਨ ਵਿਚ ਮਦਦ ਮਿਲ ਸਕਦੀ ਹੈ। ਕੁਲ ਮਿਲਾ ਕੇ ਕਿਹਾ ਜਾਵੇ ਤਾਂ ਇਹ ਕਾਨਫਰੰਸ ਪ੍ਰਵਾਸੀ ਪੰਜਾਬੀਆਂ ਲਈ ਇਕ ਚੰਗਾ ਸੰਕੇਤ ਛੱਡ ਗਈ ਹੈ। ਹੁਣ ਅਕਾਲੀ ਦਲ ਅਤੇ ਪੰਜਾਬ ਸਰਕਾਰ ਦੋਵਾਂ ਲਈ ਇਹ ਜ਼ਰੂਰੀ ਬਣ ਗਿਆ ਹੈ ਕਿ ਜੇਕਰ ਆਉਣ ਵਾਲੀ ਵਿਧਾਨ ਸਭਾ ਵਿਚ ਅਕਾਲੀ ਦਲ ਨੇ ਪ੍ਰਵਾਸੀ ਪੰਜਾਬੀਆਂ ਦੀ ਹਮਾਇਤ ਹਾਸਲ ਕਰਨੀ ਹੈ ਤਾਂ ਉਨ੍ਹਾਂ ਨੂੰ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਤੇ ਮੁਸ਼ਕਲਾਂ ਦਾ ਹੱਲ ਕਰਨ ਲਈ ਸਰਗਰਮ ਯਤਨ ਕਰਨੇ ਪੈਣਗੇ। ਵਿਦੇਸ਼ਾਂ ਵਿਚ ਵਸਦੇ 50 ਲੱਖ ਤੋਂ ਵਧੇਰੇ ਪੰਜਾਬੀ ਪ੍ਰਵਾਸੀਆਂ ਦੇ ਸਕੇ-ਸੰਬੰਧੀ ਵੱਡੀ ਗਿਣਤੀ ਵਿਚ ਪੰਜਾਬ ਅੰਦਰ ਵੱਸਦੇ ਹਨ। ਉਂਝ ਵੀ ਪ੍ਰਵਾਸੀ ਪੰਜਾਬੀਆਂ ਦਾ ਆਪਣੇ ਪਿੰਡਾਂ ਤੇ ਹਲਕੇ ਵਿਚ ਵੋਟਰਾਂ ਉਪਰ ਕਾਫੀ ਪ੍ਰਭਾਵ ਹੈ, ਜਿਸ ਕਾਰਨ ਪੰਜਾਬ ਦੀਆਂ ਚੋਣਾਂ ਵਿਚ ਪ੍ਰਵਾਸੀ ਪੰਜਾਬੀਆਂ ਦੀ ਭੂਮਿਕਾ ਨੂੰ ਕੋਈ ਵੀ ਅਣਗੌਲਿਆ ਨਹੀਂ ਕਰ ਸਕਦਾ। ਇਸ ਕਰਕੇ ਅਕਾਲੀ ਦਲ ਦੀ ਸਰਕਾਰ ਨੂੰ ਪ੍ਰਵਾਸੀ ਪੰਜਾਬੀਆਂ ਨੂੰ ਰਾਜ ਅੰਦਰ ਆ ਰਹੀਆਂ ਸਮੱਸਿਆਵਾਂ ਦਾ ਹੱਲ ਕਰਨ ਲਈ ਯੋਗ ਕਦਮ ਉਠਾਉਣੇ ਚਾਹੀਦੇ ਹਨ। ਬਹੁਤਾ ਕਰਕੇ ਲੋਕਾਂ ਦੀਆਂ ਸਮੱਸਿਆਵਾਂ ਮਾਲ ਅਤੇ ਪੁਲਿਸ ਵਿਭਾਗ ਨਾਲ ਹੀ ਸੰਬੰਧਤ ਹਨ। ਜੇਕਰ ਇਨ੍ਹਾਂ ਦੋਹਾਂ ਵਿਭਾਗਾਂ ਬਾਰੇ ਹੀ ਸਰਕਾਰ ਉੱਚ ਪੱਧਰੀ ਕਮੇਟੀਆਂ ਬਣਾ ਕੇ ਪ੍ਰਵਾਸੀਆਂ ਦੇ ਮਸਲਿਆਂ ਨੂੰ ਵੱਖਰੇ ਤੌਰ ’ਤੇ ਹੱਲ ਕਰਨ ਦਾ ਉੱਦਮ ਕਰ ਲਵੇ ਤਾਂ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਲਾਂ ਵੀ ਹੱਲ ਹੋ ਜਾਣਗੀਆਂ ਅਤੇ ਸਰਕਾਰ ਉਨ੍ਹਾਂ ਦਾ ਮਨ ਵੀ ਜਿੱਤ ਸਕੇਗੀ। ਇਹ ਇਕ ਪੰਥ ਦੋ ਕਾਜ ਸੰਵਾਰਨ ਵਾਲੀ ਗੱਲ ਹੋਵੇਗੀ। ਇਸ ਕਨਵੈਨਸ਼ਨ ਵਿਚ ਭਾਵੇਂ ਸਥਾਨਕ ਆਗੂਆਂ ਦਾ ਭਾਰੀ ਇਕੱਠ ਹੋਇਆ ਪਰ ਸਵਾਲ ਇਹ ਉੱਠਦਾ

ਹੈ ਕਿ ਕੀ ਇਹ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਹੱਲ ਕਰਵਾਉਣ ਵਿਚ ਸਾਰਥਿਕ ਸਾਬਿਤ ਹੋਵੇਗੀ। ਸ਼੍ਰੋਮਣੀ ਅਕਾਲੀ ਦਲ (ਬਾਦਲ) ਸੰਜੀਦਾ ਢੰਗ ਨਾਲ ਪ੍ਰਵਾਸੀ ਪੰਜਾਬੀਆਂ ਦੇ ਮਸਲਿਆਂ ਨੂੰ ਜੇ ਤਨਦੇਹੀ ਨਾਲ ਹੱਲ ਕਰਵਾਉਂਦਾ ਹੈ ਤਾਂ ਹੀ ਸਥਾਨਕ ਪ੍ਰਵਾਸੀ ਪੰਜਾਬੀ ਸ਼੍ਰੋਮਣੀ ਅਕਾਲੀ ਦਲ (ਬਾਦਲ) ਨੂੰ ਮਾਨਤਾ ਦੇਣਗੇ। ਜੇਕਰ ਸਥਾਨਕ ਅਕਾਲੀ ਆਗੂ ਇਨ੍ਹਾਂ ਦੇ ਮਸਲਿਆਂ ਨੂੰ ਅਮਲੀ ਜਾਮਾ ਨਹੀਂ ਪਹਿਨਾਉਂਦੇ ਤਾਂ ਸਥਾਨਕ ਪ੍ਰਵਾਸੀ ਪੰਜਾਬੀਆਂ ਵਿਚ ਅਕਾਲੀ ਆਗੂਆਂ ਦਾ ਆਧਾਰ ਘਟ ਵੀ ਸਕਦਾ ਹੈ। ਸੋ, ਬਿਹਤਰ ਹੈ ਕਿ ਇਨ੍ਹਾਂ ਗੱਲਾਂ ਵੱਲ ਗੌਰ ਕੀਤਾ ਜਾਵੇ ਅਤੇ ਸਾਨੂੰ ਪੂਰੀ ਉਮੀਦ ਹੈ ਕਿ ਅਮਰੀਕਾ ਦੇ ਅਕਾਲੀ ਆਗੂ ਇਸ ਪਾਸੇ ਸਰਕਾਰ ਨੂੰ ਪ੍ਰੇਰਿਤ ਕਰਨ ਲਈ ਹੰਭਲਾ ਮਾਰਨਗੇ।

**00**

# ਰਾਜੀਵ ਲੌਂਗੋਵਾਲ ਸਮਝੌਤੇ 'ਤੇ ਵਿਵਾਦ

## ਅੰਕ 35, 26 ਅਗਸਤ, 1 ਸਤੰਬਰ, 2010

ਪੂਰੇ 25 ਸਾਲ ਬੀਤਣ ਤੋਂ ਬਾਅਦ ਰਾਜੀਵ-ਲੌਂਗੋਵਾਲ ਸਮਝੌਤਾ ਮੁੜ ਵਿਵਾਦ ਦਾ ਵਿਸ਼ਾ ਬਣਿਆ ਹੈ। 1985 ਵਿਚ ਭਾਰਤ ਦੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਅਤੇ ਅਕਾਲੀ ਦਲ ਦੇ ਪ੍ਰਧਾਨ ਹਰਚੰਦ ਸਿੰਘ ਲੌਂਗੋਵਾਲ ਵਿਚਕਾਰ ਇਹ ਇਤਿਹਾਸਕ ਸਮਝੌਤਾ ਪੰਜਾਬ ਦੇ ਲੋਕਾਂ ਨੂੰ ਇਨਸਾਫ ਦੇਣ ਅਤੇ ਰਾਜ ਅੰਦਰ ਸ਼ਾਂਤੀ ਸਥਾਪਤ ਕਰਨ ਦੇ ਮਕਸਦ ਨਾਲ ਕੀਤਾ ਗਿਆ ਸੀ। ਪਰ ਇਹ ਸਮਝੌਤਾ ਨਾ ਤਾਂ ਪੰਜਾਬ ਦੇ ਲੋਕਾਂ ਨੂੰ ਕੋਈ ਇਨਸਾਫ ਹੀ ਦੇ ਸਕਿਆ ਅਤੇ ਨਾ ਹੀ ਰਾਜ ਅੰਦਰ ਸ਼ਾਂਤੀ ਸਥਾਪਤ ਹੋਈ ਸਗੋਂ ਇਸ ਤੋਂ ਉਲਟ ਪੰਜਾਬ ਅੰਦਰ ਹਾਲਾਤ ਅਜਿਹੇ ਬਣ ਗਏ ਕਿ 40 ਹਜ਼ਾਰ ਦੇ ਕਰੀਬ ਪੰਜਾਬੀਆਂ ਨੂੰ ਜਾਨ ਤੋਂ ਹੱਥ ਧੋਣੇ ਪਏ ਅਤੇ ਹੋਰ ਅਨੇਕਾਂ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ।

1985 ਤੋਂ ਬਾਅਦ ਕਰੀਬ ਇਕ ਦਹਾਕਾ ਹੋਰ ਪੰਜਾਬ ਬਲਦੀ ਦੇ ਬੂਥੇ ਪਿਆ ਰਿਹਾ ਅਤੇ ਆਰਥਿਕ ਪੱਖੋਂ ਬੇਹੱਦ ਮੰਦਹਾਲੀ 'ਚ ਚਲਾ ਗਿਆ। ਇਸ ਸਮੇਂ ਦੌਰਾਨ ਆਰਥਿਕ ਪੱਖੋਂ ਪੰਜਾਬ ਅੰਦਰ ਆਈ ਮੰਦਹਾਲੀ 20 ਸਾਲ ਲੰਘ ਜਾਣ ਬਾਅਦ ਵੀ ਅਜੇ ਤੱਕ ਦੂਰ ਨਹੀਂ ਹੋਈ। ਰਾਜੀਵ-ਲੌਂਗੋਵਾਲ ਸਮਝੌਤੇ ਵਿਚ ਮੁੱਖ ਗੱਲਾਂ ਚੰਡੀਗੜ੍ਹ ਪੰਜਾਬ ਨੂੰ ਦੇਣ, ਪੰਜਾਬ ਦੇ ਦਰਿਆਈ ਪਾਣੀ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦੇਣ ਲਈ ਕਮਿਸ਼ਨ ਸਥਾਪਤ ਕਰਨ, ਆਲ ਇੰਡੀਆ ਗੁਰਦੁਆਰਾ ਐਕਟ ਬਣਾਉਣ ਅਤ ਭਾਰਤ ਅੰਦਰ ਫੈਡਰਲ ਢਾਂਚਾ ਬਣਾ ਕੇ ਰਾਜਾਂ ਨੂੰ ਵਧੇਰੇ ਅਧਿਕਾਰ ਦੇਣ ਲਈ ਸਰਕਾਰੀਆ ਕਮਿਸ਼ਨ ਸਥਾਪਤ ਕੀਤਾ ਗਿਆ ਸੀ। ਉਂਝ ਤਾਂ ਇਹ ਸਮਝੌਤਾ ਹੋਂਦ ਵਿਚ ਆਉਣ ਸਮੇਂ ਹੀ ਅਕਾਲੀ ਦਲ ਵਿਚ ਦੁਫੇੜ ਪੈ ਗਈ ਸੀ ਅਤੇ ਪੰਜਾਬ ਦੇ ਬਹੁਤੇ ਲੋਕਾਂ ਅੱਗੇ ਅਨੇਕ ਤਰ੍ਹਾਂ ਦੇ ਸ਼ੰਕੇ ਖੜ੍ਹੇ ਹੋਏ ਸਨ। ਪਰ ਜਦੋਂ 1986 ਵਿਚ ਮਿੱਥੀ ਤਰੀਕ ਤੱਕ ਚੰਡੀਗੜ੍ਹ ਪੰਜਾਬ ਹਵਾਲੇ ਕਰਨ ਦੀ ਗੱਲ ਅੱਗੇ ਤੋਰ ਦਿੱਤੀ ਗਈ ਤਾਂ ਇਸ ਨੇ ਤਾਂ ਸਮਝੌਤੇ ਦਾ ਭਾਂਡਾ ਹੀ ਚੌਰਾਹੇ ਭੰਨ ਦਿੱਤਾ ਸੀ। ਸਮਝੌਤੇ ਨੂੰ ਲੈ ਕੇ ਪ੍ਰਕਾਸ਼ ਸਿੰਘ ਬਾਦਲ ਅਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਸ਼ੁਰੂ ਤੋਂ ਹੀ ਨਾਰਾਜ਼ ਸਨ। ਸੰਤ ਹਰਚੰਦ ਸਿੰਘ ਲੌਂਗੋਵਾਲ ਦੀ 20 ਅਗਸਤ 1985 ਨੂੰ ਹੋਈ ਹੱਤਿਆ ਤੋਂ ਬਾਅਦ ਸੁਰਜੀਤ ਸਿੰਘ ਬਰਨਾਲਾ ਨੂੰ ਅਕਾਲੀ ਦਲ ਦਾ ਪ੍ਰਧਾਨ ਥਾਪੇ ਜਾਣ ਅਤੇ ਫਿਰ ਮੁੱਖ ਮੰਤਰੀ ਦੀ ਕੁਰਸੀ ਉੱਪਰ ਬੈਠਣ ਕਾਰਨ ਦੋਵਾਂ ਧੜਿਆਂ ਵਿਚਕਾਰ ਮਤਭੇਦ ਹੋਰ ਵੀ ਵਧਣੇ ਸ਼ੁਰੂ ਹੋ ਗਏ। ਕੁਝ ਸਮੇਂ ਬਾਅਦ ਬਾਦਲ-ਟੌਹੜਾ ਨੇ ਵੱਖਰਾ ਅਕਾਲੀ ਦਲ ਕਾਇਮ ਕਰ ਦਿੱਤਾ ਹੈ। ਇਸ ਤੋਂ ਬਾਅਦ ਰਾਜੀਵ-ਲੌਂਗੋਵਾਲ ਸਮਝੌਤੇ ਨੂੰ ਲਾਗੂ ਕਰਨ ਦੀ ਕਦੇ ਵੀ ਕੋਸ਼ਿਸ਼ ਨਹੀਂ ਹੋਈ ਸਗੋਂ ਇਸ ਤੋਂ ਉਲਟ ਇਸ ਸਮਝੌਤੇ ਅੰਦਰਲੀਆਂ ਪੰਜਾਬ ਵਿਰੋਧੀ ਮਦਾਂ ਨੂੰ ਲਾਗੂ ਕਰਨ ਦੇ ਯਤਨ ਹੁੰਦੇ ਰਹੇ ਹਨ। ਜਿਵੇਂ ਪੰਜਾਬ ਦੇ ਦਰਿਆਈ ਪਾਣੀਆਂ ਦਾ ਕੋਈ ਹਿੱਸਾ ਹਰਿਆਣਾ ਨੂੰ ਦੇਣਾ ਹੈ ਜਾਂ ਨਹੀਂ, ਇਸ ਬਾਰੇ ਕਿਸੇ ਕਮਿਸ਼ਨ ਨੇ ਕਦੇ ਕੋਈ ਸਿਫਾਰਿਸ਼ ਨਹੀਂ ਕੀਤੀ। ਇਸ ਸੰਬੰਧੀ ਕਾਇਮ ਕੀਤੇ ਇਰਾਡੀ ਕਮਿਸ਼ਨ ਦੀ ਅੰਤਿਮ ਰਿਪੋਰਟ 25 ਸਾਲ ਬਾਅਦ ਅਜੇ ਤਕ ਵੀ ਨਹੀਂ ਆਈ। ਪਰ ਪੰਜਾਬ ਦਾ ਦਰਿਆਈ ਪਾਣੀ ਹਰਿਆਣੇ ਨੂੰ

ਦੇਣ ਲਈ ਸਤਲੁਜ-ਯਮੁਨਾ ਲਿੰਕ ਨਹਿਰ ਨੂੰ ਉਸਾਰਨ ਦੀ ਜ਼ਿੱਦ ਹਮੇਸ਼ਾ ਕੇਂਦਰ ਸਰਕਾਰ ਵੱਲੋਂ ਕੀਤੀ ਜਾਂਦੀ ਰਹੀ ਹੈ। ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਬਰਸੀ ਮੌਕੇ ਹੁਣ ਫਿਰ ਇਹ ਮਸਲਾ ਇਕ ਨਵੇਂ ਵਿਵਾਦ ਦੇ ਰੂਪ ਵਿਚ ਉੱਭਰਿਆ ਹੈ। ਅਕਾਲੀ ਆਗੂ ਅਤੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਹੈ ਕਿ ਸਮਝੌਤੇ ਦਾ ਕਤਲ ਕਾਂਗਰਸ ਨੇ ਕੀਤਾ ਹੈ। ਉਹ ਤਾਂ ਮੁੱਢ ਤੋਂ ਹੀ ਇਸ ਦੇ ਹੱਕ ਵਿਚ ਨਹੀਂ ਸਨ। ਸ. ਬਾਦਲ ਨੇ ਦਾਅਵਾ ਕੀਤਾ ਹੈ ਕਿ ਕੁਝ ਦਿਨਾਂ ਬਾਅਦ ਹੀ ਸੰਤ ਲੌਂਗੋਵਾਲ ਨੂੰ ਵੀ ਇਹ ਅਨੁਭਵ ਹੋ ਗਿਆ ਸੀ ਕਿ ਸਮਝੌਤਾ ਕਰਕੇ ਉਹ ਠੱਗੇ ਗਏ ਹਨ ਅਤੇ ਕੇਂਦਰ ਸਰਕਾਰ ਨੇ ਉਨ੍ਹਾਂ ਨਾਲ ਧੋਖਾ ਕੀਤਾ ਹੈ। ਦੂਜੇ ਪਾਸੇ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਬਾਦਲ ਉੱਪਰ ਜਵਾਬੀ ਹਮਲਾ ਕਰਦਿਆਂ ਕਿਹਾ ਹੈ ਕਿ ਪੰਜਾਬ ਦੀ ਤਾਣੀ ਉਲਝੀ ਹੀ ਬਾਦਲ ਦੀ ਦੁਚਿੱਤੀ ਅਤੇ ਭੰਬਲਭੂਸੇ ਵਾਲੀ ਸੋਚ ਕਾਰਨ ਹੈ। 1983-84 ਦੌਰਾਨ ਕੇਂਦਰ ਸਰਕਾਰ ਨੇ ਉੱਚ ਪੱਧਰੀ ਕਮੇਟੀ ਬਣਾ ਕੇ ਅਕਾਲੀ ਨੇਤਾਵਾਂ ਨਾਲ ਗੱਲਬਾਤ ਕਰਕੇ ਸਮਝੌਤੇ ਉੱਪਰ ਪੁੱਜਣ ਦਾ ਯਤਨ ਕੀਤਾ ਸੀ। ਕੈਪਟਨ ਦਾ ਦੋਸ਼ ਹੈ ਕਿ ਸ. ਪ੍ਰਕਾਸ਼ ਸਿੰਘ ਬਾਦਲ ਹੀ ਉਸ ਸਮੇਂ ਮੰਨਣ ਲਈ ਤਿਆਰ ਨਹੀਂ ਸਨ, ਜਦਕਿ ਬਾਕੀ ਅਕਾਲੀ ਲੀਡਰਸ਼ਿਪ ਸਮਝੌਤੇ ਲਈ ਤਿਆਰ ਸੀ। ਕੈਪਟਨ ਅਮਰਿੰਦਰ ਸਿੰਘ ਦਾ ਕਹਿਣਾ ਹੈ ਕਿ 1985 ਵਿਚ ਹੋਏ ਰਾਜੀਵ-ਲੌਂਗੋਵਾਲ ਸਮਝੌਤੇ ਵਿਚ ਉਹੀ ਗੱਲਾਂ ਸ਼ਾਮਲ ਕੀਤੀਆਂ ਗਈਆਂ, ਜੋ ਕਿ 1983 ਵਿਚਲੀ ਗੱਲਬਾਤ ਦੌਰਾਨ ਉੱਭਰ ਕੇ ਸਾਹਮਣੇ ਆਈਆਂ। ਕੈਪਟਨ ਨੇ ਕਿਹਾ ਹੈ ਕਿ ਜੇਕਰ ਸ. ਬਾਦਲ ਸਮਝੌਤਾ ਲਾਗੂ ਕਰਵਾਉਣ ਲਈ ਗੰਭੀਰ ਸਨ ਤਾਂ ਫਿਰ ਉਨ੍ਹਾਂ ਨੇ ਵਾਜਪਾਈ ਸਰਕਾਰ ਵਿਚ ਸ਼ਾਮਲ ਹੋਣ ਸਮੇਂ ਕਿਉਂ ਨਾ ਇਹ ਗੱਲ ਉਠਾਈ ਕਿ ਰਾਜੀਵ-ਲੌਂਗੋਵਾਲ ਸਮਝੌਤੇ ਨੂੰ ਲਾਗੂ ਕੀਤਾ ਜਾਵੇ। ਜੇਕਰ ਦੇਖਿਆ ਜਾਵੇ ਤਾਂ ਜਿਥੇ ਕੇਂਦਰ ਸਰਕਾਰ ਨੇ ਰਾਜੀਵ-ਲੌਂਗੋਵਾਲ ਸਮਝੌਤੇ ਨੂੰ ਲਾਗੂ ਕਰਨ ਲਈ ਕਦੇ ਵੀ ਗੰਭੀਰਤਾ ਨਹੀਂ ਦਿਖਾਈ, ਸਗੋਂ ਉਲਟਾ ਅਜਿਹੀਆਂ ਕਾਰਵਾਈ ਹੁੰਦੀਆਂ ਰਹੀਆਂ ਹਨ, ਜਿਨ੍ਹਾਂ ਨਾਲ ਪੰਜਾਬ ਨੂੰ ਨੁਕਸਾਨ ਹੋਣ ਦਾ ਹੀ ਰਾਹ ਖੁੱਲ੍ਹਦਾ ਰਿਹਾ ਹੈ ਪਰ ਦੂਜੇ ਪਾਸੇ ਅਕਾਲੀ ਲੀਡਰਸ਼ਿਪ ਵੀ ਇਸ ਸਮਝੌਤੇ ਨੂੰ ਲੈ ਕੇ ਸਿਆਸੀ ਰੋਟੀਆਂ ਸੇਕਣ ਲਈ ਤਾਂ ਹਮੇਸ਼ਾ ਤਤਪਰ ਰਹੀ ਹੈ। ਪਰ ਇਸ ਨੂੰ ਲਾਗੂ ਕਰਵਾਉਣ ਲਈ ਸੁਹਿਰਦ ਯਤਨ ਘੱਟ ਹੀ ਨਜ਼ਰ ਆਉਂਦੇ ਰਹੇ ਹਨ। ਵਾਜਪਾਈ ਸਰਕਾਰ ਸਮੇਂ ਅਕਾਲੀ ਖੁਦ ਵੀ ਇਸ ਦਾ ਹਿੱਸਾ ਸਨ। ਅਕਾਲੀ ਦਲ ਦੇ ਆਗੂ ਇਸ ਸਰਕਾਰ ਵਿਚ ਮੰਤਰੀ ਵਜੋਂ ਵੀ ਸ਼ਾਮਲ ਸਨ। ਜੇਕਰ ਉਹ ਯਤਨ ਕਰਦੇ ਤਾਂ ਇਸ ਸਮੇਂ ਇਸ ਨੂੰ ਲਾਗੂ ਕਰਵਾਉਣ ਲਈ ਕੋਸ਼ਿਸ਼ ਕੀਤੀ ਜਾ ਸਕਦੀ ਸੀ ਪਰ ਅਜਿਹਾ ਕੋਈ ਯਤਨ ਕਦੇ ਦਿਖਾਈ ਨਹੀਂ ਦਿੱਤਾ।

ਦੋ ਦਹਾਕੇ ਤੱਕ ਜਿਨ੍ਹਾਂ ਮੰਗਾਂ ਅਤੇ ਮਸਲਿਆਂ ਨੂੰ ਲੈ ਕੇ ਪੰਜਾਬ ਦੇ ਲੋਕ ਸੰਘਰਸ਼ ਕਰਦੇ ਰਹੇ ਅਤੇ ਵੱਡੇ ਸੰਤਾਪ ਵਿਚੋਂ ਲੰਘੇ, ਉਨ੍ਹਾਂ ਵਿਚੋਂ ਅਜੇ ਤੱਕ ਕਿਸੇ ਦਾ ਵੀ ਹੱਲ ਨਹੀਂ ਕੀਤਾ ਗਿਆ, ਸਗੋਂ ਇਹ ਸਾਰੇ ਮਸਲੇ ਜਿਉਂ ਦੇ ਤਿਉਂ ਹੀ ਖੜ੍ਹੇ ਹਨ। ਭਾਰਤ ਵਿਚ ਪੰਜਾਬ ਇਕੋ-ਇਕ ਸੂਬਾ ਹੈ, ਜਿਸ ਦੀ ਆਪਣੀ ਰਾਜਧਾਨੀ ਇਸ ਤੋਂ ਬਾਹਰ ਕੱਢ ਦਿੱਤੀ ਗਈ ਹੈ। ਪੰਜਾਬ ਦਾ ਰਾਜ-ਭਾਗ ਭਾਵੇਂ ਚੰਡੀਗੜ੍ਹ ਤੋਂ ਚਲਦਾ ਹੈ ਪਰ ਪੰਜਾਬ ਸਰਕਾਰ ਦਾ ਚੰਡੀਗੜ੍ਹ ਵਿਚ ਕੋਈ ਦਖਲ ਨਹੀਂ। ਚੰਡੀਗੜ੍ਹ ਕੇਂਦਰ ਸ਼ਾਸਿਤ ਰਾਜ ਵੱਲੋਂ ਚੱਲ ਰਿਹਾ ਹੈ। ਆਮ ਕਰਕੇ ਜਦ ਵੀ ਸੂਬੇ ਦੀ ਵੰਡ ਹੋਈ

ਤਾਂ ਰਾਜਧਾਨੀ ਹਮੇਸ਼ਾ ਪਿਤਰੀ ਸੂਬੇ ਨੂੰ ਹੀ ਮਿਲਦੀ ਰਹੀ ਹੈ। ਪਰ ਪੰਜਾਬ ਦੇ ਮਾਮਲੇ ਵਿਚ ਜੱਗੋਂ-ਤੇਰ੍ਹਵੀਂ ਹੋਈ ਹੈ। ਬਿਨਾਂ ਕਿਸੇ ਦਲੀਲ ਜਾਂ ਅਪੀਲ ਦੇ ਇਸ ਦੀ ਰਾਜਧਾਨੀ ਖੋਹੀ ਗਈ ਹੈ। ਇਸੇ ਤਰ੍ਹਾਂ ਦੇਸ਼ ਵਿਚ ਦਰਿਆਈ ਪਾਣੀਆਂ ਦੀ ਵੰਡ ਹਮੇਸ਼ਾ ਰਿਪੇਰੀਅਨ ਕਾਨੂੰਨ ਅਨੁਸਾਰ ਹੁੰਦੀ ਆਈ ਹੈ। ਇਸ ਕਾਨੂੰਨ ਦਾ ਜਿਹੜੇ ਰਾਜ ਵਿਚ ਦਰਿਆ ਵਗਦੇ ਹਨ ਜਾਂ ਜਿਨ੍ਹਾਂ ਰਾਜਾਂ ਵਿਚੋਂ ਇਹ ਲੰਘਦੇ ਹਨ, ਉਨ੍ਹਾਂ ਦਾ ਹੀ ਅਧਿਕਾਰ ਇਨ੍ਹਾਂ ਦਰਿਆਵਾਂ ਦੇ ਪਾਣੀ ਉੱਪਰ ਹੁੰਦਾ ਹੈ। ਪੰਜਾਬ ਦਾ ਕੋਈ ਵੀ ਦਰਿਆ ਹਰਿਆਣਾ ਜਾਂ ਰਾਜਸਥਾਨ ਵਿਚ ਨਾ ਜਾਂਦਾ ਹੈ, ਨਾ ਉਥੋਂ ਲੰਘਦਾ ਹੈ, ਪਰ ਫਿਰ ਵੀ ਭਾਰਤ ਸਰਕਾਰ ਨੇ ਰਿਪੇਰੀਅਨ ਕਾਨੂੰਨ ਦੀ ਸਰਾਸਰ ਉਲੰਘਣਾ ਕਰਦਿਆਂ ਪੰਜਾਬ ਦਰਿਆਈ ਪਾਣੀਆਂ ਦੀ ਵੰਡ ਤਿੰਨਾਂ ਸੂਬਿਆਂ ਵਿਚ ਕਰ ਦਿੱਤੀ ਹੈ। ਇਸ ਤੋਂ ਵੀ ਵੱਡਾ ਵਿਤਕਰਾ ਅਤੇ ਵਧੀਕੀ ਇਹ ਹੈ ਕਿ ਗੁਆਂਢੀ ਸੂਬਿਆਂ ਨੂੰ ਪੰਜਾਬ ਦਾ ਪਾਣੀ ਉਦੋਂ ਦਿੱਤਾ ਜਾ ਰਿਹਾ ਹੈ, ਜਦੋਂ ਪੰਜਾਬ ਲਗਾਤਾਰ ਖੁਦ ਪਿਆਸਾ ਹੋ ਰਿਹਾ ਹੈ। ਪੰਜਾਬ ਕੋਲ ਪਹਿਲਾਂ ਹੀ ਜ਼ਰੂਰਤ ਤੋਂ ਬਹੁਤ ਘੱਟ ਪਾਣੀ ਹੈ। ਅਜਿਹੀ ਹਾਲਤ ਵਿਚ ਪੰਜਾਬ ਦੇ ਪਾਣੀਆਂ ਦੀ ਵੰਡ ਕਰਨਾ ਪੰਜਾਬ ਨਾਲ ਵਿਤਕਰਾ ਅਤੇ ਵਧੀਕੀ ਹੀ ਕਿਹਾ ਜਾ ਸਕਦਾ ਹੈ। ਇਸੇ ਤਰ੍ਹਾਂ ਪੰਜਾਬ ਦੇ ਭਾਸ਼ਾਈ ਇਲਾਕੇ ਪੰਜਾਬ ਵਿਚ ਸ਼ਾਮਲ ਕਰਵਾਉਣ ਦੀ ਗੱਲ ਹੈ। ਪੰਜਾਬ ਦੇ ਲੋਕਾਂ ਨੇ ਮੰਗ ਤਾਂ ਇਹ ਕੀਤੀ ਸੀ ਕਿ ਪੰਜਾਬ ਤੋਂ ਬਾਹਰ ਰਹਿ ਗਏ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਸ਼ਾਮਲ ਕੀਤੇ ਜਾਣ ਪਰ ਹੋਇਆ ਸਗੋਂ ਉਲਟਾ। ਕਮਿਸ਼ਨ ਨੇ ਪਹਿਲੀ ਸਿਫਾਰਿਸ਼ ਹੀ ਇਹ ਕਰ ਦਿੱਤੀ ਕਿ ਚੰਡੀਗੜ੍ਹ ਅਤੇ ਰਾਜਪੁਰਾ ਨੇੜਲੇ ਹਿੰਦੀ ਬੋਲਦੇ ਇਲਾਕਿਆਂ ਦੀ ਸ਼ਿਨਾਖਤ ਕਰਕੇ ਹਰਿਆਣਾ ਨੂੰ ਦਿੱਤੇ ਜਾਣ। ਹਰਿਆਣਾ ਵਿਚ ਵੱਡੀ ਗਿਣਤੀ ਖੇਤਰ ਅਜਿਹੇ ਹਨ, ਜਿਹੜੇ ਪੰਜਾਬੀ ਬੋਲਦੇ ਹਨ ਪਰ ਇਨ੍ਹਾਂ ਦੀ ਸ਼ਨਾਖਤ ਕਰਨ ਦਾ ਕਿਸੇ ਨੇ ਜੋਖਮ ਨਹੀਂ ਉਠਾਇਆ ਅਤੇ ਨਾ ਹੀ ਇਹ ਇਲਾਕੇ ਪੰਜਾਬ ਨੂੰ ਦੇਣ ਬਾਰੇ ਹੀ ਕੋਈ ਕਦਮ ਉਠਾਇਆ ਗਿਆ ਹੈ। ਪੰਜਾਬ ਦੇ ਸੰਘਰਸ਼ ਅਤੇ ਰਾਜੀਵ-ਲੌਂਗੋਵਾਲ ਸਮਝੌਤੇ ਵਿਚ ਸ਼ਾਮਲ ਇਕ ਹੋਰ ਅਹਿਮ ਮੰਗ ਆਲ ਇੰਡੀਆ ਗੁਰਦੁਆਰਾ ਐਕਟ ਬਣਾਉਣਾ ਸੀ। ਇਹ ਮੰਗ ਪੰਜਾਬ ਦੇ ਸਮੁੱਚੇ ਗੁਰਦੁਆਰਿਆਂ ਨੂੰ ਇਕ ਪ੍ਰਬੰਧ ਹੇਠ ਲਿਆਉਣ ਲਈ ਕੀਤੀ ਜਾ ਰਹੀ ਸੀ। ਸਮਝੌਤੇ ਵਿਚ ਵੀ ਇਹ ਮਦ ਸ਼ਾਮਲ ਕੀਤੀ ਗਈ ਸੀ। ਪਰ ਕੇਂਦਰ ਸਰਕਾਰ ਨੇ ਇਹ ਗੱਲ ਵੀ ਪੂਰੀ ਕਰਨ ਵੱਲ ਕਦੇ ਧਿਆਨ ਨਹੀਂ ਦਿੱਤਾ। ਇਸ ਦੇ ਨਾਲ ਹੀ ਇਸ ਮੰਗ ਬਾਰੇ ਅਕਾਲੀ ਲੀਡਰਸ਼ਿਪ ਵੀ ਬਹੁਤੀ ਗੰਭੀਰ ਦਿਖਾਈ ਨਹੀਂ ਦਿੱਤੀ। ਅਕਾਲੀ ਦਲ ਨੇ ਭਾਵੇਂ ਮੁੱਢ ਤੋਂ ਹੀ ਇਹ ਮੰਗ ਉਠਾਈ ਕਿ ਦੇਸ਼ ਦੇ ਸਮੁੱਚੇ ਗੁਰਦੁਆਰਿਆਂ ਦਾ ਪ੍ਰਬੰਧ ਇਕ ਥਾਂ ਕਰਨ ਲਈ ਆਲ ਇੰਡੀਆ ਗੁਰਦੁਆਰਾ ਐਕਟ ਬਣਾਇਆ ਜਾਵੇ। ਪਰ ਨਾਲ ਹੀ ਉਨ੍ਹਾਂ ਨੂੰ ਇਹ ਧੁੜਕੂ ਵੀ ਲੱਗਿਆ ਰਹਿੰਦਾ ਸੀ ਕਿ ਆਲ ਇੰਡੀਆ ਗੁਰਦੁਆਰਾ ਐਕਟ ਬਣਨ ਨਾਲ ਪੰਜਾਬ ਤੋਂ ਬਾਹਰਲੇ ਸਿੱਖਾਂ ਦਾ ਰਸੂਖ ਤੇ ਗਿਣਤੀ ਇਸ ਕਮੇਟੀ ਵਿਚ ਵਧ ਸਕਦੀ ਹੈ। ਬਾਹਰਲੇ ਸਿੱਖ ਆਮ ਕਰਕੇ ਕਾਂਗਰਸ ਦੇ ਪ੍ਰਭਾਵ ਅਧੀਨ ਵਧੇਰੇ ਰਹਿੰਦੇ ਹਨ। ਇਸ ਤਰ੍ਹਾਂ ਕਿਸੇ ਵੇਲੇ ਇਹ ਵੀ ਹੋ ਸਕਦਾ ਹੈ ਕਿ ਪੰਜਾਬ ਦੇ ਗੁਰਦੁਆਰਿਆਂ ਦਾ ਪ੍ਰਬੰਧ ਵੀ ਉਨ੍ਹਾਂ ਦੇ ਹੱਥੋਂ ਨਾ ਜਾਂਦੇ ਰਹੇ। ਪੰਜਾਬ ਵਿਚ ਅਕਾਲੀ ਸਿਆਸਤ ਉੱਪਰ ਦਬਦਬਾ ਉਸੇ ਗਰੁੱਪ ਦਾ ਰਹਿੰਦਾ ਹੈ, ਜਿਸ ਕੋਲ ਸ਼੍ਰੋਮਣੀ ਕਮੇਟੀ ਦਾ ਪ੍ਰਬੰਧ ਹੋਵੇ। ਇਸ ਕਰਕੇ ਅਕਾਲੀ ਆਗੂ ਇਹ ਖ਼ਤਰਾ ਕਦੇ ਵੀ ਮੁੱਲ ਲੈਣ ਨੂੰ ਤਿਆਰ ਨਹੀਂ ਕਿ ਸ਼੍ਰੋਮਣੀ ਕਮੇਟੀ ਉਨ੍ਹਾਂ

ਦੇ ਹੱਥੋਂ ਜਾਂਦੀ ਰਹੇ। ਸ਼ਾਇਦ ਇਸੇ ਸ਼ੰਕੇ ਅਤੇ ਡਰ ਕਾਰਨ ਆਲ ਇੰਡੀਆ ਗੁਰਦੁਆਰਾ ਐਕਟ ਬਣਾਉਣ ਦੀ ਮੰਗ ਉਠਾਉਣ ਦੇ ਬਾਵਜੂਦ ਇਸ ਨੂੰ ਪੂਰਾ ਕਰਵਾਉਣ ਲਈ ਉਨ੍ਹਾਂ ਨੇ ਕਦੇ ਵੀ ਗੰਭੀਰਤਾ ਨਹੀਂ ਦਿਖਾਈ।

ਰਾਜੀਵ-ਲੌਂਗੋਵਾਲ ਸਮਝੌਤੇ ਉਪਰ 25 ਸਾਲ ਬੀਤ ਜਾਣ ਬਾਅਦ ਵੀ ਮੁੜ-ਮੁੜ ਚਰਚਾ ਉਭਰ ਰਹੀ ਹੈ ਤਾਂ ਇਸ ਦਾ ਕਾਰਨ ਇਹੀ ਹੈ ਕਿ ਉਸ ਸਮੇਂ ਦੇ ਮੁੱਦੇ ਅੱਜ ਵੀ ਜਿਉਂ ਦੇ ਤਿਉਂ ਕਾਇਮ ਹਨ। ਜਦ ਤੱਕ ਇਨ੍ਹਾਂ ਦਾ ਹੱਲ ਨਹੀਂ ਹੁੰਦਾ, ਕਿਸੇ ਨਾ ਕਿਸੇ ਰੂਪ ਵਿਚ ਇਹ ਮੁੜ ਚਰਚਾ ਵਿਚ ਵੀ ਆਉਂਦੇ ਰਹਿਣਗੇ ਅਤੇ ਲੋਕਾਂ ਦੀ ਮੰਗ ਵੀ ਬਣਦੇ ਰਹਿਣਗੇ। ਜੇ ਦੇਖਿਆ ਜਾਵੇ ਤਾਂ ਅੱਜ ਕਾਂਗਰਸ ਅਤੇ ਅਕਾਲੀਆਂ ਦਰਮਿਆਨ ਇਸ ਮੁੱਦੇ ਨੂੰ ਲੈ ਕੇ ਪੈਦਾ ਹੋਇਆ ਤਕਰਾਰ ਅਸਲ ਵਿਚ ਇਨ੍ਹਾਂ ਮੰਗਾਂ ਦਾ ਪੰਜਾਬ ਅੰਦਰ ਅਜੇ ਵੀ ਵਜੂਦ ਕਾਇਮ ਹੋਣਾ ਹੈ। ਜੇਕਰ ਪੰਜਾਬ ਪੂਰੀ ਤਰ੍ਹਾਂ ਸ਼ਾਂਤ ਅਤੇ ਵਿਵਾਦ ਰਹਿਤ ਬਣਾਉਣਾ ਹੈ ਤਾਂ ਇਸ ਵਾਸਤੇ ਜ਼ਰੂਰੀ ਹੈ ਕਿ ਪੰਜਾਬ ਦੇ ਉਕਤ ਮਸਲਿਆਂ ਦਾ ਕਿਸੇ ਨਾ ਕਿਸੇ ਪੱਧਰ 'ਤੇ ਨਿਪਟਾਰਾ ਕੀਤਾ ਜਾਵੇ ਤਾਂ ਕਿ ਲੋਕਾਂ ਵਿਚ ਸੰਤੁਸ਼ਟੀ ਅਤੇ ਭਰੋਸਾ ਪੈਦਾ ਹੋ ਸਕੇ। ਜੇਕਰ ਅਜਿਹਾ ਨਾ ਕੀਤਾ ਗਿਆ ਤਾਂ ਅਜਿਹੇ ਤਕਰਾਰ ਵਾਰ-ਵਾਰ ਉੱਠਦੇ ਰਹਿਣਗੇ ਅਤੇ ਲੋਕਾਂ ਅੰਦਰ ਵਿਵਾਦ ਦਾ ਵਿਸ਼ਾ ਵੀ ਬਣਦੇ ਰਹਿਣਗੇ।

**00**

# ਪੰਜਾਬੀ ਬੋਲੀ ਤੋਂ ਦੂਰ ਹੋ ਰਹੀ ਹੈ ਸਾਡੀ ਨਵੀਂ ਪਨੀਰੀ

**ਅੰਕ 36, 2-8 ਸਤੰਬਰ, 2010**

ਪੰਜਾਬ ਭਾਰਤ ਦਾ ਖੁਸ਼ਹਾਲ ਸੂਬਾ ਹੈ। ਸਿਰਫ਼ ਆਰਥਿਕ ਪੱਖੋਂ ਹੀ ਨਹੀਂ, ਸਗੋਂ ਇਤਿਹਾਸਕ ਅਤੇ ਸੱਭਿਆਚਾਰਕ ਵਿਰਾਸਤ ਪੱਖੋਂ ਵੀ ਇਸ ਦਾ ਖਜ਼ਾਨਾ ਬੇਹੱਦ ਅਮੀਰ ਹੈ। ਇਸੇ ਗੱਲ ਦਾ ਸਦਕਾ ਹੈ ਕਿ ਪੰਜਾਬੀ ਇਕ ਸਦੀ ਦੇ ਵਕਫੇ ਵਿਚ ਹੀ ਪੂਰੀ ਦੁਨੀਆਂ ਵਿਚ ਫੈਲ ਚੁੱਕੇ ਹਨ ਤੇ ਇਹ ਗੱਲ ਵੀ ਉਨ੍ਹਾਂ ਦੇ ਹਿੱਸੇ ਹੀ ਆਈ ਹੈ ਕਿ ਹਰ ਥਾਂ ਪੰਜਾਬੀਆਂ ਦਾ ਵੱਡਾ ਹਿੱਸਾ ਇਸ ਵੇਲੇ ਛੋਟੇ ਜਾਂ ਵੱਡੇ ਪੱਧਰ 'ਤੇ ਇਕ ਮਾਲਕ ਵਜੋਂ ਵਿਚਰਦਾ ਹੈ ਅਤੇ ਚੰਗੇ ਰੁਤਬੇ ਨਾਲ ਰਹਿ ਰਿਹਾ ਹੈ। ਹੋਰਨਾਂ ਥਾਵਾਂ 'ਤੇ ਜਾ ਕੇ ਕਿਤੇ ਵੀ ਵਿਚਾਰਿਆਂ ਵਾਂਗ ਜਿਊਣ ਦੀ ਪੰਜਾਬੀਆਂ ਦੀ ਫਿਤਰਤ ਨਹੀਂ। ਇਸ ਕਰਕੇ ਵਿਦੇਸ਼ਾਂ ਵਿਚਲੇ ਨਸਲਵਾਦ ਵਿਰੁੱਧ ਪੰਜਾਬੀਆਂ ਨੇ ਜਾਂਦਿਆਂ ਹੀ ਸੰਘਰਸ਼ ਆਰੰਭ ਦਿੱਤੇ ਸਨ। ਭਾਵੇਂ ਅਮਰੀਕਾ ਹੋਵੇ ਜਾਂ ਕੈਨੇਡਾ, ਵਲੈਤ ਹੋਵੇ ਜਾਂ ਸਿੰਗਾਪੁਰ ਹਰ ਥਾਂ ਪੰਜਾਬੀਆਂ ਦਾ ਨਸਲਵਾਦ ਵਿਰੁੱਧ ਸੰਘਰਸ਼ ਦਾ ਬਹੁਤ ਹੀ ਸ਼ਾਨਾਮੱਤਾ ਇਤਿਹਾਸ ਹੈ। 20ਵੀਂ ਸਦੀ ਦੇ ਆਰੰਭ ਵਿਚ ਜਦ ਪੰਜਾਬੀ ਕੈਲੀਫੋਰਨੀਆ ਵਿਚ ਆਏ ਤਾਂ ਇਥੋਂ ਉੱਠੀ ਗਦਰ ਦੀ ਗੂੰਜ ਜਿਥੇ ਭਾਰਤ ਦੀ ਆਜ਼ਾਦੀ ਦਾ ਹੋਕਾ ਦਿੰਦੀ ਸੀ, ਉਥੇ ਨਾਲ ਹੀ ਅਮਰੀਕਾ ਵਿਚਲੇ ਨਸਲਵਾਦ ਵਿਰੁੱਧ ਵੀ ਆਵਾਜ਼ ਉਠਾਉਂਦੀ ਰਹੀ। ਇਸੇ ਤਰ੍ਹਾਂ ਕੈਨੇਡਾ ਦੀ ਧਰਤੀ ਤੋਂ ਕਾਮਾਗਾਟਾਮਾਰੂ ਅਤੇ ਹੋਰ ਲਹਿਰਾਂ ਉਠਦੀਆਂ ਰਹੀਆਂ। ਅਜਿਹਾ ਹੋਣ ਦੇ ਨਾਲ ਪੰਜਾਬੀ ਭਾਸ਼ਾ ਨੂੰ ਵੀ ਦੁਨੀਆਂ ਭਰ ਵਿਚ ਵਿਕਸਿਤ ਹੋਣ ਦਾ ਮੌਕਾ ਮਿਲਿਆ ਹੈ। ਇਹ ਬੜਾ ਹਾਂ-ਪੱਖੀ ਪੱਖ ਹੈ। ਪਰ ਇਸ ਦੇ ਨਾਲ ਹੀ ਮੰਦਭਾਗੀ ਗੱਲ ਇਹ ਹੈ ਕਿ ਆਪਣੀ ਜਨਮ ਭੂਮੀ ਪੰਜਾਬ ਵਿਚ ਪੰਜਾਬੀ ਬੋਲੀ ਨੂੰ ਉਹ ਸਨਮਾਨ ਅਤੇ ਸਥਾਨ ਨਹੀਂ ਮਿਲ ਸਕਿਆ, ਜੋ ਮਿਲਣਾ ਚਾਹੀਦਾ ਸੀ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖ ਦੇ ਮਾਨਸਿਕ ਵਿਕਾਸ ਵਿਚ ਮਾਂ ਬੋਲੀ ਦਾ ਅਹਿਮ ਸਥਾਨ ਹੁੰਦਾ ਹੈ। ਕੋਈ ਵੀ ਮਨੁੱਖ ਹੋਰ ਭਾਸ਼ਾਵਾਂ ਭਾਵੇਂ ਜਿੰਨੀਆਂ ਮਰਜ਼ੀ ਸਿੱਖੇ ਅਤੇ ਪੜ੍ਹੇ ਪਰ ਮਾਂ-ਬੋਲੀ ਰਾਹੀਂ ਕਿਸੇ ਗੱਲ ਨੂੰ ਸਮਝਣ ਜਾਂ ਮਹਿਸੂਸ ਕਰਨ ਦਾ ਆਪਣਾ ਹੀ ਅੰਦਾਜ਼ ਹੁੰਦਾ ਹੈ।

ਪੰਜਾਬ ਅੰਦਰ ਭਾਸ਼ਾਈ ਰੇੜਕਾ ਆਜ਼ਾਦੀ ਤੋਂ ਪਹਿਲਾਂ ਵੀ ਚਲਦਾ ਰਿਹਾ ਹੈ ਪਰ ਆਜ਼ਾਦੀ ਤੋਂ ਬਾਅਦ ਇਹ ਮਾਮਲਾ ਕੁਝ ਵਧੇਰੇ ਗੁੰਝਲਦਾਰ ਬਣਦਾ ਗਿਆ। ਸਭ ਤੋਂ ਅਫਸੋਸਨਾਕ ਗੱਲ ਇਹ ਹੈ ਕਿ ਇਸ ਦੇ ਆਪਣਿਆਂ ਨੇ ਹੀ ਪੰਜਾਬੀ ਤੋਂ ਮੂੰਹ ਮੋੜਨਾ ਸ਼ੁਰੂ ਕਰ ਦਿੱਤਾ ਹੈ। ਪਹਿਲਾਂ ਤਾਂ ਇਹ ਸੀ ਕਿ ਪੰਜਾਬ ਦੀ ਵਧੇਰੇ ਸ਼ਹਿਰੀ ਹਿੰਦੂ ਵਸੋਂ ਨੇ ਪੰਜਾਬੀ ਵਲੋਂ ਮੂੰਹ ਮੋੜ ਲਿਆ, ਇਥੋਂ ਤੱਕ ਕਿ ਮਰਦਮਸ਼ੁਮਾਰੀ ਵਿਚ ਉਨ੍ਹਾਂ ਪੰਜਾਬੀ ਬੋਲੀ ਦੀ ਥਾਂ ਆਪਣੀ ਮਾਤ ਭਾਸ਼ਾ ਹਿੰਦੀ ਲਿਖਾਈ। ਹੌਲੀ-ਹੌਲੀ ਇਹ ਬਿਮਾਰੀ ਪੰਜਾਬੀ ਬੋਲਦੇ ਹੋਰਨਾਂ ਵਰਗਾਂ ਤੱਕ ਵੀ ਫੈਲਣ ਲੱਗ ਪਈ ਹੈ। ਆਮ ਕਰਕੇ ਪੰਜਾਬੀ ਬੋਲੀ ਨੂੰ ਪੱਛੜੇ ਪੇਂਡੂ ਲੋਕਾਂ ਦੀ ਬੋਲੀ ਵਜੋਂ ਜਾਣਿਆ ਜਾਂਦਾ ਹੈ। ਹਾਲਾਂਕਿ ਪੰਜਾਬੀ ਭਾਸ਼ਾ ਸਾਹਿਤਕ, ਕਾਵਿਕ ਅਤੇ ਵਿਗਿਆਨਿਕ ਪੱਖੋਂ ਕਿਸੇ ਵੀ ਤਰ੍ਹਾਂ ਹੋਰਨਾਂ ਭਾਸ਼ਾਵਾਂ ਤੋਂ ਘੱਟ ਨਹੀਂ। ਪਰ ਸਾਡੇ ਆਪਣੇ ਲੋਕਾਂ ਵਿਚ ਇਕ ਅਜਿਹੀ ਭਾਵਨਾ ਜਿਹੀ ਪੈਦਾ ਹੋ ਗਈ ਹੈ ਕਿ ਸਾਡੇ ਲੋਕ ਹੀ ਪੰਜਾਬੀ ਬੋਲਣ, ਪੜ੍ਹਨ ਤੇ ਲਿਖਣ ਲੱਗਿਆਂ ਕਈ ਵਾਰ ਹੀਣ-ਭਾਵਨਾ

ਮਹਿਸੂਸ ਕਰਨ ਲੱਗ ਪਏ ਹਨ। ਪੰਜਾਬ ਦੇ ਸ਼ਹਿਰਾਂ ਅੰਦਰ ਬਣੇ ਵੱਡੇ-ਵੱਡੇ ਪਬਲਿਕ ਸਕੂਲਾਂ ਵਿਚ ਹਿੰਦੀ ਬੋਲਣ, ਪੜ੍ਹਨ ਅਤੇ ਲਿਖਣ ਨੂੰ ਜ਼ਰੂਰੀ ਬਣਾ ਦਿੱਤਾ ਗਿਆ ਹੈ। ਇਥੋਂ ਤੱਕ ਕਿ ਸਾਡੇ ਗੁਰੂਆਂ ਦੇ ਨਾਂ ਉਪਰ ਬਣੇ ਪਬਲਿਕ ਸਕੂਲਾਂ ਵਿਚ ਵੀ ਹਿੰਦੀ ਬੋਲਣ ਤੇ ਪੜ੍ਹਨ ਦੀ ਹਦਾਇਤ ਹੈ। ਇਨ੍ਹਾਂ ਸਕੂਲਾਂ ਵਿਚ ਜੇਕਰ ਕੋਈ ਪੰਜਾਬੀ ਬੋਲ ਪਵੇ ਤਾਂ ਉਸ ਅਧਿਆਪਕ ਅਤੇ ਵਿਦਿਆਰਥੀ ਨੂੰ ਜੁਰਮਾਨੇ ਤੱਕ ਕਰ ਦਿੱਤੇ ਜਾਂਦੇ ਹਨ। ਇਥੋਂ ਤੱਕ ਕਿ ਕਈ ਸਕੂਲਾਂ ਵਿਚ ਵਿਦਿਆਰਥੀਆਂ ਨੂੰ ਸਕੂਲਾਂ ਵਿਚੋਂ ਕੱਢ ਦੇਣ ਦੀ ਨੌਬਤ ਵੀ ਸਾਹਮਣੇ ਆਈ ਹੈ। ਵਿਦੇਸ਼ਾਂ ਵਿਚ ਸਾਰਾ ਆਲਾ-ਦੁਆਲਾ ਪੰਜਾਬੀ ਦੇ ਅਨੁਕੂਲ ਨਹੀਂ, ਸਗੋਂ ਬਹੁਤੇ ਮੁਲਕਾਂ ਵਿਚ ਅੰਗਰੇਜ਼ੀ ਹੀ ਬੋਲੀ ਜਾਂਦੀ ਹੈ। ਇਸ ਕਰਕੇ ਨਵੀਂ ਪੰਜਾਬੀ ਪੀੜ੍ਹੀ ਦਾ ਅੰਗਰੇਜ਼ੀ ਵੱਲ ਚਲੇ ਜਾਣਾ ਕੋਈ ਗੈਰ ਜਾਂ ਨਾਮੁਮਕਿਨ ਕੰਮ ਨਹੀਂ। ਪਰ ਪੰਜਾਬੀ ਹੋਂਦ ਤੇ ਪਛਾਣ ਨੂੰ ਕਾਇਮ ਰੱਖਣ ਲਈ ਆਪਣੀ ਭਾਸ਼ਾ ਦਾ ਕਾਇਮ ਰੱਖਣਾ ਸਮੂਹ ਪੰਜਾਬੀਆਂ ਲਈ ਬੇਹੱਦ ਜ਼ਰੂਰੀ ਹੈ। ਸਾਡੇ ਸਾਹਮਣੇ ਇਹ ਵੱਡੀ ਚੁਣੌਤੀ ਵੀ ਹੈ, ਜਿਥੇ ਪੰਜਾਬ ਵਿਚ ਪੰਜਾਬੀਆਂ ਨੂੰ ਸਭਨਾਂ ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਲਾਜ਼ਮੀ ਕਰਾਰ ਦੇਣ ਵਿਚ ਸਾਥ ਦੇਣਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਇਕ ਚੰਗਾ ਕਦਮ ਚੁੱਕਿਆ ਹੈ ਕਿ ਸਾਰੇ ਪਬਲਿਕ ਸਕੂਲਾਂ ਸਮੇਤ ਕੇਂਦਰੀ ਸਕੂਲਾਂ ਵਿਚ ਵੀ ਪੰਜਾਬੀ ਦੀ ਪੜ੍ਹਾਈ ਨੂੰ ਲਾਜ਼ਮੀ ਕਰਾਰ ਦੇ ਦਿੱਤਾ ਹੈ। ਪਰ ਇਹ ਫੈਸਲਾ ਵੀ ਸਾਰਥਕ ਰੂਪ ਵਿਚ ਤਾਂ ਹੀ ਲਾਗੂ ਹੋ ਸਕੇਗਾ, ਜੇਕਰ ਲੋਕ ਸੁਚੇਤ ਹੋ ਕੇ ਇਸ ਨੂੰ ਲਾਗੂ ਕਰਾਉਣ ਲਈ ਅੱਗੇ ਆਉਣ। ਵਿਦੇਸ਼ਾਂ ਵਿਚ ਨਵੀਂ ਪੰਜਾਬੀ ਪੀੜ੍ਹੀ ਨੂੰ ਪੰਜਾਬੀ ਨਾਲ ਜੋੜਨਾ ਬੇਹੱਦ ਜ਼ਰੂਰੀ ਹੈ। ਵਿਦੇਸ਼ਾਂ ਵਿਚ ਭਾਵੇਂ ਸਾਡੇ ਗੁਰੂ ਘਰਾਂ ਅਤੇ ਸਾਹਿਤਕ ਤੇ ਸਮਾਜਿਕ ਸੰਸਥਾਵਾਂ ਵੱਲੋਂ ਪੰਜਾਬੀ ਪੜ੍ਹਾਈ ਲਈ ਪੰਜਾਬੀ ਸਕੂਲ ਚਲਾਏ ਜਾਂਦੇ ਹਨ, ਆਪਣੇ ਆਪ ਵਿਚ ਇਹ ਚੰਗਾ ਕਦਮ ਹੈ। ਪਰ ਆਮ ਤੌਰ 'ਤੇ ਦੇਖਿਆ ਗਿਆ ਹੈ ਕਿ ਸਾਡੇ ਲੋਕ ਫਿਰ ਵੀ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਵੱਲ ਬਹੁਤੀ ਰੁਚੀ ਨਹੀਂ ਦਿਖਾਉਂਦੇ। ਇਸ ਕਰਕੇ ਅਜਿਹੇ ਪੰਜਾਬੀ ਸਕੂਲਾਂ ਵਿਚ ਆਉਣ ਵਾਲੇ ਬੱਚਿਆਂ ਦੀ ਗਿਣਤੀ ਸਾਡੀ ਵਸੋਂ ਦੇ ਮੁਕਾਬਲੇ ਬੇਹੱਦ ਘੱਟ ਹੈ। ਸਾਡੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਸਕੂਲਾਂ ਵਿਚ ਤਾਂ ਬੱਚਿਆਂ ਨੂੰ ਭੇਜਣ ਹੀ, ਨਾਲ ਹੀ ਇਸ ਤੋਂ ਵੀ ਜ਼ਰੂਰੀ ਗੱਲ ਇਹ ਹੈ ਕਿ ਆਪਣੇ ਘਰਾਂ ਵਿਚ ਵੀ ਪੰਜਾਬੀ ਮਾਹੌਲ ਜ਼ਰੂਰ ਕਾਇਮ ਰੱਖਿਆ ਜਾਵੇ। ਜਦ ਵੀ ਪਰਿਵਾਰਕ ਮੈਂਬਰ ਘਰਾਂ ਵਿਚ ਜੁੜ ਕੇ ਬੈਠਣ ਤਾਂ ਸੁਚੇਤ ਰੂਪ ਵਿਚ ਬੱਚਿਆਂ ਨਾਲ ਪੰਜਾਬੀ ਵਿਚ ਗੱਲ ਕਰਨੀ ਚਾਹੀਦੀ ਹੈ ਤਾਂ ਕਿ ਬੱਚੇ ਚੰਗੀ ਤਰ੍ਹਾਂ ਪੰਜਾਬੀ ਬੋਲਣ ਦੇ ਸਮਰੱਥ ਹੋ ਸਕਣ ਤੇ ਉਨ੍ਹਾਂ ਦਾ ਉਚਾਰਨ ਵੀ ਸਹੀ ਹੋਵੇ। ਆਮ ਕਰਕੇ ਵੇਖਿਆ ਗਿਆ ਹੈ ਕਿ ਵਿਦੇਸ਼ਾਂ ਵਿਚ ਵੀ ਨਵੀਂ ਪੀੜ੍ਹੀ ਦੇ ਬੱਚੇ ਪੰਜਾਬੀ ਅਜਿਹੇ ਢੰਗ ਨਾਲ ਬੋਲਦੇ ਹਨ, ਜੋ ਕਈ ਵਾਰ ਹਾਸੇ-ਠੱਠੇ ਦਾ ਕਾਰਨ ਬਣ ਜਾਂਦੀ ਹੈ। ਇਸ ਕਰਕੇ ਜੇਕਰ ਘਰਾਂ ਵਿਚ ਥੋੜ੍ਹਾ ਸਮਾਂ ਵੀ ਪੰਜਾਬੀ ਬੋਲੀ ਜਾਵੇ ਤਾਂ ਇਸ ਨਾਲ ਪੰਜਾਬੀ ਦੀਆਂ ਜੜ੍ਹਾਂ ਮਜ਼ਬੂਤ ਹੋਣਗੀਆਂ। ਬੱਚਿਆਂ ਅੰਦਰ ਪੰਜਾਬੀ ਦੇ ਪਸਾਰੇ ਲਈ ਜਿਥੇ ਉਨ੍ਹਾਂ ਨਾਲ ਪੰਜਾਬੀ ਬੋਲਣਾ ਜ਼ਰੂਰੀ ਹੈ, ਉਥੇ ਨਾਲ ਹੀ ਉਨ੍ਹਾਂ ਨੂੰ ਜੇਕਰ ਪੰਜਾਬੀ ਲਿਖਣ ਦੀ ਜਾਚ ਸਿਖਾ ਦਿੱਤੀ ਜਾਵੇ ਤਾਂ ਉਮਰ ਭਰ ਲਈ ਪੰਜਾਬੀ ਜ਼ੁਬਾਨ ਦਾ ਜਾਗ ਲੱਗ ਜਾਵੇਗਾ ਤੇ ਪੰਜਾਬੀ ਜ਼ੁਬਾਨ ਦੀ ਉਨ੍ਹਾਂ ਅੰਦਰ ਨੀਂਹ ਮਜ਼ਬੂਤ ਹੋਵੇਗੀ। ਉਂਝ ਇਹ ਚੰਗੀ ਪਿਰਤ ਹੈ ਕਿ ਸਾਰੇ ਹੀ ਮੁਲਕਾਂ ਵਿਚ ਪੰਜਾਬੀ ਸਾਹਿਤਕ, ਸੱਭਿਆਚਾਰਕ ਮੇਲੇ ਲੱਗਣੇ ਸ਼ੁਰੂ ਹੋ ਗਏ ਹਨ। ਇਹ ਆਪਣੇ ਆਪ ਵਿਚ ਹੀ ਨੌਜਵਾਨਾਂ

ਨੂੰ ਆਪਣੀ ਵਿਰਾਸਤ ਵੱਲ ਖਿੱਚਣ ਦਾ ਇਕ ਵੱਡਾ ਹੰਭਲਾ ਹੈ। ਜੇਕਰ ਅਸੀਂ ਪੰਜਾਬੀਅਤ ਨੂੰ ਬਹਾਲ ਰੱਖਣਾ ਹੈ ਤਾਂ ਪੰਜਾਬੀ ਬੋਲੀ ਨੂੰ ਵੀ ਕਾਇਮ ਰੱਖਣਾ ਜ਼ਰੂਰੀ ਹੈ। ਜੇਕਰ ਅਸੀਂ ਨਵੀਂ ਪੀੜ੍ਹੀ ਨੂੰ ਆਪਣੇ ਧਰਮ ਨਾਲ ਜੋੜੀ ਰੱਖਣਾ ਹੈ ਤਾਂ ਵੀ ਸਾਨੂੰ ਪੰਜਾਬੀ ਜ਼ੁਬਾਨ ਨਾਲ ਨਵੀਂ ਪੀੜ੍ਹੀ ਨੂੰ ਜੋੜਨਾ ਹੋਵੇਗਾ ਕਿਉਂਕਿ ਸਾਡੇ ਸਾਰੇ ਧਰਮ ਗ੍ਰੰਥ ਅਤੇ ਇਤਿਹਾਸਕ ਪੁਸਤਕਾਂ ਪੰਜਾਬੀ ਜ਼ੁਬਾਨ ਵਿਚ ਹਨ। ਇਨ੍ਹਾਂ ਦੀ ਮੂਲ ਰੂਪ ਵਿਚ ਜਾਣਕਾਰੀ ਜਿਸ ਤਰ੍ਹਾਂ ਪੰਜਾਬੀ ਵਿਚ ਮਿਲ ਸਕਦੀ ਹੈ ਉਹ ਉਲਥਾ ਕਰਕੇ ਨਹੀਂ। ਖਾਸ ਕਰਕੇ ਗੁਰੂ ਗ੍ਰੰਥ ਸਾਹਿਬ ਦਾ ਉਲਥਾ ਹੂ-ਬ-ਹੂ ਰੂਪ ਵਿਚ ਕਿਸੇ ਵੀ ਤਰ੍ਹਾਂ ਸੰਭਵ ਨਹੀਂ। ਇਸ ਕਰਕੇ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਨ ਅਤੇ ਸਮਝਣ ਲਈ ਪੰਜਾਬੀ ਸਿੱਖਣੀ ਬਹੁਤ ਜ਼ਰੂਰੀ ਹੈ। ਇਸ ਕਰਕੇ ਸਮੂਹ ਪੰਜਾਬੀਆਂ ਨੂੰ ਆਪਣੀ ਭਾਸ਼ਾ ਪ੍ਰਤੀ ਹੋਰ ਵਧੇਰੇ ਸੁਹਿਰਦ ਅਤੇ ਗੰਭੀਰ ਹੋਣ ਦੀ ਜ਼ਰੂਰਤ ਹੈ।

**00**

# ਪੰਜਾਬ ਵਿਚ ਵਿਕਾਸ

## ਅੰਕ 37, 9-15 ਸਤੰਬਰ, 2010

ਸੰਸਾਰ ਵਿਚ ਸੰਚਾਰ ਅਤੇ ਆਵਾਜਾਈ ਦੇ ਹੋਏ ਤੇਜ਼ ਵਿਕਾਸ ਨਾਲ ਦੁਨੀਆਂ ਪਲ-ਪਲ ਇਕ ਦੂਜੇ ਨਾਲ ਜੁੜੀ ਹੋਈ ਹੈ ਅਤੇ ਇਕ-ਦੂਜੀ ਥਾਂ 'ਤੇ ਵਾਪਰ ਰਹੀਆਂ ਘਟਨਾਵਾਂ ਤੇ ਹੋ ਰਹੇ ਵਿਕਾਸ ਬਾਰੇ ਨਾਲ-ਨਾਲ ਜਾਣਕਾਰੀ ਮਿਲਦੀ ਰਹਿੰਦੀ ਹੈ। ਪ੍ਰਵਾਸੀ ਪੰਜਾਬੀਆਂ ਨੂੰ ਵੀ ਹੁਣ ਪਹਿਲਾਂ ਵਾਲਾ ਨਾ ਤਾਂ ਉਦਰੇਵਾਂ ਹੈ ਤੇ ਨਾ ਹੀ ਪੰਜਾਬ ਬਾਰੇ ਕਿਸੇ ਤਰ੍ਹਾਂ ਦੀ ਅਨਜਾਣਤਾ। ਕਿਉਂਕਿ ਸੰਚਾਰ ਅਤੇ ਮੀਡੀਆ ਹੁਣ ਹਰ ਸਮੇਂ ਉਨ੍ਹਾਂ ਨੂੰ ਇਕ ਦੂਜੇ ਨਾਲ ਜੋੜੀ ਰੱਖਦਾ ਹੈ। ਕਦੇ ਜ਼ਮਾਨਾ ਸੀ, ਜਦੋਂ ਮਹੀਨਿਆਂ ਬਾਅਦ ਚਿੱਠੀ ਪੱਤਰ ਆਉਂਦਾ ਸੀ ਜਾਂ ਟੈਲੀਫੋਨ ਮਿਲਦਾ ਸੀ ਅਤੇ ਸਾਲਾਂ ਬਾਅਦ ਜਾ ਕੇ ਦੇਖਣ ਦਾ ਮੌਕਾ ਮਿਲਦਾ ਸੀ। ਪਰ ਹੁਣ ਹਾਲਾਤ ਬਦਲ ਗਏ ਹਨ। ਹੁਣ ਚਿੱਠੀ ਪੱਤਰ ਦਾ ਤਾਂ ਜ਼ਮਾਨਾ ਹੀ ਲੱਦ ਗਿਆ ਹੈ ਤੇ ਫੋਨ ਇਕ ਦਿਨ ਵਿਚ ਹੀ ਪਤਾ ਨਹੀਂ ਕਿੰਨੀ ਵਾਰ ਖੜਕਦੇ ਰਹਿੰਦੇ ਹਨ। ਆਉਣ-ਜਾਣ ਵੀ ਹੁਣ ਸਾਲਾਂ ਦੀ ਨਹੀਂ, ਸਗੋਂ ਮਹੀਨਿਆਂ ਦੀ ਗੱਲ ਬਣ ਗਈ ਹੈ। ਪੰਜਾਬ ਵਿਕਾਸ ਦੀ ਲੀਹ ਉਪਰ ਪਿਆ ਹੈ। ਪੰਜਾਬ ਫੇਰੀ ਦੌਰਾਨ ਮੈਂ ਦੇਖਿਆ ਕਿ 8 ਮਾਰਗੀ, 6 ਮਾਰਗੀ ਤੇ 4 ਮਾਰਗੀ ਹਾਈਵੇਜ਼ ਉਸਰ ਰਹੇ ਨੇ। ਸ਼ਹਿਰਾਂ ਵਿਚ ਵੱਡੇ-ਵੱਡੇ ਮਾਲਜ਼ ਬਣ ਗਏ ਨੇ ਜਾਂ ਬਣ ਰਹੇ ਹਨ। ਵੱਡੀਆਂ-ਵੱਡੀਆਂ ਵਿੱਦਿਅਕ ਤੇ ਮੈਡੀਕਲ ਸੰਸਥਾਵਾਂ ਉਸਰ ਰਹੀਆਂ ਹਨ। ਸ਼ਹਿਰਾਂ ਦਾ ਆਕਾਰ ਤੇਜ਼ੀ ਨਾਲ ਵਧ ਰਿਹਾ ਹੈ। ਸੜਕਾਂ ਉਪਰ ਮਹਿੰਗੀਆਂ ਮੋਟਰ ਕਾਰਾਂ ਭੱਜਦੀਆਂ ਨਜ਼ਰ ਆਉਂਦੀਆਂ ਨੇ। ਸਰਕਾਰ ਵੱਲੋਂ ਆਏ ਦਿਨ ਵਿਕਾਸ ਦੇ ਵੱਡੇ-ਵੱਡੇ ਪ੍ਰਾਜੈਕਟ ਆਰੰਭ ਕਰਨ ਦੇ ਐਲਾਨ ਹੋ ਰਹੇ ਹਨ। ਇਨ੍ਹਾਂ ਗੱਲਾਂ ਨੂੰ ਵੇਖਿਆਂ ਪੰਜਾਬ ਵਾਕਈ ਵਿਕਾਸ ਦੇ ਰਾਹ ਪਿਆ ਨਜ਼ਰ ਆਉਂਦਾ ਹੈ। ਪਰ ਜੇਕਰ ਪੰਜਾਬ ਦੇ ਧੁਰ ਅੰਦਰ ਨਜ਼ਰ ਮਾਰੀ ਜਾਵੇ ਤਾਂ ਪੰਜਾਬ ਅਜੇ ਵੀ ਬਿਮਾਰ ਨਜ਼ਰ ਆਉਂਦਾ ਹੈ। ਸ਼ਹਿਰਾਂ ਦੀਆਂ ਗਰੀਬ ਬਸਤੀਆਂ ਗੰਦਗੀ ਦੇ ਢੇਰ ਬਣੀਆਂ ਪਈਆਂ ਨੇ। ਸ਼ਹਿਰਾਂ ਦੁਆਲੇ ਵਗਦੇ ਵੱਡੇ-ਵੱਡੇ ਨਾਲੇ ਤੇ ਨਹਿਰਾਂ ਪ੍ਰਦੂਸ਼ਣ ਫੈਲਾਉਣ ਦਾ ਸਾਧਨ ਬਣ ਰਹੀਆਂ ਨੇ। ਖੇਤਾਂ ਵਿਚ ਬੇ-ਰੋਕ-ਟੋਕ ਤੇ ਅਥਾਹ ਢੰਗ ਨਾਲ ਛਿੜਕੀ ਤੇ ਸੁੱਟੀ ਜਾਂਦੀ ਜ਼ਹਿਰੀਲੀ ਖਾਦ ਤੇ ਕੀੜੇਮਾਰ ਦਵਾਈਆਂ ਕੈਂਸਰ ਵਰਗੀਆਂ ਭਿਆਨਕ ਬਿਮਾਰੀਆਂ ਦਾ ਛਿੜਕਾਅ ਕਰ ਰਹੀਆਂ ਹਨ। ਪਿੰਡਾਂ ਵਿਚ ਅਜੇ ਵੀ ਬਹੁਤ ਸਾਰੇ ਲੋਕ ਦੋ ਡੰਗ ਦੀ ਰੋਟੀ ਲਈ ਮੁਥਾਜ ਨੇ।

ਪੰਜਾਬ ਦੀ ਪ੍ਰਤੀ ਜੀਅ ਆਮਦਨ ਭਾਵੇਂ 5500 ਰੁਪਏ ਮਹੀਨਾ ਕਹੀ ਜਾ ਰਹੀ ਹੈ ਪਰ ਇਹ ਸਾਰੇ ਲੋਕਾਂ ਦੀ ਨਹੀਂ। ਕੁਝ ਲੋਕ ਨੇ, ਜਿਨ੍ਹਾਂ ਦੀ ਪ੍ਰਤੀ ਜੀਅ ਆਮਦਨ ਲੱਖਾਂ ਵਿਚ ਹੈ ਤੇ ਸਰਕਾਰੀ ਅੰਕੜਿਆਂ ਮੁਤਾਬਕ ਪੰਜਾਬ ਅੰਦਰ ਵੀ, ਜੋ ਕਿ ਭਾਰਤ ਦਾ ਵਿਕਸਿਤ ਸੂਬਾ ਸਮਝਿਆ ਜਾਂਦਾ ਹੈ, ਵਿਚ ਵੀ 60 ਫੀਸਦੀ ਤੋਂ ਵੱਧ ਲੋਕ ਅਜੇ ਅਜਿਹੇ ਹਨ, ਜਿਨ੍ਹਾਂ ਦੀ ਰੋਜ਼ਾਨਾ ਆਮਦਨ 20 ਰੁਪਏ ਦੇ ਕਰੀਬ ਹੈ। ਮਹਿੰਗਾਈ ਦੇ ਜ਼ਮਾਨੇ ਵਿਚ ਅੱਜ ਪੰਜਾਂ ਜੀਆਂ ਦੇ ਪਰਿਵਾਰ ਲਈ 100 ਰੁਪਏ ਵਿਚ ਜ਼ਿੰਦਗੀ ਬਸਰ ਕਰਨੀ ਕਿੰਨੀ ਕੁ ਸੁਖਾਲੀ ਹੈ, ਇਹ ਗੱਲ ਸਮਝਣ ਲਈ ਕਿਸੇ ਨੂੰ ਵੀ ਬਹੁਤੀ ਮਗਜ਼ ਖਪਾਈ ਕਰਨ ਦੀ ਲੋੜ ਨਹੀਂ। ਇਸ ਪੱਖੋਂ ਦੇਖਿਆ ਜਾਵੇ ਤਾਂ ਉਸਾਰੇ ਢਾਂਚੇ ਸੜਕਾਂ, ਵੱਡੇ-ਵੱਡੇ ਵਪਾਰਕ ਮਾਲਾਂ, ਵੱਡੀਆਂ-ਵੱਡੀਆਂ ਸੰਸਥਾਵਾਂ ਅਤੇ ਸ਼ਹਿਰਾਂ ਵਿਚ ਵੱਡੀਆਂ-

ਵੱਡੀਆਂ ਕੋਠੀਆਂ ਤੇ ਅਜਿਹਾ ਹੋਰ ਕੁਝ ਪੰਜਾਬ ਦੇ ਸੰਤੁਲਿਤ ਵਿਕਾਸ ਦਾ ਨਮੂਨਾ ਨਹੀਂ, ਸਗੋਂ ਪੰਜਾਬ ਵਿਚ ਵਿਚਰਦਿਆਂ ਮੈਂ ਦੇਖਿਆ ਹੈ ਕਿ ਜਿਥੇ ਇਕ ਛੋਟਾ ਵਰਗ ਲਗਾਤਾਰ ਵਧ-ਫੁੱਲ ਰਿਹਾ ਹੈ ਤੇ ਆਮਦਨ ਦੇ ਸਾਧਨ ਆਪਣੇ ਕਬਜ਼ੇ ਹੇਠ ਕਰੀ ਜਾ ਰਿਹਾ ਹੈ, ਉਥੇ ਵਸੋਂ ਦਾ ਵੱਡਾ ਹਿੱਸਾ ਬੇਰੁਜ਼ਗਾਰੀ, ਮੰਦਹਾਲੀ ਅਤੇ ਗਰੀਬੀ ਦੀ ਦਲਦਲ ਧਸਦਾ ਜਾ ਰਿਹਾ ਹੈ। ਇਹ ਗੱਲ ਇਕ ਹੋਰ ਪੱਖੋਂ ਵੀ ਵਿਚਾਰੀ ਜਾ ਸਕਦੀ ਹੈ ਕਿ ਪੰਜਾਬ ਅੰਦਰ ਲੋਕਾਂ ਖਾਸਕਰ ਨੌਜਵਾਨਾਂ ਲਈ ਰੋਜ਼ਗਾਰ ਦੇ ਮੌਕੇ ਬਹੁਤ ਹੀ ਸੀਮਤ ਬਣ ਗਏ ਹਨ। ਇਸੇ ਕਾਰਨ ਰਾਜ ਅੰਦਰ ਜੁਰਮਾਂ ਵਿਚ ਲਗਾਤਾਰ ਵਾਧਾ ਹੋ ਰਿਹਾ ਹੈ। ਕਿਉਂਕਿ ਵਿਹਲੇ ਹੱਥ ਕਿਸੇ ਨਾ ਕਿਸੇ ਪਾਸੇ ਤਾਂ ਜਾਂਦੇ ਹੀ ਹਨ। ਜਦੋਂ ਉਨ੍ਹਾਂ ਨੂੰ ਕੁਝ ਚੰਗਾ ਕਰਨ ਲਈ ਨਹੀਂ ਮਿਲਦਾ ਤਾਂ ਗਲਤ ਕੰਮ ਕਰਨ ਵੱਲ ਪ੍ਰੇਰਿਤ ਹੁੰਦੇ ਹਨ।

ਪੰਜਾਬ ਦੀ ਸਿਆਸੀ ਲੀਡਰਸ਼ਿਪ ਨਾਲ ਵੀ ਪੰਜਾਬ ਫੇਰੀ ਦੌਰਾਨ ਮਿਲਣ ਅਤੇ ਗੱਲਬਾਤ ਕਰਨ ਦਾ ਮੌਕਾ ਮਿਲਿਆ। ਉਹ ਖੁਦ ਵੀ ਪੰਜਾਬ ਦੀ ਵਿਗੜ ਰਹੀ ਆਰਥਿਕ ਹਾਲਤ ਤੋਂ ਚਿੰਤਤ ਤਾਂ ਹਨ ਪਰ ਇਸ ਨੂੰ ਸੁਧਾਰਨ ਲਈ ਕਿਸੇ ਵੱਲੋਂ ਵੀ ਕੋਈ ਬਹੁਤੀ ਹੀਲ-ਹੁੱਜਤ ਕੀਤੀ ਜਾਂਦੀ ਨਜ਼ਰ ਨਹੀਂ ਆ ਰਹੀ। ਸਸਤੀ ਸ਼ੋਹਰਤ ਹਾਸਲ ਕਰਨ ਅਤੇ ਵੋਟਾਂ ਬਟੋਰਨ ਲਈ ਨਾਅਰੇ ਅਤੇ ਵਾਅਦੇ ਕਰਨ ਵਿਚ ਤਾਂ ਕੋਈ ਵੀ ਪਿੱਛੇ ਨਹੀਂ ਰਹਿੰਦਾ, ਪਰ ਇਨ੍ਹਾਂ ਨੂੰ ਅਮਲ ਵਿਚ ਲਿਆਉਣ ਲਈ ਘੱਟ-ਵੱਧ ਹੀ ਧਿਆਨ ਦਿੱਤਾ ਜਾਂਦਾ ਹੈ। ਸਰਕਾਰ ਦਾ ਪਹਿਲਾ ਫਰਜ਼ ਤਾਂ ਹਰ ਮਨੁੱਖ ਲਈ ਰੋਟੀ ਤੇ ਰੋਜ਼ੀ ਦਾ ਪ੍ਰਬੰਧ ਕਰਨਾ ਹੈ। ਸਾਵਾਂ ਤੇ ਸੰਤੁਲਿਤ ਵਿਕਾਸ ਉਸੇ ਨੂੰ ਕਿਹਾ ਜਾ ਸਕਦਾ ਹੈ, ਜਿੱਥੇ ਹਰ ਵਿਅਕਤੀ ਦੀਆਂ ਮੁੱਢਲੀਆਂ ਲੋੜਾਂ ਪੂਰੀਆਂ ਕਰਨਾ ਸਮਾਜ ਤੇ ਸਰਕਾਰ ਦੀ ਜ਼ਿੰਮੇਵਾਰੀ ਹੋਵੇ। ਵਿਕਸਿਤ ਮੁਲਕਾਂ ਵਿਚ ਇਹ ਗੱਲ ਅਸੀਂ ਸਾਰੇ ਪਾਸੇ ਵੇਖਦੇ ਹਾਂ ਕਿ ਉਥੇ ਰੋਟੀ-ਰੋਜ਼ੀ ਦੀ ਹਰ ਇਕ ਨੂੰ ਗਾਰੰਟੀ ਹੈ ਤੇ ਇਥੋਂ ਦਾ ਸਿਸਟਮ ਵੀ ਅਜਿਹਾ ਹੈ, ਜੋ ਹਰ ਇਕ ਨੂੰ ਹੱਦ ਤੱਕ ਸਭ ਸਹੂਲਤਾਂ ਪੇਸ਼ ਕਰਦਾ ਹੈ। ਪਰ ਭਾਰਤ ਤੇ ਪੰਜਾਬ ਅੰਦਰ ਹਾਲਾਤ ਅਜਿਹੇ ਨਹੀਂ ਹਨ। ਉਥੇ ਅਜੇ ਬਹੁਤ ਕੁਝ ਕਰਨ ਵਾਲਾ ਹੈ। ਇਹੀ ਕਾਰਨ ਹੈ ਕਿ ਜਦੋਂ ਸਾਡੇ ਲੋਕ ਬਾਹਰਲੇ ਮੁਲਕਾਂ ਵਿਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਭਾਰੀ ਮੁਸ਼ਕਲ ਵੀ ਸਹਿਣੀ ਪੈਂਦੀ ਹੈ ਅਤੇ ਮਾਨਸਿਕ ਪੀੜ ਵੀ ਹੁੰਦੀ ਹੈ। ਕਿਉਂਕਿ ਇਨ੍ਹਾਂ ਮੁਲਕਾਂ ਵਿਚ ਜਿਹੜੇ ਕੰਮ ਘਰ ਬੈਠੇ ਆਸਾਨੀ ਨਾਲ ਹੋ ਜਾਂਦੇ ਹਨ, ਉਨ੍ਹਾਂ ਲਈ ਪੰਜਾਬ ਵਿਚ ਦਫਤਰਾਂ ਦੇ ਗੇੜੇ ਮਾਰਨੇ ਪੈਂਦੇ ਹਨ ਤੇ ਕਈ ਵਾਰ ਉਥੇ ਬੈਠੇ ਮੁਲਾਜ਼ਮਾਂ ਦੇ ਅਧਿਕਾਰੀਆਂ ਦੀ ਮੁੱਠੀ ਗਰਮ ਕਰਨ ਲਈ ਵੀ ਮਜਬੂਰ ਹੋਣਾ ਪੈਂਦਾ ਹੈ। ਇਸੇ ਕਾਰਨ ਸਾਡੇ ਲੋਕਾਂ ਨੂੰ ਪੰਜਾਬ ਵਿਚ ਜਾ ਕੇ ਪੈਸੇ ਲਗਾਉਣ ਜਾਂ ਕੰਮ ਕਰਨ ਦੀ ਗੱਲ ਕਰਨ ਸਮੇਂ ਖਿੱਝ ਆਉਂਦੀ ਹੈ। ਇਹ ਗੱਲ ਠੀਕ ਹੈ ਕਿ ਭਾਰਤ ਦੁਨੀਆਂ ਦੇ ਵਿਕਸਿਤ ਮੁਲਕਾਂ ਨਾਲੋਂ ਅਜੇ ਬਹੁਤ ਪਿੱਛੇ ਹੈ ਤੇ ਉਨ੍ਹਾਂ ਦੇ ਨਾਲ ਇਕਦਮ ਰਲਣਾ ਸੌਖਾ ਕੰਮ ਨਹੀਂ। ਪਰ ਫਿਰ ਵੀ ਉਥੇ ਵਿਕਾਸ ਲਈ ਬੁਨਿਆਦੀ ਤੌਰ 'ਤੇ ਅਜਿਹੇ ਕਦਮ ਚੁੱਕਣੇ ਹੀ ਪੈਣੇ ਹਨ, ਜਿਸ ਨਾਲ ਲੋਕਾਂ ਨੂੰ ਰੋਜ਼ਗਾਰ ਮਿਲੇ, ਆਮਦਨ ਦੇ ਵਸੀਲੇ ਵਧਣ ਅਤੇ ਹਰ ਇਕ ਨੂੰ ਅੱਗੇ ਵਧਣ ਤੇ ਇਨਸਾਫ ਲੈਣ ਦੇ ਮੌਕੇ ਪੈਦਾ ਹੋਣ। ਇਸ ਦੌਰੇ ਦੌਰਾਨ ਇਕ ਇਹ ਅਜੀਬ ਗੱਲ ਦੇਖੀ ਕਿ ਅਖ਼ਬਾਰਾਂ ਵਿਚ ਛਪਿਆ ਕਿ ਭਾਰਤ ਦੇ ਗੋਦਾਮਾਂ ਵਿਚ ਹਜ਼ਾਰਾਂ ਟਨ ਅਨਾਜ ਬਰਬਾਦ ਹੋ ਰਿਹਾ ਹੈ। ਇਸ ਖ਼ਬਰ ਨੂੰ ਗੰਭੀਰਤਾ ਨਾਲ ਲੈਂਦਿਆਂ ਸੁਪਰੀਮ ਕੋਰਟ ਨੇ ਕਹਿ ਦਿੱਤਾ ਕਿ ਖਰਾਬ ਹੋਣ ਨਾਲੋਂ ਤਾਂ ਇਹ ਅਨਾਜ ਗਰੀਬਾਂ ਵਿਚ ਵੰਡ ਦਿੱਤਾ ਜਾਵੇ।

ਪਰ ਸਰਕਾਰ ਨੇ ਇਹ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਫਿਰ ਸੁਪਰੀਮ ਕੋਰਟ ਨੇ ਹੁਕਮ ਦਿੱਤਾ ਕਿ ਸਾਡਾ ਹੁਕਮ ਹੈ ਕਿ ਗੋਦਾਮਾਂ ਵਿਚ ਸੜ ਰਿਹਾ ਅਨਾਜ ਗਰੀਬਾਂ ਵਿਚ ਵੰਡਿਆ ਜਾਵੇ। ਸਰਕਾਰ ਨੇ ਅਦਾਲਤ ਦੀ ਇਹ ਗੱਲ ਵੀ ਮੰਨਣੋਂ ਇਨਕਾਰ ਕਰ ਦਿੱਤਾ ਅਤੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਅਦਾਲਤ, ਸਰਕਾਰ ਦੇ ਫੈਸਲਿਆਂ ਵਿਚ ਦਖਲ ਦੇਣ ਤੋਂ ਗੁਰੇਜ਼ ਕਰੇ। ਸਵਾਲ ਅਦਾਲਤ ਨੂੰ ਗੁਰੇਜ਼ ਕਰਨ ਦਾ ਨਹੀਂ, ਸਗੋਂ ਅਸਲ ਸੁਆਲ ਤਾਂ ਇਹ ਹੈ ਕਿ ਜੇਕਰ ਗੋਦਾਮ ਸੜ ਰਿਹਾ ਹੈ ਅਨਾਜ ਕਿਸੇ ਗਰੀਬ ਦੇ ਮੂੰਹ ਵਿਚ ਪੈ ਜਾਂਦਾ ਹੈ ਤਾਂ ਸਰਕਾਰ ਇਸ ਤੋਂ ਗੁਰੇਜ਼ ਕਿਉਂ ਕਰ ਰਹੀ ਹੈ? ਇਹ ਆਮ ਸਮਝ ਵਾਲੀ ਗੱਲ ਹੈ ਕਿ ਗੋਦਾਮਾਂ ਵਿਚ ਜੇਕਰ ਅਨਾਜ ਸੜੇਗਾ ਤਾਂ ਮੁੜ ਇਸ ਦੀ ਸਾਫਸਫਾਈ ਲਈ ਹੀ ਕਰੋੜਾਂ ਰੁਪਏ ਖਰਚ ਹੋਣਗੇ। ਕੀ ਪਹਿਲਾਂ ਅਨਾਜ ਨੂੰ ਗਾਲਣਾ ਤੇ ਫਿਰ ਸਫਾਈ ਕਰਾਉਣੀ ਅਕਲਮੰਦੀ ਹੈ? ਇਥੋਂ ਪਤਾ ਲੱਗਦਾ ਹੈ ਕਿ ਸਿਆਸੀ ਲੀਡਰਸ਼ਿਪ ਅਜੇ ਲੋਕਾਂ ਪ੍ਰਤੀ ਇੰਨੀ ਸਮਰਪਿਤ ਨਹੀਂ ਕਿ ਉਨ੍ਹਾਂ ਦੀ ਭੁੱਖ-ਦੁੱਖ ਹੀ ਨਹੀਂ ਸਗੋਂ ਹਰ ਤਰ੍ਹਾਂ ਦੀ ਰਮਜ਼ ਸਮਝ ਕੇ ਉਸ ਦਾ ਹੱਲ ਕਰਨ ਲਈ ਅੱਗੇ ਆਵੇ, ਸਗੋਂ ਇਸ ਤੋਂ ਉਲਟ ਅਜਿਹੇ ਅਨੇਕ ਕਿੱਸੇ ਸਾਹਮਣੇ ਆਉਂਦੇ ਹਨ, ਜਿਥੇ ਸਿਆਸੀ ਲੀਡਰਸ਼ਿਪ ਅਤੇ ਅਫਸਰਸ਼ਾਹੀ ਆਪਣੇ ਨਿੱਜੀ ਸੁਆਰਥ ਪੂਰੇ ਕਰਨ ਵਿਚ ਹੀ ਲੱਗੀ ਰਹਿੰਦੀ ਹੈ ਅਤੇ ਇਸ ਕੰਮ ਲਈ ਵੱਡੀਆਂ-ਵੱਡੀਆਂ ਰਿਸ਼ਵਤਾਂ ਲੈਣ ਅਤੇ ਘਪਲੇ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੇ। ਸੋ, ਪੰਜਾਬ ਦੇ ਵਿਕਾਸ ਵਿਚ ਬੁਨਿਆਦੀ ਸੁਆਲ ਤਾਂ ਇਹੀ ਹੈ ਕਿ ਸੜਕਾਂ ਵੀ ਬਣਨ ਤੇ ਇਮਾਰਤਾਂ ਵੀ ਉਸਰਨ ਪਰ ਆਮ ਬੰਦੇ ਦੀ ਆਮਦਨ ਵੀ ਵਧਣੀ ਚਾਹੀਦੀ ਹੈ। ਕਿਉਂਕਿ ਸੜਕਾਂ ਉਤੇ ਗੱਡੀਆਂ ਤਾਂ ਹੀ ਦੌੜਨਗੀਆਂ ਅਤੇ ਮਾਲਾਂ ਵਿਚ ਖਰੀਦਦਾਰੀ ਤਾਂ ਹੀ ਹੋਵੇਗੀ ਜੇਕਰ ਲੋਕਾਂ ਦੀ ਜੇਬ ਵਿਚ ਕੁਝ ਹੋਵੇਗਾ। ਇਸ ਲਈ ਪਹਿਲੀ ਲੋੜ ਲੋਕਾਂ ਲਈ ਰੋਜ਼ਗਾਰ ਦੇਣ ਤੇ ਉਨ੍ਹਾਂ ਦੀ ਆਮਦਨ ਦੇ ਵਸੀਲੇ ਵਧਾਉਣ ਦੀ ਹੈ ਤਾਂ ਕਿ ਹੇਠਲੀ ਪੱਧਰ ਤੱਕ ਸਭਨਾਂ ਦੀਆਂ ਘੱਟੋ-ਘੱਟ ਮੁਢਲੀਆਂ ਜ਼ਰੂਰਤਾਂ ਪੂਰਾ ਹੋਣਾ ਯਕੀਨੀ ਬਣੇ।

**00**

# ਹੋਰ ਉਲਝਿਆ ਕਸ਼ਮੀਰ ਮਸਲਾ

## ਅੰਕ 38, 16-22 ਸਤੰਬਰ, 2010

ਪਿਛਲੇ 6 ਦਹਾਕਿਆਂ ਤੋਂ ਕਸ਼ਮੀਰ ਮਸਲਾ ਲਗਾਤਾਰ ਉਲਝਦਾ ਹੀ ਜਾ ਰਿਹਾ ਹੈ। 6 ਦਹਾਕਿਆਂ ਤੋਂ ਇਸ ਖੇਤਰ ਦੇ ਲੋਕਾਂ ਨੂੰ ਬੇਹੱਦ ਮੁਸ਼ਕਲਾਂ, ਮੁਸੀਬਤਾਂ ਅਤੇ ਉਜਾੜੇ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਭਾਰਤ ਦੀ 1947 ਵਿਚ ਹੋਈ ਵੰਡ ਮੌਕੇ ਕਸ਼ਮੀਰ 2 ਹਿੱਸਿਆਂ ਵਿਚ ਵੰਡਿਆ ਗਿਆ। ਇਕ ਹਿੱਸਾ ਭਾਰਤ ਵਿਚ ਹੈ ਅਤੇ ਦੂਜਾ ਪਾਕਿਸਤਾਨ ਵਿਚ ਚਲਾ ਗਿਆ। ਦੋਵਾਂ ਦੇਸ਼ਾਂ ਵੱਲੋਂ ਪੂਰੇ ਕਸ਼ਮੀਰ ਉੱਪਰ ਆਪੋ-ਆਪਣਾ ਦਾਅਵਾ ਜਤਾਉਣ ਨੂੰ ਲੈ ਕੇ ਤਨਾਤਨੀ ਤਾਂ ਹਮੇਸ਼ਾ ਹੀ ਰਹਿੰਦੀ ਆਈ ਹੈ ਪਰ ਕਈ ਵਾਰੀ ਖ਼ੂਨੀ ਜੰਗਾਂ ਵੀ ਹੋ ਚੁੱਕੀਆਂ ਹਨ। ਕਸ਼ਮੀਰ ਦੇ ਲੋਕਾਂ ਅੰਦਰ ਆਮ ਕਰਕੇ ਦੋਵਾਂ ਦੇਸ਼ਾਂ ਤੋਂ ਆਜ਼ਾਦ ਹੋਣ ਦੀ ਭਾਵਨਾ ਵੀ ਪ੍ਰਬਲ ਰਹੀ ਹੈ। ਭਾਰਤ ਵਿਚਲੇ ਕਸ਼ਮੀਰ ਅੰਦਰ 6 ਦਹਾਕਿਆਂ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਭਾਰਤੀ ਹਕੂਮਤ ਖਿਲਾਫ ਸੰਘਰਸ਼ ਚੱਲਦਾ ਆ ਰਿਹਾ ਹੈ। 1990 ਤੋਂ ਬਾਅਦ ਕਸ਼ਮੀਰ ਘਾਟੀ ਇਕ ਅਜਿਹੇ ਖ਼ੂਨੀ ਸੰਘਰਸ਼ ਵਿਚ ਜਾ ਲਿਪਟੀ ਹੈ, ਜਿੱਥੋਂ ਨਿਕਲਣ ਦਾ ਰਾਹ ਵੀ ਦਿਖਾਈ ਨਹੀਂ ਦੇ ਰਿਹਾ। ਜਿੱਥੇ ਇਕ ਪਾਸੇ ਜੇਹਾਦ ਅਤੇ ਆਜ਼ਾਦੀ ਦੇ ਨਾਂ ਉਪਰ ਕਸ਼ਮੀਰੀ ਸੰਗਠਨ ਲੜ ਰਹੇ ਹਨ, ਉਥੇ ਅੱਤਵਾਦ ਨੂੰ ਖ਼ਤਮ ਕਰਨ ਦੇ ਨਾਂ ਹੇਠ ਭਾਰਤੀ ਫੌਜਾਂ ਤੇ ਸੁਰੱਖਿਆ ਦਲ ਲੜਾਈ ਲੜਦੇ ਹਨ। ਪਿਛਲੇ 20 ਸਾਲਾਂ ਵਿਚ ਹਜ਼ਾਰਾਂ ਲੋਕ ਜਾਨ ਤੋਂ ਹੱਥ ਧੋ ਬੈਠੇ ਹਨ। ਰਾਜ ਦਾ ਵਿਕਾਸ ਪੂਰੀ ਤਰ੍ਹਾਂ ਠੱਪ ਹੋ ਕੇ ਰਹਿ ਗਿਆ ਹੈ। ਕੇਂਦਰ ਸਰਕਾਰ ਵੱਲੋਂ ਭੇਜੀਆਂ ਜਾਂਦੀਆਂ ਰਾਹਤਾਂ ਹੀ ਹੁਣ ਲੋਕਾਂ ਲਈ ਰੋਟੀ-ਰੋਜ਼ੀ ਦਾ ਸਾਧਨ ਬਣਦੀਆਂ ਜਾ ਰਹੀਆਂ ਹਨ। ਦੁਨੀਆਂ ਭਰ ਦੇ ਸੈਲਾਨੀਆਂ ਦੀ ਖਿੱਚ ਦਾ ਕੇਂਦਰ ਬਣੀ ਕਸ਼ਮੀਰ ਘਾਟੀ ਹੁਣ ਮੌਤ ਦਾ ਪ੍ਰਛਾਵਾਂ ਬਣ ਕੇ ਰਹਿ ਗਈ ਹੈ। ਸ੍ਰੀਨਗਰ ਦੀ ਡੱਲ ਲੇਕ ਖ਼ੂਬਸੂਰਤੀ ਦਾ ਨਜ਼ਾਰਾ ਪੇਸ਼ ਕਰਨ ਦੀ ਥਾਂ ਗੰਦੇ ਨਾਲੇ ਵਿਚ ਤਬਦੀਲ ਹੋ ਕੇ ਰਹਿ ਗਈ ਹੈ। 1990 ਤੋਂ ਬਾਅਦ 10-12 ਸਾਲ ਕਸ਼ਮੀਰੀ ਮੁਜਾਹਿਦੀਨਾਂ ਅਤੇ ਭਾਰਤੀ ਸੁਰੱਖਿਆ ਬਲਾਂ ਵਿਚਕਾਰ ਖ਼ੂਨੀ ਜੰਗ ਚੱਲਦੀ ਰਹੀ ਹੈ। ਪਰ ਪਿਛਲੇ 5 ਕੁ ਸਾਲਾਂ ਤੋਂ ਮੁਜਾਹਿਦੀਨਾਂ ਦੀਆਂ ਗੋਲੀਆਂ ਦੀ ਗੜਗੜਾਹਟ ਘੱਟ ਹੀ ਹੈ। ਪਰ ਭਾਰਤੀ ਸੁਰੱਖਿਆ ਫੋਰਸਾਂ ਦੀਆਂ ਗੋਲੀਆਂ ਲਗਾਤਾਰ ਲੋਕਾਂ ਨੂੰ ਦਾਗੀਆਂ ਜਾ ਰਹੀਆਂ ਹਨ। ਕਸ਼ਮੀਰ ਘਾਟੀ ਇਸ ਸਮੇਂ ਬੇਹੱਦ ਗੰਭੀਰ ਹਾਲਤ 'ਚੋਂ ਨਿਕਲ ਰਹੀ ਹੈ। ਹੁਣ ਉਥੇ ਮੁੱਠੀ ਭਰ ਮੁਜਾਹਿਦੀਨ ਨਹੀਂ, ਜੋ ਭਾਰਤੀ ਸੁਰੱਖਿਆ ਬਲਾਂ ਖਿਲਾਫ ਲੜ ਰਹੇ ਹੋਣ, ਸਗੋਂ ਆਮ ਕਸ਼ਮੀਰੀ ਲੋਕ ਹਨ, ਜਿਨ੍ਹਾਂ ਵਿਚ ਮਾਸੂਮ ਔਰਤਾਂ, ਸਕੂਲੀ ਬੱਚੇ ਅਤੇ ਬੁਢਾਪੇ ਨੂੰ ਪੁੱਜ ਗਏ ਬਜ਼ੁਰਗ ਹਨ, ਜੋ ਲੋਕਾਂ ਨਾਲ ਹੁੰਦੀਆਂ ਜ਼ਿਆਦਤੀਆਂ ਅਤੇ ਆਪਣੇ ਹੱਕਾਂ ਲਈ ਹਰ ਰੋਜ਼ ਨਿਹੱਥੇ ਰੋਸ ਪ੍ਰਗਟ ਕਰਨ ਲਈ ਸੜਕਾਂ ਉਪਰ ਨਿਕਲਦੇ ਹਨ ਪਰ ਹਰ ਰੋਜ਼ ਹੀ ਕਿਸੇ ਨਾ ਕਿਸੇ ਥਾਂ ਗੋਲੀਆਂ ਨਾਲ ਭੁੰਨ ਦਿੱਤੇ ਜਾਂਦੇ ਹਨ। ਮਈ ਮਹੀਨੇ ਤੋਂ ਕਸ਼ਮੀਰ ਵਿਚ ਜਨਤਕ ਵਿਦਰੋਹ ਦਾ ਇਕ ਨਵਾਂ ਲਾਵਾ ਫੁੱਟਿਆ ਹੈ। ਆਪਣੇ ਹੱਕਾਂ ਅਤੇ ਮੰਗਾਂ ਲਈ ਆਵਾਜ਼ ਨੂੰ ਗੋਲੀ ਨਾਲ ਕੁਚਲਣ ਦੇ ਯਤਨਾਂ ਦਾ ਕਦੇ ਵੀ ਕੋਈ ਚੰਗਾ ਨਤੀਜਾ ਨਹੀਂ ਨਿਕਲਿਆ। ਕਸ਼ਮੀਰ ਖ਼ੁਦ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ। ਪਿਛਲੇ ਚਾਰ ਮਹੀਨਿਆਂ ਵਿਚ ਉਥੇ 70 ਦੇ ਕਰੀਬ ਬੱਚੇ ਅਤੇ ਨੌਜਵਾਨ ਸੁਰੱਖਿਆ ਬਲਾਂ ਦੀਆਂ

ਗੋਲੀਆਂ ਦਾ ਸ਼ਿਕਾਰ ਹੋ ਚੁੱਕੇ ਹਨ, ਪਰ ਜਨਤਕ ਵਿਦਰੋਹ ਫਿਰ ਵੀ ਮੱਠਾ ਪੈਣ ਦੀ ਥਾਂ ਸਗੋਂ ਹੋਰ ਤਿੱਖਾ ਤੇ ਵਿਆਪਕ ਹੁੰਦਾ ਜਾ ਰਿਹਾ ਹੈ। ਜਨਤਕ ਵਿਦਰੋਹ ਦੀ ਰਾਹ ਪਏ ਲੋਕਾਂ ਨੂੰ ਨਾ ਕੋਈ ਅੱਤਵਾਦੀ ਆਖ ਸਕਦਾ ਹੈ ਤੇ ਨਾ ਹੀ ਵੱਖਵਾਦੀ।

ਭਾਰਤ ਦੇ ਇਕ ਵੱਡੇ ਅੰਗਰੇਜ਼ੀ ਅਖ਼ਬਾਰ ਨੇ ਹੁਣੇ ਜਿਹੇ ਕਸ਼ਮੀਰੀ ਘਾਟੀ ਵਿਚ ਆਪਣੇ ਤੌਰ ’ਤੇ ਇਕ ਸਰਵੇਖਣ ਕਰਵਾਇਆ ਹੈ, ਜਿਸ ਵਿਚ ਇਹ ਗੱਲ ਸਾਹਮਣੇ ਆਈ ਹੈ ਕਿ ਕਸ਼ਮੀਰ ਘਾਟੀ ਦੇ **66** ਫੀਸਦੀ ਵਾਸੀ ਭਾਰਤ ਤੋਂ ਅਲੱਗ ਹੋਣ ਦੇ ਚਾਹਵਾਨ ਹਨ। ਭਾਰਤ ਤੋਂ ਗਏ ਸੈਲਾਨੀਆਂ ਜਾਂ ਹੋਰ ਕਾਰੋਬਾਰੀ ਲੋਕਾਂ ਨੂੰ ਕਸ਼ਮੀਰੀ ਲੋਕ ਆਮ ਕਰਕੇ ਵਿਦੇਸ਼ੀਆਂ ਵਾਂਗ ਹੀ ਮਹਿਸੂਸ ਕਰਦੇ ਹਨ। ਅਖ਼ਬਾਰ ਦੇ ਸਰਵੇਖਣ ਵਿਚ ਕਿਹਾ ਗਿਆ ਹੈ ਕਿ ਆਮ ਲੋਕ ਭਾਰਤ ਤੋਂ ਗਏ ਵਿਅਕਤੀਆਂ ਨੂੰ ਸੁੱਤੇ ਸਿੱਧ ਹੀ ਇਹ ਸਵਾਲ ਕਰਦੇ ਹਨ ਕਿ ‘ਆਪ ਇੰਡੀਆ ਸੇ ਆਏ ਹੋ’। ਇਹ ਸ਼ਬਦ ਉਸੇ ਤਰ੍ਹਾਂ ਹੁੰਦਾ ਹੈ, ਜਿਸ ਤਰ੍ਹਾਂ ਹੋਰਨਾਂ ਮੁਲਕਾਂ ਤੋਂ ਆਏ ਲੋਕਾਂ ਨੂੰ ਪੁੱਛਿਆ ਜਾਂਦਾ ਹੈ। ਇਹ ਤੱਥ ਜ਼ਾਹਿਰ ਕਰਦਾ ਹੈ ਕਿ ਕਸ਼ਮੀਰੀ ਲੋਕ ਜ਼ਿਹਨੀ ਤੌਰ ’ਤੇ ਅੱਜ ਵੀ ਭਾਰਤੀ ਸਮਾਜ ਜਾਂ ਦੇਸ਼ ਵਿਚ ਰਲ ਕੇ ਰਹਿਣ ਦੇ ਹੱਕ ਵਿਚ ਨਹੀਂ। ਪਿਛਲੇ **6** ਦਹਾਕਿਆਂ ਵਿਚ ਭਾਰਤ ਨੇ ਹਮੇਸ਼ਾ ਕਸ਼ਮੀਰੀ ਲੋਕਾਂ ਨੂੰ ਬੰਦੂਕ ਦੀ ਨੋਕ ਨਾਲ ਦਬਾਉਣ ਅਤੇ ਆਪਣੇ ਨਾਲ ਰੱਖਣ ਦਾ ਯਤਨ ਕੀਤਾ। ਪਰ ਜਿਸ ਤਰ੍ਹਾਂ ਇਹ ਯਤਨ ਹੋਏ, ਓਨੀ ਹੀ ਤੇਜ਼ੀ ਨਾਲ ਕਸ਼ਮੀਰੀਆਂ ਅੰਦਰ ਅਲਹਿਦਗੀ ਦੀ ਭਾਵਨਾ ਮਜ਼ਬੂਤ ਹੁੰਦੀ ਗਈ ਹੈ। ਕਸ਼ਮੀਰ ਅੰਦਰ ਇਸ ਸਮੇਂ ਜਿੰਨੀ ਵੱਡੀ ਗਿਣਤੀ ਵਿਚ ਭਾਰਤੀ ਫੌਜ ਅਤੇ ਸੁਰੱਖਿਆ ਬਲ ਤਾਇਨਾਤ ਹਨ, ਦੁਨੀਆਂ ਵਿਚ ਏਨੇ ਖਿੱਤੇ ਅੰਦਰ ਕਿਧਰੇ ਵੀ ਏਡੀ ਗਿਣਤੀ ਹਥਿਆਰਬੰਦ ਫੌਜਾਂ ਤਾਇਨਾਤ ਹੋਣ ਦੀ ਉਦਾਹਰਣ ਨਹੀਂ ਮਿਲਦੀ। ਕਸ਼ਮੀਰ ਮਸਲੇ ਨੂੰ ਹੱਲ ਕਰਨ ਜਾਂ ਲੋਕਾਂ ਦੀਆਂ ਭਾਵਨਾਵਾਂ ਨੂੰ ਸੰਤੁਸ਼ਟ ਅਤੇ ਸ਼ਾਂਤ ਕਰਨ ਲਈ ਸਿਆਸਤ ਤਾਂ ਅਨੇਕ ਵਾਰ ਖੇਡੀ ਜਾਂਦੀ ਰਹੀ ਹੈ ਪਰ ਸੁਹਿਰਦਤਾ ਨਾਲ ਯਤਨ ਕਦੇ ਵੀ ਨਹੀਂ ਕੀਤੇ ਗਏ। ਕਸ਼ਮੀਰੀਆਂ ਦੀਆਂ ਮੁਸ਼ਕਲਾਂ, ਗੁਰਬਤ ਅਤੇ ਦੁਰਗਤ ਦਾ ਵੱਡਾ ਕਾਰਨ ਇਹੀ ਹੈ। ਹਰ ਖਿੱਤੇ ਵਿਚ ਵਸਦੇ ਲੋਕਾਂ ਦੀਆਂ ਆਪਣੀਆਂ ਭਾਵਨਾਵਾਂ, ਉਮੀਦਾਂ ਅਤੇ ਉਮੰਗਾਂ ਹੁੰਦੀਆਂ ਹਨ। ਜਦ ਕਦੇ ਵੀ ਲੋਕਾਂ ਦੀਆਂ ਭਾਵਨਾਵਾਂ ਤੇ ਉਮੰਗਾਂ ਨੂੰ ਦਰੜ ਕੇ ਅੱਗੇ ਲੰਘਣ ਦਾ ਯਤਨ ਕੀਤਾ ਜਾਂਦਾ ਹੈ ਤਾਂ ਇਸ ਦੇ ਸਿੱਟੇ ਕਦੇ ਵੀ ਚੰਗੇ ਨਹੀਂ ਨਿਕਲਦੇ। ਇਸ ਸਮੇਂ ਭਾਵੇਂ ਲੰਮੇ ਸਮੇਂ ਤੋਂ ਕਸ਼ਮੀਰੀ ਲੋਕ ਤਾਂ ਬਲਦੀ ਦੇ ਬੂਥੇ ਆਏ ਹੀ ਹੋਏ ਹਨ ਪਰ ਨਾਲ ਹੀ ਭਾਰਤ ਵੀ ਕਦੇ ਚੈਨ ਦੀ ਨੀਂਦ ਨਹੀਂ ਸੌਂ ਸਕਿਆ। ਹਿੰਦੁਸਤਾਨ ਦੀ ਅੱਧੀ ਦੇ ਕਰੀਬ ਫੌਜ ਇਸੇ ਖੇਤਰ ਵਿਚ ਤਾਇਨਾਤ ਰਹਿੰਦੀ ਹੈ। ਸਰਹੱਦ ਉਪਰ ਤਨਾਤਨੀ ਅਤੇ ਸੂਬੇ ਅੰਦਰ ਗੜਬੜ ਕਾਰਨ ਸੁਰੱਖਿਆ ਪ੍ਰਬੰਧਾਂ ਉਪਰ ਅਰਬਾਂ ਰੁਪਏ ਦੇ ਵਾਧੂ ਖਰਚੇ ਕਰਨੇ ਪੈਂਦੇ ਹਨ। ਭਾਰਤ ਦੇ ਰੱਖਿਆ ਖਰਚਿਆਂ ਅਨੁਸਾਰ **25** ਫੀਸਦੀ ਦੇ ਕਰੀਬ ਵਾਧੂ ਬੋਝ ਕਸ਼ਮੀਰ ਕਾਰਨ ਹੀ ਹਿੰਦੁਸਤਾਨ ਨੂੰ ਚੁੱਕਣਾ ਪੈ ਰਿਹਾ ਹੈ। ਇਹ ਸਾਰਾ ਖਰਚਾ ਭਾਰਤੀ ਲੋਕਾਂ ਦੀਆਂ ਜੇਬਾਂ ਵਿਚੋਂ ਹੀ ਜਾ ਰਿਹਾ ਹੈ। ਕਸ਼ਮੀਰ ਦੇ ਮਾਮਲੇ ਨੂੰ ਲੈ ਕੇ ਜੋ ਖਰਬਾਂ ਰੁਪਏ ਖਰਚ ਹੋ ਰਹੇ ਹਨ, ਜੇਕਰ ਉਹ ਭਾਰਤ ਦੇ ਵਿਕਾਸ ਉਪਰ ਲੱਗਣ ਤਾਂ ਵੱਖਰਾ ਹੀ ਇਤਿਹਾਸ ਰਚਿਆ ਜਾ ਸਕਦਾ ਹੈ। ਇਸ ਕਰਕੇ ਕਸ਼ਮੀਰ ਮਸਲਾ ਸਿਰਫ਼ ਕਸ਼ਮੀਰੀ ਲੋਕਾਂ ਤੱਕ ਹੀ ਸੀਮਤ ਨਹੀਂ ਹੈ, ਸਗੋਂ ਇਸ ਦੇ ਬਹੁਪੱਖੀ ਪ੍ਰਭਾਵ ਪੂਰੇ ਹਿੰਦੁਸਤਾਨ ਅਤੇ ਇਥੋਂ ਤੱਕ ਕਿ ਦੱਖਣੀ ਏਸ਼ੀਆ ਨੂੰ ਵੀ ਪ੍ਰਭਾਵਿਤ ਕਰਦੇ

ਹਨ।

ਜਨਤਕ ਵਿਦਰੋਹਾਂ ਨੂੰ ਕਦੇ ਵੀ ਬੰਦੂਕ ਦੇ ਜ਼ੋਰ ਦਬਾਉਣ ਦੇ ਚੰਗੇ ਨਤੀਜੇ ਨਹੀਂ ਨਿਕਲ ਸਕਦੇ। ਹੁਣ ਕਸ਼ਮੀਰ ਵਿਚ ਕੁਝ ਮੁੱਠੀ ਭਰ ਲੋਕ ਨਹੀਂ, ਸਗੋਂ ਆਮ ਆਵਾਮ ਸੜਕਾਂ ਉਪਰ ਉਤਰ ਰਿਹਾ ਹੈ। ਇਸ ਕਰਕੇ ਕੰਧ ਉਪਰ ਲਿਖਿਆ ਪੜ੍ਹਨ ਦੀ ਵੱਡੀ ਜ਼ਰੂਰਤ ਹੈ। ਇਹ ਨਾ ਹੋਵੇ ਕਿ ਵੇਲਾ ਲੰਘ ਜਾਵੇ ਅਤੇ ਫੇਰ ਕਦੇ ਸਮਾਂ ਹੱਥ ਨਾ ਆਵੇ। ਖੁਦ ਭਾਰਤ ਸਰਕਾਰ ਵੀ ਕਸ਼ਮੀਰ ਮਸਲੇ ਨੂੰ ਲੈ ਕੇ ਇਸ ਵੇਲੇ ਬੁਰੀ ਤਰ੍ਹਾਂ ਉਲਝੀ ਹੋਈ ਨਜ਼ਰ ਆ ਰਹੀ ਹੈ। ਨਾ ਹੀ ਤਾਂ ਆਵਾਮ ਦੀ ਆਵਾਜ਼ ਨੂੰ ਦਬਾਉਣ ਲਈ ਗੋਲੀਆਂ ਦੀ ਬੇਦਰੇਗ ਵਰਤੋਂ ਕਰ ਸਕਦੀ ਹੈ ਅਤੇ ਨਾ ਹੀ ਉਥੇ ਅਮਨ-ਕਾਨੂੰਨ ਦਾ ਰਾਜ ਬਹਾਲ ਕਰਨ ਦੇ ਰਾਹ ਪੈ ਰਹੀ ਹੈ। ਕਸ਼ਮੀਰੀ ਲੋਕਾਂ ਦੀ ਇਸ ਵੇਲੇ ਸਭ ਤੋਂ ਅਹਿਮ ਤੇ ਫੌਰੀ ਮੰਗ ਇਹ ਹੈ ਕਿ ਕਸ਼ਮੀਰ ਵਿਚ ਸੁਰੱਖਿਆ ਫੋਰਸਾਂ ਨੂੰ ਦਿੱਤੇ ਗਏ ਵਿਸ਼ੇਸ਼ ਅਧਿਕਾਰ ਖਤਮ ਕੀਤੇ ਜਾਣ। ਇਸ ਵੇਲੇ ਕਸ਼ਮੀਰ ਵਿਚ ਕੰਮ ਕਰ ਰਹੇ ਸੁਰੱਖਿਆ ਬਲਾਂ ਵੱਲੋਂ ਕੀਤੀ ਕਿਸੇ ਵੀ ਕੋਤਾਹੀ, ਗੋਲੀਆਂ ਚਲਾ ਕੇ ਲੋਕਾਂ ਨੂੰ ਮਾਰ ਦੇਣ ਜਾਂ ਇਥੋਂ ਤੱਕ ਕਿ ਔਰਤਾਂ ਨਾਲ ਜਬਰ-ਜਿਨਾਹ ਕਰਨ ਵਰਗੇ ਮਾਮਲਿਆਂ ਦੀ ਵੀ ਨਾ ਤਾਂ ਪੁੱਛਗਿਛ ਹੋ ਸਕਦੀ ਹੈ ਅਤੇ ਨਾ ਹੀ ਕੋਈ ਮੁਕੱਦਮਾ ਚੱਲ ਸਕਦਾ ਹੈ। ਕਸ਼ਮੀਰ ਅੰਦਰ ਸੁਰੱਖਿਆ ਬਲਾਂ ਵੱਲੋਂ ਕੀਤੇ ਜਾ ਰਹੇ ਜਬਰ, ਤਸ਼ੱਦਦ ਅਤੇ ਵਧੀਕੀਆਂ ਦੀ ਇੰਤਹਾ ਹੋ ਚੁੱਕੀ ਹੈ। ਸੁਰੱਖਿਆ ਅਧਿਕਾਰੀ ਕਿਸੇ ਵੀ ਕੀਤੀ ਗਈ ਵਧੀਕੀ ਜਾਂ ਕੋਤਾਹੀ ਲਈ ਜਵਾਬਦੇਹ ਨਹੀਂ ਬਣ ਰਹੇ, ਜਿਸ ਕਾਰਨ ਲੋਕਾਂ ਅੰਦਰ ਰੋਹ ਹੋਰ ਵਧਿਆ ਹੈ। ਲੋਕ ਸੜਕਾਂ ਉਪਰ ਆ ਕੇ ਮਰਨ-ਮਾਰਨ ਲਈ ਤਿਆਰ ਹੋਏ ਬੈਠੇ ਹਨ। ਅਜਿਹੀ ਵਿਸਫੋਟਕ ਸਥਿਤੀ ਵਿਚ ਭਾਰਤ ਸਰਕਾਰ ਸੁਰੱਖਿਆ ਫੋਰਸਾਂ ਨੂੰ ਦਿੱਤੇ ਵਿਸ਼ੇਸ਼ ਅਧਿਕਾਰ ਵਾਪਸ ਲੈਣ ਲਈ ਤਿਆਰ ਨਹੀਂ। ਹਾਲਾਂਕਿ ਰਾਜ ਦੀ ਅਬਦੁੱਲਾ ਸਰਕਾਰ ਵੀ ਵਿਸ਼ੇਸ਼ ਅਧਿਕਾਰਾਂ ਨੂੰ ਘੱਟ ਕਰਨ ਦੀ ਲਗਾਤਾਰ ਮੰਗ ਕਰ ਰਹੀ ਹੈ। ਚਾਹੀਦਾ ਤਾਂ ਇਹ ਹੈ ਕਿ ਸਰਕਾਰ ਕਸ਼ਮੀਰੀ ਲੋਕਾਂ ਦੀਆਂ ਨੁਮਾਇੰਦਾ ਜਥੇਬੰਦੀਆਂ ਨਾਲ ਗੱਲਬਾਤ ਕਰੇ, ਰਾਜ ਅੰਦਰ ਅਮਨ-ਕਾਨੂੰਨ ਦਾ ਰਾਜ ਬਹਾਲ ਕਰੇ ਅਤੇ ਲੋਕਾਂ ਦੀਆਂ ਭਾਵਨਾਵਾਂ ਅਨੁਸਾਰ ਉਨ੍ਹਾਂ ਨੂੰ ਬਣਦੇ ਹੱਕ ਦਿੱਤੇ ਜਾਣ ਤਾਂ ਹੀ ਕਸ਼ਮੀਰ ਦੇ ਲੋਕਾਂ ਦੇ ਮਨ ਸ਼ਾਂਤ ਹੋ ਸਕਦੇ ਹਨ ਅਤੇ ਰਾਜ ਅੰਦਰ ਅਮਨ-ਅਮਾਨ ਮੁੜ ਬਹਾਲ ਹੋ ਸਕਦਾ ਹੈ।

**00**

# ਪ੍ਰਵਾਸੀ ਪੰਜਾਬੀ ਮੀਡੀਆ ਤੇ ਭਾਈਚਾਰਾ

## ਅੰਕ 39, 23-29 ਸਤੰਬਰ, 2010

ਵਿਦੇਸ਼ਾਂ ਵਿਚ ਪੰਜਾਬੀ ਮੀਡੀਏ ਦਾ ਇਤਿਹਾਸ ਤਾਂ ਲਗਭਗ ਪ੍ਰਵਾਸੀਆਂ ਵੱਲੋਂ ਇਨ੍ਹਾਂ ਦੇਸ਼ਾਂ ਵਿਚ ਪ੍ਰਵਾਸ ਨਾਲ ਹੀ ਜੁੜਦਾ ਹੈ। ਪਰ ਪਹਿਲੇ 50 ਸਾਲਾਂ ਦੌਰਾਨ ਨਿਕਲਦੇ ਰਹੇ ਅਖ਼ਬਾਰ ਤੇ ਰਸਾਲੇ ਆਮ ਕਰਕੇ ਆਜ਼ਾਦੀ ਲਹਿਰ ਅਤੇ ਧਾਰਮਿਕ ਮਾਮਲਿਆਂ ਤੱਕ ਹੀ ਸੀਮਤ ਰਹਿੰਦੇ ਰਹੇ ਸਨ। ਖ਼ਬਰਾਂ ਅਤੇ ਚਲੰਤ ਸਿਆਸੀ ਘਟਨਾਵਾਂ ਦੇ ਆਦਾਨ-ਪ੍ਰਦਾਨ ਲਈ ਅਖਬਾਰੀ ਪੱਤਰਕਾਰੀ 1960ਵਿਆਂ-70ਵਿਆਂ ਵਿਚ ਆ ਕੇ ਆਰੰਭ ਹੋਈ ਅਤੇ ਹਫਤਾਵਾਰੀ ਅਖ਼ਬਾਰ ਨਿਕਲਣੇ ਸ਼ੁਰੂ ਹੋਏ। 1980 ਤੋਂ ਬਾਅਦ ਪੰਜਾਬੀਆਂ ਦੇ ਪ੍ਰਵਾਸ ਵਿਚ ਵੱਡਾ ਵਾਧਾ ਹੋਇਆ, ਜਿਸ ਨਾਲ ਇੰਗਲੈਂਡ, ਕੈਨੇਡਾ, ਅਮਰੀਕਾ, ਆਸਟ੍ਰੇਲੀਆ ਅਤੇ ਹੋਰ ਕਈ ਯੂਰਪੀਅਨ ਮੁਲਕਾਂ ਦੇ ਬਹੁਤ ਸਾਰੇ ਸ਼ਹਿਰਾਂ ਵਿਚ ਪੰਜਾਬੀਆਂ ਦੀ ਗਿਣਤੀ ਵਿਚ ਵੱਡਾ ਵਾਧਾ ਹੋਇਆ ਅਤੇ ਇਸੇ ਦੌਰਾਨ ਵੱਖ-ਵੱਖ ਦੇਸ਼ਾਂ ਵਿਚ ਨਿਕਲਦੇ ਇੱਕਾ-ਦੁੱਕਾ ਹਫਤਾਵਾਰੀ ਅਖ਼ਬਾਰਾਂ ਵਿਚ ਵੀ ਤੇਜ਼ ਵਾਧਾ ਹੋਇਆ। 20ਵੀਂ ਸਦੀ ਦੇ ਅੰਤ ਤੱਕ ਕਈ ਵਿਦੇਸ਼ੀ ਸ਼ਹਿਰਾਂ ਵਿਚ ਦਰਜਨਾਂ ਹਫਤਾਵਾਰੀ ਪੰਜਾਬੀ ਅਖ਼ਬਾਰ ਆਰੰਭ ਹੋ ਗਏ ਅਤੇ ਇਸ ਵੇਲੇ ਕਿਹਾ ਜਾ ਸਕਦਾ ਹੈ ਕਿ ਪੂਰੀ ਦੁਨੀਆਂ ਵਿਚ ਪੰਜਾਬੀ ਮੀਡੀਏ ਦੀ ਸਥਾਪਨਾ ਅਤੇ ਪਛਾਣ ਬਣ ਚੁੱਕੀ ਹੈ। ਪਰ ਜਿਸ ਤਰ੍ਹਾਂ ਪੰਜਾਬੀ ਹਫਤਾਵਾਰੀ ਅਖਬਾਰਾਂ ਦੀ ਗਿਣਤੀ ਅਤੇ ਛਪਣ ਗਿਣਤੀ ਵਧੀ ਹੈ, ਉਸ ਤਰ੍ਹਾਂ ਇਸ ਦੇ ਮਿਆਰ ਵਿਚ ਵਾਧਾ ਨਹੀਂ ਹੋਇਆ। ਉਂਝ ਇਹ ਚੰਗੀ ਗੱਲ ਹੈ ਕਿ ਮਾਂ ਬੋਲੀ ਪੰਜਾਬੀ ਅਤੇ ਪੰਜਾਬੀ ਸੱਭਿਆਚਾਰ ਨੂੰ ਨਵੀਂ ਪੀੜ੍ਹੀ ਤੱਕ ਪਹੁੰਚਾਉਣ ਅਤੇ ਲੋਕਾਂ ਨੂੰ ਇਸ ਪ੍ਰਤੀ ਜਾਗ੍ਰਿਤ ਕਰਨ ਵਿਚ ਪੰਜਾਬੀ ਮੀਡੀਏ ਨੇ ਵੱਡੀ ਪੁਲਾਂਘ ਪੁੱਟੀ ਹੈ। ਪਰ ਜਦੋਂ ਅਸੀਂ ਵਿਦੇਸ਼ਾਂ ਵਿਚਲੀ ਪੰਜਾਬੀ ਪੱਤਰਕਾਰੀ ਉਪਰ ਝਾਤ ਮਾਰਦੇ ਹਾਂ ਤਾਂ ਇਕ ਗੱਲ ਬੇਹੱਦ ਰੜਕਦੀ ਹੈ ਅਤੇ ਵੱਡੀ ਘਾਟ ਮਹਿਸੂਸ ਹੁੰਦੀ ਹੈ ਕਿ ਵਿਦੇਸ਼ਾਂ ਤੋਂ ਨਿਕਲਦੇ ਅਖ਼ਬਾਰਾਂ ਵਿਚ ਬਹੁਤ ਵਾਰੀ ਨਿੱਜੀ ਕਿੜ੍ਹ ਕੱਢਣ, ਦੂਜਿਆਂ ਖਿਲਾਫ ਬਦਖੋਹੀ ਕਰਨ ਵਾਲੀ ਮੁਹਿੰਮ ਚਲਾਉਣ ਅਤੇ ਗੈਰ-ਜ਼ਿੰਮੇਵਾਰੀ ਵਾਲੀ ਪੱਤਰਕਾਰਿਤਾ ਕਰਨ ਦਾ ਰੁਝਾਨ ਆਮ ਵੇਖਿਆ ਜਾਂਦਾ ਹੈ। ਵਿਦੇਸ਼ਾਂ ਵਿਚ ਸਭ ਤੋਂ ਪਹਿਲਾਂ ਗਦਰੀ ਬਾਬਿਆਂ ਨੇ ਸਨਫਰਾਂਸਿਸਕੋ (ਕੈਲੀਫੋਰਨੀਆ) ਤੋਂ ਗਦਰ ਨਾਮ ਦਾ ਪਰਚਾ ਆਰੰਭ ਕੀਤਾ। ਇੰਗਲੈਂਡ ਵਿਚ ਦੇਸ-ਪਰਦੇਸ ਅਤੇ ਕੈਨੇਡਾ ਵਿਚ ਵੈਨਕੂਵਰ ਵਿਚ ਇੰਡੋ-ਕੈਨੇਡੀਅਨ ਟਾਈਮਜ਼ ਅਖ਼ਬਾਰ ਨਿਕਲੇ ਸਨ।

ਮੀਡੀਏ ਦਾ ਅਸਲ ਮੰਤਵ ਲੋਕਾਂ ਨੂੰ ਸਮਾਜਿਕ, ਰਾਜਨੀਤਿਕ, ਧਾਰਮਿਕ ਅਤੇ ਹੋਰ ਅਨੇਕਾਂ ਪੱਖਾਂ ਬਾਰੇ ਜਾਗ੍ਰਿਤ ਕਰਨਾ ਹੁੰਦਾ ਹੈ। ਲੋਕਾਂ ਤੱਕ ਅਜਿਹੀ ਜਾਣਕਾਰੀ ਤੇ ਸਮੱਗਰੀ ਮੁਹੱਈਆ ਕਰਨਾ ਹੁੰਦਾ ਹੈ, ਜੋ ਨਿਰਪੱਖ, ਸੰਤੁਲਿਤ ਅਤੇ ਸੱਚਾਈ ਦੇ ਨੇੜੇ ਹੋਵੇ। ਸਨਸਨੀਖੇਜ਼, ਅਸ਼ਲੀਲ ਜਾਂ ਭੱਦੀ ਪੱਤਰਕਾਰੀ ਕਦੇ ਵੀ ਸਮਾਜ ਵਿਚ ਪ੍ਰਵਾਨਿਤ ਨਹੀਂ ਹੋਈ, ਸਗੋਂ ਅਜਿਹੀ ਪੱਤਰਕਾਰੀ ਨੂੰ ਹਮੇਸ਼ਾ ਹੀ ਦੁਰਕਾਰਿਆ ਗਿਆ ਹੈ। ਜੇਕਰ ਕੋਈ ਇਕਪਾਸੜ ਅਤੇ ਆਪਣੇ ਨਿੱਜੀ ਸਵਾਰਥਾਂ ਲਈ ਮੀਡੀਏ ਦੀ ਵਰਤੋਂ ਕਰਦਾ ਹੈ, ਵਿਦੇਸ਼ਾਂ ਵਿਚ ਪੰਜਾਬੀ ਅਖਬਾਰਾਂ, ਰੇਡੀਓ ਤੇ ਟੀ ਵੀ ਦੀ ਭਰਮਾਰ ਹੋ ਗਈ।ਸ਼ਾਇਦ ਪੰਜਾਬ ਦੇ ਕਿਸੇ ਸ਼ਹਿਰ ਤੋਂ ਇੰਨੇ ਪੰਜਾਬੀ ਅਖਬਾਰ ਤੇ ਰਸਾਲੇ

ਨਾ ਨਿਕਲਦੇ ਹੋਣ। ਪਰ ਇਥੇ ਇਹ ਅਖ਼ਬਾਰ, ਰੇਡੀਓ ਤੇ ਟੀ.ਵੀ. ਜਿਥੇ ਲੋਕਾਂ ਨੂੰ ਜਾਣਕਾਰੀ ਮੁਹੱਈਆ ਕਰਨ ਅਤੇ ਆਪਣੀ ਬੋਲੀ ਤੇ ਸੱਭਿਆਚਾਰ ਨਾਲ ਜੋੜੀ ਰੱਖਣ ਦਾ ਸਾਧਨ ਬਣਦੇ ਹਨ, ਉਥੇ ਕਈ ਵਾਰ ਨਿੱਜੀ ਸਵਾਰਥਾਂ ਅਤੇ ਸੌੜੀ ਸਿਆਸਤ ਤੋਂ ਪ੍ਰੇਰਿਤ ਹੋ ਕੇ ਸਮਾਜ ਅੰਦਰ ਕੁੜੱਤਣ ਫੈਲਾਉਣ ਦਾ ਕਾਰਨ ਵੀ ਬਣਦੇ ਹਨ। **1998** ਵਿਚ ਜਦ ਗੁਰਦੁਆਰਿਆਂ ਅੰਦਰ ਲੰਗਰ ਦੀ ਮਰਿਆਦਾ ਦਾ ਵਿਵਾਦ ਖੜ੍ਹਾ ਹੋਇਆ ਤਾਂ ਇਸ ਨਾਜ਼ੁਕ ਮਸਲੇ ਉਪਰ ਮੀਡੀਏ ਦੀ ਭੂਮਿਕਾ ਬਹੁਤਾ ਕਰਕੇ ਚੰਗੀ ਨਹੀਂ ਰਹੀ। ਮੀਡੀਏ ਵੱਲੋਂ ਸਿੱਖ ਸਮਾਜ ਨੂੰ ਕੱਟੜਪੰਥੀਆਂ ਅਤੇ ਨਰਮਪੰਥੀਆਂ ਵਿਚ ਵੰਡ ਦਿੱਤਾ ਗਿਆ। ਭੁੰਜੇ ਬੈਠ ਕੇ ਪੰਗਤ ਵਿਚ ਲੰਗਰ ਛਕਣ ਦੀ ਮਰਿਆਦਾ ਨੂੰ 'ਤੱਪੜਾਂ ਵਾਲੇ' ਕਿਹਾ ਜਾਂਦਾ ਰਿਹਾ। ਕਿਸੇ ਨੇ ਨਹੀਂ ਸੋਚਿਆ ਕਿ ਅਜਿਹੇ ਸ਼ਬਦ ਵਰਤਣ ਨਾਲ ਆਮ ਸ਼ਰਧਾਵਾਨ ਸਿੱਖ ਸੰਗਤ ਦੀਆਂ ਭਾਵਨਾਵਾਂ ਨੂੰ ਕਿੰਨੀ ਠੇਸ ਪਹੁੰਚਦੀ ਹੋਵੇਗੀ। ਉਸ ਸਮੇਂ ਇਸ ਮਾਮਲੇ ਨੂੰ ਤੂਲ ਦੇਣ ਅਤੇ ਕਈ ਥਾਂ ਹੋਏ ਝਗੜਿਆਂ ਵਿਚ ਅਜਿਹਾ ਵਰਤਾਰਾ ਅਪਣਾਈ ਬੈਠਾ ਮੀਡੀਆ ਵੀ ਬਰਾਬਰ ਦਾ ਜ਼ਿੰਮੇਵਾਰ ਬਣਦਾ ਰਿਹਾ। ਹੁਣ ਕੁਝ ਹਫਤੇ ਪਹਿਲਾਂ ਵੈਨਕੂਵਰ ਦੇ ਨਾਲ ਲੱਗਦੇ ਪੰਜਾਬੀਆਂ ਦੀ ਸੰਘਣੀ ਵਸੋਂ ਵਾਲੇ ਸ਼ਹਿਰ ਸਰੀ ਦੇ ਇਕ ਗੁਰਦੁਆਰੇ ਵਿਚ ਗੋਲੀ ਚੱਲਣ ਦੀ ਘਟਨਾ ਵਿਚ ਵੀ ਮੀਡੀਏ ਦਾ ਹੀ ਅਹਿਮ ਰੋਲ ਮੰਨਿਆ ਜਾ ਰਿਹਾ ਹੈ। ਗੋਲੀ ਮਾਰਨ ਦੇ ਦੋਸ਼ ਵਿਚ ਇਕ ਰੇਡੀਓ ਦਾ ਸੰਚਾਲਕ ਪੁਲਿਸ ਵੱਲੋਂ ਗ੍ਰਿਫਤਾਰ ਕੀਤਾ ਗਿਆ। ਇਸ ਘਟਨਾ ਤੋਂ ਪਹਿਲਾਂ ਸੰਚਾਲਕ ਦੇ ਰੇਡੀਓ ਉਪਰ ਜਿਸ ਵਿਅਕਤੀ ਨੂੰ ਗੋਲੀ ਮਾਰੀ ਗਈ ਹੈ, ਉਸ ਦੇ ਪਰਿਵਾਰ ਖਿਲਾਫ ਬੇਹੱਦ ਬਦਨੁਮਾ ਕਿਸਮ ਦੀ ਪੂਰਾ ਇਕ ਦਿਨ ਮੁਹਿੰਮ ਚਲਾਈ ਗਈ ਤੇ ਰੇਡੀਓ ਉਪਰ ਉਸ ਦੇ ਪਰਿਵਾਰਕ ਮਾਮਲਿਆਂ ਬਾਰੇ ਬੇਹੱਦ ਨੀਵੇਂ ਪੱਧਰ ਦੀ ਸ਼ਬਦਾਵਲੀ ਵਰਤੀ ਗਈ। ਇਹ ਘਟਨਾ ਅਸਲ ਵਿਚ ਕੁਝ ਮਹੀਨੇ ਪਹਿਲਾਂ ਪੰਜਾਬ ਦੇ ਮੰਤਰੀ ਸੇਵਾ ਸਿੰਘ ਸੇਖਵਾਂ ਦੀ ਫੇਰੀ ਦੌਰਾਨ ਰੇਡੀਓ ਸੰਚਾਲਕ ਅਤੇ ਦੂਸਰੀ ਧਿਰ ਵਿਚਕਾਰ ਹੋਈ ਤੂੰ-ਤੂੰ, ਮੈਂ-ਮੈਂ ਤੋਂ ਆਰੰਭ ਹੋਈ ਸੀ ਤੇ ਇਹੀ ਗੱਲ ਵਧਦੀ ਇਥੋਂ ਤੱਕ ਚਲੀ ਗਈ ਕਿ ਰੇਡੀਓ ਉਪਰੋਂ ਆਪਣੇ ਨਿੱਜੀ ਵਿਰੋਧ ਦੀ ਹਓਮੈ ਨੂੰ ਪੂਰਾ ਕਰਨ ਲਈ ਆਪਣੇ ਵਿਰੋਧੀ ਦੇ ਪਰਿਵਾਰ ਖਿਲਾਫ ਰੱਜ ਕੇ ਬਦਖੋਹੀ ਕੀਤੀ ਗਈ ਤੇ ਇਸ ਭੜਕਾਹਟ ਦਾ ਸਿੱਟਾ ਇਕ ਵਿਆਹ ਸਮਾਗਮ ਵਿਚ ਗੁਰਦੁਆਰਾ ਸਾਹਿਬ ਦੀ ਪਾਰਕਿੰਗ ਲਾਟ ਵਿਚ ਗੋਲੀ ਚੱਲਣ ਦਾ ਨਿਕਲਿਆ ਹੈ। ਸਮਾਜ ਵਿਚ ਕੁੜੱਤਣ ਫੈਲਾਉਣ ਅਤੇ ਪੰਜਾਬੀ ਭਾਈਚਾਰੇ ਦਾ ਹੋਰਨਾਂ ਨਸਲਾਂ ਦੇ ਲੋਕਾਂ ਵਿਚ ਅਕਸ ਵਿਗਾੜਨ ਲਈ ਅਜਿਹੀਆਂ ਘਟਨਾਵਾਂ ਬੜਾ ਅਹਿਮ ਰੋਲ ਅਦਾ ਕਰਦੀਆਂ ਹਨ। ਕਨਿਸ਼ਕ ਕਾਂਡ ਸਿੱਖਾਂ ਦੀ ਹੋਈ ਬਦਨਾਮੀ ਦੇ ਮਾਮਲੇ ਜਿਉਂ ਹੀ ਠੰਡੇ ਪੈਂਦੇ ਹਨ, ਅਜਿਹੀਆਂ ਘਟਨਾਵਾਂ ਮੁੜ ਉਸ ਦੀ ਯਾਦ ਤਾਜ਼ਾ ਕਰਾ ਦਿੰਦੀਆਂ ਹਨ। ਕੋਈ ਆਮ ਵਿਅਕਤੀ ਅਜਿਹਾ ਕੁਝ ਕਰੇ ਤਾਂ ਸਮਝ ਵਿਚ ਆ ਸਕਦਾ ਹੈ ਪਰ ਜੇਕਰ ਮੀਡੀਆ ਹੀ ਆਪਣੇ ਨਿੱਜੀ ਮੁਫਾਦ ਲਈ ਕਿਸੇ ਦੂਜੇ ਖਿਲਾਫ ਬਦਖੋਹੀ ਵਾਲੀ ਮੁਹਿੰਮ ਚਲਾਵੇ ਤਾਂ ਇਸ ਨੂੰ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ ਅਤੇ ਨਾ ਹੀ ਪ੍ਰਵਾਨਿਤ ਹੀ ਕੀਤਾ ਜਾ ਸਕਦਾ ਹੈ। ਮੀਡੀਆ ਭਾਵੇਂ ਅਖ਼ਬਾਰ ਹੋਵੇ, ਰੇਡੀਓ ਜਾਂ ਟੀਵੀ. ਹੋਵੇ, ਇਹ ਕਿਸੇ ਲਈ ਪੈਸਾ ਕਮਾਉਣ ਦਾ ਨਿੱਜੀ ਸਾਧਨ ਤਾਂ ਬਣ ਸਕਦਾ ਹੈ ਪਰ ਇਥੋਂ ਨਸ਼ਰ ਜਾਂ ਪ੍ਰਕਾਸ਼ਿਤ ਹੋਣ ਵਾਲੀ ਸਮੱਗਰੀ ਨੂੰ ਕੋਈ ਵੀ ਨਿੱਜੀ ਨਹੀਂ ਬਣਾ ਸਕਦਾ। ਕਿਉਂਕਿ ਅਖ਼ਬਾਰ ਵਿਚ ਛਪਦੀ ਕੋਈ ਵੀ ਖ਼ਬਰ ਜਾਂ ਰਿਪੋਰਟ ਅਤੇ ਟੀ.ਵੀ. ਰੇਡੀਓ

ਤੋਂ ਪ੍ਰਸਾਰਿਤ ਹੁੰਦੇ ਪ੍ਰੋਗਰਾਮ ਕਿਸੇ ਦਾ ਨਿੱਜੀ ਮਸਲਾ ਨਹੀਂ, ਸਗੋਂ ਆਮ ਲੋਕਾਂ ਨਾਲ ਸੰਬੰਧਤ ਹੁੰਦੇ ਹਨ। ਮੀਡੀਏ ਨੂੰ ਲੋਕਾਂ ਪ੍ਰਤੀ ਜਵਾਬਦੇਹ ਵੀ ਬਣਨਾ ਪੈਂਦਾ ਹੈ ਤੇ ਹੋਣਾ ਚਾਹੀਦਾ ਹੈ। ਇਸ ਕਰਕੇ ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਮੀਡੀਆ ਸਵੈ-ਜ਼ਾਬਤਾ ਕਾਇਮ ਰੱਖੇ, ਭਾਵ ਖੁਦ ਹੀ ਜ਼ਾਬਤੇ ਵਿਚ ਰਹਿ ਕੇ ਚੱਲੇ ਅਤੇ ਨਾਲ ਹੀ ਸਰਕਾਰਾਂ ਵੱਲੋਂ ਵੀ ਮੀਡੀਏ ਲਈ ਵੱਖ-ਵੱਖ ਸਮੇਂ ਜ਼ਾਬਤੇ ਸੰਬੰਧੀ ਨਿਰਦੇਸ਼ ਵੀ ਜਾਰੀ ਹੁੰਦੇ ਹਨ। ਇਸ ਕਰਕੇ ਪੰਜਾਬੀ ਮੀਡੀਏ ਨੂੰ ਨਿੱਜੀ ਕਿੜ੍ਹਾਂ ਕੱਢਣ, ਇਕ ਦੂਜੇ ਨੂੰ ਬਦਨਾਮ ਕਰਨ ਦੀਆਂ ਮੁਹਿੰਮਾਂ ਵਿਚ ਸ਼ਾਮਲ ਹੋਣ ਅਤੇ ਸਮਾਜ ਵਿਚ ਕੁੜੱਤਣ ਫੈਲਾਉਣ ਵਰਗੇ ਮਾਮਲਿਆਂ ਤੋਂ ਉਪਰ ਉਠਣਾ ਚਾਹੀਦਾ ਹੈ ਅਤੇ ਦੁਨੀਆਂ ਵਿਚ ਪੰਜਾਬੀਆਂ ਦੀ ਸਥਾਪਤ ਹੋ ਰਹੀ ਪਛਾਣ ਅਤੇ ਹੋਰਨਾਂ ਖੇਤਰਾਂ ਵਿਚ ਅੱਗੇ ਵਧਣ ਵਿਚ ਆ ਰਹੀਆਂ ਸਮੱਸਿਆਵਾਂ ਅਤੇ ਰੁਕਾਵਟਾਂ ਨੂੰ ਦੂਰ ਕਰਨ ਵਰਗੇ ਮਸਲੇ ਉਠਾਉਣੇ ਤੇ ਵਿਚਾਰਨੇ ਚਾਹੀਦੇ ਹਨ। ਅਜਿਹਾ ਕਰਕੇ ਹੀ ਮੀਡੀਆ ਉਸਾਰੂ ਅਤੇ ਸਹੀ ਰੋਲ ਅਦਾ ਕਰ ਸਕਦਾ ਹੈ।

00

# ਭਾਰਤੀ ਟੀ.ਵੀ. ਚੈਨਲਾਂ ਨੇ ਆਪਣੀ ਟੀ.ਆਰ.ਪੀ. ਵਧਾਉਣ ਲਈ ਰਾਸ਼ਟਰਮੰਡਲ ਖੇਡਾਂ ਨੂੰ ਪੂਰਾ ਭੰਡਿਆ, ਪਰ ਖਿਡਾਰੀਆਂ ਬਾਰੇ ਕੁਝ ਨਹੀਂ ਦੱਸਿਆ

### ਅੰਕ 40, 30 ਸਤੰਬਰ ਤੋਂ 6 ਅਕਤੂਬਰ, 2010

ਰਾਸ਼ਟਰਮੰਡਲ ਖੇਡਾਂ ਦੇ ਚਰਚੇ ਅੱਜ ਕੱਲ੍ਹ ਜ਼ੋਰਾਂ-ਸ਼ੋਰਾਂ 'ਤੇ ਹਨ। ਕਿਸੇ ਵੇਲੇ ਇਸ ਖੇਡ ਕੁੰਭ ਦਾ ਨਾਂ ਬ੍ਰਿਟਿਸ਼ ਅੰਪਾਇਰ ਹੁੰਦਾ ਸੀ, ਪਰ 1978 ਵਿਚ ਇਸ ਦਾ ਨਾਂ ਰਾਸ਼ਟਰਮੰਡਲ (ਕਾਮਨਵੈਲਥ) ਖੇਡਾਂ ਰੱਖ ਦਿੱਤਾ ਗਿਆ। ਹਰ ਚਾਰ ਸਾਲ ਬਾਅਦ ਹੋਣ ਵਾਲੀਆਂ ਇਨ੍ਹਾਂ ਖੇਡਾਂ ਵਿਚ ਪਹਿਲਾਂ ਸਿਰਫ 11 ਦੇਸ਼ ਹੀ ਹਿੱਸਾ ਲੈਂਦੇ ਸਨ ਪਰ ਹੁਣ ਇਸ ਦੁਨੀਆ ਦੇ 71 ਦੇਸ਼ ਹਿੱਸਾ ਲੈਣ ਲੱਗ ਪਏ ਹਨ। ਇਨ੍ਹਾਂ ਖੇਡਾਂ ਵਿਚ ਭਾਰਤ ਦੇ ਬਹੁਤ ਸਾਰੇ ਖਿਡਾਰੀ ਹੁਣ ਤੱਕ ਚੰਗਾ ਪ੍ਰਦਰਸ਼ਨ ਕਰ ਚੁੱਕੇ ਹਨ। ਭਾਵੇਂ ਕਿ ਭਾਰਤ ਹੁਣ ਤੱਕ ਬਹੁਤ ਸਾਰੇ ਵਿਸ਼ਵ ਪੱਧਰੀ ਮੁਕਾਬਲੇ ਕਰਵਾ ਚੁੱਕਾ ਪਰ ਕਾਮਨਵੈਲਥ ਖੇਡਾਂ ਕਰਵਾਉਣ ਦਾ ਇਹ ਉਪਰਾਲਾ ਪਹਿਲੀ ਵਾਰ ਇਸ ਦੀ ਝੋਲੀ ਪਿਆ ਹੈ।

1951 ਵਿਚ ਦਿੱਲੀ ਵਿਚ ਹੋਈਆਂ ਪਹਿਲੀਆਂ ਏਸ਼ੀਆਈ ਖੇਡਾਂ ਨਾਲ ਭਾਰਤ ਨੇ ਅੰਤਰਰਾਸ਼ਟਰ ਪੱਧਰੀ ਖੇਡਾਂ ਵਿਚ ਆਪਣੀ ਸ਼ੁਰੂਆਤ ਕੀਤੀ। ਫਿਰ 1982 ਵਿਚ ਨੌਂਵੀਆਂ ਖੇਡਾਂ ਇਕ ਵਾਰ ਫਿਰ ਦਿੱਲੀ ਵਿਚ ਹੋਈਆਂ। ਇਸ ਤੋਂ ਇਲਾਵਾ ਭਾਰਤ ਨੇ ਹਾਕੀ ਦੇ 2 ਵਿਸ਼ਵ ਕੱਪ ਕਰਵਾਉਣ ਦਾ ਸਿਹਰਾ ਆਪਣੇ ਸਿਰ ਲਿਆ 1981 ਤੇ 2010 ਦੇ ਹਾਕੀ ਵਿਸ਼ਵ ਕੱਪ ਦੀ ਮੇਜ਼ਬਾਨੀ ਭਾਰਤ ਦੇ ਹਿੱਸੇ ਆਈ ਸੀ। ਸਾਲ 1987 ਅਤੇ 1996 ਵਿਚ ਭਾਰਤ ਨੇ ਕ੍ਰਿਕਟ ਦੇ 2 ਵਿਸ਼ਵ ਕੱਪ ਕਰਵਾਏ ਤੇ ਅਗਲਾ ਵਿਸ਼ਵ ਕੱਪ ਵੀ ਭਾਰਤ 'ਚ ਹੀ ਅਗਲੇ ਸਾਲ ਹੋ ਰਿਹਾ ਹੈ। 2003 ਵਿਚ ਐਫਰੋ ਏਸ਼ੀਆ ਖੇਡਾਂ, ਸੈਫ ਖੇਡਾਂ ਲਈ ਹਾਕੀ ਚੈਂਪੀਅਨਸ਼ਿਪ ਟਰਾਫੀ, ਡੇਵਿਸ ਕੱਪ ਪਲੇਅ ਆਫ ਮੁਕਾਬਲਿਆਂ ਤੋਂ ਇਲਾਵਾ ਹੁਣ ਤੱਕ ਹੋਰ ਵੀ ਕਈ ਅਜਿਹੇ ਅੰਤਰਰਾਸ਼ਟਰੀ ਮੁਕਾਬਲਿਆਂ ਦੀ ਮਹਿਮਾਨ ਨਿਵਾਜ਼ੀ ਭਾਰਤ ਕਰ ਚੁੱਕਾ ਹੈ। ਪਰ ਰਾਸ਼ਟਰਮੰਡਲ ਖੇਡਾਂ ਇਥੇ ਪਹਿਲੀ ਵਾਰ ਹੋਣ ਜਾ ਰਹੀਆਂ ਹਨ। ਇਹ ਖੇਡਾਂ ਇਥੇ 3 ਤੋਂ 14 ਅਕਤੂਬਰ ਤੱਕ ਹੋਣਗੀਆਂ। ਭਾਵੇਂ ਕਿ ਰਾਸ਼ਟਰਮੰਡਲ ਖੇਡਾਂ ਨੂੰ ਬਰਤਾਨੀਆਂ ਹਕੂਮਤ ਦੇ ਅਧੀਨ ਰਹੇ ਦੇਸ਼ਾਂ ਦੀਆਂ ਖੇਡਾਂ ਕਿਹਾ ਜਾਂਦਾ ਹੈ ਪਰ ਓਲੰਪਿਕ ਤੋਂ ਬਾਅਦ ਇਨ੍ਹਾਂ ਖੇਡਾਂ ਨੂੰ ਸਭ ਤੋਂ ਵੱਧ ਅਹਿਮੀਅਤ ਦਿੱਤੀ ਜਾਂਦੀ ਹੈ। ਭਾਰਤ ਜੇ ਇਹ ਖੇਡਾਂ ਕਰਵਾਉਣ ਵਿਚ ਕਾਮਯਾਬ ਹੋ ਜਾਂਦਾ ਹੈ ਤਾਂ ਭਵਿੱਖ ਵਿਚ ਇਸ ਦੇ ਦਰਵਾਜ਼ੇ ਓਲੰਪਿਕ ਲਈ ਵੀ ਖੁੱਲ੍ਹ ਸਕਦੇ ਹਨ।

ਭਾਰਤ ਵੱਲੋਂ ਜਦੋਂ ਦਾ ਰਾਸ਼ਟਰਮੰਡਲ ਖੇਡਾਂ ਦੀ ਮੇਜ਼ਬਾਨੀ ਦਾ ਐਲਾਨ ਕੀਤਾ ਹੈ, ਉਦੋਂ ਤੋਂ ਹੀ ਇਹ ਵਿਵਾਦਾਂ ਦੇ ਘੇਰੇ ਵਿਚ ਹੈ। ਕਦੇ ਖੇਡ ਸਟੇਡੀਅਮ ਨੂੰ ਲੈ ਕੇ, ਕਦੇ ਇਥੋਂ ਦੇ ਪ੍ਰਬੰਧਾਂ ਨੂੰ ਲੈ ਕੇ, ਕਦੇ ਖਿਡਾਰੀਆਂ ਦੇ ਰਹਿਣ ਵਾਲੀ ਥਾਂ ਨੂੰ ਲੈ ਕੇ, ਕਦੇ ਸਫਾਈ ਦੇ ਮਸਲੇ ਨੂੰ ਲੈ ਕੇ, ਕਦੇ ਬਿਮਾਰੀਆਂ ਹੋਣ ਦਾ ਡਰ, ਕਦੇ ਦਿੱਲੀ ਦੇ ਅਧੂਰੇ ਪਏ ਪ੍ਰਾਜੈਕਟ ਤੇ ਕਦੇ ਭਾਰੀ ਮੀਂਹ ਨੂੰ ਲੈ

ਕੇ ਇਹ ਵਿਵਾਦ ਉਠਦੇ ਰਹੇ। ਭਾਰਤੀ ਟੀ.ਵੀ. ਚੈਨਲਾਂ ਨੇ ਰੱਜ ਕੇ ਇਨ੍ਹਾਂ ਖੇਡਾਂ ਦੇ ਪ੍ਰਬੰਧਕਾਂ ਨੂੰ ਭੰਡਿਆ। ਪਰ ਬਹੁਤੇ ਮੀਡੀਏ ਨੇ ਇਹ ਨਹੀਂ ਦਰਸਾਇਆ ਕਿ ਇਥੇ ਚੰਗਾ ਕੰਮ ਕੀ ਹੋ ਰਿਹਾ ਹੈ। ਅਸੀਂ ਇਹ ਨਹੀਂ ਕਹਿੰਦੇ ਕਿ ਉਥੇ ਸਭ ਚੰਗਾ ਹੀ ਹੋ ਰਿਹਾ ਹੈ। ਜਿਸ ਤਰ੍ਹਾਂ ਦਾ ਇਹ ਵਿਸ਼ਾਲ ਕਾਰਜ ਭਾਰਤ ਦੇ ਹਿੱਸੇ ਆਇਆ ਹੈ, ਉਹ ਅਲੌਕਿਕ ਹੀ ਹੈ। ਇਥੇ ਇਹ ਵੀ ਕਹਿਣਾ ਬਣਦਾ ਹੈ ਕਿ ਜਦੋਂ ਇਸ ਤਰ੍ਹਾਂ ਦੇ ਪ੍ਰਾਜੈਕਟ ਕਿਸੇ ਦੇਸ਼ ਨੂੰ ਮਿਲਦੇ ਹਨ ਤਾਂ ਉਥੇ ਖੇਡ ਮੈਦਾਨਾਂ ਦੇ ਨਾਲ-ਨਾਲ ਸ਼ਹਿਰ ਦੀ ਵੀ ਨੁਹਾਰ ਬਦਲੀ ਜਾਂਦੀ ਹੈ। ਦਿੱਲੀ ਏਅਰਪੋਰਟ ਦਾ ਚੈਨਲ-3 ਇਸ ਵੇਲੇ ਵਿਸ਼ਵ ਹਵਾਈ ਅੱਡਿਆਂ ਦੀ ਬਰਾਬਰੀ ਕਰਦਾ ਹੈ। ਦਿੱਲੀ ਵਿਚ ਮੈਟਰੋ ਰੇਲ ਗੱਡੀਆਂ ਦਾ ਜਾਲ ਵਿਛਾ ਦਿੱਤਾ ਗਿਆ ਹੈ। ਸੜਕਾਂ ਤੇ ਪੁਲਾਂ ਨੂੰ ਅੰਤਰਰਾਸ਼ਟਰੀ ਪੱਧਰ ਦਾ ਬਣਾਇਆ ਗਿਆ ਹੈ। ਪੁਰਾਣੇ ਕਬਜ਼ੇ ਖ਼ਤਮ ਕਰਕੇ ਦਿੱਲੀ ਨੂੰ ਸ਼ਿੰਗਾਰਿਆ ਸੰਵਾਰਿਆ ਗਿਆ ਹੈ। ਜਦੋਂ ਇਸ ਤਰ੍ਹਾਂ ਦੇ ਵੱਡੇ-ਵੱਡੇ ਪ੍ਰਾਜੈਕਟ ਹੋ ਰਹੇ ਹੋਣ ਤਾਂ ਸੁਭਾਵਿਕ ਹੀ ਹੈ ਕਿ ਕੁਝ ਊਣਤਾਈਆਂ ਤਾਂ ਰਹਿ ਹੀ ਜਾਂਦੀਆਂ ਹਨ। ਭਾਰਤੀ ਮੀਡੀਏ ਨੇ ਇਨ੍ਹਾਂ ਕਾਰਜਾਂ ਦੀ ਪ੍ਰਸ਼ੰਸਾ ਨਹੀਂ ਕੀਤੀ, ਜਿਹੜੇ ਸਿਰੇ ਚੜ੍ਹੇ ਹਨ। ਬਹੁਤੇ ਟੀ.ਵੀ. ਚੈਨਲਾਂ ਨੇ ਆਪਣੀ ਟੀ.ਆਰ.ਪੀ. ਵਧਾਉਣ ਲਈ ਛੋਟੇ-ਛੋਟੇ ਮੁੱਦੇ ਲੈ ਕੇ ਇਨ੍ਹਾਂ ਖੇਡਾਂ ਨੂੰ ਭੰਡਿਆ ਹੈ। ਇਥੇ ਇਹ ਜ਼ਿਕਰਯੋਗ ਹੈ ਕਿ ਹੁਣ ਭਾਰਤੀ ਚੈਨਲ ਵਿਦੇਸ਼ਾਂ ਵਿਚ ਵੀ ਚੱਲ ਰਹੇ ਹਨ। ਆਪਣੇ ਆਸਟ੍ਰੇਲੀਆ ਦੌਰੇ ਦੌਰਾਨ ਅਸੀਂ ਦੇਖਿਆ ਕਿ ਆਸਟ੍ਰੇਲੀਆ ਦੇ ਟੀ.ਵੀ. ਚੈਨਲ ਭਾਰਤੀ ਟੀ.ਵੀ. ਚੈਨਲਾਂ ਦੀ ਉਹੀ ਕਲਿਪਾਂ ਦਿਖਾ ਰਹੇ ਸਨ, ਜਿਸ ਵਿਚ ਇਨ੍ਹਾਂ ਖੇਡਾਂ ਨੂੰ ਭੰਡਿਆ ਜਾ ਰਿਹਾ ਸੀ। ਇਸ ਤਰ੍ਹਾਂ ਨਾਲ ਭਾਰਤ ਦੀ ਬਦਨਾਮੀ ਵਿਸ਼ਵ ਪੱਧਰ 'ਤੇ ਹੋ ਰਹੀ ਹੈ।

ਭਾਰੀ ਮੀਂਹਾਂ ਨੇ ਇਥੇ ਚੱਲ ਰਹੇ ਵਿਕਾਸ ਕਾਰਜਾਂ 'ਚ ਰੁਕਾਵਟਾਂ ਖੜ੍ਹੀਆਂ ਕੀਤੀਆਂ। ਕੁਦਰਤ ਦੀ ਇਸ ਮਾਰ ਨੇ ਪ੍ਰਬੰਧਕਾਂ ਦੇ ਹੌਸਲੇ ਪਸਤ ਵੀ ਕੀਤੇ। ਪਰ ਫਿਰ ਵੀ ਉਮੀਦ ਨਾਲੋਂ ਵੱਧ ਕੰਮ ਇਥੇ ਹੋਏ ਤੇ ਖੇਡਾਂ ਸਹੀ ਸਮੇਂ 'ਤੇ ਹੋ ਰਹੀਆਂ ਹਨ।

ਭਾਰਤ ਦੇ ਸਾਬਕਾ ਓਲੰਪੀਅਨ ਸ. ਮਿਲਖਾ ਸਿੰਘ ਦਾ ਕਹਿਣਾ ਹੈ ਕਿ ਮੈਂ ਹੁਣ ਵੀ ਆਪਣੇ ਬੇਟੇ ਜੀਵ ਮਿਲਖਾ ਸਿੰਘ ਨਾਲ ਬਾਹਰਲੇ ਦੇਸ਼ਾਂ ਵਿਚ ਖੇਡਾਂ ਵਿਚ ਹਿੱਸਾ ਲੈਣ ਜਾਂਦਾ ਹੈ। ਉਥੇ ਵੀ ਬਹੁਤ ਸਾਰੀਆਂ ਊਣਤਾਈਆਂ ਖੇਡ ਪ੍ਰਬੰਧਾਂ ਵਿਚ ਰਹਿ ਜਾਂਦੀਆਂ ਹਨ। ਪਰ ਮੀਡੀਏ ਨੇ ਕਦੀ ਵੀ ਆਪਣੇ ਦੇਸ਼ ਨੂੰ ਨਹੀਂ ਭੰਡਿਆ।

ਮੀਡੀਏ ਨੂੰ ਲੋਕਤੰਤਰ ਦਾ ਚੌਥਾ ਥੰਮ੍ਹ ਕਿਹਾ ਜਾਂਦਾ ਹੈ। ਪਰ ਆਪਣੇ ਦੇਸ਼ ਨੂੰ ਲਗਾਤਾਰ ਭੰਡੀ ਜਾਣਾ ਕੋਈ ਸਿਆਣਪ ਵੀ ਨਹੀਂ ਹੈ। ਅਸੀਂ ਇਨ੍ਹਾਂ ਭੰਡਣ ਵਾਲੇ ਟੀ.ਵੀ. ਚੈਨਲਾਂ ਨੂੰ ਇਹ ਪੁੱਛਣਾ ਚਾਹੁੰਦੇ ਹਾਂ ਕਿ ਸਰਕਾਰ ਨੇ ਤਾਂ ਜੋ ਕਰਨਾ ਸੀ ਕਰ ਦਿੱਤਾ। ਜਿਹੜੇ ਪ੍ਰਾਜੈਕਟ ਪੂਰੇ ਕਰਨੇ ਸੀ, ਉਹ ਕਰ ਦਿੱਤੇ। ਪਰ ਕੀ ਇਨ੍ਹਾਂ ਚੈਨਲਾਂ ਵੱਲੋਂ ਇਨ੍ਹਾਂ ਖੇਡਾਂ ਵਿਚ ਹਿੱਸਾ ਲੈਣ ਵਾਲੇ ਖਿਡਾਰੀਆਂ ਬਾਰੇ ਉਨ੍ਹਾਂ ਕੋਈ ਪ੍ਰੋਗਰਾਮ ਰਿਲੀਜ਼ ਕੀਤਾ। ਜਵਾਬ ਨਾਂਹ ਵਿਚ ਹੀ ਹੋਵੇਗਾ। ਇਨ੍ਹਾਂ ਚੈਨਲਾਂ ਨੂੰ ਵਿਦੇਸ਼ੀ ਖਿਡਾਰੀਆਂ ਤੇ ਪ੍ਰਬੰਧਕਾਂ ਦਾ ਫਿਕਰ ਤਾਂ ਹੈ ਪਰ ਆਪਣੇ ਦੇਸ਼ ਦੇ ਖਿਡਾਰੀਆਂ ਬਾਰੇ ਇਨ੍ਹਾਂ ਕਦੇ ਵੀ ਚਾਨਣਾ ਨਹੀਂ ਪਾਇਆ। ਫਿਰ ਕਿਹਾ ਜਾਂਦਾ ਹੈ ਕਿ ਸਾਡੇ ਖਿਡਾਰੀ ਕੁਝ ਕਰਦੇ ਨਹੀਂ। ਮੀਡੀਏ ਦਾ ਫਰਜ਼ ਬਣਦਾ ਹੈ ਕਿ ਉਹ ਸਾਡੇ ਖਿਡਾਰੀਆਂ ਦੀ ਹੌਂਸਲਾ ਅਫਜ਼ਾਈ ਵੀ ਕਰਨ।

ਪਿਛਲੀਆਂ ਰਾਸ਼ਟਰਮੰਡਲ ਖੇਡਾਂ ਵਿਚ ਭਾਰਤੀ ਖਿਡਾਰੀਆਂ ਦਾ ਪ੍ਰਦਰਸ਼ਨ ਚੰਗਾ ਵੀ ਰਿਹਾ ਹੈ ਤੇ ਹੁਣ ਮੇਜ਼ਬਾਨ ਮੁਲਕ ਹੋਣ ਕਰਕੇ ਇਹ ਇਸ ਦਾ ਹੋਰ ਵੀ ਲਾਹਾ ਲੈ ਸਕਦਾ ਹੈ। ਚੀਨ ਨੇ **2008** ਵਿਚ ਪੇਈਚਿੰਗ ਓਲੰਪਿਕ ਖੇਡਾਂ ਵਿਚ ਤਮਗਾ ਸੂਚੀ ਵਿਚ ਪਹਿਲਾ ਸਥਾਨ ਹਾਸਲ ਕੀਤਾ। **2006** ਵਿਚ ਮੈਲਬੋਰਨ ਰਾਸ਼ਟਰਮੰਡਲ ਖੇਡਾਂ ਵਿਚ ਪਹਿਲੇ ਸਥਾਨ 'ਤੇ ਰਿਹਾ। ਇਸ ਤੋਂ ਇਲਾਵਾ ਹੋਰ ਵੀ ਅਜਿਹੇ ਬਹੁਤ ਸਾਰੇ ਮੁਲਕ ਹਨ, ਜਿਥੇ ਮੇਜ਼ਬਾਨੀ ਦਾ ਫਾਇਦਾ ਲਿਆ ਗਿਆ ਹੈ। ਭਾਰਤ ਰਾਸ਼ਟਰਮੰਡਲ ਖੇਡਾਂ ਵਿਚ ਚੌਥੇ ਸਥਾਨ 'ਤੇ ਵੀ ਰਹਿ ਚੁੱਕਾ ਹੈ ਤੇ ਇਸ ਵਾਰ ਇਸ ਨੂੰ ਹੋਰ ਸੁਧਾਰਨ ਦੀ ਤਾਕ ਵਿਚ ਹੈ।

ਰਾਸ਼ਟਰਮੰਡਲ ਖੇਡਾਂ **3** ਅਕਤੂਬਰ ਤੋਂ ਸ਼ੁਰੂ ਹਨ। ਵਿਵਾਦਾਂ ਨੇ ਹਾਲੇ ਵੀ ਇਸ ਨੂੰ ਚੌਹਾਂ ਪਾਸਿਆਂ ਤੋਂ ਘੇਰਿਆ ਹੋਇਆ ਹੈ। ਜਿਥੇ ਗੱਲ ਖੇਡ ਤੇ ਖਿਡਾਰੀਆਂ ਦੀ ਹੋਣੀ ਚਾਹੀਦੀ ਹੈ, ਉਥੇ ਟੀ.ਵੀ. ਚੈਨਲ ਨਿੱਕੀਆਂ-ਨਿੱਕੀਆਂ ਗੱਲਾਂ ਨੂੰ ਲੈ ਕੇ ਅਲਾਪ ਰਹੇ ਹਨ।

ਅਜਿਹੀਆਂ ਖੇਡਾਂ ਕਿਸੇ ਦੇਸ਼ ਵਿਚ ਹੋਣੀਆਂ ਬੜੇ ਮਾਣ ਵਾਲੀ ਗੱਲ ਹੈ। ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਦੇਸ਼ ਦੀ ਖਰਾਬ ਹੋ ਰਹੀ ਮਾਣ-ਮਰਿਆਦਾ ਨੂੰ ਬਚਾਇਆ ਜਾ ਸਕੇ ਅਤੇ ਵਿਦੇਸ਼ੀ ਲੋਕਾਂ ਅੱਗੇ ਮਿਸਾਲ ਕਾਇਮ ਕੀਤੀ ਜਾ ਸਕੇ।

ਪਿਛਲੇ ਸਮੇਂ ਵਿਚ ਆਸਟ੍ਰੇਲੀਆ ਦੀਆਂ ਮੈਲਬੋਰਨ ਰਾਸ਼ਟਰਮੰਡਲ ਖੇਡਾਂ, ਦੋਹਾ ਦੀਆਂ ਏਸ਼ੀਆਈ ਖੇਡਾਂ, ਦੱਖਣੀ ਅਫਰੀਕਾ ਦਾ ਵਿਸ਼ਵ ਫੁੱਟਬਾਲ ਕੱਪ ਅਤੇ ਚੀਨ ਦੀਆਂ ਓਲੰਪਿਕ ਖੇਡਾਂ ਵਿਚ ਵੀ ਬਹੁਤ ਸਾਰੀਆਂ ਊਣਤਾਈਆਂ ਰਹਿ ਗਈਆਂ ਸਨ ਪਰ ਖੇਡਾਂ ਬਹੁਤ ਹੀ ਕਾਮਯਾਬੀ ਨਾਲ ਹੋਈਆਂ ਜਿਸ ਦੀ ਵਿਸ਼ਵ ਭਰ ਵਿਚ ਤਾਰੀਫ ਕੀਤੀ ਗਈ। ਕਾਰਨ ਸੀ, ਸਥਾਨਕ ਮੀਡੀਏ ਵੱਲੋਂ ਪ੍ਰਸ਼ੰਸਾ ਕਰਨਾ। ਪਰ ਇਥੇ ਤਾਂ ਕੰਮ ਹੀ ਉਲਟ ਹੈ 'ਹਮੇਂ ਤੋ ਅਪਨੋ ਨੇ ਲੂਟਾ' ਵਾਲੀ ਗੱਲ ਹੋਈ ਪਈ ਹੈ।

ਭਾਰਤੀ ਟੀ.ਵੀ. ਚੈਨਲਾਂ ਦਾ ਫਰਜ਼ ਬਣਦਾ ਹੈ ਕਿ ਇਨ੍ਹਾਂ ਖੇਡਾਂ ਨੂੰ ਸਫਲ ਬਣਾਉਣ ਲਈ ਆਪਣਾ ਯੋਗਦਾਨ ਪਾਉਣ। ਖੇਡਾਂ ਨੂੰ ਰਾਜਨੀਤੀ ਤੋਂ ਹਟਾ ਕੇ ਬਾਹਰੋਂ ਆਏ ਮੁਲਕਾਂ ਦੇ ਖਿਡਾਰੀਆਂ ਅਤੇ ਪ੍ਰਬੰਧਾਂ ਨੂੰ ਚੰਗਾ ਦਿਖਾਈਏ। ਹੁਣ ਸਮਾਂ ਹੈ ਕਿ ਇਨ੍ਹਾਂ ਖੇਡਾਂ ਦਾ ਸਿਆਸੀਕਰਨ ਨਾ ਕਰੀਏ। ਖੇਡਾਂ ਨੂੰ ਖੇਡ ਭਾਵਨਾ ਨਾਲ ਹੋਣ ਦੇਈਏ। ਟੀ.ਵੀ. ਚੈਨਲਾਂ ਦੀ ਟੀ.ਆਰ.ਪੀ. ਵਧਾਉਣ ਲਈ ਭਾਰਤੀ ਖਿਡਾਰੀਆਂ ਬਾਰੇ ਵੀ ਜਾਣਕਾਰੀ ਦਿੱਤੀ ਜਾ ਸਕਦੀ ਹੈ।

**00**

# ਬਦਲਾਖੋਰੀ ਦੀ ਸਿਆਸਤ ਖਤਮ ਕਰਨ ਲਈ ਪਹਿਲਕਦਮੀ

## ਅੰਕ 41, 7 -13 ਅਕਤੂਬਰ, 2010

ਹੁਣ ਤੋਂ 7 ਸਾਲ ਪਹਿਲਾਂ ਪੰਜਾਬ ਅੰਦਰ ਬਦਲਾਖੋਰੀ ਦੀ ਸਿਆਸਤ ਦਾ ਇਕ ਅਜਿਹਾ ਆਰੰਭ ਹੋਇਆ, ਜਿਸ ਨੇ ਸਮੁੱਚੀ ਸਿਆਸਤ ਨੂੰ ਆਪਣੀ ਲਪੇਟ ਵਿਚ ਲੈ ਲਿਆ। 2002 ਵਿਚ ਜਿਉਂ ਹੀ ਕੈਪਟਨ ਅਮਰਿੰਦਰ ਸਿੰਘ ਦੀ ਅਗਵਾਈ ਵਿਚ ਪੰਜਾਬ ਅੰਦਰ ਕਾਂਗਰਸ ਸਰਕਾਰ ਬਣੀ ਤਾਂ ਅਕਾਲੀ ਆਗੂਆਂ ਅਤੇ ਉਨ੍ਹਾਂ ਨਾਲ ਜੁੜੇ ਕਈ ਅਧਿਕਾਰੀਆਂ ਖਿਲਾਫ ਧੜਾਧੜ ਮੁਕੱਦਮੇ ਦਰਜ ਕਰਨ ਦਾ ਸਿਲਸਿਲਾ ਆਰੰਭ ਹੋ ਗਿਆ। ਇਸ ਕੰਮ ਲਈ ਕੈਪਟਨ ਅਮਰਿੰਦਰ ਸਿੰਘ ਵੱਲੋਂ ਕੁਝ ਚੋਣਵੇਂ ਪੁਲਿਸ ਅਫਸਰਾਂ ਨੂੰ ਵਿਜੀਲੈਂਸ ਵਿਚ ਤਾਇਨਾਤ ਕਰਕੇ ਇਸ ਵਿਭਾਗ ਨੂੰ ਅੱਗੇ ਲਾਇਆ ਗਿਆ। ਭ੍ਰਿਸ਼ਟਾਚਾਰ ਅਤੇ ਬੇਨਿਯਮੀਆਂ ਨੂੰ ਦੂਰ ਕਰਨ ਦੇ ਨਾਂ 'ਤੇ ਵਿਜੀਲੈਂਸ ਨੇ ਫੜੋ-ਫੜੀ ਅਤੇ ਦਹਿਸ਼ਤ ਦੀ ਅਜਿਹੀ ਹਨੇਰੀ ਚਲਾ ਦਿੱਤੀ, ਜਿਸ ਤੋਂ ਇਕ ਵਾਰ ਤਾਂ ਇਉਂ ਜਾਪਣ ਲੱਗ ਪਿਆ ਸੀ ਜਿਵੇਂ ਪੰਜਾਬ ਦੀ ਸਿਆਸਤ ਖਾਨਾਜੰਗੀ ਦੀ ਰਾਹ ਤੁਰ ਪਈ ਹੈ। ਇਸ ਮੁਹਿੰਮ ਵਿਚ ਬਾਦਲ ਪਰਿਵਾਰ ਨੂੰ ਮੁੱਖ ਨਿਸ਼ਾਨਾ ਬਣਾਇਆ ਗਿਆ। ਉਂਝ ਤਾਂ ਕੈਪਟਨ ਅਮਰਿੰਦਰ ਸਿੰਘ ਨੇ ਫਰਵਰੀ 2002 ਵਿਚ ਹੋਈ ਪੰਜਾਬ ਵਿਧਾਨ ਸਭਾ ਦੀ ਚੋਣ ਲੜੀ ਹੀ ਭ੍ਰਿਸ਼ਟਾਚਾਰ ਖਤਮ ਕਰਨ ਦੇ ਨਾਂ ਉਪਰ ਸੀ। ਚੋਣ ਮੁਹਿੰਮ ਵਿਚ ਉਨ੍ਹਾਂ ਵੱਲੋਂ ਬਾਦਲ ਪਰਿਵਾਰ ਉਪਰ 3500 ਕਰੋੜ ਇਕੱਠੇ ਕਰਨ ਦੇ ਦੋਸ਼ ਲਗਾਏ ਗਏ ਅਤੇ ਫਿਰ ਧੜੱਲੇ ਨਾਲ ਕਿਹਾ ਕਿ ਜਦ ਉਨ੍ਹਾਂ ਦੀ ਸਰਕਾਰ ਬਣੀ ਤਾਂ ਉਹ ਸਾਰੇ ਭ੍ਰਿਸ਼ਟਾਚਾਰ ਦਾ ਪਰਦਾਫਾਸ਼ ਕਰੇਗਾ ਅਤੇ ਸਰਕਾਰੀ ਅਹੁਦੇ ਦੀ ਦੁਰਵਰਤੋਂ ਕਰਕੇ ਇਕੱਤਰ ਕੀਤੇ ਪੈਸੇ ਤੇ ਜਾਇਦਾਦਾਂ ਵਾਪਸ ਕਰਵਾਈਆਂ ਜਾਣਗੀਆਂ। ਇਸ ਤੋਂ ਬਾਅਦ ਜਦ ਸਰਕਾਰ ਬਣੀ ਤਾਂ ਇਹੀ ਗੱਲਾਂ ਦੁਹਰਾਈਆਂ ਗਈਆਂ ਅਤੇ ਫੜੋ-ਫੜੀ ਦਾ ਸਿਲਸਿਲਾ ਆਰੰਭ ਹੋਇਆ। ਕਰੀਬ ਦੋ ਸਾਲ ਇਹ ਕੰਮ ਚੱਲਦਾ ਰਿਹਾ। ਇਸ ਕੰਮ ਵਿਚ ਵਿਜੀਲੈਂਸ ਨੇ ਬਹੁਤ ਸਾਰੇ ਅਧਿਕਾਰੀਆਂ ਅਤੇ ਆਮ ਲੋਕਾਂ ਨੂੰ ਵੀ ਬੇਹੱਦ ਪ੍ਰੇਸ਼ਾਨ ਕੀਤਾ ਅਤੇ ਇਥੋਂ ਤੱਕ ਕਿ ਭ੍ਰਿਸ਼ਟਾਚਾਰ ਵਿਰੋਧੀ ਕਹੀ ਜਾਂਦੀ ਇਸ ਮੁਹਿੰਮ ਵਿਚ ਬਹੁਤ ਸਾਰੇ ਵਿਜੀਲੈਂਸ ਅਫਸਰਾਂ ਉਪਰ ਖੁਦ ਹੱਥ ਰੰਗਣ ਦੇ ਵੀ ਦੋਸ਼ ਲੱਗਦੇ ਰਹੇ। ਵਿਜੀਲੈਂਸ ਰਾਹੀਂ ਸਰਕਾਰ ਨੇ ਕਈ ਵਾਰ ਇਹ ਵੀ ਦਾਅਵੇ ਕੀਤੇ ਕਿ ਬਾਦਲ ਪਰਿਵਾਰ ਨੇ ਵਿਦੇਸ਼ਾਂ ਵਿਚ ਜਾਇਦਾਦਾਂ ਬਣਾਈਆਂ ਹਨ, ਜੋ ਲੱਭੀਆਂ ਜਾਣਗੀਆਂ। ਬਾਦਲ ਪਰਿਵਾਰ ਦੀਆਂ ਅਜਿਹੀਆਂ ਜਾਇਦਾਦਾਂ ਲੱਭਣ ਲਈ ਵਿਜੀਲੈਂਸ ਦੇ ਅਫਸਰ ਵਿਦੇਸ਼ੀਆਂ ਫੇਰੀਆਂ ਵੀ ਲਾਉਂਦੇ ਰਹੇ। ਲੋਕਾਂ ਦੇ ਕਰੋੜਾਂ ਰੁਪਏ ਖਰਚ ਕੀਤੇ ਗਏ। ਪਰ ਆਖਰ 2-ਢਾਈ ਸਾਲ ਦੀ ਲੰਬੀ-ਚੌੜੀ ਕਵਾਇਦ ਬਾਅਦ ਜਦ ਅਦਾਲਤ ਵਿਚ ਚਾਲਾਨ ਪੇਸ਼ ਕੀਤਾ ਗਿਆ ਤਾਂ ਮਹਿਜ਼ 97 ਕੁ ਕਰੋੜ ਦੀ ਬਾਦਲ ਪਰਿਵਾਰ ਦੀ ਜਾਇਦਾਦ ਦੱਸੀ ਗਈ, ਜਿਸ ਵਿਚੋਂ ਬਹੁਤਾ ਕਰਕੇ ਉਨ੍ਹਾਂ ਦੀ ਜੱਦੀ-ਜਾਇਦਾਦ ਦੇ ਹੀ ਵੇਰਵੇ ਦਿੱਤੇ ਗਏ ਸਨ। ਉਸ ਤੋਂ ਬਾਅਦ ਇਹ ਕੇਸ ਅਦਾਲਤੀ ਝਮੇਲਿਆਂ ਵਿਚ ਫਸਿਆ ਰਿਹਾ ਅਤੇ ਆਖਰ 30 ਸਤੰਬਰ ਨੂੰ ਮੁਹਾਲੀ ਦੀ ਅਦਾਲਤ ਨੇ ਬਾਦਲ ਪਰਿਵਾਰ ਨੂੰ ਬਰੀ ਕਰਨ ਦਾ ਫੈਸਲਾ ਸੁਣਾ ਦਿੱਤਾ। ਮੁਹਾਲੀ ਦੀ ਅਦਾਲਤ ਵੱਲੋਂ ਸੁਣਾਏ ਫੈਸਲੇ ਤੋਂ ਬਾਅਦ ਬਜ਼ੁਰਗ ਅਕਾਲੀ ਆਗੂ ਅਤੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਬਦਲਾਖੋਰੀ ਦੀ ਸਿਆਸਤ ਦਾ ਅੰਤ ਕਰਨ

ਦਾ ਐਲਾਨ ਕੀਤਾ ਹੈ। ਉਨ੍ਹਾਂ ਇਸ ਬਾਰੇ ਪਹਿਲਕਦਮੀਆਂ ਕਰਦਿਆਂ ਉਸੇ ਦਿਨ ਪੰਜਾਬ ਵਿਧਾਨ ਸਭਾ ਵਿਚ ਐਲਾਨ ਕੀਤਾ ਕਿ ਉਨ੍ਹਾਂ ਵੱਲੋਂ ਕੈਪਟਨ ਅਮਰਿੰਦਰ ਸਿੰਘ ਖਿਲਾਫ ਮਾਣਹਾਨੀ ਦੇ ਦੋਸ਼ ਵਿਚ ਪਾਇਆ ਗਿਆ **5** ਕਰੋੜ ਰੁਪਏ ਦਾ ਮੁਕੱਦਮਾ ਵਾਪਸ ਲੈਣਗੇ ਅਤੇ ਬਾਅਦ ਵਿਚ ਇਹ ਕੇਸ ਵਾਪਸ ਲੈਣ ਲਈ ਅਦਾਲਤ ਵਿਚ ਅਰਜ਼ੀ ਪਾ ਵੀ ਦਿੱਤੀ ਗਈ ਹੈ। ਅਕਾਲੀ-ਭਾਜਪਾ ਸਰਕਾਰ ਵੱਲੋਂ ਆਪਣੀ ਸਥਾਪਨਾ ਵੇਲੇ ਤੋਂ ਹੀ ਇਹ ਦਾਅਵਾ ਕੀਤਾ ਜਾਂਦਾ ਰਿਹਾ ਹੈ ਕਿ ਉਹ ਬਦਲਾਖੋਰੀ ਦੀ ਸਿਆਸਤ ਨੂੰ ਨਹੀਂ ਅਪਣਾਉਣਗੇ। ਪਰ ਹੁਣ ਅਦਾਲਤ ਵੱਲੋਂ ਬਾਦਲ ਪਰਿਵਾਰ ਨੂੰ ਬਰੀ ਕਰਨ ਅਤੇ ਉਸ ਤੋਂ ਬਾਅਦ ਮੁੱਖ ਮੰਤਰੀ ਵੱਲੋਂ ਕੈਪਟਨ ਖਿਲਾਫ ਕੇਸ ਵਾਪਸ ਲੈਣ ਨੇ ਪੰਜਾਬ ਦੀ ਸਿਆਸਤ ਵਿਚ ਇਕ ਵੱਖਰੀ ਤਰ੍ਹਾਂ ਦੀ ਪ੍ਰਕਿਰਿਆ ਛੱਡੀ ਹੈ। ਅਕਾਲੀ ਹਲਕੇ ਵੱਲੋਂ ਮੁੱਖ ਮੰਤਰੀ ਦੀ ਪਹਿਲਕਦਮੀ ਦਾ ਜ਼ੋਰਦਾਰ ਸਵਾਗਤ ਹੋਇਆ ਹੈ। ਗੈਰ-ਰਸਮੀ ਤੌਰ ’ਤੇ ਕਾਂਗਰਸੀ ਵੀ ਉਨ੍ਹਾਂ ਦੇ ਕਦਮ ਦੀ ਸਰਹਾਨਾ ਕਰ ਰਹੇ ਹਨ ਪਰ ਰਸਮੀ ਤੌਰ ’ਤੇ ਕੈਪਟਨ ਅਮਰਿੰਦਰ ਸਿੰਘ ਅਤੇ ਕਾਂਗਰਸ ਪਾਰਟੀ ਦੇ ਹੋਰ ਕਿਸੇ ਆਗੂ ਵੱਲੋਂ ਵੀ ਕਿਸੇ ਤਰ੍ਹਾਂ ਦੀ ਪ੍ਰਤੀਕਿਰਿਆ ਜ਼ਾਹਿਰ ਨਹੀਂ ਕੀਤੀ ਗਈ। ਕੈਪਟਨ ਜਾਂ ਕਾਂਗਰਸ ਪਾਰਟੀ ਵੱਲੋਂ ਇਸ ਪਹਿਲਕਦਮੀ ਬਾਰੇ ਚੁੱਪ ਧਾਰੇ ਜਾਣਾ ਇਸੇ ਗੱਲ ਦਾ ਸੰਕੇਤ ਹੈ ਕਿ ਉਹ ਸ. ਪ੍ਰਕਾਸ਼ ਸਿੰਘ ਬਾਦਲ ਵੱਲੋਂ ਕੀਤੀ ਪਹਿਲਕਦਮੀ ਦਾ ਵਿਰੋਧ ਕਰਨ ਵਿਚ ਵੱਡੀ ਮੁਸ਼ਕਿਲ ਦਾ ਸਾਹਮਣਾ ਕਰ ਰਹੇ ਹਨ। ਕਿਉਂਕਿ ਪੰਜਾਬ ਦੇ ਲੋਕ ਖਾਸ ਕਰਕੇ ਸਿਆਸੀ ਲੋਕ ਅਜਿਹੀ ਸਿਆਸਤ ਤੋਂ ਅੱਕ ਚੁੱਕੇ ਹਨ, ਜਿਹੜੀ ਇਕ-ਦੂਜੇ ਨੂੰ ਸ਼ਰੀਕੇਬਾਜ਼ੀ ਅਤੇ ਟਕਰਾਅ ਵਿਚ ਪਾਈ ਰੱਖੇ। ਲੋਕ ਪੰਜਾਬ ਦਾ ਵਿਕਾਸ ਚਾਹੁੰਦੇ ਹਨ, ਚੰਗਾ ਪ੍ਰਸ਼ਾਸਨ ਚਾਹੁੰਦੇ ਹਨ, ਇਨਸਾਫ ਚਾਹੁੰਦੇ ਹਨ ਅਤੇ ਗੱਲਕਿ ਰਾਜ ਨੂੰ ਹਰ ਪਾਸਿਓਂ ਤਰੱਕੀ ਦੇ ਰਾਹ ਤੁਰਿਆ ਚਾਹੁੰਦੇ ਹਨ। ਪਰ ਸਰੀਕੇਬਾਜ਼ੀ ਅਤੇ ਧੜੇਬੰਦੀ ਦੇ ਬਵਾਲ ਵਿਚ ਇਹ ਸਭ ਕੁਝ ਹਾਸਲ ਨਹੀਂ ਹੋ ਸਕਦਾ। ਸਿਰਫ ਸੁਖਾਵਾਂ ਮਾਹੌਲ ਹੀ ਰਾਜ ਨੂੰ ਤਰੱਕੀ ਦੇ ਰਾਹ ਤੋਰ ਸਕਦਾ ਹੈ। ਸੁਖਾਵਾਂ ਮਾਹੌਲ ਤਾਂ ਹੀ ਬਣਦਾ ਹੈ ਜੇਕਰ ਸਿਆਸੀ ਪਾਰਟੀਆਂ ਸਾਵੀਂ ਪਹੁੰਚ ਰੱਖ ਕੇ ਚੱਲਣ ਅਤੇ ਇਕ-ਦੂਜੇ ਦਾ ਵਿਰੋਧ ਮਹਿਜ ਬਦਲਾਖੋਰੀ ਜਾਂ ਨਿੱਜੀ ਕਿੜਾਂ ਕੱਢਣ ਲਈ ਕਰਨ ਦੀ ਬਜਾਏ ਸਿਆਸੀ, ਆਰਥਿਕ ਜਾਂ ਹੋਰ ਮੁੱਦਿਆਂ ਉਪਰ ਹੋਵੇ। ਕਾਂਗਰਸ ਪਾਰਟੀ ਦੀ ਕਿਸੇ ਵੀ ਆਗੂ ਨੇ ਭਾਵੇਂ ਅਜੇ ਤੱਕ ਮੂੰਹ ਨਹੀਂ ਖੋਲ੍ਹਿਆ ਪਰ ਕਾਂਗਰਸ ਪਾਰਟੀ ਅੰਦਰ ਇਹ ਗੱਲ ਜ਼ਰੂਰ ਚੱਲ ਰਹੀ ਹੈ ਕਿ ਮੁੱਖ ਮੰਤਰੀ ਨੇ ਕੈਪਟਨ ਖਿਲਾਫ ਦਰਜ ਕੇਸ ਹੀ ਵਾਪਸ ਕੀਤਾ ਹੈ ਅਤੇ ਮੌਜੂਦਾ ਸਰਕਾਰ ਦੌਰਾਨ ਹਜ਼ਾਰਾਂ ਕਾਂਗਰਸੀ ਵਰਕਰਾਂ ਖਿਲਾਫ ਦਰਜ ਹੋਏ ਕੇਸਾਂ ਬਾਰੇ ਉਨ੍ਹਾਂ ਕੁਝ ਵੀ ਨਹੀਂ ਬੋਲਿਆ। ਕੁਝ ਨੇਤਾਵਾਂ ਦਾ ਕਹਿਣਾ ਹੈ ਕਿ ਜੇਕਰ ਇਹੀ ਕ੍ਰਿਪਾ ਦ੍ਰਿਸ਼ਟੀ ਸਿਰਫ਼ ਦੋ ਪਰਿਵਾਰਾਂ ਤੱਕ ਹੀ ਰਹਿੰਦੀ ਹੈ ਤਾ ਸਿਆਸਤ ਅੰਦਰ ਆਈ ਕੱਟੜਤਾ ਅਤੇ ਬਦਲਾਖੋਰੀ ਦੀ ਭਾਵਨਾ ਨੂੰ ਖਤਮ ਕਰਨਾ ਔਖਾ ਹੋਵੇਗਾ। ਚਾਹੀਦਾ ਤਾਂ ਇਹ ਹੈ ਕਿ ਮੁੱਖ ਮੰਤਰੀ ਸਾਰੇ ਕਾਂਗਰਸੀ ਆਗੂਆਂ ਅਤੇ ਵਰਕਰਾਂ ਖਿਲਾਫ ਦਰਜ ਕੀਤੇ ਕੇਸ ਵਾਪਸ ਲੈਣ ਦਾ ਵੀ ਐਲਾਨ ਕਰਨ। ਕੁਝ ਵੀ ਹੋਵੇ ਮੁੱਖ ਮੰਤਰੀ ਵੱਲੋਂ ਕੀਤੀ ਪਹਿਲਕਦਮੀ ਸ਼ੁਭ ਸ਼ਗਨ ਹੈ। ਸਭਨਾਂ ਸਿਆਸੀ ਪਾਰਟੀਆਂ ਦੇ ਨੇਤਾਵਾਂ ਨੂੰ ਸਵਾਰਥੀ ਅਤੇ ਨਿੱਜੀ ਹਿੱਤਾਂ ਵਾਲੀ ਪਾਰਟੀ ਸਿਆਸਤ ਤੋਂ ਉਪਰ ਉੱਠ ਕੇ ਹੀ ਕੰਮ ਕਰਨਾ ਚਾਹੀਦਾ ਹੈ। **00**

# ਆਉਣ ਵਾਲਾ ਸਮਾਂ ਸ਼੍ਰੋਮਣੀ ਅਕਾਲੀ ਦਲ ਲਈ ਕੰਡਿਆਂ ਭਰਿਆ ਹੋਵੇਗਾ

## ਅੰਕ 42, 14 -20 ਅਕਤੂਬਰ, 2010

ਪੰਜਾਬ ਸਿਰ ਚੜ੍ਹੇ 71 ਹਜ਼ਾਰ ਕਰੋੜ ਰੁਪਏ ਦੇ ਕਰਜ਼ੇ ਨੇ ਪਹਿਲਾਂ ਤਾਂ ਪੰਜਾਬੀਆਂ ਨੂੰ ਆਰਥਿਕ ਬੋਝ ਹੇਠ ਨਪੀੜਿਆ ਹੋਇਆ ਸੀ ਅਤੇ ਹੁਣ ਇਸ ਮੁੱਦੇ ਨੂੰ ਲੈ ਕੇ ਪੈਦਾ ਹੋਏ ਰਾਜਸੀ ਸੰਕਟ ਨੇ ਹੁਕਮਰਾਨ ਅਕਾਲੀ ਦਲ ਦੇ ਸਾਹ ਸੂਤ ਲਏ ਹਨ। ਵਿੱਤ ਮੰਤਰੀ ਮਨਪ੍ਰੀਤ ਸਿੰਘ ਬਾਦਲ ਨੇ ਪਹਿਲਾਂ ਵਿਧਾਨ ਸਭਾ ਵਿਚ ਮੁੱਦਾ ਉਠਾਇਆ ਅਤੇ ਬਾਅਦ ਵਿਚ ਅਖਬਾਰਾਂ ਵਿਚ ਵੀ ਬਿਆਨ ਦਿੱਤਾ ਕਿ ਕੇਂਦਰ ਸਰਕਾਰ ਪੰਜਾਬ ਸਿਰ ਚੜ੍ਹੇ ਕਰਜ਼ੇ ਦਾ ਅੱਧਾ ਭਾਵ 35 ਹਜ਼ਾਰ ਕਰੋੜ ਰੁਪਏ ਮੁਆਫ ਕਰਨ ਲਈ ਤਿਆਰ ਹੈ, ਜੇਕਰ ਪੰਜਾਬ ਖੇਤੀਬਾੜੀ ਨੂੰ ਦਿੱਤੀ ਜਾਂਦੀ ਸਬਸਿਡੀ 1 ਹਜ਼ਾਰ ਕਰੋੜ ਰੁਪਏ ਤੱਕ ਸੀਮਤ ਕਰ ਲਵੇ ਅਤੇ ਜਾਇਦਾਦ ਟੈਕਸ ਸਮੇਤ ਕਈ ਹੋਰ ਤਰ੍ਹਾਂ ਦੇ ਟੈਕਸ ਲਗਾ ਕੇ ਪੰਜਾਬ ਦੀ ਆਰਥਿਕਤਾ ਨੂੰ ਪੈਰਾਂ ਸਿਰ ਕਰਨ ਲਈ ਕਦਮ ਉਠਾਵੇ। ਵਿੱਤ ਮੰਤਰੀ ਨੇ ਦਾਅਵੇ ਨਾਲ ਕਿਹਾ ਕਿ ਕੇਂਦਰ ਸਰਕਾਰ ਵੱਲੋਂ ਇਹ ਪੇਸ਼ਕਸ਼ ਕੀਤੀ ਗਈ ਹੈ ਅਤੇ ਉਨ੍ਹਾਂ ਇਸ ਪੇਸ਼ਕਸ਼ ਨੂੰ ਸੁਨਹਿਰੀ ਮੌਕਾ ਕਰਾਰ ਦਿੱਤਾ। ਪਰ ਦੂਜੇ ਪਾਸੇ ਅਕਾਲੀ ਦਲ ਦੇ ਪ੍ਰਧਾਨ ਅਤੇ ਪੰਜਾਬ ਦੇ ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਇਸ ਪੇਸ਼ਕਸ਼ ਨੂੰ ਉੱਕਾ ਹੀ ਠੁਕਰਾ ਦਿੱਤਾ ਕਿ ਪੰਜਾਬ ਸਿਰ ਕਰਜ਼ਾ ਅੱਤਵਾਦ ਖਿਲਾਫ ਲੜਾਈ ਸਮੇਂ ਚੜ੍ਹਿਆ ਹੈ ਤੇ ਕੇਂਦਰ ਸਰਕਾਰ ਦਾ ਫਰਜ਼ ਹੈ ਕਿ ਬਿਨਾਂ ਸ਼ਰਤ ਇਹ ਕਰਜ਼ਾ ਮੁਆਫ਼ ਕੀਤਾ ਜਾਣਾ ਚਾਹੀਦਾ ਹੈ। ਉਨ੍ਹਾਂ ਕੇਂਦਰ ਸਰਕਾਰ ਦੀਆਂ ਅਜਿਹੀਆਂ ਸ਼ਰਤਾਂ ਮੰਨਣ ਤੋਂ ਇਨਕਾਰ ਕਰ ਦਿੱਤਾ। ਵਿੱਤ ਮੰਤਰੀ ਵੱਲੋਂ ਅਖਬਾਰਾਂ ਵਿਚ ਆਪਣੇ ਸਟੈਂਡ ਨੂੰ ਮੁੜ ਦੁਹਰਾਏ ਜਾਣ ਅਤੇ ਸੁਖਬੀਰ ਦੀ ਕਾਰਜਸ਼ੈਲੀ ਉੱਪਰ ਵੀ ਕਈ ਤਰ੍ਹਾਂ ਦੇ ਸਵਾਲ ਉਠਾਉਣ ਨੇ ਆਖਿਰ ਪਿਛਲੇ ਸ਼ੁੱਕਰਵਾਰ ਨੂੰ ਪੈਦਾ ਹੋਏ ਵਿਵਾਦ ਨੂੰ ਹੋਰ ਤੇਜ਼ ਕਰ ਦਿੱਤਾ। ਉਸੇ ਦਿਨ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਸਵੇਰੇ ਘਰ ਵਿਚ ਹੀ ਡਿੱਗਣ ਕਾਰਨ ਪੀ.ਜੀ.ਆਈ. ਵਿਚ ਦਾਖਲ ਹੋ ਗਏ। ਹਸਪਤਾਲ ਜਾ ਕੇ ਵਿੱਤ ਮੰਤਰੀ ਮਨਪ੍ਰੀਤ ਸਿੰਘ ਨੇ ਮੁੱਖ ਮੰਤਰੀ ਨੂੰ ਆਪਣਾ ਸਪੱਸ਼ਟੀਕਰਨ ਦਿੱਤਾ ਅਤੇ ਮੁੱਖ ਮੰਤਰੀ ਨੇ ਵੀ ਉਨ੍ਹਾਂ ਦੇ ਸਪੱਸ਼ਟੀਕਰਨ ਉੱਪਰ ਸੰਤੁਸ਼ਟੀ ਜ਼ਾਹਿਰ ਕਰਦਿਆਂ ਇਹ ਬਿਆਨ ਪ੍ਰੈੱਸ ਨੂੰ ਜਾਰੀ ਕਰ ਦਿੱਤਾ ਕਿ ਵਿੱਤ ਮੰਤਰੀ ਦੇ ਬਿਆਨਾਂ ਨਾਲ ਕੋਈ ਅਨੁਸ਼ਾਸਨ ਭੰਗ ਨਹੀਂ ਹੋਇਆ ਅਤੇ ਨਾਲ ਹੀ ਇਹ ਹਦਾਇਤ ਕੀਤੀ ਕਿ ਇਸ ਮੁੱਦੇ ਨੂੰ ਲੈ ਕੇ ਕਿਸੇ ਵੀ ਤਰ੍ਹਾਂ ਦੀ ਬਿਆਨਬਾਜ਼ੀ ਨਾ ਕੀਤੀ ਜਾਵੇ। ਮੁੱਖ ਮੰਤਰੀ ਦਾ ਇਹ ਬਿਆਨ ਜਦ ਅਖਬਾਰਾਂ ਨੂੰ ਜਾ ਰਿਹਾ ਸੀ ਤਾਂ ਵਿੱਤ ਮੰਤਰੀ ਨੇ ਉਸ ਸਮੇਂ ਹੀ ਆਪਣੀ ਰਿਹਾਇਸ਼ 'ਤੇ ਪੱਤਰਕਾਰਾਂ ਨੂੰ ਸੱਦ ਕੇ ਆਪਣੇ ਪਹਿਲੇ ਸਟੈਂਡ ਨੂੰ ਮੁੜ ਦੁਹਰਾਇਆ ਅਤੇ ਨਾਲ ਹੀ ਕਿਹਾ ਕਿ ਮੁੱਖ ਮੰਤਰੀ ਉਸ ਤੋਂ ਸੰਤੁਸ਼ਟ ਹਨ। ਪਰ ਦੂਜੇ ਪਾਸੇ ਉਪ ਮੁੱਖ ਮੰਤਰੀ ਸ਼ਾਮ ਨੂੰ ਜਦ ਪਠਾਨਕੋਟ ਤੋਂ ਚੰਡੀਗੜ੍ਹ ਵਾਪਸ ਪਰਤੇ ਤਾਂ ਉਨ੍ਹਾਂ ਇਸ ਸਾਰੇ ਘਟਨਾਕ੍ਰਮ ਉਪਰ ਤਿੱਖੀ ਨਾਰਾਜ਼ਗੀ ਪ੍ਰਗਟਾਈ ਅਤੇ ਖਾਸਕਰ ਮੁੱਖ ਮੰਤਰੀ ਦੇ ਕਹਿਣ ਤੋਂ ਬਾਅਦ ਵੀ ਵਿੱਤ ਮੰਤਰੀ ਵੱਲੋਂ ਪੱਤਰਕਾਰਾਂ ਨਾਲ ਕੀਤੀ ਗੱਲਬਾਤ ਨੂੰ ਬੇਹੱਦ

ਇਤਰਾਜ਼ਯੋਗ ਦੱਸਿਆ। ਇਸੇ ਕਾਰਨ ਮੁੱਖ ਮੰਤਰੀ ਨੇ ਮੁੜ ਪ੍ਰੈੱਸ ਬਿਆਨ ਜਾਰੀ ਕੀਤਾ, ਜਿਸ ਵਿਚ ਕਿਹਾ ਗਿਆ ਕਿ ਪਾਰਟੀ ਵਿਚ ਅਨੁਸ਼ਾਸਨ ਭੰਗ ਕਰਨ ਵਾਲਿਆਂ ਖਿਲਾਫ ਸਖਤ ਕਾਰਵਾਈ ਹੋਵੇਗੀ। ਅਗਲੇ ਦਿਨ ਪਾਰਟੀ ਪ੍ਰਧਾਨ ਸੁਖਬੀਰ ਸਿੰਘ ਬਾਦਲ ਨੇ ਰਣਜੀਤ ਸਿੰਘ ਬ੍ਰਹਮਪੁਰਾ ਦੀ ਅਗਵਾਈ ਵਿਚ ਪੰਜ ਮੈਂਬਰੀ ਅਨੁਸ਼ਾਸਨੀ ਕਮੇਟੀ ਕਾਇਮ ਕਰ ਦਿੱਤੀ। ਕੇਂਦਰ ਸਰਕਾਰ ਵੱਲੋਂ ਕਰਜ਼ਾ ਮੁਆਫ਼ ਕਰਨ ਬਾਰੇ ਉਠਾਏ ਸਵਾਲ ਉੱਤੇ ਘੇਰਨ ਲਈ ਪੰਜਾਬ ਸਰਕਾਰ ਅਤੇ ਪਾਰਟੀ ਨੇ ਵਿਆਪਕ ਲਾਮਬੰਦੀ ਕੀਤੀ ਹੈ। ਇਕ ਪਾਸੇ ਪੰਜਾਬ ਦੇ ਮੁੱਖ ਸਕੱਤਰ ਨੇ ਕਿਹਾ ਹੈ ਕਿ ਕਰਜ਼ਾ ਮੁਆਫ਼ੀ ਦੀ ਪੇਸ਼ਕਸ਼ ਬਾਰੇ ਕੇਂਦਰ ਸਰਕਾਰ ਤੋਂ ਕੋਈ ਵੀ ਲਿਖਤੀ ਪੇਸ਼ਕਸ਼ ਅਜੇ ਤੱਕ ਨਹੀਂ ਆਈ। ਇਸ ਕਰਕੇ ਇਸ ਬਾਰੇ ਬਹਿਸ ਵਿਅਰਥ ਹੈ। ਇਸ ਦੇ ਨਾਲ ਹੀ ਪਾਰਟੀ ਪ੍ਰਧਾਨ ਸੁਖਬੀਰ ਸਿੰਘ ਬਾਦਲ ਨੇ ਵੀ ਆਪਣੇ ਪਹਿਲੇ ਸਟੈਂਡ ਨੂੰ ਕੁਝ ਦਰੁਸਤ ਕਰਦਿਆਂ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਕੇਂਦਰ ਸਰਕਾਰ ਨੇ ਰਾਜ ਸਰਕਾਰ ਨੂੰ ਕੋਈ ਪੇਸ਼ਕਸ਼ ਨਹੀਂ ਭੇਜੀ। ਜੇਕਰ ਅਜਿਹੀ ਕੋਈ ਪੇਸ਼ਕਸ਼ ਆਵੇਗੀ ਤਾਂ ਉਹ ਪਾਰਟੀ ਅਤੇ ਸਰਕਾਰੀ ਪੱਧਰ ’ਤੇ ਵਿਚਾਰ-ਵਟਾਂਦਰਾ ਕਰਨਗੇ।

ਵਿੱਤ ਮੰਤਰੀ ਦੇ ਬਿਆਨਾਂ ਨੂੰ ਲੈ ਕੇ ਅਕਾਲੀ ਦਲ ਅੰਦਰ ਵੱਡਾ ਵਿਵਾਦ ਉੱਠ ਖੜ੍ਹਿਆ ਹੈ। ਇਕ ਪਾਸੇ ਅਕਾਲੀ ਦਲ ਦੀ ਸਿਆਸੀ ਮਾਮਲਿਆਂ ਬਾਰੇ ਕਮੇਟੀ, ਜ਼ਿਲ੍ਹਾ ਜਥੇਦਾਰਾਂ ਅਤੇ ਅਨੁਸ਼ਾਸਨੀ ਕਮੇਟੀ ਵੱਲੋਂ ਅਨੁਸ਼ਾਸਨੀ ਕਾਰਵਾਈ ਕੀਤੇ ਜਾਣ ਦੇ ਫੈਸਲੇ ਲਏ ਜਾ ਚੁੱਕੇ ਹਨ। ਦੂਜੇ ਪਾਸੇ ਵਿੱਤ ਮੰਤਰੀ ਆਪਣੇ ਸਟੈਂਡ ਉਪਰ ਅੜੇ ਹੋਏ ਹਨ ਅਤੇ ਉਹ ਵਾਰ-ਵਾਰ ਕਹਿ ਰਹੇ ਹਨ ਕਿ ਕੇਂਦਰ ਸਰਕਾਰ ਵੱਲੋਂ ਪੰਜਾਬ ਦਾ ਕਰਜ਼ਾ ਮੁਆਫ਼ ਕਰਨ ਲਈ ਕੀਤੀਆਂ ਗਈਆਂ ਪੇਸ਼ਕਸ਼ਾਂ ਦਾ ਦਸਤਾਵੇਜ਼ੀ ਸਬੂਤ ਜਲਦੀ ਹੀ ਅਖਬਾਰਾਂ ਨੂੰ ਜਾਰੀ ਕਰਨਗੇ। ਅਕਾਲੀ ਦਲ ਦੀ ਭਾਈਵਾਲ ਭਾਜਪਾ ਦੀ ਸੂਬਾਈ ਲੀਡਰਸ਼ਿਪ ਨੇ ਵੀ ਇਸ ਮੌਕੇ ਕਿਸੇ ਵੀ ਵਾਦ-ਵਿਵਾਦ ’ਚ ਪੈਣ ਤੋਂ ਪਾਸਾ ਹੀ ਵੱਟਿਆ ਹੋਇਆ ਹੈ ਅਤੇ ਵਿਧਾਨ ਸਭਾ ਵਿਚ ਭਾਜਪਾ ਦੇ ਆਗੂ ਮਨੋਰੰਜਨ ਕਾਲੀਆ ਦਾ ਏਨਾ ਹੀ ਕਹਿਣਾ ਹੈ ਕਿ ਵਿੱਤ ਮੰਤਰੀ ਨੂੰ ਇਹ ਮਾਮਲਾ ਪਰਿਵਾਰ ਅਤੇ ਪਾਰਟੀ ’ਚ ਬੈਠ ਕੇ ਹੱਲ ਕਰ ਲੈਣਾ ਚਾਹੀਦਾ ਹੈ। ਮੁੱਖ ਵਿਰੋਧੀ ਸਿਆਸੀ ਪਾਰਟੀ ਕਾਂਗਰਸ ਨੇ ਵਿੱਤ ਮੰਤਰੀ ਵੱਲੋਂ ਲਏ ਗਏ ਸਟੈਂਡ ਦੀ ਖੁੱਲ੍ਹੇਆਮ ਸਰਾਹਨਾ ਕੀਤੀ ਹੈ ਅਤੇ ਕਿਹਾ ਹੈ ਕਿ ਸਰਕਾਰ ਨੂੰ ਕੇਂਦਰ ਸਰਕਾਰ ਦੀ ਪੇਸ਼ਕਸ਼ ਪ੍ਰਵਾਨ ਕਰ ਲੈਣੀ ਚਾਹੀਦੀ ਹੈ। ਜੇਕਰ ਇਹ ਮੰਨ ਲਿਆ ਜਾਵੇ ਕਿ ਕੇਂਦਰ ਸਰਕਾਰ ਨੇ ਸੱਚੀਓਂ ਹੀ ਪੰਜਾਬ ਦਾ ਅੱਧਾ ਕਰਜ਼ਾ ਮੁਆਫ ਕਰਨ ਦੀ ਪੇਸ਼ਕਸ਼ ਸਬਸਿਡੀਆਂ ਖਤਮ ਕਰਨ ਅਤੇ ਟੈਕਸ ਲਗਾਉਣ ਦੀਆਂ ਸ਼ਰਤਾਂ ਨਾਲ ਪ੍ਰਵਾਨ ਕਰ ਲਈ ਹੈ ਤਾਂ ਵੀ ਅਕਾਲੀ-ਭਾਜਪਾ ਗਠਜੋੜ ਲਈ ਇਸ ਮੌਕੇ ਜਦ ਆਮ ਚੋਣਾਂ ਵਿਚ ਮਸਾਂ ਡੇਢ ਸਾਲ ਰਹਿ ਗਿਆ ਹੈ, ਅਜਿਹੀ ਤਜਵੀਜ਼ ਪ੍ਰਵਾਨ ਕਰਨਾ ਬਹੁਤ ਮੁਸ਼ਕਲ ਹੋਵੇਗਾ ਕਿਉਂਕਿ ਇਸ ਮੌਕੇ ਲੋਕਾਂ ਉੱਪਰ ਟੈਕਸ ਲਗਾਉਣ ਜਾਂ ਕਿਸਾਨਾਂ ਨੂੰ ਦਿੱਤੀ ਸਬਸਿਡੀ ਖਤਮ ਕਰਨ ਦਾ ਸਰਕਾਰ ਉੱਪਰ ਮਾੜਾ ਅਸਰ ਪੈ ਸਕਦਾ ਹੈ। ਇਸ ਕਰਕੇ ਅਕਾਲੀ ਦਲ ਇਸ ਮਾਮਲੇ ਉੱਪਰ ਬਹੁਤ ਹੀ ਫੂਕ-ਫੂਕ ਕੇ ਚੱਲਣ ਦਾ ਯਤਨ ਕਰ ਰਿਹਾ ਹੈ। ਇਕ ਪਾਸੇ ਉਹ ਆਪਣੇ ਹੀ ਮਜ਼ਬੂਤ ਆਗੂ ਵਿੱਤ ਮੰਤਰੀ ਨੂੰ ਅਲੱਗ-ਥਲੱਗ ਕਰਨ ਅਤੇ ਬੇਅਸਰ ਕਰਨ ਦੇ ਹਰ ਹੀਲੇ ਵਰਤ ਰਹੇ ਹਨ। ਪਰ ਨਾਲ ਹੀ ਪੰਜਾਬ ਦਾ ਕਰਜ਼ਾ ਮੁਆਫ਼ ਕਰਵਾਉਣ ਦੇ ਬਹੁਤ ਹੀ ਨਾਜ਼ੁਕ ਮਸਲੇ ਉਪਰ ਵੀ ਅਜਿਹਾ ਕੋਈ ਸੰਕੇਤ ਨਹੀਂ ਜਾਣ ਦੇਣਾ ਚਾਹੁੰਦਾ, ਜਿਸ ਨਾਲ

ਲੋਕਾਂ ਵਿਚ ਇਹ ਪ੍ਰਭਾਵ ਬਣੇ ਕਿ ਵਿੱਤ ਮੰਤਰੀ ਤਾਂ ਕਰਜ਼ਾ ਮੁਆਫ਼ ਕਰਵਾਉਣਾ ਚਾਹੁੰਦੇ ਹਨ ਪਰ ਅਕਾਲੀ ਆਗੂ ਕੇਂਦਰ ਸਰਕਾਰ ਦੇ ਰਾਹ ਵਿਚ ਅੜਿੱਕੇ ਡਾਹ ਰਹੇ ਹਨ।

ਬਾਦਲ ਪਰਿਵਾਰ ਲਈ ਵੀ ਇਹ ਘੜੀ ਬੇਹੱਦ ਮੁਸ਼ਕਲ ਭਰੀ ਹੈ। ਸ਼ਾਇਦ ਪਹਿਲੀ ਵਾਰ ਹੈ ਕਿ ਬਾਦਲ ਪਰਿਵਾਰ ਦੋ ਧੜਿਆਂ ਵਿਚ ਵਟ ਰਿਹਾ ਹੈ। ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਲਈ ਇਹ ਸਭ ਤੋਂ ਔਖੀ ਤੇ ਇਮਤਿਹਾਨੀ ਘੜੀ ਹੈ। ਕਿਉਂਕਿ ਉਨ੍ਹਾਂ ਨੇ ਪੰਜਾਹ ਸਾਲ ਤੋਂ ਵੱਧ ਸਮੇਂ ਦੇ ਰਾਜਸੀ ਜੀਵਨ ਵਿਚ ਕਦੇ ਵੀ ਵਿਰੋਧੀ ਆਗੂਆਂ ਹੱਥੋਂ ਮਾਰ ਨਹੀਂ ਖਾਧੀ, ਸਗੋਂ ਉਹ ਵਿਰੋਧੀਆਂ ਨਾਲ ਸਿਆਸੀ ਪੱਧਰ 'ਤੇ ਸਖ਼ਤਾਈ ਨਾਲ ਨਿਪਟਣ ਦੇ ਮਾਹਿਰ ਸਮਝੇ ਜਾਂਦੇ ਹਨ। ਪਰ ਆਪਣੇ ਹੀ ਪਰਿਵਾਰ ਵਿਚ ਉੱਠੀ ਇਹ ਜੰਗ ਲੱਗਦਾ ਹੈ ਕਿ ਉਨ੍ਹਾਂ ਨੂੰ ਵੀ ਅਪਾਹਜ ਕਰੀ ਬੈਠੀ ਹੈ। ਇਸੇ ਕਰਕੇ ਹਫਤੇ ਤੋਂ ਪਾਰਟੀ ਅੰਦਰ ਚੱਲ ਰਹੀ ਘਮਸਾਨ ਦੀ ਜੰਗ ਵਿਚ ਉਹ ਅਜੇ ਤੱਕ ਸਿੱਧੇ ਤੌਰ 'ਤੇ ਨਹੀਂ ਕੁੱਦੇ, ਸਗੋਂ ਪੀ.ਜੀ.ਆਈ. ਹਸਪਤਾਲ ਦੇ ਬੈੱਡ ਉਪਰ ਬੈਠ ਕੇ ਸਾਰੀ ਸਥਿਤੀ ਦੀਆਂ ਗਿਣਤੀਆਂ-ਮਿਣਤੀਆਂ ਨੂੰ ਤੋਲ ਰਹੇ ਹਨ।

ਆਖਿਰ ਇਹ ਲੜਾਈ ਸੁਖਬੀਰ ਸਿੰਘ ਬਾਦਲ ਅਤੇ ਵਿੱਤ ਮੰਤਰੀ ਮਨਪ੍ਰੀਤ ਸਿੰਘ ਬਾਦਲ ਵਿਚਕਾਰ ਬਣ ਗਈ ਹੈ ਅਤੇ ਮਸਲਾ ਬਜ਼ੁਰਗ ਸਿਆਸਤਦਾਨ ਪ੍ਰਕਾਸ਼ ਸਿੰਘ ਬਾਦਲ ਦੀ ਜਾਨਸ਼ੀਨੀ ਦਾ ਹੈ। ਸਵਾਲ ਇਹ ਹੈ ਕਿ ਪ੍ਰਕਾਸ਼ ਸਿੰਘ ਬਾਦਲ ਤੋਂ ਬਾਅਦ ਅਕਾਲੀ ਦਲ ਤੇ ਸਰਕਾਰ ਵਿਚ ਸਿਰਮੌਰ ਸ਼ਕਤੀ ਕੌਣ ਬਣੇਗਾ? ਭਾਵੇਂ ਸੁਖਬੀਰ ਸਿੰਘ ਬਾਦਲ ਪਾਰਟੀ ਪ੍ਰਧਾਨ ਬਣ ਚੁੱਕੇ ਹਨ ਅਤੇ ਰਾਜ ਦੇ ਉਪ ਮੁੱਖ ਮੰਤਰੀ ਵੀ ਹਨ ਪਰ ਪਾਰਟੀ ਅਤੇ ਸਰਕਾਰ ਅੰਦਰ ਉਹ ਚੁਣੌਤੀ ਰਹਿਤ ਆਗੂ ਵਜੋਂ ਸਥਾਪਤ ਨਹੀਂ ਹੋ ਸਕੇ। ਇਸੇ ਕਾਰਨ ਬਾਦਲ ਪਰਿਵਾਰ ਦੇ ਅੰਦਰੋਂ ਅਤੇ ਸਰਕਾਰ ਵਿਚ ਸ਼ਕਤੀਸ਼ਾਲੀ ਪੁਜ਼ੀਸ਼ਨ ਉੱਤੇ ਬੈਠੇ ਮਨਪ੍ਰੀਤ ਸਿੰਘ ਬਾਦਲ ਵੱਲੋਂ ਹੀ ਉਨ੍ਹਾਂ ਨੂੰ ਸਖਤ ਚੁਣੌਤੀ ਦਿੱਤੀ ਗਈ ਹੈ। ਮਨਪ੍ਰੀਤ ਸਿੰਘ ਬਾਦਲ ਵੱਲੋਂ ਪੇਸ਼ ਕੀਤੀ ਚੁਣੌਤੀ ਅਸਲ ਵਿਚ ਸੁਖਬੀਰ ਸਿੰਘ ਬਾਦਲ ਦੀ ਲੀਡਰਸ਼ਿਪ ਨੂੰ ਦਿੱਤੀ ਚੁਣੌਤੀ ਹੈ। ਨੇੜੇ ਆ ਰਹੀਆਂ ਸ਼੍ਰੋਮਣੀ ਕਮੇਟੀ ਚੋਣਾਂ ਅਤੇ ਉਸ ਤੋਂ ਬਾਅਦ ਹੋਣ ਵਾਲੀਆਂ ਪੰਜਾਬ ਵਿਧਾਨ ਸਭਾ ਚੋਣਾਂ ਤੋਂ ਪਹਿਲਾਂ ਉਠਿਆ ਇਹ ਵਿਵਾਦ ਅਕਾਲੀ ਦਲ ਲਈ ਬਹੁਤ ਹੀ ਮੰਦਭਾਗਾ ਹੈ। ਇਸ 'ਚੋਂ ਨਿਕਲਣ ਲਈ ਪਾਰਟੀ ਨੂੰ ਬਹੁਤ ਹੀ ਸਖ਼ਤ ਮਿਹਨਤ ਅਤੇ ਸਿਆਸੀ ਸੂਝ-ਬੂਝ ਦਾ ਸਬੂਤ ਦੇਣਾ ਪਵੇਗਾ।

**00**

# ਮਨਪ੍ਰੀਤ ਸਿੰਘ ਬਾਦਲ ਕਾਰਨ ਅਕਾਲੀ ਅਤੇ ਕਾਂਗਰਸੀ ਹਲਕਿਆਂ 'ਚ ਹਲਚਲ

### ਅੰਕ 43, 21 -27 ਅਕਤੂਬਰ, 2010

ਸ. ਮਨਪ੍ਰੀਤ ਸਿੰਘ ਬਾਦਲ ਨੂੰ ਅਕਾਲੀ ਦਲ ਤੋਂ ਮੁਅੱਤਲ ਕਰਨ ਅਤੇ ਵਿੱਤ ਮੰਤਰੀ ਦੇ ਅਹੁਦੇ ਤੋਂ ਬਰਖਾਸਤ ਕੀਤੇ ਜਾਣ ਤੋਂ ਬਾਅਦ ਅਕਾਲੀ ਦਲ ਅੰਦਰਲਾ ਸੰਕਟ ਲਗਾਤਾਰ ਡੂੰਘਾ ਹੁੰਦਾ ਜਾ ਰਿਹਾ ਹੈ। ਇਸ ਸੰਕਟ ਤੋਂ ਸਿਰਫ਼ ਅਕਾਲੀ ਦਲ ਹੀ ਪ੍ਰਭਾਵਿਤ ਨਹੀਂ ਹੋ ਰਿਹਾ, ਸਗੋਂ ਕਾਂਗਰਸ ਪਾਰਟੀ ਅੰਦਰ ਵੱਡੀ ਹਲਚਲ ਮਚੀ ਹੋਈ ਹੈ। ਅਕਾਲੀ ਦਲ ਬਾਦਲ ਤੋਂ ਬਾਗੀ ਹੋਏ ਮਨਪ੍ਰੀਤ ਸਿੰਘ ਬਾਦਲ ਨੇ ਸਰਗਰਮੀਆਂ ਤੇਜ਼ ਕਰ ਦਿੱਤੀਆਂ ਹਨ। 16 ਅਕਤੂਬਰ ਨੂੰ ਉਸ ਵੱਲੋਂ ਆਪਣੇ ਜੱਦੀ ਹਲਕੇ ਗਿੱਦੜਬਾਹਾ ਵਿਚ ਕੀਤੀ ਰੈਲੀ ਨੇ ਇਸ ਗੱਲ ਦਾ ਸੰਕੇਤ ਦਿੱਤਾ ਹੈ ਕਿ ਉਨ੍ਹਾਂ ਦੇ ਹਲਕੇ ਦੇ ਵੋਟਰ ਵੱਡੀ ਗਿਣਤੀ ਵਿਚ ਮਨਪ੍ਰੀਤ ਸਿੰਘ ਦੇ ਨਾਲ ਖੜ੍ਹੇ ਹਨ। 16 ਅਕਤੂਬਰ ਦੀ ਰੈਲੀ ਵਿਚ ਲੋਕਾਂ ਨੂੰ ਜਾਣ ਤੋਂ ਰੋਕਣ ਲਈ ਅਕਾਲੀ ਦਲ ਦੇ ਪ੍ਰਧਾਨ ਸੁਖਬੀਰ ਸਿੰਘ ਬਾਦਲ ਨੇ ਖੁਦ ਦੋ ਦਿਨ ਉਥੇ ਡੇਰਾ ਲਗਾਈ ਰੱਖਿਆ ਸੀ। ਉਹ ਪਿੰਡਾਂ ਦੇ ਪੰਚਾਂ-ਸਰਪੰਚਾਂ ਤੱਕ ਨੂੰ ਮਿਲਦੇ ਰਹੇ ਅਤੇ ਉਨ੍ਹਾਂ ਨੂੰ ਮਨਪ੍ਰੀਤ ਸਿੰਘ ਦੀ ਰੈਲੀ ਵਿਚ ਸ਼ਾਮਲ ਨਾ ਹੋਣ ਲਈ ਪ੍ਰੇਰਿਤ ਕਰਦੇ ਰਹੇ। ਇਹ ਵੀ ਖ਼ਬਰਾਂ ਹਨ ਕਿ ਬਹੁਤ ਸਾਰੇ ਅਧਿਕਾਰੀ ਵੀ ਲੋਕਾਂ ਨੂੰ ਰੈਲੀ ਵਿਚ ਜਾਣ ਤੋਂ ਰੋਕਣ ਲਈ ਕਹਿੰਦੇ ਰਹੇ। ਪਰ ਗਿੱਦੜਬਾਹਾ ਦੀ ਰੈਲੀ ਵਿਚ ਮਨਪ੍ਰੀਤ ਸਿੰਘ ਦੇ ਹੱਕ ਵਿਚ ਹੋਏ ਇਕੱਠ ਨੇ ਇਹ ਸਾਬਿਤ ਕਰ ਦਿੱਤਾ ਹੈ ਕਿ ਲੋਕਾਂ ਦੇ ਮਨਾਂ ਅੰਦਰ ਉਨ੍ਹਾਂ ਪ੍ਰਤੀ ਬੇਹੱਦ ਸਤਿਕਾਰ ਹੈ। ਗਿੱਦੜਬਾਹਾ ਰੈਲੀ ਵਿਚ ਮਨਪ੍ਰੀਤ ਸਿੰਘ ਨੇ ਇਹ ਐਲਾਨ ਕੀਤਾ ਕਿ ਉਹ ਪੰਜਾਬ ਨੂੰ ਕਰਜ਼ੇ ਤੋਂ ਮੁਕਤ ਕਰਵਾਉਣ ਅਤੇ ਖਾਸਕਰ ਕਿਸਾਨਾਂ ਨੂੰ ਅਣਖ ਦੀ ਜ਼ਿੰਦਗੀ ਜਿਊਣ ਯੋਗ ਬਣਾਉਣ ਲਈ ਸੰਘਰਸ਼ ਕਰਨਗੇ ਤੇ ਇਸ ਵਾਸਤੇ ਪੰਜਾਬ ਦੇ ਘਰ-ਘਰ ਵਿਚ ਜਾ ਕੇ ਆਪਣਾ ਪ੍ਰੋਗਰਾਮ ਦੇਣਗੇ। ਸ. ਮਨਪ੍ਰੀਤ ਸਿੰਘ ਦਾ ਮੰਨਣਾ ਹੈ ਕਿ ਲੋਕਾਂ ਨੂੰ ਸਬਸਿਡੀਆਂ ਦੇ ਕੇ ਅਤੇ ਰਿਆਇਤੀ ਦਰਾਂ 'ਤੇ ਦਾਲ-ਆਟਾ ਵੰਡ ਕੇ ਹਮੇਸ਼ਾ ਲਈ ਭਿਖਾਰੀ ਬਣਾ ਕੇ ਤਾਂ ਰੱਖਿਆ ਜਾ ਸਕਦਾ ਹੈ ਪਰ ਸਿਰ ਉੱਚਾ ਕਰਕੇ ਜਿਊਣ ਵਾਲੇ ਵਿਅਕਤੀ ਨਹੀਂ। ਉਹ ਕਹਿ ਰਹੇ ਹਨ ਕਿ ਸਬਸਿਡੀਆਂ ਘਟਾ ਕੇ ਤੇ ਲੋਕ-ਲੁਭਾਊ ਨਾਅਰੇ ਬੰਦ ਕਰਕੇ ਅਜਿਹੇ ਪ੍ਰੋਗਰਾਮ ਬਣਾਏ ਜਾਣ, ਜੋ ਲੋਕਾਂ ਨੂੰ ਰੋਜ਼ਗਾਰ ਦੀ ਗਾਰੰਟੀ ਦੇਣ ਤੇ ਸਮਾਜਿਕ ਸੁਰੱਖਿਆ ਯਕੀਨੀ ਬਣਾਉਣ। ਇਸ ਕਰਕੇ ਉਹ ਕੇਂਦਰ ਸਰਕਾਰ ਵੱਲੋਂ ਪੰਜਾਬ ਸਿਰ ਚੜ੍ਹੇ ਕਰਜ਼ੇ ਦੀ ਪੰਡ ਨੂੰ ਹੌਲਾ ਕਰਨ ਲਈ ਆਈ ਪੇਸ਼ਕਸ਼ ਨੂੰ ਸੁਨਹਿਰੀ ਮੌਕਾ ਗਰਦਾਨ ਰਹੇ ਹਨ। ਵਿੱਤ ਮੰਤਰੀ ਹੁੰਦਿਆਂ ਮਨਪ੍ਰੀਤ ਸਿੰਘ ਨੇ ਕੇਂਦਰ ਸਰਕਾਰ ਨਾਲ ਗੱਲਬਾਤ ਚਲਾ ਕੇ ਪੰਜਾਬ ਸਿਰ ਚੜ੍ਹੇ ਅੱਧੇ ਕਰਜ਼ੇ ਨੂੰ ਮੁਆਫ ਕਰਵਾਉਣ ਦਾ ਪੱਖ ਮਜ਼ਬੂਤੀ ਨਾਲ ਪੇਸ਼ ਕੀਤਾ ਸੀ। ਪਰ ਦੂਜੇ ਪਾਸੇ ਅਕਾਲੀ ਦਲ ਉਨ੍ਹਾਂ ਵੱਲੋਂ ਕਰਜ਼ਾ ਮੁਆਫ਼ ਕਰਵਾਉਣ ਦੇ ਯਤਨ ਨੂੰ ਮੁੱਢੋਂ ਹੀ ਰੱਦ ਕਰਦਾ ਆ ਰਿਹਾ ਹੈ। ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਤਾਂ ਹੁਣ ਇਥੋਂ ਤੱਕ ਕਹਿਣ ਲੱਗ ਪਏ ਹਨ ਕਿ ਪੰਜਾਬ ਸਿਰ ਕੇਂਦਰ ਸਰਕਾਰ ਦਾ ਕਰਜ਼ਾ ਤਾ 3500 ਕਰੋੜ ਰੁਪਏ ਹੈ, ਬਾਕੀ ਦਾ ਕਰਜ਼ਾ ਤਾਂ

ਬੈਂਕਾਂ ਅਤੇ ਹੋਰ ਵਿੱਤੀ ਅਦਾਰਿਆਂ ਦਾ ਹੈ, ਜੋ ਕਿ ਕੇਂਦਰ ਸਰਕਾਰ ਦੇ ਮੁਆਫ ਕਰਨ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੀ ਨਹੀਂ। ਪਰ ਨਾਲ ਹੀ ਅਕਾਲੀ ਆਗੂ ਇਹ ਗੱਲ ਵੀ ਕਹੀ ਜਾ ਰਹੇ ਹਨ ਕਿ ਪੰਜਾਬ ਸਰਕਾਰ ਕਰਜ਼ਾ ਮੁਆਫੀ ਲਈ ਕੇਂਦਰ ਸਰਕਾਰ ਨਾਲ ਗੱਲਬਾਤ ਲਗਾਤਾਰ ਜਾਰੀ ਰੱਖੇਗੀ। ਇਥੇ ਸਵਾਲ ਇਹ ਉੱਠਦਾ ਹੈ ਕਿ ਜੇਕਰ ਪੰਜਾਬ ਸਰਕਾਰ ਨੇ ਵੀ ਕਰਜ਼ਾ ਮੁਆਫੀ ਲਈ ਕੇਂਦਰ ਸਰਕਾਰ ਤੱਕ ਲਗਾਤਾਰ ਮੁੜ ਪਹੁੰਚ ਕਰਨੀ ਹੈ, ਫਿਰ ਮਨਪ੍ਰੀਤ ਸਿੰਘ ਦੇ ਯਤਨਾਂ ਉਪਰ ਇਤਰਾਜ਼ ਕਿਉਂ ਕੀਤਾ ਗਿਆ? ਸ. ਮਨਪ੍ਰੀਤ ਸਿੰਘ ਬਾਦਲ ਨੂੰ ਇਸੇ ਗੱਲ ਦੀ ਸਜ਼ਾ ਦਿੱਤੀ ਗਈ ਹੈ ਕਿ ਉਸ ਨੇ ਕਰਜ਼ਾ ਮੁਆਫ ਕਰਵਾਉਣ ਅਤੇ ਪੰਜਾਬ ਦੀ ਆਰਥਿਕ ਮਜ਼ਬੂਤੀ ਲਈ ਸਬਸਿਡੀਆਂ ਘਟਾਉਣ ਅਤੇ ਕੁਝ ਨਵੇਂ ਟੈਕਸ ਲਗਾਉਣ ਦੀ ਵਜਾਹਤ ਕੀਤੀ ਸੀ। ਪਰ ਅਕਾਲੀ ਆਗੂ ਤੇ ਸਰਕਾਰ ਅਜੇ ਤਾਈਂ ਆਪਣੇ ਵੱਲੋਂ ਕੋਈ ਠੋਸ ਪ੍ਰੋਗਰਾਮ ਪੇਸ਼ ਨਹੀਂ ਕਰ ਸਕੀ, ਜਿਸ ਦੇ ਸਹਾਰੇ ਉਹ ਦੱਸ ਸਕੇ ਕਿ ਪੰਜਾਬ ਨੂੰ ਕਰਜ਼ੇ ਦੇ ਚੁੰਗਲ ਵਿਚੋਂ ਕਿਵੇਂ ਕੱਢਿਆ ਜਾ ਸਕਦਾ ਹੈ ਅਤੇ ਆਰਥਿਕ ਮਜ਼ਬੂਤੀ ਕਿਵੇਂ ਹਾਸਲ ਕੀਤੀ ਜਾ ਸਕਦੀ ਹੈ। ਵਰਣਨਯੋਗ ਹੈ ਕਿ ਪੰਜਾਬ ਸਿਰ ਇਸ ਵੇਲੇ **71** ਹਜ਼ਾਰ ਕਰੋੜ ਰੁਪਏ ਦੇ ਕਰੀਬ ਕਰਜ਼ੇ ਦੀ ਵੱਡੀ ਪੰਡ ਹੈ। ਹਰ ਵਰ੍ਹੇ ਇਸ ਕਰਜ਼ੇ ਵਿਚ **5** ਹਜ਼ਾਰ ਕਰੋੜ ਤੋਂ ਵੱਧ ਦਾ ਇਜ਼ਾਫਾ ਹੋ ਜਾਂਦਾ ਹੈ। ਪੰਜਾਬ ਇਸ ਵੇਲੇ ਇਸ ਕਰਜ਼ੇ ਦਾ ਵਿਆਜ਼ ਮੋੜਨ ਦੀ ਹਾਲਤ ਵਿਚ ਵੀ ਨਹੀਂ ਹੈ। ਇਸ ਕਰਕੇ ਕਰਜ਼ੇ ਦੀ ਪੰਡ ਲਗਾਤਾਰ ਵਧੀ ਜਾ ਰਹੀ ਹੈ।

ਮਨਪ੍ਰੀਤ ਸਿੰਘ ਬਾਦਲ ਨੇ ਪੰਜਾਬ ਦੇ ਵੱਖ-ਵੱਖ ਜ਼ਿਲ੍ਹਿਆਂ ਵਿਚ ਜਾਣ ਦਾ ਫੈਸਲਾ ਕੀਤਾ ਹੈ। ਇਸੇ ਸੰਦਰਭ ਵਿਚ ਜਦ ਉਹ ਗੁਰਦਾਸਪੁਰ ਦੇ ਕਾਹਨੂੰਵਾਨ ਕਸਬੇ ਵਿਚ ਇਕ ਧਾਰਮਿਕ ਸਮਾਗਮ ਵਿਚ ਸ਼ਾਮਲ ਹੋਣ ਗਏ ਤਾਂ ਸਰਕਾਰੀ ਸ਼ਹਿ 'ਤੇ ਪੁਲਿਸ ਨੇ ਸਮਾਗਮ ਦੀ ਮੁਨਾਦੀ ਕਰ ਰਹੇ ਵਾਹਨ ਨੂੰ ਫੜ ਕੇ ਥਾਣੇ ਬਿਠਾ ਲਿਆ ਅਤੇ ਸੰਗਤ ਨੂੰ ਗੁਰਦੁਆਰੇ ਵਿਚ ਜਾਣ ਤੋਂ ਰੋਕਣ ਲਈ ਗੁਰਦੁਆਰਾ ਸਾਹਿਬ ਦੇ ਮੁੱਖ ਗੇਟ ਨੂੰ ਜਿੰਦਰੇ ਮਾਰ ਦਿੱਤੇ। ਅਜਿਹੀ ਹਰਕਤ ਬੇਹੱਦ ਘਿਨੌਣੀ ਹੈ। ਕਿਸੇ ਵੀ ਜਮਹੂਰੀ ਤੇ ਸੱਭਿਅਕ ਸਮਾਜ ਵਿਚ ਹਰ ਕਿਸੇ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਹੱਕ ਹੈ। ਸਰਕਾਰੀ ਧੌਂਸ ਜਾਂ ਜ਼ਬਰਦਸਤੀ ਨਾਲ ਅਗਰ ਲੋਕਾਂ ਨੂੰ ਕਿਸੇ ਦੇ ਵਿਚਾਰ ਸੁਣਨ ਤੋਂ ਰੋਕਿਆ ਜਾਂਦਾ ਹੈ ਤਾਂ ਇਹ ਹੱਦ ਦਰਜੇ ਦੀ ਘਟੀਆ ਕਾਰਵਾਈ ਹੈ। ਮਨਪ੍ਰੀਤ ਸਿੰਘ ਬਾਦਲ ਨੇ ਆਪਣੇ ਬਿਆਨਾਂ ਵਿਚ ਵਾਰ-ਵਾਰ ਇਹ ਕਿਹਾ ਹੈ ਕਿ ਉਹ ਅਕਾਲੀ ਹਨ ਅਤੇ ਅਕਾਲੀ ਹੀ ਰਹਿਣਗੇ ਪਰ ਅਕਾਲੀ ਦਲ ਤੋਂ ਚਾਰ ਵਿਧਾਇਕਾਂ ਨਾਲ ਬਗਾਵਤ ਕਰਨ ਬਾਅਦ ਉਨ੍ਹਾਂ ਵੱਲੋਂ ਕੀਤੀ ਜਾ ਰਹੀ ਸਰਗਰਮੀ ਨੂੰ ਕਾਂਗਰਸ ਵੱਲੋਂ ਵੀ ਬੜੀ ਗੰਭੀਰਤਾ ਨਾਲ ਲਿਆ ਜਾ ਰਿਹਾ ਹੈ। ਜਿਥੇ ਇਕ ਪਾਸੇ ਇਹ ਸੰਕੇਤ ਮਿਲ ਰਹੇ ਹਨ ਕਿ ਕਾਂਗਰਸ ਲੀਡਰਸ਼ਿਪ ਮਨਪ੍ਰੀਤ ਸਿੰਘ ਦੀ ਸਮੁੱਚੀ ਸਰਗਰਮੀ ਨੂੰ ਬਹੁਤ ਹੀ ਨੇੜਿਓਂ ਵਾਚ ਰਹੀ ਹੈ ਤੇ ਇਹ ਵੀ ਚਰਚਾ ਹੈ ਕਿ ਕਿਸੇ ਢੁੱਕਵੇਂ ਮੌਕੇ ਉਨ੍ਹਾਂ ਨੂੰ ਪਾਰਟੀ ਵਿਚ ਸ਼ਾਮਲ ਹੋਣ ਦੀ ਪੇਸ਼ਕਸ਼ ਵੀ ਹੋ ਸਕਦੀ ਹੈ। ਕਈ ਹਲਕਿਆਂ ਵਿਚ ਤਾਂ ਇਹ ਵੀ ਚਰਚਾ ਹੈ ਕਿ ਜਿਸ ਤਰ੍ਹਾਂ ਇਕ ਸਫਲ ਅਰਥਸ਼ਾਸਤਰੀ ਵਜੋਂ ਕੇਂਦਰ ਸਰਕਾਰ ਵਿਚ ਸ਼ਾਮਲ ਹੋਏ ਡਾ. ਮਨਮੋਹਨ ਸਿੰਘ ਰਾਜਨੀਤੀ ਵਿਚ ਵੀ ਕਾਂਗਰਸ ਨੂੰ ਬਹੁਤ ਹੀ ਰਾਸ ਆਏ ਹਨ। ਉਸੇ ਤਰ੍ਹਾਂ ਇਕ ਅਰਥਸ਼ਾਸਤਰੀ ਵਜੋਂ ਉਭਰੇ ਮਨਪ੍ਰੀਤ ਸਿੰਘ ਦੀ ਕਾਂਗਰਸ ਵਿਚ ਆਮਦ ਨੂੰ ਵੀ ਉਸੇ ਤਰ੍ਹਾਂ ਦੇਖਿਆ ਜਾ ਸਕਦਾ ਹੈ। ਮਨਪ੍ਰੀਤ ਸਿੰਘ ਬਾਦਲ ਦੀਆਂ ਸਰਗਰਮੀਆਂ ਨਾਲ ਪੰਜਾਬ

ਪ੍ਰਦੇਸ਼ ਕਾਂਗਰਸ ਵਿਚ ਕਾਫੀ ਹਲਚਲ ਮਚੀ ਹੋਈ ਹੈ। ਜਿੱਥੇ ਇਕ ਪਾਸੇ ਕੈਪਟਨ ਅਮਰਿੰਦਰ ਸਿੰਘ ਅਤੇ ਉਨ੍ਹਾਂ ਦੀ ਕੱਟੜ ਵਿਰੋਧੀ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਸ. ਮਨਪ੍ਰੀਤ ਸਿੰਘ ਬਾਦਲ ਦੇ ਕਾਂਗਰਸ ਵਿਚ ਦਾਖਲੇ ਦਾ ਖੁੱਲ੍ਹੇਆਮ ਵਿਰੋਧ ਕਰ ਰਹੇ ਹਨ, ਉਥੇ ਪ੍ਰਤਾਪ ਸਿੰਘ ਬਾਜਵਾ ਸਮੇਤ ਬਹੁਤ ਸਾਰੇ ਕਾਂਗਰਸੀ ਆਗੂ ਉਨ੍ਹਾਂ ਨੂੰ ਕਾਂਗਰਸ ਵਿਚ ਸ਼ਾਮਲ ਹੋਣ ਦੀ ਖੁੱਲ੍ਹੀ ਪੇਸ਼ਕਸ਼ ਕਰ ਰਹੇ ਹਨ। ਕੈਪਟਨ ਅਤੇ ਭੱਠਲ ਨੂੰ ਲੱਗਦਾ ਹੈ ਕਿ ਆਪਣੇ ਭਵਿੱਖ ਬਾਰੇ ਵੱਡੀ ਚਿੰਤਾ ਖੜ੍ਹੀ ਹੋ ਗਈ ਹੈ। ਕਿਉਂਕਿ ਮਨਪ੍ਰੀਤ ਸਿੰਘ ਬਾਦਲ ਨੂੰ ਹਰ ਖੇਤਰ ਵਿਚੋਂ ਹੀ ਮਿਲ ਰਹੀ ਹਮਦਰਦੀ ਅਤੇ ਹਮਾਇਤ ਤੋਂ ਇਨ੍ਹਾਂ ਆਗੂਆਂ ਨੂੰ ਇਹ ਖਦਸ਼ਾ ਮਹਿਸੂਸ ਹੋਣ ਲੱਗ ਪਿਆ ਹੈ ਕਿ ਜੇਕਰ ਮਨਪ੍ਰੀਤ ਸਿੰਘ ਬਾਦਲ ਵਰਗਾ ਸੂਝਵਾਨ ਆਗੂ ਕਾਂਗਰਸ ਵਿਚ ਸ਼ਾਮਲ ਹੋ ਗਿਆ ਤਾਂ ਕਿਧਰੇ ਉਨ੍ਹਾਂ ਹੱਥੋਂ ਲੀਡਰੀ ਹੀ ਨਾ ਖੁੱਸ ਜਾਵੇ। ਸਿਆਸੀ ਹਲਕਿਆਂ ਅੰਦਰ ਆਮ ਪ੍ਰਭਾਵ ਇਹ ਲਿਆ ਜਾ ਰਿਹਾ ਹੈ ਕਿ ਕਾਂਗਰਸੀ ਲੀਡਰਸ਼ਿਪ ਮਨਪ੍ਰੀਤ ਸਿੰਘ ਬਾਦਲ ਪ੍ਰਤੀ ਬੇਹੱਦ ਹਮਦਰਦੀ ਰੱਖਦੀ ਹੈ ਅਤੇ ਉਨ੍ਹਾਂ ਦੀ ਲਿਆਕਤ ਤੋਂ ਕਾਇਲ ਹੈ। ਅਜਿਹੀ ਹਾਲਤ ਵਿਚ ਜੇ ਕਾਂਗਰਸ ਦੀ ਕੇਂਦਰੀ ਲੀਡਰਸ਼ਿਪ ਦੇ ਥਾਪੜੇ ਨਾਲ ਮਨਪ੍ਰੀਤ ਸਿੰਘ ਪਾਰਟੀ ਵਿਚ ਸ਼ਾਮਲ ਹੁੰਦੇ ਹਨ ਤਾਂ ਲਾਜ਼ਮੀ ਹੀ ਇਨ੍ਹਾਂ ਆਗੂਆਂ ਨੂੰ ਵੱਡਾ ਝਟਕਾ ਲੱਗ ਸਕਦਾ ਹੈ। ਪਰ ਇਕ ਗੱਲ ਸਪੱਸ਼ਟ ਹੈ ਕਿ ਮਨਪ੍ਰੀਤ ਸਿੰਘ ਬਾਦਲ ਦੀ ਉੱਭਰੀ ਸ਼ਖਸੀਅਤ ਨੇ ਅਕਾਲੀ ਦਲ ਅੰਦਰ ਹੀ ਨਹੀਂ, ਸਗੋਂ ਕਾਂਗਰਸ ਅੰਦਰ ਵੀ ਵੱਡੀ ਹਲਚਲ ਪੈਦਾ ਕੀਤੀ ਹੈ।

ਸ. ਮਨਪ੍ਰੀਤ ਸਿੰਘ ਬਾਦਲ ਨੇ ਮਗਰਲੇ ਸਾਢੇ ਤਿੰਨ ਸਾਲ ਵਿੱਤ ਮੰਤਰੀ ਵਜੋਂ ਬਹੁਤ ਹੀ ਸੁਚੱਜੇ ਢੰਗ ਨਾਲ ਕੰਮ ਕੀਤਾ ਅਤੇ ਨਾਲ ਹੀ ਸਾਦ-ਮੁਰਾਦੀ ਜੀਵਨਸ਼ੈਲੀ ਅਤੇ ਅਗਾਂਹਵਧੂ ਸੋਚ ਕਾਰਨ ਉਹ ਪੰਜਾਬੀਆਂ ਦੇ ਹਰ ਵਰਗ ਵਿਚ ਮਕਬੂਲ ਹੋਏ ਹਨ। ਅਕਾਲੀ ਦਲ ਵੱਲੋਂ ਮੁਅੱਤਲ ਕੀਤੇ ਜਾਣ ਬਾਅਦ ਵਿਦੇਸ਼ਾਂ ਵਿਚ ਵਸੇ ਪੰਜਾਬੀਆਂ ਦੀ ਹਮਦਰਦੀ ਉਨ੍ਹਾਂ ਨਾਲ ਹੋਰ ਵਧੇਰੇ ਵਧੀ ਹੈ। ਨੌਜਵਾਨ ਵਰਗ ਵਿਚ ਉਨ੍ਹਾਂ ਦਾ ਬੇਹੱਦ ਸਤਿਕਾਰ ਹੈ ਅਤੇ ਥਾਂ-ਥਾਂ ਨੌਜਵਾਨਾਂ ਵੱਲੋਂ ਉਨ੍ਹਾਂ ਨੂੰ ਹੁੰਗਾਰਾ ਵੀ ਮਿਲ ਰਿਹਾ ਹੈ। ਮੌਜੂਦਾ ਯੁੱਗ ਵਿਚ ਲੋਕ ਮਹਿਜ਼ ਧਾਰਮਿਕ ਮੁਹਾਵਰਿਆਂ ਜਾਂ ਕੱਟੜ ਸਟੈਂਡ ਲੈਣ ਨੂੰ ਪਸੰਦ ਨਹੀਂ ਕਰਦੇ, ਸਗੋਂ ਸਿੱਖ ਜਗਤ ਵੀ ਇਸ ਵੇਲੇ ਅਜਿਹੀ ਸਿਆਸਤ ਅਤੇ ਆਰਥਿਕ ਨੀਤੀਆਂ ਚਾਹੁੰਦੀ ਹੈ, ਜੋ ਪੰਜਾਬ ਨੂੰ ਆਰਥਿਕ ਤਰੱਕੀ ਦੇ ਰਾਹ ਤੋਰਨ ਅਤੇ ਸਮਾਜਿਕ ਤੌਰ 'ਤੇ ਖੁਸ਼ਹਾਲ ਬਣਾਉਣ। ਬੜੇ ਚਿਰਾਂ ਬਾਅਦ ਮਨਪ੍ਰੀਤ ਸਿੰਘ ਬਾਦਲ ਇਕ ਅਜਿਹੇ ਆਗੂ ਵਜੋਂ ਉਭਰੇ ਹਨ, ਜੋ ਨਵੇਂ ਯੁੱਗ ਦੀਆਂ ਆਰਥਿਕ ਨੀਤੀਆਂ ਨਾਲ ਲੈਸ ਹਨ ਅਤੇ ਸਮਾਜਿਕ ਤੌਰ 'ਤੇ ਨਵੇਂ ਯੁੱਗ ਵਿਚ ਵਿਚਰਨ ਲਈ ਪਹਿਲ-ਕਦਮੀ ਕਰਦਾ ਹੈ। ਫੋਕੀ ਟੌਹਰ ਜਮਾਉਣ ਲਈ ਨਾ ਤਾਂ ਉਹ ਗੰਨਮੈਨ ਰੱਖਦਾ ਹੈ ਅਤੇ ਨਾ ਹੀ ਗੱਡੀਆਂ ਦੇ ਕਾਫਲੇ ਲੈ ਕੇ ਤੁਰਦਾ ਹੈ। ਉਸ ਦੀ ਸਿਫਤ ਇਹ ਹੈ ਕਿ ਉਹ ਵਿੱਤ ਮੰਤਰੀ ਹੁੰਦਿਆਂ ਵੀ ਆਪਣੀ ਗੱਡੀ ਆਪ ਚਲਾਉਂਦਾ ਸੀ ਅਤੇ ਗੱਡੀ ਵਰਤਦਾ ਵੀ ਆਪਣੀ ਨਿੱਜੀ ਸੀ। ਦੌਰਿਆਂ ਉਪਰ ਜਾਂਦੇ ਸਮੇਂ ਕਦੇ ਵੀ ਗੰਨਮੈਨ ਜਾਂ ਗੱਡੀਆਂ ਦੇ ਕਾਫਲੇ ਉਸ ਦੇ ਨਾਲ ਨਹੀਂ ਸਨ ਹੁੰਦੇ, ਸਗੋਂ ਉਹ ਇਕੱਲਾ ਹੀ ਜਾਂਦਾ ਸੀ। ਉਸ ਦੀ ਇਹ ਜੀਵਨ ਸ਼ੈਲੀ ਵੀ ਉਸ ਦੀ ਸੋਚ ਦਾ ਪ੍ਰਗਟਾਵਾ ਹੈ। ਜਦ ਉਹ ਕਹਿੰਦਾ ਹੈ ਕਿ ਜੇ ਅਸੀਂ ਆਰਥਿਕ ਮਜ਼ਬੂਤੀ ਹਾਸਲ ਕਰਨੀ ਹੈ ਤਾਂ ਸਾਨੂੰ ਆਮਦਨ ਦੇ ਹੋਰ ਵਧੇਰੇ ਵਸੀਲੇ ਜੁਟਾਉਣੇ ਪੈਣਗੇ ਅਤੇ ਖਰਚੇ ਘਟਾਉਣੇ ਪੈਣਗੇ।

ਪੰਜਾਬ ਦੇ ਲੋਕ ਉਸ ਦੀ ਅਜਿਹੀ ਕਰਨੀ ਤੇ ਕਹਿਣੀ ਦੇ ਕਾਇਲ ਹਨ। ਇਸ ਕਰਕੇ ਅੱਜ ਉਨ੍ਹਾਂ ਨੂੰ ਲੋਕਾਂ ਦੀ ਵੱਡੇ ਪੱਧਰ ’ਤੇ ਹਮਾਇਤ ਤੇ ਹਮਦਰਦੀ ਹਾਸਲ ਹੋ ਰਹੀ ਹੈ।

**00**

# ਕੈਲੀਫੋਰਨੀਆ ਸਟੇਟ ਅਸੈਂਬਲੀ ਵੱਲੋਂ ਨਵੰਬਰ ਮਹੀਨਾ ਸਿੱਖ ਜਾਗਰੂਕਤਾ ਅਤੇ ਸਿੱਖਾਂ ਦੀ ਕੈਲੀਫੋਰਨੀਆ ਨੂੰ ਦੇਣ ਦੀ ਪ੍ਰਸ਼ੰਸਾ ਵਜੋਂ ਮਨਾਇਆ ਜਾਵੇਗਾ

**ਅੰਕ 44, 28 ਅਕਤੂਬਰ ਤੋਂ 3 ਨਵੰਬਰ, 2010**

ਦੁਨੀਆ ਦੀ ਸਭ ਤੋਂ ਵੱਡੀ ਤਾਕਤ ਮੰਨੇ ਜਾਂਦੇ ਅਮਰੀਕਾ ਦੀ ਖੁਸ਼ਹਾਲ ਸਟੇਟ ਕੈਲੀਫੋਰਨੀਆ ਵਿਚ ਨਵੰਬਰ ਮਹੀਨਾ ਸਿੱਖ ਜਾਗਰੂਕਤਾ ਅਤੇ ਸਿੱਖਾਂ ਦੀ ਕੈਲੀਫੋਰਨੀਆ ਨੂੰ ਦੇਣ ਦੀ ਪ੍ਰਸ਼ੰਸਾ ਵਜੋਂ ਮਨਾਇਆ ਜਾ ਰਿਹਾ ਹੈ। ਦੁਨੀਆਂ ਭਰ ਵਿਚ ਵਸਦੇ ਸਿੱਖਾਂ ਲਈ ਇਹ ਬੇਹੱਦ ਮਾਣ ਅਤੇ ਗੌਰਵ ਦੀ ਗੱਲ ਹੈ। ਕੈਲੀਫੋਰਨੀਆ ਵਿਚ ਸਿੱਖਾਂ ਦੇ ਪ੍ਰਵਾਸ ਦਾ ਸਿਲਸਿਲਾ ਕਰੀਬ ਇਕ ਸਦੀ ਪਹਿਲਾਂ ਆਰੰਭ ਹੋਇਆ ਸੀ। ਇਕ ਸਦੀ ਵਿਚ ਹੀ ਸਿੱਖਾਂ ਨੇ ਕੈਲੀਫੋਰਨੀਆ ਦੇ ਵਿਕਾਸ ਵਿਚ ਇੰਨਾ ਅਹਿਮ ਯੋਗਦਾਨ ਪਾਇਆ ਹੈ ਕਿ ਸਿੱਖ ਸ਼ਾਇਦ ਦੁਨੀਆ ਵਿਚ ਪਹਿਲਾ ਅਜਿਹਾ ਭਾਈਚਾਰਾ ਬਣ ਗਏ ਹਨ, ਜਿਨ੍ਹਾਂ ਨੇ ਆਪਣੀ ਜਨਮ ਭੂਮੀ ਤੋਂ ਬਾਹਰ ਵਿਦੇਸ਼ ਵਿਚ ਜਾ ਕੇ ਆਪਣੀਆਂ ਇੰਨੀਆਂ ਡੂੰਘੀਆਂ ਜੜ੍ਹਾਂ ਜਮਾ ਲਈਆਂ ਹਨ ਅਤੇ ਕੈਲੀਫੋਰਨੀਆ ਦੇ ਸਮਾਜ ਵੱਲੋਂ ਉਨ੍ਹਾਂ ਨੂੰ ਹਰ ਖੇਤਰ ਵਿਚ ਮਾਨਤਾ ਅਤੇ ਅਪਣੱਤ ਹਾਸਲ ਹੋਈ ਹੈ। ਸਿੱਖ ਭਾਈਚਾਰੇ ਨੂੰ ਕੈਲੀਫੋਰਨੀਆ ਵਿਚ ਮਾਨਤਾ ਅਤੇ ਅਪਣੱਤ ਦਾ ਇਸ ਵਰ੍ਹੇ ਰਸਮੀ ਤੌਰ 'ਤੇ ਐਲਾਨ ਕੈਲੀਫੋਰਨੀਆ ਸਟੇਟ ਅਸੈਂਬਲੀ ਵੱਲੋਂ ਇਸ ਵਰ੍ਹੇ ਦੇ ਆਰੰਭ ਵਿਚ ਇਕ ਮਤਾ ਪਾਸ ਕਰਕੇ ਕੀਤਾ ਗਿਆ। ਇਸ ਮਤੇ ਵਿਚ ਸਿੱਖਾਂ ਦੀ ਸੂਬੇ ਦੇ ਵਿਕਾਸ ਵਿਚ ਪਾਏ ਯੋਗਦਾਨ ਅਤੇ ਵੰਨ-ਸੁਵੰਨੇ ਸਮਾਜ ਨੂੰ ਦਿੱਤੀ ਗਈ ਦੇਣ ਦੀ ਜ਼ੋਰਦਾਰ ਦੀ ਸ਼ਲਾਘਾ ਕੀਤੀ ਗਈ। ਇਸ ਮਤੇ ਰਾਹੀਂ ਹੀ ਇਹ ਫੈਸਲਾ ਕੀਤਾ ਗਿਆ ਸੀ ਕਿ ਪੂਰਾ ਨਵੰਬਰ ਮਹੀਨਾ ਸਿੱਖਾਂ ਵੱਲੋਂ ਸੂਬੇ ਦੇ ਵਿਕਾਸ ਲਈ ਕੀਤੇ ਗਏ ਅਣਥੱਕ ਕਾਰਜਾਂ ਅਤੇ ਕੈਲੀਫੋਰਨੀਆ ਸਮਾਜ ਨਾਲ ਇਕਮਿਕਤਾ ਅਤੇ ਸੱਭਿਆਚਾਰਕ ਸਾਂਝ ਨੂੰ ਵਧਾਉਣ ਦੇ ਯਤਨਾਂ ਨੂੰ ਪ੍ਰਚਾਰਿਆ ਅਤੇ ਪ੍ਰਸਾਰਿਆ ਜਾਵੇ। ਮਤੇ ਵਿਚ ਇਹ ਗੱਲ ਉਭਾਰੀ ਗਈ ਸੀ ਕਿ ਕੈਲੀਫੋਰਨੀਆ ਅਤੇ ਸਿੱਖ ਕੌਮ ਇਕੋ ਜਿਹੀ ਮਾਨਸਿਕਤਾ ਦੇ ਪੁਜਾਰੀ ਹਨ ਅਤੇ ਉਹ ਸਮਾਜਿਕ ਵੰਨ-ਸੁਵੰਨਤਾ ਦੀ ਕੁਦਰਤੀ ਪ੍ਰਵਿਰਤੀ ਨੂੰ ਸਤਿਕਾਰ ਦਿੰਦੇ ਹਨ। ਕੈਲੀਫੋਰਨੀਆ ਵੀ ਕੋਈ ਇਕ ਸਮਾਜਿਕ ਇਕਾਈ ਨਹੀਂ, ਸਗੋਂ ਵੱਖ-ਵੱਖ ਸਮਾਜਾਂ ਅਤੇ ਬੋਲੀਆਂ ਦੇ ਵੰਨ-ਸੁਵੰਨੇ ਲੋਕਾਂ ਦਾ ਇਕ ਸਮੂਹ ਹੈ। ਕੈਲੀਫੋਰਨੀਆ ਵਿਚ ਇਸ ਸਮੇਂ ਦੋ ਲੱਖ ਦੇ ਕਰੀਬ ਸਿੱਖ ਵੱਸਦੇ ਹਨ, ਜੋ ਕਿ ਅਮਰੀਕਾ ਵਿਚਲੇ ਸਿੱਖਾਂ ਦੀ ਕੁੱਲ ਵਸੋਂ ਦਾ ਕਰੀਬ 40 ਫੀਸਦੀ ਬਣਦਾ ਹੈ। ਸਿੱਖਾਂ ਦੇ ਪ੍ਰਵਾਸ ਦੀ ਕਹਾਣੀ ਕੈਲੀਫੋਰਨੀਆ ਵਿਚ ਇਕ ਸਦੀ ਤੋਂ ਵੱਧ ਸਮੇਂ ਦੀ ਹੈ। ਸਭ ਤੋਂ ਪਹਿਲਾਂ ਆਏ ਸਿੱਖਾਂ ਨੇ ਮੰਨਿਆ ਜਾਂਦਾ ਹੈ ਕਿ ਰੇਲ ਪੱਟੜੀਆਂ ਵਿਛਾਉਣ, ਲੰਬਰ ਮਿੱਲਾਂ ਵਿਚ ਕੰਮ ਕਰਨ ਅਤੇ ਸੈਕਰਾਮੈਂਟੋ, ਸੇਨ ਵੋਆਕੁਇਨ ਅਤੇ ਇੰਪੀਰੀਅਲ ਵੈਲੀ ਦੇ ਖੇਤਾਂ ਵਿਚ ਕੰਮ ਕੀਤਾ। ਕੈਲੀਫੋਰਨੀਆ ਵਿਚ ਸਭ ਤੋਂ ਪਹਿਲਾਂ ਸਿੱਖ ਗੁਰੂਘਰ 1912 ਵਿਚ ਸਟਾਕਟਨ ਵਿਖੇ ਉਸਾਰਿਆ ਗਿਆ ਅਤੇ ਪੂਰੇ ਕੈਲੀਫੋਰਨੀਆ ਵਿਚ ਵਸਦੇ ਭਾਈਚਾਰਿਆਂ ਵਿਚੋਂ ਇਹ ਪਹਿਲਾ ਸਿੱਖ ਗੁਰੂ ਘਰ ਸੀ। ਸਿੱਖਾਂ

ਦੇ ਉੱਦਮੀ ਅਤੇ ਮਿਹਨਤੀ ਸੁਭਾਅ ਨੂੰ ਦੁਨੀਆਂ ਵਿਚ ਹਰ ਕੋਈ ਮੰਨਦਾ ਹੈ। ਬਿਗਾਨੇ ਮੁਲਕਾਂ ਵਿਚ ਜਾ ਕੇ ਸਿੱਖਾਂ ਵੱਲੋਂ ਕੀਤੀਆਂ ਪ੍ਰਾਪਤੀਆਂ ਦਾ ਵੱਡਾ ਸਿਹਰਾ ਵੀ ਉਨ੍ਹਾਂ ਦੇ ਉੱਦਮ, ਸਿਦਕ ਅਤੇ ਮਿਹਨਤ ਨੂੰ ਹੀ ਜਾਂਦਾ ਹੈ। ਵੱਖਰੇ ਸੱਭਿਆਚਾਰਾਂ, ਵੱਖਰੇ ਜਲਵਾਯੂ, ਵੱਖਰੀ ਭਾਸ਼ਾ ਅਤੇ ਵੱਖਰੀ ਨਸਲ ਦੇ ਲੋਕਾਂ ਵਿਚ ਜਾ ਕੇ ਕੰਮ ਕਰਨ, ਰਚਣ-ਮਿਚਣ ਅਤੇ ਸਥਾਪਤ ਹੋ ਜਾਣਾ ਕੋਈ ਮਾਮੂਲੀ ਗੱਲ ਨਹੀਂ ਕਹੀ ਜਾ ਸਕਦੀ। ਪਰ ਸਿੱਖਾਂ ਨੇ ਦੁਨੀਆ ਭਰ ਵਿਚ ਅਜਿਹਾ ਕਰਕੇ ਦਿਖਾਇਆ ਹੈ, ਜਿਸ ਲਈ ਉਨ੍ਹਾਂ ਨੂੰ ਮਾਣ ਮਿਲ ਰਿਹਾ ਹੈ। ਸਿੱਖਾਂ ਦੇ ਵਿਲੱਖਣ ਸੁਭਾਅ ਅਤੇ ਉਦਮ ਦੀਆਂ ਅਨੇਕਾਂ ਕਹਾਣੀਆਂ ਹਨ। ਪਰ ਉਨ੍ਹਾਂ ਨੇ ਕੈਲੀਫੋਰਨੀਆ ਵਿਚ ਖੇਤੀ, ਟਰੱਕਿੰਗ, ਮੈਡੀਸਨ ਅਤੇ ਛੋਟੇ ਪਰਿਵਾਰਕ ਕਾਰੋਬਾਰ ਸਥਾਪਤ ਕਰਨ ਵਿਚ ਬਹੁਤ ਵੱਡੀ ਸਫਲਤਾ ਹਾਸਲ ਕੀਤੀ ਹੈ। ਕੈਲੀਫੋਰਨੀਆ ਦੇ ਯੂਬਾ ਸਿਟੀ ਵਿਚ ਸਿੱਖਾਂ ਅਤੇ ਪੰਜਾਬੀਆਂ ਦੀ ਸਭ ਤੋਂ ਵਧੇਰੇ ਸੰਘਣੀ ਵਸੋਂ ਹੈ। ਦਲੀਪ ਸਿੰਘ ਸੌਂਦ ਨਾਂ ਦਾ ਪਹਿਲਾ ਸਿੱਖ ਅਮਰੀਕੀ ਆਗੂ ਸੀ, ਜੋ ਅਮਰੀਕਾ ਵਿਚ ਕਾਂਗਰਸ ਦਾ ਮੈਂਬਰ ਬਣਿਆ। ਉਹ ਕੈਲੀਫੋਰਨੀਆ ਦੇ **29**ਵੇਂ ਡਿਸਟ੍ਰਿਕ ਤੋਂ **1957** ਤੋਂ **1963** ਤੱਕ ਕਾਂਗਰਸਮੈਨ ਰਿਹਾ। ਡਾ. ਭਗਤ ਸਿੰਘ ਥਿੰਦ ਨੇ ਪਹਿਲੀ ਸੰਸਾਰ ਜੰਗ ਸਮੇਂ ਅਮਰੀਕੀ ਫੌਜ ਵਿਚ ਸੇਵਾ ਨਿਭਾਈ। ਡਾ. ਥਿੰਦ ਨੇ ਇਹ ਏਸ਼ੀਅਨ ਭਾਰਤੀਆਂ ਨੂੰ ਅਮਰੀਕੀ ਨਾਗਰਿਕ ਬਣਨ ਦੀ ਖੁੱਲ੍ਹ ਦੇਣ ਲਈ ਜੱਦੋ-ਜਹਿਦ ਵੀ ਕੀਤੀ। ਪਾਲੋਆਲਟੋ ਦੇ ਡਾ. ਨਰਿੰਦਰ ਸਿੰਘ ਕਪਾਨੀ ਫਾਇਬਰ ਐਪਟੀਕਸ ਦੇ ਬਾਨੀ ਵਜੋਂ ਮੰਨੇ ਜਾਂਦੇ ਹਨ। ਉਨ੍ਹਾਂ ਨੇ ਫਾਈਬਰ ਐਪਟੀਕਸ ਦੀ ਕਾਢ ਵਿਚ ਅਹਿਮ ਯੋਗਦਾਨ ਪਾਇਆ। ਅਮਰੀਕੀ ਸਿੱਖ ਕੈਲੀਫੋਰਨੀਆ ਦੇ ਕਈ ਸ਼ਹਿਰਾਂ ਵਿਚ ਮੇਅਰ ਵਜੋਂ ਕੰਮ ਕਰ ਚੁੱਕੇ ਹਨ। ਡੇਵਿਡ ਢਿੱਲੋਂ ਈ.ਆਈ. ਸੈਂਟਰੋ, ਗੁਰਪਾਲ ਸਮਰਾ ਲਿਵਿੰਗਸਟਨ, ਅਮਰਪ੍ਰੀਤ ਰੂਬੀ ਧਾਲੀਵਾਲ ਸੇਨ ਵੋਆਕੁਇਨ, ਕਸ਼ਮੀਰ ਸਿੰਘ ਗਿੱਲ ਯੂਬਾ ਸਿਟੀ ਦੇ ਮੇਅਰ ਬਣੇ ਹਨ। ਬਹੁਤ ਸਾਰੇ ਅਮਰੀਕੀ ਸਿੱਖਾਂ ਨੇ ਕੈਲੀਫੋਰਨੀਆ ਦੇ ਸ਼ਹਿਰਾਂ ਦੀਆਂ ਕੌਂਸਲਾਂ ਦੇ ਮੈਂਬਰਾਂ ਵਜੋਂ ਸੇਵਾ ਨਿਭਾਈ ਹੈ। ਸੂਬਾਈ ਅਸੈਂਬਲੀ ਨੇ ਆਪਣੇ ਮਤੇ ਵਿਚ ਇਹ ਗੱਲ ਵੀ ਪ੍ਰਵਾਨ ਕੀਤੀ ਹੈ ਕਿ ਸਿੱਖਾਂ ਅਤੇ ਪੰਜਾਬੀਆਂ ਨੇ ਕੈਲੀਫੋਰਨੀਆ ਦੇ ਭਾਈਚਾਰਿਆਂ ਅਤੇ ਕੌਮ ਲਈ ਬਹੁਤ ਵੱਡਾ ਯੋਗਦਾਨ ਪਾਇਆ ਹੈ।

ਕੈਲੀਫੋਰਨੀਆ ਵਿਚ ਵਸਦੇ ਸਿੱਖਾਂ ਲਈ ਇਹ ਬੇਹੱਦ ਮਾਣ ਅਤੇ ਗੌਰਵ ਵਾਲੀ ਗੱਲ ਹੈ ਕਿ ਉਨ੍ਹਾਂ ਨੂੰ ਕੈਲੀਫੋਰਨੀਆ ਵਿਚ ਸਮਾਜਿਕ, ਪ੍ਰਸ਼ਾਸਨਿਕ ਅਤੇ ਸਰਕਾਰੀ ਪੱਧਰ 'ਤੇ ਬਹੁਤ ਹੀ ਅਹਿਮ ਥਾਂ ਮਿਲੀ ਹੈ। ਉਨ੍ਹਾਂ ਦੀ ਵਿਲੱਖਣ ਪਛਾਣ ਨੂੰ ਪ੍ਰਵਾਨ ਕੀਤਾ ਗਿਆ ਹੈ। ਸਿੱਖਾਂ ਵੱਲੋਂ ਨਿਭਾਏ ਯੋਗਦਾਨ ਦੀ ਪ੍ਰਸ਼ੰਸਾ ਹੋਈ ਹੈ ਅਤੇ ਉਨ੍ਹਾਂ ਨੂੰ ਕੈਲੀਫੋਰਨੀਆ ਸਮਾਜ ਦਾ ਇਕ ਅਹਿਮ ਮੰਨਿਆ ਗਿਆ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਉਭਾਰਨ ਲਈ ਨਵੰਬਰ ਮਹੀਨੇ ਨੂੰ ਸਿੱਖ ਜਾਗਰੂਕਤਾ ਮਹੀਨਾ ਮਨਾਉਣ ਦਾ ਫੈਸਲਾ ਕੀਤਾ ਗਿਆ ਹੈ। ਜਿਥੇ ਸਿੱਖ ਕੌਮ ਨੂੰ ਹੋਏ ਇਸ ਮਾਣ ਨਾਲ ਸਾਡਾ ਸਿਰ ਉੱਚਾ ਹੋਇਆ ਹੈ, ਉਥੇ ਸਿੱਖ ਸੰਸਥਾਵਾਂ, ਅਹਿਮ ਸ਼ਖਸੀਅਤਾਂ ਅਤੇ ਸਮੁੱਚੇ ਸਿੱਖ ਸਮਾਜ ਉਪਰ ਇਕ ਹੋਰ ਵੱਡੀ ਜ਼ਿੰਮੇਵਾਰੀ ਵੀ ਆ ਪਈ ਹੈ ਕਿ ਅਸੀਂ ਮਿਲੇ ਇਸ ਮਾਣ ਨੂੰ ਹੋਰ ਅੱਗੇ ਵਧਾ ਸਕੀਏ। ਸਭਨਾਂ ਸੰਸਥਾਵਾਂ, ਬੁੱਧੀਜੀਵੀਆਂ ਅਤੇ ਅਹਿਮ ਸ਼ਖਸੀਅਤਾਂ ਨੂੰ ਇਸ ਮਹੀਨੇ ਸਿੱਖ ਸੱਭਿਆਚਾਰ, ਧਾਰਮਿਕ ਵਿਚਾਰਧਾਰਾ ਅਤੇ ਜੀਵਨ ਸ਼ੈਲੀ ਨੂੰ ਹੋਰਨਾਂ ਕੌਮਾਂ ਦੇ ਲੋਕਾਂ ਤੱਕ ਲਿਜਾਣ

ਲਈ ਵਿਸ਼ੇਸ਼ ਉਪਰਾਲੇ ਕਰਨੇ ਚਾਹੀਦੇ ਹਨ। ਜੇਕਰ ਇਸ ਮਹੀਨੇ ਦੌਰਾਨ ਅਸੀਂ ਆਪਣੀ ਧਾਰਮਿਕ ਅਕੀਦੇ, ਸੱਭਿਆਚਾਰਕ ਵਿਲੱਖਣਤਾ ਅਤੇ ਅਗਾਂਹਵਧੂ ਸੁਭਾਅ ਦੀਆਂ ਵੰਨਗੀਆਂ ਇਥੋਂ ਦੇ ਲੋਕਾਂ ਤੱਕ ਪਹੁੰਚਾਉਣ 'ਚ ਸਫਲ ਹੋ ਜਾਈਏ ਤਾਂ ਸਾਡੇ ਵੱਲੋਂ ਕੀਤੀ ਗਈ ਪਹਿਲੀ ਪ੍ਰਾਪਤੀ ਨੂੰ ਹੋਰ ਚਾਰ-ਚੰਨ ਲੱਗਣਗੇ। ਇਸ ਲਈ ਸਮੂਹ ਗੁਰਦੁਆਰਾ ਕਮੇਟੀਆਂ ਨੂੰ ਵੀ ਇਸ ਮਹੀਨੇ ਵਿਸ਼ੇਸ਼ ਸਮਾਗਮ ਕਰਨ ਲਈ ਅੱਗੇ ਆਉਣਾ ਚਾਹੀਦਾ ਹੈ। ਪੂਰੇ ਸਿੱਖ ਭਾਈਚਾਰੇ ਵੱਲੋਂ ਸੈਮੀਨਾਰ ਕਰਵਾਏ ਜਾਣੇ ਚਾਹੀਦੇ ਹਨ ਅਤੇ ਅਜਿਹੇ ਸੈਮੀਨਾਰਾਂ ਵਿਚ ਗੈਰ ਸਿੱਖ ਲੋਕਾਂ ਨੂੰ ਸੱਦਣ ਲਈ ਵਿਸ਼ੇਸ਼ ਯਤਨ ਕਰਨੇ ਚਾਹੀਦੇ ਹਨ ਤਾਂ ਕਿ ਅਸੀਂ ਆਪਣੀ ਵਿਰਾਸਤ, ਸੱਭਿਆਚਾਰ ਅਤੇ ਸਮਾਜਿਕ ਵਿਲੱਖਣਤਾ ਵਾਲੇ ਪੱਖਾਂ ਨੂੰ ਉਨ੍ਹਾਂ ਤੱਕ ਪਹੁੰਚਾ ਸਕੀਏ ਤੇ ਆਪਣੀ ਵਿਲੱਖਣ ਸੱਭਿਆਚਾਰਕ ਪਛਾਣ ਨੂੰ ਸਹੀ ਸੰਦਰਭ ਵਿਚ ਪੇਸ਼ ਕਰ ਸਕੀਏ। ਜੇਕਰ ਇਸ ਪਾਸੇ ਵੱਲ ਸੰਗਠਿਤ ਰੂਪ ਵਿਚ ਕਦਮ ਪੁੱਟੇ ਜਾਂਦੇ ਹਨ ਤਾਂ ਲਾਜ਼ਮੀ ਹੀ ਇਹ ਸਾਡੇ ਭਾਈਚਾਰੇ ਲਈ ਹੋਰ ਮਾਣ ਵਾਲੀ ਗੱਲ ਹੋਵੇਗੀ ਅਤੇ ਸਾਨੂੰ ਪ੍ਰਾਪਤੀਆਂ ਦੇ ਰਾਹ ਹੋਰ ਅੱਗੇ ਵਧਣ ਦਾ ਰਸਤਾ ਖੁੱਲ੍ਹੇਗਾ। ਅਸੀਂ ਆਸ ਕਰਦੇ ਹਾਂ ਕਿ ਕੈਲੀਫੋਰਨੀਆ ਵਿਚ ਵਸੇ ਸਮੂਹ ਸੰਗਠਨਾਂ ਦੇ ਆਗੂ, ਬੁੱਧੀਜੀਵੀ ਅਤੇ ਅਹਿਮ ਸ਼ਖਸੀਅਤਾਂ ਇਸ ਪਾਸੇ ਗੰਭੀਰਤਾ ਨਾਲ ਧਿਆਨ ਦੇਣਗੀਆਂ ਅਤੇ ਨਵੰਬਰ ਮਹੀਨੇ ਨੂੰ ਸਿੱਖੀ ਸ਼ਾਨ ਨੂੰ ਸਹੀ ਰੂਪ ਵਿਚ ਉਭਾਰਨ ਦਾ ਸਾਧਨ ਬਣਾਉਣਗੀਆਂ।

**00**

# ਸਿੱਖ ਪਛਾਣ ਦਾ ਪ੍ਰਤੀਬਿੰਬ ਬਣਿਆ ਯੂਬਾ ਸਿਟੀ ਦਾ ਨਗਰ ਕੀਰਤਨ

### ਅੰਕ 45, 4-10 ਨਵੰਬਰ, 2010

ਉਂਝ ਤਾਂ ਭਾਵੇਂ ਹਰ ਕੌਮ ਜਾਂ ਵਰਗ ਦੀ ਇਕ ਖਾਸੀਅਤ ਹੈ, ਉਹ ਜਿਥੇ ਵੀ ਜਾਂਦੇ ਹਨ, ਕਿਸੇ ਨਾ ਕਿਸੇ ਰੂਪ ਵਿਚ ਆਪਣੇ ਧਰਮ, ਸੱਭਿਆਚਾਰ ਤੇ ਵਿਰਾਸਤ ਨੂੰ ਨਾਲ ਲੈ ਕੇ ਤੁਰਦੇ ਹਨ। ਪਰ ਸਿੱਖ ਕੌਮ ਦੀ ਇਹ ਇਕ ਵੱਡੀ ਖਾਸੀਅਤ ਬਣ ਕੇ ਉੱਭਰੀ ਹੈ ਕਿ ਉਹ ਜਿਥੇ ਵੀ ਗਏ ਹਨ, ਉਥੇ ਸਭ ਤੋਂ ਪਹਿਲਾਂ ਆਪਣੇ ਧਰਮ ਦੀ ਜੜ੍ਹ ਕੱਢੀ ਹੈ। ਅਮਰੀਕਾ ਵਿਚ ਸਿੱਖਾਂ ਦੇ ਪ੍ਰਵਾਸ ਉਪਰ ਝਾਤ ਮਾਰੀਏ ਤਾਂ ਇਹ ਗੱਲ ਪ੍ਰਤੱਖ ਰੂਪ ਵਿਚ ਸਪੱਸ਼ਟ ਨਜ਼ਰ ਆਉਂਦੀ ਹੈ। ਅਮਰੀਕਾ ਦੇ ਕੈਲੀਫੋਰਨੀਆ ਸੂਬੇ ਵਿਚ ਸਿੱਖਾਂ ਦਾ ਪ੍ਰਵਾਸ ਕਰੀਬ ਇਕ ਸਦੀ ਪਹਿਲਾਂ ਸ਼ੁਰੂ ਹੋਇਆ ਸੀ ਅਤੇ ਲਗਭਗ ਉਸੇ ਸਮੇਂ ਤੋਂ ਹੀ ਗੁਰੂਘਰ ਸਥਾਪਿਤ ਹੋਣ ਅਤੇ ਸਿੱਖ ਧਾਰਮਿਕ ਸਰਗਰਮੀਆਂ ਦਾ ਵੀ ਇਤਿਹਾਸ ਹੈ। ਜਦੋਂ ਅਜੇ ਇਥੇ ਬਹੁਤ ਘੱਟ ਗਿਣਤੀ ਵਿਚ ਸਿੱਖ ਆ ਕੇ ਵਸੇ ਸਨ ਅਤੇ ਉਨ੍ਹਾਂ ਦੇ ਕਾਰੋਬਾਰ ਵੀ ਇੰਨੇ ਸਥਾਪਿਤ ਨਹੀਂ ਸਨ ਹੋਏ ਤਾਂ ਵੀ ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੀ ਧਾਰਮਿਕ ਪਹਿਚਾਣ ਕਾਇਮ ਕਰਨ ਦਾ ਬੀੜਾ ਚੁੱਕਿਆ ਅਤੇ 1912 ਵਿਚ ਸਭ ਤੋਂ ਪਹਿਲਾਂ ਸਟਾਕਟਨ ਵਿਖੇ ਗੁਰਦੁਆਰਾ ਸਾਹਿਬ ਸਥਾਪਿਤ ਕੀਤਾ ਗਿਆ। ਸਟਾਕਟਨ ਅਤੇ ਆਸ-ਪਾਸ ਦੇ ਖੇਤਰਾਂ ਵਿਚ ਵੱਸਦੀ ਸਿੱਖ ਵਸੋਂ ਇਥੇ ਆ ਕੇ ਆਪਣੇ ਧਾਰਮਿਕ ਅਕੀਦੇ ਤੇ ਸਮਾਜਿਕ ਰਹੁ-ਰੀਤਾਂ ਪੂਰੀਆਂ ਕਰਦੀ ਸੀ। ਸਟਾਕਟਨ ਦੇ ਗੁਰਦੁਆਰਾ ਸਾਹਿਬ ਦੀ ਇਤਿਹਾਸਕ ਮਹਾਨਤਾ ਇਸ ਪੱਖੋਂ ਵੀ ਹੈ ਕਿ ਇਥੇ ਜੁੜੇ ਸਿੱਖ ਅਤੇ ਭਾਰਤੀ, ਹਿੰਦੋਸਤਾਨ ਦੀ ਆਜ਼ਾਦੀ ਲਈ ਗਦਰ ਲਹਿਰ ਉਸਾਰਨ ਦੀਆਂ ਵਿਉਂਤਾਂ ਇਥੇ ਬੈਠ ਕੇ ਹੀ ਘੜਦੇ ਰਹੇ। ਇਸ ਕਰਕੇ ਗਦਰ ਲਹਿਰ ਦਾ ਮੁੱਢ ਵੀ ਸਟਾਕਟਨ ਤੋਂ ਬੱਝਿਆ ਕਿਹਾ ਜਾ ਸਕਦਾ ਹੈ। ਜਿਉਂ-ਜਿਉਂ ਕੈਲੀਫੋਰਨੀਆ ਦੇ ਵੱਖ-ਵੱਖ ਸ਼ਹਿਰਾਂ ਵਿਚ ਸਿੱਖ ਵਸੋਂ ਦਾ ਪ੍ਰਵਾਸ ਵਧਿਆ ਤਾਂ ਉਨ੍ਹਾਂ ਨੂੰ ਆਪਣੇ ਧਾਰਮਿਕ ਵਿਸ਼ਵਾਸ ਅਤੇ ਰਸਮਾਂ ਪੂਰੀਆਂ ਕਰਨ ਲਈ ਸਟਾਕਟਨ ਜਾਣ ਵਿਚ ਔਖ ਮਹਿਸੂਸ ਹੋਣ ਕਾਰਨ ਆਪੋ-ਆਪਣੇ ਸ਼ਹਿਰਾਂ ਵਿਚ ਵੀ ਗੁਰੂ ਘਰ ਸਥਾਪਿਤ ਕਰਨ ਦੀ ਲੋੜ ਮਹਿਸੂਸ ਹੋਣ ਲੱਗੀ ਅਤੇ ਫਿਰ ਸਭ ਤੋਂ ਪਹਿਲਾਂ ਸਿੱਖਾਂ ਦੀ ਸੰਘਣੀ ਵਸੋਂ ਵਾਲੇ ਸ਼ਹਿਰ ਯੂਬਾ ਸਿਟੀ ਵਿਖੇ 1969 ਵਿਚ ਗੁਰਦੁਆਰਾ ਸਾਹਿਬ ਸਥਾਪਿਤ ਕੀਤਾ ਗਿਆ। ਇਸ ਗੁਰੂ ਘਰ ਦੀ ਇਹ ਮਹਾਨਤਾ ਬਣ ਗਈ ਹੈ ਕਿ ਪੂਰੇ ਉੱਤਰੀ ਅਮਰੀਕਾ ਵਿਚ ਨਗਰ ਕੀਰਤਨ ਕੱਢਣ ਦੀ ਪਿਰਤ ਦਾ ਆਰੰਭ ਇਥੋਂ ਹੀ ਹੋਇਆ। ਉੱਤਰੀ ਅਮਰੀਕਾ ਵਿਚਲਾ ਸਭ ਤੋਂ ਪਹਿਲਾਂ ਨਗਰ ਕੀਰਤਨ 1979 ਵਿਚ ਗੁਰਦੁਆਰਾ ਯੂਬਾ ਸਿਟੀ ਵਿਖੇ ਹੀ ਕੱਢਿਆ ਗਿਆ। ਵਿਦੇਸ਼ੀ ਧਰਤੀ ਅਤੇ ਬੇਗਾਨੇ ਸੱਭਿਆਚਾਰਾਂ ਵਿਚ ਆਪਣੀ ਵਿਲੱਖਣ ਪਹਿਚਾਣ ਦਾ ਅਹਿਸਾਸ ਕਰਵਾਉਣ ਅਤੇ ਸਥਾਪਿਤ ਕਰਨ ਦਾ ਇਹ ਬੜਾ ਅਨੋਖਾ ਅਤੇ ਨਿਵੇਕਲਾ ਯਤਨ ਸੀ। ਬਾਅਦ ਵਿਚ ਭਾਵੇਂ ਹੁਣ ਅਮਰੀਕਾ, ਕੈਨੇਡਾ ਦੇ ਸਭਨਾਂ ਸ਼ਹਿਰਾਂ ਵਿਚ ਨਗਰ ਕੀਰਤਨ ਕੱਢੇ ਜਾਣ ਦਾ ਸਿਲਸਿਲਾ ਆਰੰਭ ਹੋ ਗਿਆ ਹੈ। ਪਰ ਯੂਬਾ ਸਿਟੀ ਦੇ ਨਗਰ ਕੀਰਤਨ ਦੀ ਆਪਣੀ

ਹੀ ਸ਼ੋਭਾ ਅਤੇ ਵਿਲੱਖਣਤਾ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਅਤੇ ਵਿਸਾਖੀ ਮੌਕੇ ਇਥੇ ਹੋਣ ਵਾਲੇ ਨਗਰ ਕੀਰਤਨਾਂ ਵਿਚ ਪੂਰੇ ਕੈਲੀਫੋਰਨੀਆ ਹੀ ਨਹੀਂ, ਸਗੋਂ ਹੋਰਨਾਂ ਦੂਰ-ਦੁਰਾਡੇ ਦੇ ਖੇਤਰਾਂ ਤੋਂ ਵੀ ਸਿੱਖ ਬੜੇ ਉਤਸ਼ਾਹ ਅਤੇ ਚਾਅ ਨਾਲ ਭਾਗ ਲੈਣ ਆਉਂਦੇ ਹਨ। ਇਹ ਨਗਰ ਕੀਰਤਨ ਸਿੱਖਾਂ ਅੰਦਰ ਪੰਜਾਬੀ ਮੇਲਿਆਂ ਵਰਗੇ ਅਹਿਸਾਸ ਦਾ ਵੀ ਘਰ ਕਰ ਗਿਆ ਹੈ। ਇਨ੍ਹਾਂ ਸਮਾਗਮਾਂ ਦੌਰਾਨ ਇਥੇ ਖੂਬ ਮੇਲਾ ਭਰਦਾ ਹੈ। ਦੂਰ-ਦੁਰਾਡਿਓਂ ਲੋਕ ਆਪਣੇ ਰਿਸ਼ਤੇਦਾਰਾਂ ਅਤੇ ਸਕੇ ਸੰਬੰਧੀਆਂ ਕੋਲ ਪਹਿਲਾਂ ਹੀ ਪਹੁੰਚ ਜਾਂਦੇ ਹਨ। ਗੁਰੂ ਘਰ ਦੇ ਨਾਲ ਲੱਗਦੀਆਂ ਸਟਾਲਾਂ ਤੋਂ ਖਰੀਦਦਾਰੀ ਦਾ ਵੀ ਖੂਬ ਦੌਰ ਚੱਲਦਾ ਹੈ। ਬੀਬੀਆਂ, ਬੱਚਿਆਂ ਲਈ ਖਰੀਦਦਾਰੀ ਤੇ ਖਾਣ-ਪੀਣ ਦਾ ਆਪਣਾ ਹੀ ਆਨੰਦ ਦੇਖਣ ਨੂੰ ਮਿਲਦਾ ਹੈ। ਨਗਰ ਕੀਰਤਨ ਵਾਲੇ ਦਿਨ ਕਈ ਮੀਲਾਂ ਦੇ ਰਸਤੇ ਵਿਚ ਸਿੱਖਾਂ ਵੱਲੋਂ ਅਮਰੀਕਾ ਵਿਚ ਵੀ ਪੰਜਾਬ ਵਾਂਗ ਹੀ ਗੰਨੇ ਦੇ ਰਸ, ਅਨੇਕ ਤਰ੍ਹਾਂ ਦੇ ਜੂਸਾਂ ਅਤੇ ਖਾਣੇ ਦੇ ਲੰਗਰ ਖੂਬ ਵਰਤਾਏ ਜਾਂਦੇ ਹਨ। ਇਸ ਤਰ੍ਹਾਂ ਯੂਬਾ ਸਿਟੀ ਦਾ ਨਗਰ ਕੀਰਤਨ ਜਿਥੇ ਸਿੱਖਾਂ ਦੀ ਧਾਰਮਿਕ ਆਭਾ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਬਣਦਾ ਹੈ, ਉਥੇ ਇਹ ਸਿੱਖਾਂ ਦੀ ਸਮਾਜਿਕ, ਮਾਨਸਿਕਤਾ ਨੂੰ ਉਭਾਰਨ ਤੇ ਪੇਸ਼ ਕਰਨ ਦਾ ਵੀ ਅਹਿਮ ਪੱਖ ਬਣ ਗਿਆ ਹੈ। ਸਾਡੀ ਨਵੀਂ ਪੀੜ੍ਹੀ ਨੂੰ ਇਸ ਨਗਰ ਕੀਰਤਨ ਰਾਹੀਂ ਪੰਜਾਬ ਤੋਂ ਦੂਰ ਰਹਿੰਦਿਆਂ ਵੀ ਆਪਣੀ ਵਿਰਾਸਤ ਅਤੇ ਸਮਾਜਿਕ ਰਹਿਣੀ-ਬਹਿਣੀ ਤੇ ਮਾਨਸਿਕਤਾ ਨਾਲ ਜੁੜਨ ਦਾ ਵੱਡਾ ਮੌਕਾ ਮਿਲਦਾ ਹੈ। ਹੋਰਨਾਂ ਨਸਲਾਂ, ਕੌਮਾਂ ਅਤੇ ਵਰਗਾਂ ਦੇ ਲੋਕਾਂ ਵਿਚ ਸਾਡੀ ਵੱਖਰੀ ਧਾਰਮਿਕ ਪਹਿਚਾਣ ਦਾ ਇਹ ਵੱਡਾ ਸਾਧਨ ਬਣ ਗਿਆ ਹੈ।

**9/11** ਦੇ ਹਮਲੇ ਤੋਂ ਬਾਅਦ ਸਿੱਖਾਂ ਦੀ ਪਹਿਚਾਣ ਦਾ ਇਕ ਵੱਡਾ ਸੰਕਟ ਪੈਦਾ ਹੋਇਆ ਸੀ। ਕਈ ਥਾਂਈਂ ਸਿੱਖਾਂ ਦੀ ਪਹਿਚਾਣ ਬਾਰੇ ਗਲਤਫਹਿਮੀ ਕਾਰਨ ਨਸਲੀ ਹਮਲੇ ਹੋਏ, ਜਿਨ੍ਹਾਂ ਵਿਚ ਕਈ ਲੋਕਾਂ ਦੀਆਂ ਜਾਨਾਂ ਵੀ ਜਾਂਦੀਆਂ ਰਹੀਆਂ ਅਤੇ ਬਹੁਤ ਸਾਰੇ ਸਿੱਖਾਂ ਨੂੰ ਨਸਲੀ ਟਿੱਪਣੀਆਂ ਦਾ ਸਾਹਮਣਾ ਕਰਨਾ ਪੈਂਦਾ ਰਿਹਾ। ਇਸ ਮਾਮਲੇ ਵਿਚ ਵੀ ਸਿੱਖ ਰਵਾਇਤਾਂ ਅਤੇ ਵਿਰਾਸਤ ਨੇ ਅਹਿਮ ਭੂਮਿਕਾ ਨਿਭਾਈ ਹੈ ਅਤੇ ਖਾਸ ਕਰ ਸਾਡੇ ਨਗਰ ਕੀਰਤਨਾਂ ਨੇ ਹੋਰਨਾਂ ਕੌਮਾਂ ਤੇ ਨਸਲਾਂ ਦੇ ਲੋਕਾਂ ਵਿਚ ਸਿੱਖਾਂ ਦੀ ਵੱਖਰੀ ਪਹਿਚਾਣ ਦਾ ਅਹਿਸਾਸ ਪੈਦਾ ਕਰਨ ਡਿਵਚ ਅਹਿਮ ਰੋਲ ਅਦਾ ਕੀਤਾ ਹੈ। ਉੱਤਰੀ ਅਮਰੀਕਾ ਵਿਚ ਬਹੁਤੇ ਥਾਈਂ ਨਗਰ ਕੀਰਤਨ ਇਸੇ ਲੋੜ ਵਿਚੋਂ ਹੀ ਆਰੰਭ ਹੋਏ।

ਇਸ ਵਾਰ **31**ਵਾਂ ਨਗਰ ਕੀਰਤਨ **7** ਨਵੰਬਰ **2010** ਨੂੰ ਗੁਰੂਘਰ ਟਿਆਰਾ ਬੁਇਨਾ ਤੋਂ ਕੱਢਿਆ ਜਾਵੇਗਾ। ਨਗਰ ਕੀਰਤਨ ਵਾਸਤੇ ਗੁਰੂਘਰ ਦੇ ਪ੍ਰਬੰਧਕਾਂ ਵੱਲੋਂ ਪੂਰੀਆਂ ਤਿਆਰੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਸੰਗਤ ਵੱਲੋਂ ਵੀ ਪੂਰਾ ਉਤਸ਼ਾਹ ਅਤੇ ਚਾਅ ਦਿਖਾਇਆ ਜਾ ਰਿਹਾ ਹੈ। ਭਾਵੇਂ ਅਸੀਂ ਆਪਣੇ ਰਵਾਇਤੀ ਸਾਧਨਾਂ ਰਾਹੀਂ ਆਪਣੇ ਧਰਮ, ਫਲਸਫੇ ਅਤੇ ਰੀਤੀ-ਰਿਵਾਜ਼ਾਂ ਨੂੰ ਬਾਹਰਲੇ ਮੁਲਕਾਂ ਵਿਚ ਵੀ ਕਾਫੀ ਹੱਦ ਤੱਕ ਸਥਾਪਿਤ ਕਰ ਲਿਆ ਹੈ, ਪਰ ਹੁਣ ਲੋੜ ਇਸ ਤੋਂ ਅੱਗੇ ਜਾਣ ਦੀ ਹੈ। ਜਿਵੇਂ ਕੈਲੀਫੋਰਨੀਆ ਸਰਕਾਰ ਨੇ ਸੂਬੇ ਦੇ ਵਿਕਾਸ ਵਿਚ ਸਿੱਖਾਂ ਦੇ ਪਾਏ ਯੋਗਦਾਨ ਨੂੰ ਪ੍ਰਵਾਨ ਕੀਤਾ ਹੈ ਅਤੇ ਬਕਾਇਦਾ ਇਕ ਮਤਾ ਪਾਸ ਕਰਕੇ ਇਸ ਦੀ ਪ੍ਰਸ਼ੰਸਾ ਕੀਤੀ ਗਈ ਹੈ, ਨਾਲ ਹੀ ਨਵੰਬਰ ਮਹੀਨਾ ਸਿੱਖਾਂ ਦੀ ਪ੍ਰਸ਼ੰਸਾ ਅਤੇ ਸਿੱਖ ਜਾਗਰੂਕਤਾ ਦਾ ਮਹੀਨਾ

ਬਣਾਉਣ ਦਾ ਮਤਾ ਪਾਸ ਕੀਤਾ ਗਿਆ ਹੈ। ਇਸ ਸਮੇਂ ਲੋੜ ਇਹ ਹੈ ਕਿ ਸਰਕਾਰੀ ਪੱਧਰ ’ਤੇ ਮਿਲੀ ਅਜਿਹੀ ਮਾਨਤਾ ਨੂੰ ਹੋਰ ਅੱਗੇ ਵਧਾਇਆ ਜਾਵੇ। ਸਿੱਖ ਆਗੂ ਅਤੇ ਬੁੱਧੀਜੀਵੀ ਸਿਰ ਜੋੜ ਕੇ ਬੈਠਣ ਅਤੇ ਸਿੱਖ ਫਲਸਫੇ ਅਤੇ ਰਵਾਇਤਾਂ ਨੂੰ ਹੋਰਨਾਂ ਕੌਮਾਂ ਦੇ ਲੋਕਾਂ ਵਿਚ ਪ੍ਰਚਾਰਨ ਲਈ ਯੋਜਨਾਵਾਂ ਬਣਾਉਣ ਅਤੇ ਇਸ ਵਾਸਤੇ ਵਿਸ਼ੇਸ਼ ਤੌਰ ’ਤੇ ਲਿਟਰੇਚਰ ਤਿਆਰ ਕੀਤੇ ਜਾਣ, ਜੋ ਸਿੱਖ ਇਤਿਹਾਸ, ਗੁਰੂਆਂ ਦੇ ਉਪਦੇਸ਼ ਅਤੇ ਸਿੱਖੀ ਅਸੂਲਾਂ ਨੂੰ ਉਨ੍ਹਾਂ ਸਾਹਮਣੇ ਰੱਖ ਸਕਣ ਅਤੇ ਖਾਸ ਕਰ ਮੌਜੂਦਾ ਸੰਕਟ ਦੇ ਦੌਰ ’ਚ ਜਦ ਸਮੁੱਚੀ ਮਾਨਵਤਾ ਪਦਾਰਥਵਾਦੀ ਲਾਭਾਂ ਲਈ ਦੌੜ ਵਿਚ ਪਾਗਲ ਹੋਈ ਪਈ ਹੈ ਅਤੇ ਮਾਨਸਿਕ ਤਣਾਅ (ਡਿਪਰੈਸ਼ਨ) ਸਮੇਤ ਅਨੇਕ ਤਰ੍ਹਾਂ ਦੀਆਂ ਮਰਜ਼ਾਂ ਦਾ ਸ਼ਿਕਾਰ ਹੈ। ਅਜਿਹੇ ਸਮੇਂ ਸਿੱਖ ਫਲਸਫਾ ਸਮਾਜ ਨੂੰ ਕਿਹੋ ਜਿਹੀ ਨਿਰੋਈ ਸਿਹਤ ਦੇ ਸਕਦਾ ਹੈ ਅਤੇ ਇਨ੍ਹਾਂ ਮਰਜ਼ਾਂ ਤੋਂ ਦੂਰ ਲਿਜਾ ਸਕਦਾ ਹੈ, ਭਾਵ ਸਿੱਖ ਫਲਸਫੇ ਦੀ ਮੁਨਾਫੇ ਦੀ ਦੌੜ ਵਿਚ ਪੈਣ ਦੀ ਬਜਾਏ, ਕੁਦਰਤ ਦੀ ਗੋਦ ਵਿਚ ਵਸਣ ਦੀ ਨਸੀਹਤ ਨੂੰ ਲੋਕਾਂ ਤੱਕ ਲੈ ਕੇ ਜਾਇਆ ਜਾਵੇ। ਅਜਿਹਾ ਕੁਝ ਕਰਦੇ ਹੋਏ ਅਸੀਂ ਆਪਣੇ ਆਪ ਦੀ ਵੀ ਸੇਵਾ ਕਰ ਸਕਾਂਗੇ ਅਤੇ ਹੋਰਨਾਂ ਭਾਈਚਾਰਿਆਂ ਵਿਚ ਸਿੱਖ ਫਲਸਫੇ ਦੀ ਮਹਾਨਤਾ ਨੂੰ ਵੀ ਪਹੁੰਚਾ ਸਕਾਂਗੇ। ਸਿੱਖ ਧਰਮ ਮਨੁੱਖਵਾਦੀ ਹੈ ਅਤੇ ਵਿਸ਼ਵਵਿਆਪੀ ਹੈ। ਸਿੱਖ ਧਰਮ ਦੇ ਇਸ ਵਿਸ਼ੇਸ਼ ਲੱਛਣ ਨੂੰ ਅੱਜ ਲੋਕਾਂ ਸਾਹਮਣੇ ਰੱਖਣ ਦੀ ਵੱਡੀ ਲੋੜ ਹੈ ਅਤੇ ਇਹੀ ਸਿੱਖ ਆਗੂਆਂ ਤੇ ਬੁੱਧੀਜੀਵੀਆਂ ਸਾਹਮਣੇ ਵੱਡੀ ਚੁਣੌਤੀ ਹੈ।

**00**

# ਓਬਾਮਾ ਦੀ ਭਾਰਤ ਫੇਰੀ

## ਅੰਕ 46, 11-17 ਨਵੰਬਰ, 2010

ਅਮਰੀਕਾ ਵਿਚ ਮੱਧਕਾਲੀਨ ਚੋਣਾਂ ਦੀ ਹਾਰ ਦੇ ਝੰਬੇ ਰਾਸ਼ਟਰਪਤੀ ਬਰਾਕ ਓਬਾਮਾ ਨੂੰ ਭਾਰਤ ਦਾ ਤਿੰਨ ਦਿਨਾ ਦੌਰਾ ਨਿਆਮਤ ਬਣ ਕੇ ਬਹੁੜਿਆ। 2 ਸਾਲ ਪਹਿਲਾਂ ਪੂਰੀ ਚੜ੍ਹਤ ਨਾਲ ਜਿੱਤ ਕੇ ਰਾਸ਼ਟਰਪਤੀ ਪਦ 'ਤੇ ਬੈਠੇ ਓਬਾਮਾ ਨੂੰ ਅਮਰੀਕੀ ਆਰਥਿਕਤਾ ਨੂੰ ਮੰਦੇ 'ਚੋਂ ਉਭਾਰਨ ਅਤੇ ਰੋਜ਼ਗਾਰ ਦੇ ਮੌਕੇ ਮੁੜ ਪੈਦਾ ਕਰਨ ਵਿਚ ਅਸਫਲ ਰਹਿਣ ਕਾਰਨ ਆਲੋਚਨਾ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਉਨ੍ਹਾਂ ਦੀ ਹਾਰ ਵਿਚ ਵੀ ਵੱਡਾ ਕਾਰਨ ਇਨ੍ਹਾਂ ਗੱਲਾਂ ਦਾ ਹੀ ਮੰਨਿਆ ਜਾ ਰਿਹਾ ਹੈ। ਸਮਝਿਆ ਜਾਂਦਾ ਹੈ ਕਿ ਓਬਾਮਾ ਨੇ ਭਾਰਤ ਦੇ ਦੌਰੇ ਦੌਰਾਨ ਇਹ ਮੁੱਦੇ ਹੀ ਸਾਹਮਣੇ ਰੱਖੇ। ਇਸ ਦਾ ਸੰਕੇਤ ਇਸ ਗੱਲ ਤੋਂ ਮਿਲਦਾ ਹੈ ਕਿ ਬਰਾਕ ਓਬਾਮਾ ਨੇ ਆਪਣੀ ਫੇਰੀ ਭਾਰਤ ਦੀ ਰਾਜਧਾਨੀ ਨਵੀਂ ਦਿੱਲੀ ਦੀ ਥਾਂ ਹਿੰਦੁਸਤਾਨ ਦੀ ਵਪਾਰਕ ਰਾਜਧਾਨੀ ਸਮਝੀ ਜਾਂਦੀ ਮੁੰਬਈ ਤੋਂ ਆਰੰਭ ਕੀਤੀ। ਵਾਸ਼ਿੰਗਟਨ ਤੋਂ ਉਹ ਸਿੱਧੇ ਮੁੰਬਈ ਪੁੱਜੇ, ਜਿੱਥੇ ਬਿਨਾ ਦਮ ਲਿਆਂ ਉਹ ਵਪਾਰਕ ਘਰਾਣਿਆਂ ਦੇ ਮੁਖੀਆਂ ਨਾਲ ਮੀਟਿੰਗ ਵਿਚ ਜਾ ਬੈਠੇ। ਪਹਿਲੇ ਹੀ ਦਿਨ ਉਨ੍ਹਾਂ ਨੇ ਜਿਸ ਫੁਰਤੀ ਅਤੇ ਚੁਸਤੀ ਨਾਲ ਭਾਰਤੀ ਵਪਾਰਕ ਘਰਾਣਿਆਂ ਨੂੰ 44 ਹਜ਼ਾਰ ਕਰੋੜ ਰੁਪਏ ਦਾ ਸਾਮਾਨ ਵੇਚਣ ਦੇ ਸਮਝੌਤਿਆਂ 'ਤੇ ਦਸਤਖ਼ਤ ਕਰਵਾਏ, ਉਹ ਬਰਾਕ ਓਬਾਮਾ ਦੀ ਕਲਾਕਾਰੀ ਹੀ ਸਮਝੀ ਜਾ ਸਕਦੀ ਹੈ। ਅਮਰੀਕੀ ਅਤੇ ਭਾਰਤੀ ਕੰਪਨੀਆਂ ਦਰਮਿਆਨ 10 ਅਰਬ ਡਾਲਰ ਦੇ ਸਮਝੌਤੇ ਹੋਏ ਹਨ। ਹਵਾਈ ਜਹਾਜ਼ਾਂ ਦੀ ਕੰਪਨੀ ਬੋਇੰਗ ਨਾਲ ਸਪਾਈਸ ਜੈੱਟ ਵੱਲੋਂ ਕੀਤੇ ਸਮਝੌਤੇ ਤਹਿਤ 30-ਬੀ 737-800 ਜਹਾਜ਼ ਖਰੀਦੇ ਜਾਣਗੇ। ਇਵੇਂ ਹੀ ਇੰਡੀਅਨ ਏਅਰਫੋਰਸ ਲਈ ਗਲੋਬ ਮਾਸਟਰ 999 ਜਹਾਜ਼ ਖਰੀਦੇਗੀ। ਰਿਲਾਇੰਸ ਦੇ ਬਿਜਲੀ ਪਲਾਂਟ ਲਈ ਗੈਸ ਤੇ ਸਟੀਮ ਟਰਬਾਈਨਾਂ ਖਰੀਦਣ ਵਾਸਤੇ ਜਨਰਲ ਇਲੈਕਟ੍ਰਿਕ ਨਾਲ ਸਮਝੌਤਾ ਹੋਇਆ ਹੈ। ਇਨ੍ਹਾਂ ਹੋਏ ਸਮਝੌਤਿਆਂ ਮੁਤਾਬਕ ਅਮਰੀਕਨ ਕੰਪਨੀਆਂ ਨੇ ਜਿੰਨਾ ਉਤਪਾਦਨ ਕਰਨਾ ਹੈ, ਉਸ ਨਾਲ ਇਕ ਅਨੁਮਾਨ ਅਨੁਸਾਰ ਅਮਰੀਕਾ ਵਿਚ 50 ਹਜ਼ਾਰ ਤੋਂ ਵੱਧ ਲੋਕਾਂ ਨੂੰ ਨੌਕਰੀਆਂ ਮਿਲ ਸਕਣਗੀਆਂ। ਆਰਥਿਕ ਮੰਦੀ ਦੇ ਅਸਰ ਹੇਠੋਂ ਅਮਰੀਕਾ ਨੂੰ ਬਾਹਰ ਕੱਢਣ ਲਈ ਇਸ ਵੇਲੇ ਦੋ ਗੱਲਾਂ ਜ਼ਰੂਰੀ ਹਨ, ਇਕ ਤਾਂ ਇਹ ਹੈ ਕਿ ਅਮਰੀਕੀ ਬਰਾਮਦਾਂ (ਭਾਵ ਬਾਹਰਲੇ ਦੇਸ਼ਾਂ ਨੂੰ ਮਾਲ ਵੇਚਣ) ਨੂੰ ਕਿਵੇਂ ਵਧਾਇਆ ਜਾਵੇ ਅਤੇ ਦੂਜਾ ਅਮਰੀਕੀ ਲੋਕਾਂ ਲਈ ਰੋਜ਼ਗਾਰ ਦੇ ਮੌਕੇ ਕਿਵੇਂ ਪੈਦਾ ਕੀਤੇ ਜਾਣ। ਬੇਰੁਜ਼ਗਾਰੀ ਦਾ ਮੁੱਦਾ ਅਮਰੀਕੀ ਲੋਕਾਂ ਅੰਦਰ ਇਸ ਹੱਦ ਤੱਕ ਛਾਇਆ ਹੋਇਆ ਹੈ ਕਿ ਮੱਧਕਾਲੀਨ ਚੋਣਾਂ ਵਿਚ ਰਿਪਬਲਿਕਨਾਂ ਨੂੰ ਬਹੁਮਤ ਪ੍ਰਾਪਤ ਹੋਏ ਹਨ। ਇਨ੍ਹਾਂ ਚੋਣਾਂ ਵਿਚ ਅਮਰੀਕੀ ਨੌਕਰੀਆਂ ਭਾਰਤ ਅਤੇ ਹੋਰਨਾਂ ਮੁਲਕਾਂ ਨੂੰ ''ਆਊਟ ਸੋਰਸ'' ਕਰਨ ਦਾ ਮੁੱਦਾ ਗਰਮਾਇਆ ਰਿਹਾ ਹੈ। ਮੁੰਬਈ ਵਿਚ ਓਬਾਮਾ ਵੱਲੋਂ ਕੀਤੇ ਗਏ ਸਮਝੌਤੇ ਨਾਲ ਇਕ ਤਾਂ ਅਮਰੀਕੀ ਕੰਪਨੀਆਂ ਦੀ ਬਰਾਮਦ ਵਧਣ ਦੇ ਰਾਹ ਖੁੱਲ੍ਹ ਗਏ ਹਨ ਅਤੇ ਦੂਜਾ ਰੁਜ਼ਗਾਰ ਦੇ ਮੌਕੇ ਪੈਦਾ ਹੋਣਗੇ। ਇਸ ਗੱਲ ਨੂੰ ਓਬਾਮਾ ਇਕ ਵੱਡੀ ਪ੍ਰਾਪਤੀ ਵਜੋਂ ਲੈ ਕੇ ਅਮਰੀਕਾ ਪਰਤਿਆ ਹੈ। ਓਬਾਮਾ ਆਪਣੀ ਇਸ ਆਰਥਿਕ ਕਲਾਕਾਰੀ ਨੂੰ ਜਾਦੂਈ ਢੰਗ ਨਾਲ ਲੋਕਾਂ ਸਾਹਮਣੇ ਪੇਸ਼ ਕਰ ਸਕਦੇ ਹਨ। ਪਰ

ਆਰਥਿਕ ਖੇਤਰ ਵਿਚ ਓਬਾਮਾ ਵੱਲੋਂ ਚੁੱਕੇ ਗਏ ਇਹ ਕਦਮ ਭਾਰਤ ਲਈ ਕੋਈ ਬਹੁਤੇ ਖੁਸ਼ਗਵਾਰ ਨਹੀਂ, ਸਗੋਂ ਉਲਟ ਅਸਰ ਪਾਉਣ ਵਾਲੇ ਹਨ। ਭਾਰਤ ਅੰਦਰ ਵੀ ਬੇਰੁਜ਼ਗਾਰੀ ਲਗਾਤਾਰ ਵਧ ਰਹੀ ਹੈ ਅਤੇ ਇਥੇ ਬਾਹਰਲੇ ਮੁਲਕਾਂ ਦੀਆਂ ਬਰਾਮਦਾਂ ਵਧਾਉਣ ਦੀ ਬਜਾਏ, ਖੁਦ ਉਤਪਾਦਨ ਨੂੰ ਉਤਸ਼ਾਹਿਤ ਕਰਨ ਦੀ ਜ਼ਰੂਰਤ ਹੈ। ਜਿਵੇਂ ਚੀਨ ਨੇ ਆਪਣੀ ਵਿਕਾਸ ਦਰ ਨੂੰ ਲਗਾਤਾਰ ਵਧਾਉਂਦਿਆਂ ਆਪਣੀ ਉਤਪਾਦਨ ਸਮਰੱਥਾ ਵਿਚ ਲਗਾਤਾਰ ਵਾਧਾ ਕੀਤਾ ਹੈ ਅਤੇ ਉਹ ਇਸ ਸਮੇਂ ਦੁਨੀਆਂ ਅੰਦਰ ਸਭ ਤੋਂ ਵੱਡੀ ਆਰਥਿਕ ਤਾਕਤ ਵਜੋਂ ਉਭਰ ਰਿਹਾ ਹੈ। ਪਰ ਭਾਰਤ ਇਸ ਮਾਮਲੇ ਵਿਚ ਬਹੁਤ ਪਿੱਛੇ ਖੜ੍ਹਾ ਹੈ।

ਓਬਾਮਾ ਨੇ ਮੁੰਬਈ ਵਿਚ ਜਾਂਦਿਆਂ ਹੀ ਬੜੇ ਟਿਕਾਣੇ ਸਿਰ ਨਿਸ਼ਾਨਾ ਵਿੰਨਿਆ। ਉਨ੍ਹਾਂ ਆਪਣੇ ਭਾਸ਼ਣ ਵਿਚ ਕਿਹਾ ਕਿ ਭਾਰਤ ਵਿਚ ਕਿਰਤ ਸ਼ਕਤੀ ਬੜੀ ਵੱਡੀ ਹੈ ਅਤੇ ਖਪਤਕਾਰੀ ਲਈ ਇਥੇ ਮੱਧ ਵਰਗ ਵੀ ਵਿਸ਼ਾਲ ਹੈ। ਸ਼ਾਇਦ ਉਸ ਦਾ ਮੰਤਵ ਵੀ ਇਹੀ ਸੀ ਕਿ ਭਾਰਤ ਦੀ ਇਸ ਵਿਸ਼ਾਲ ਮੰਡੀ ਵਿਚ ਆਪਣੀ ਆਮਦ ਨੂੰ ਇਸ ਤਰ੍ਹਾਂ ਹੋਰ ਵਧਾਇਆ ਜਾਵੇ। ਅਮਰੀਕੀ ਰਾਸ਼ਟਰਪਤੀ ਨੇ ਨਵੀਂ ਦਿੱਲੀ ਵਿਖੇ ਕੀਤੀਆਂ ਆਪਣੀਆਂ ਤਕਰੀਰਾਂ ਅਤੇ ਪਾਰਲੀਮੈਂਟ ਦੇ ਸਾਂਝੇ ਸਦਨ ਨੂੰ ਸੰਬੋਧਨ ਵਿਚ ਇਹ ਗੱਲ ਮੰਨੀ ਕਿ ਭਾਰਤ ਇਸ ਵੇਲੇ ਇਕ ਵਿਕਸਿਤ ਹੋ ਰਹੀ ਆਰਥਿਕਤਾ ਹੈ। ਉਨ੍ਹਾਂ ਨੇ ਭਾਰਤ ਵਿਰੁੱਧ ਕਈ ਮਾਮਲਿਆਂ ਵਿਚ ਲਗਾਈਆਂ ਪਾਬੰਦੀਆਂ ਨੂੰ ਹਟਾਉਣ ਦਾ ਐਲਾਨ ਵੀ ਕੀਤਾ ਹੈ। ਇਸ ਤੋਂ ਇਲਾਵਾ ਸੁਰੱਖਿਆ ਪ੍ਰੀਸ਼ਦ ਵਿਚ ਸਥਾਈ ਸੀਟ ਹਾਸਲ ਕਰਨ ਲਈ ਭਾਰਤ ਦਾ ਸਮਰਥਨ ਵੀ ਕੀਤਾ ਹੈ। ਓਬਾਮਾ ਨੇ ਭਾਰਤ ਨੂੰ 45 ਮੈਂਬਰੀ ਨਿਊਕਲੀਅਰ ਸਪਲਾਇਰ ਗਰੁੱਪ ਵਿਚ ਸ਼ਾਮਲ ਕਰਨ ਦੀ ਵੀ ਹਮਾਇਤ ਕੀਤੀ ਹੈ। ਇਸ ਤੋਂ ਇਲਾਵਾ ਦੋ ਹੋਰ ਅਹਿਮ ਸਮਝੌਤੇ ਇਸ ਫੇਰੀ ਦੌਰਾਨ ਹੋਏ ਹਨ। ਪਹਿਲਾ ਸਾਫ-ਸੁਥਰੀ ਊਰਜਾ ਲਈ ਖੋਜ ਅਤੇ ਵਿਕਾਸ ਕੇਂਦਰ ਨਵੀਂ ਦਿੱਲੀ ਵਿਖੇ ਸਾਂਝੇ ਤੌਰ 'ਤੇ ਸਥਾਪਤ ਕੀਤਾ ਜਾਵੇਗਾ। ਦੂਜੇ ਸਮਝੌਤੇ ਤਹਿਤ ਮਾਨਸੂਨ ਬਾਰਿਸ਼ਾਂ ਬਾਰੇ ਅਗਾਊਂ ਪਤਾ ਲਗਾਉਣ ਦੀ ਤਕਨੀਕੀ ਜਾਣਕਾਰੀ ਬਾਰੇ ਹੈ। ਭਾਰਤ ਇਕ ਵਿਸ਼ਾਲ ਅਤੇ ਖੇਤੀ ਪ੍ਰਧਾਨ ਸੂਬਾ ਹੈ। ਬਾਰਿਸ਼ਾਂ ਬਾਰੇ ਅਗਾਊਂ ਸੂਚਨਾ ਨਾ ਮਿਲਣ ਕਾਰਨ ਇਸ ਨੂੰ ਬੜਾ ਘਾਟਾ ਸਹਿਣਾ ਪੈਂਦਾ ਹੈ। ਇਹ ਸਮਝੌਤਾ ਭਾਰਤ ਲਈ ਬੇਹੱਦ ਲਾਭਦਾਇਕ ਸਾਬਿਤ ਹੋ ਸਕਦਾ ਹੈ।

ਰਾਸ਼ਟਰਪਤੀ ਓਬਾਮਾ ਨੇ ਕਸ਼ਮੀਰ ਮਸਲੇ ਬਾਰੇ ਵਿਚੋਲਗੀ ਕਰਨ ਤੋਂ ਸਾਫ ਇਨਕਾਰ ਕਰਦਿਆਂ ਕਿਹਾ ਹੈ ਕਿ ਕਸ਼ਮੀਰ ਮਸਲਾ ਭਾਰਤ ਤੇ ਪਾਕਿਸਤਾਨ ਦਾ ਆਪਸੀ ਮਸਲਾ ਹੈ ਅਤੇ ਗੱਲਬਾਤ ਰਾਹੀਂ ਇਸ ਦਾ ਨਿਪਟਾਰਾ ਕੀਤਾ ਜਾਣਾ ਚਾਹੀਦਾ ਹੈ। ਉਨ੍ਹਾਂ ਨੇ ਪੋਲੀ ਜਿਹੀ ਜ਼ੁਬਾਨ ਵਿਚ ਪਾਕਿਸਤਾਨ ਵਿਚਲੇ ਅੱਤਵਾਦੀ ਕੈਂਪਾਂ ਬਾਰੇ ਵੀ ਗੱਲਬਾਤ ਕੀਤੀ ਹੈ। ਪਰ ਭਾਰਤ ਦੀ ਮੰਗ ਮੁਤਾਬਕ ਪਾਕਿਸਤਾਨ ਨਾਲ ਸੰਬੰਧਾਂ ਬਾਰੇ ਉਨ੍ਹਾਂ ਨੇ ਕੋਈ ਵੀ ਠੋਸ ਗੱਲ ਕਰਨ ਤੋਂ ਟਾਲਾ ਹੀ ਵੱਟਿਆ। ਦੇਖਿਆ ਜਾਵੇ ਤਾਂ ਬਰਾਕ ਓਬਾਮਾ ਦੀ ਇਹ ਫੇਰੀ ਭਾਰਤ ਲਈ ਤਾਂ ਮਹਿਜ਼ ਸਦਭਾਵਨਾ ਅਤੇ ਭਾਰਤ-ਅਮਰੀਕੀ ਸੰਬੰਧਾਂ ਵਿਚਕਾਰ ਮਜ਼ਬੂਤੀ ਦੇ ਐਲਾਨ ਕਰਨ ਵੱਲ ਹੀ ਵਧੇਰੇ ਰੁਚਿਤ ਰਹੀ ਹੈ। ਪਰ ਅਮਰੀਕਾ ਲਈ ਬਰਾਮਦਾਂ ਤੇ ਰੋਜ਼ਗਾਰ ਦੋਹਾਂ ਖੇਤਰਾਂ ਵਿਚ ਇਸ ਦੇ ਬੇਹੱਦ ਮਹੱਤਤਾ ਬਣ ਗਈ ਹੈ। ਦੱਖਣੀ ਏਸ਼ੀਆਈ ਖਿੱਤੇ ਵਿਚ ਭਾਰਤ ਦੀ ਭੂਮਿਕਾ ਨੂੰ ਓਬਾਮਾ ਨੇ ਵਾਰ-ਵਾਰ ਪ੍ਰਵਾਨ

ਕੀਤਾ ਹੈ, ਇਸ ਦੀ ਸਰਾਹਨਾ ਵੀ ਕੀਤੀ ਹੈ। ਪਰ ਪਾਕਿਸਤਾਨ ਬਾਰੇ ਕੋਈ ਠੋਸ ਗੱਲ ਨਾ ਕੀਤੇ ਜਾਣ ਕਾਰਨ ਇਹ ਮਹਿਜ ਸ਼ਬਦੀ ਬਿਆਨਾਂ ਤੱਕ ਹੀ ਰਹਿ ਗਈ ਹੈ। ਭਾਰਤ ਲਈ ਜੇ ਮਾਣ ਕਰਨ ਵਾਲੀ ਗੱਲ ਹੈ ਤਾਂ ਉਹ ਇਹ ਹੈ ਕਿ ਓਬਾਮਾ ਨੇ ਭਾਰਤ ਨੂੰ ਸੁਰੱਖਿਆ ਕੌਂਸਲ ਵਿਚ ਪੱਕੀ ਮੈਂਬਰੀ ਦੇਣ ਦੀ ਹਾਮੀ ਭਰੀ ਹੈ। ਇਹ ਮੈਂਬਰੀ ਕਦੋਂ ਮਿਲਦੀ ਹੈ, ਤੇ ਕਿਸ ਤਰ੍ਹਾਂ ਮਿਲਦੀ ਹੈ, ਇਹ ਗੱਲਾਂ ਵੀ ਤੈਅ ਹੋਣੀਆਂ ਵੀ ਬਾਕੀ ਹਨ।

ਉਂਝ ਓਬਾਮਾ ਜੋੜੀ ਜਿਸ ਤਰ੍ਹਾਂ ਮੁੰਬਈ ਅਤੇ ਦਿੱਲੀ ਦੇ ਸਕੂਲਾਂ-ਕਾਲਜਾਂ, ਹਮਾਯੂੰ ਦੇ ਮਕਬਰੇ ਅਤੇ ਹੋਰ ਕਈ ਥਾਵਾਂ ’ਤੇ ਖੁੱਲ੍ਹ ਕੇ ਵਿਚਰੇ ਉਸ ਨਾਲ ਉਹ ਭਾਰਤੀ ਲੋਕਾਂ ਦਾ ਮਨ ਜ਼ਰੂਰ ਮੋਹ ਗਏ ਹਨ। ਖਾਸਕਰ ਅਮਰੀਕਾ ਦੀ ਪ੍ਰਥਮ ਔਰਤ ਮਿਸ਼ੇਲ ਓਬਾਮਾ ਨੇ ਜਿਸ ਤਰ੍ਹਾਂ ਸਾਦਗੀ, ਅਪਣੱਤ ਅਤੇ ਸਹਿਜਤਾ ਦਾ ਪ੍ਰਗਟਾਵਾ ਕੀਤਾ, ਉਹ ਵਾਕਈ ਪ੍ਰਸ਼ੰਸਾਯੋਗ ਅਤੇ ਕਾਬਿਲੇ-ਤਾਰੀਫ ਸੀ।

**00**

# ਮਨਪ੍ਰੀਤ ਦੀ 'ਪੰਜਾਬ ਜਾਗੋ ਯਾਤਰਾ'

## ਅੰਕ 47, 18-24 ਨਵੰਬਰ, 2010

ਅਕਾਲੀ ਦਲ ਤੋਂ ਬਾਗੀ ਹੋਏ ਸਾਬਕਾ ਵਿੱਤ ਮੰਤਰੀ ਸ. ਮਨਪ੍ਰੀਤ ਸਿੰਘ ਬਾਦਲ ਨੇ ਆਪਣਾ ਰਾਜਸੀ, ਆਰਥਿਕ ਤੇ ਸਮਾਜਿਕ ਏਜੰਡਾ ਪੇਸ਼ ਕਰਕੇ 117 ਦਿਨਾਂ ਦੀ 'ਜਾਗੋ ਪੰਜਾਬ ਯਾਤਰਾ' ਕੱਢਣ ਦਾ ਐਲਾਨ ਕਰਨ ਨਾਲ ਪੰਜਾਬ ਦੀ ਰਾਜਸੀ ਫਿਜ਼ਾ ਵਿਚ ਹਲਚਲ ਮਚ ਗਈ ਹੈ। ਮਨਪ੍ਰੀਤ ਸਿੰਘ ਬਾਦਲ ਵੱਲੋਂ ਦਿੱਤਾ ਪ੍ਰੋਗਰਾਮ 2 ਗੱਲਾਂ ਦੁਆਲੇ ਕੇਂਦਰਿਤ ਹੈ। ਪਹਿਲੀ ਸਵੱਛ ਸਿਆਸਤ ਅਤੇ ਦੂਜਾ ਪੰਜਾਬ ਦਾ ਆਰਥਿਕ ਨਵ-ਨਿਰਮਾਣ। ਇਹ ਦੋਵੇਂ ਮੁੱਦੇ ਇਸ ਵੇਲੇ ਬੇਹੱਦ ਪ੍ਰਸੰਗਿਕ ਹਨ ਅਤੇ ਲੋਕਾਂ ਦੇ ਦਿਲੋ-ਦਿਮਾਗ ਉਪਰ ਛਾਏ ਹੋਏ ਹਨ। ਇਹੀ ਵਜ੍ਹਾ ਹੈ ਕਿ ਪਹਿਲਾਂ ਹੀ ਇਮਾਨਦਾਰ, ਸਪੱਸ਼ਟ ਅਤੇ ਬੇਬਾਕ ਸ਼ਖਸੀਅਤ ਵਜੋਂ ਜਾਣੇ ਜਾਂਦੇ ਮਨਪ੍ਰੀਤ ਸਿੰਘ ਬਾਦਲ ਵੱਲੋਂ ਪੇਸ਼ ਕੀਤੇ ਗਏ ਏਜੰਡੇ ਨੂੰ ਪੰਜਾਬੀ ਲੋਕਾਂ ਵੱਲੋਂ ਜ਼ਬਰਦਸਤ ਹੁੰਗਾਰਾ ਮਿਲਣਾ ਆਰੰਭ ਹੋਇਆ ਹੈ। 14 ਨਵੰਬਰ ਨੂੰ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਵਿਖੇ ਮੱਥਾ ਟੇਕਣ ਜਾਣ ਸਮੇਂ ਅਕਾਲੀ ਦਲ ਅਤੇ ਸਰਕਾਰ ਖੜ੍ਹੀਆਂ ਕੀਤੀਆਂ ਗਈਆਂ ਅਨੇਕਾਂ ਰੁਕਾਵਟਾਂ ਦੇ ਬਾਵਜੂਦ ਵੱਡਾ ਇਕੱਠ ਹੋਣ ਨੇ ਸਾਬਿਤ ਕਰ ਦਿੱਤਾ ਹੈ ਕਿ ਲੋਕ ਸਵੱਛ ਰਾਜਨੀਤੀ ਅਤੇ ਆਰਥਿਕ ਉਸਾਰੀ ਚਾਹੁੰਦੇ ਹਨ। ਮਨਪ੍ਰੀਤ ਸਿੰਘ ਬਾਦਲ ਦੇ ਬਿਆਨਾਂ ਵਿਚ ਕਿਧਰੇ ਵੀ ਧਾਰਮਿਕ ਜਾਂ ਫੋਕੀ ਸ਼ੋਹਰਤ ਲੈਣ ਲਈ ਹਲਕੀ ਕਿਸਮ ਦੀ ਬਿਆਨਬਾਜ਼ੀ ਨਜ਼ਰ ਨਹੀਂ ਆ ਰਹੀ। ਉਨ੍ਹਾਂ ਨੇ ਆਪਣਾ ਸਿਆਸੀ ਏਜੰਡਾ ਐਲਾਨਦਿਆਂ ਖ਼ੂਨ ਦੇ ਰਿਸ਼ਤੇ ਵਿਚੋਂ ਵਜ਼ਾਰਤ ਵਿਚ ਸਿਰਫ਼ ਇਕੋ ਵਿਅਕਤੀ ਸ਼ਾਮਲ ਹੋਣ ਅਤੇ ਕਿਸੇ ਵੀ ਵਿਧਾਇਕ ਦੇ ਦੋ ਵਾਰ ਤੋਂ ਵੱਧ ਮੰਤਰੀ ਬਣਨ 'ਤੇ ਪਾਬੰਦੀ ਦਾ ਐਲਾਨ ਕੀਤਾ ਹੈ। ਇਸੇ ਤਰ੍ਹਾਂ ਚੁਣੀਆਂ ਹੋਈਆਂ ਸੰਸਥਾਵਾਂ ਵਿਚ ਲਗਾਤਾਰ ਨਵਾਂ ਅਤੇ ਤਾਜ਼ਾ ਖ਼ੂਨ ਭਰਨ ਲਈ 50 ਫੀਸਦੀ ਸੀਟਾਂ ਔਰਤਾਂ ਅਤੇ ਨੌਜਵਾਨਾਂ ਲਈ ਰਾਖਵੀਆਂ ਕਰਨ ਦੀ ਗੱਲ ਕਹੀ ਹੈ। ਵੀ.ਆਈ.ਪੀ. ਕਲਚਰ ਖਤਮ ਕਰਨ ਲਈ ਲਾਲ ਬੱਤੀਆਂ ਅਤੇ ਸਾਇਰਨ ਬੰਦ ਕਰਨ ਦਾ ਪ੍ਰੋਗਰਾਮ ਪੇਸ਼ ਕੀਤਾ ਹੈ। ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਰਿਸ਼ਵਤਖੋਰੀ ਦਾ ਧੁਰਾ ਬਣ ਕੇ ਚੱਲ ਰਹੀ ਪੁਲਿਸ ਅਫਸਰਸ਼ਾਹੀ ਦੇ ਹੋਏ ਸਿਆਸੀਕਰਨ ਨੂੰ ਖਤਮ ਕਰਨ ਦਾ ਐਲਾਨ ਵੀ ਉਨ੍ਹਾਂ ਨੇ ਕੀਤਾ ਹੈ। ਇਹ ਅਜਿਹੀਆਂ ਗੱਲਾਂ ਜੋ ਸਵੱਛ ਰਾਜਨੀਤੀ ਦਾ ਰਾਹ ਖੋਲ੍ਹ ਸਕਦੀਆਂ ਹਨ। ਹਰ ਸਾਲ ਇਕ ਲੱਖ ਨੌਜਵਾਨਾਂ ਨੂੰ ਹਾਈ ਸਕਿੱਲਡ ਜੌਬਾਂ ਲਈ ਤਿਆਰ ਕਰਨ ਦਾ ਉਨ੍ਹਾਂ ਵੱਲੋਂ ਰੱਖਿਆ ਟੀਚਾ ਵੀ ਬੇਹੱਦ ਅਗਾਂਹਵਧੂ ਕਿਹਾ ਜਾ ਸਕਦਾ ਹੈ। ਇਸ ਵੇਲੇ ਵੱਡੀ ਲੋੜ ਬੇਰੁਜ਼ਗਾਰੀ ਖਤਮ ਕਰਨ ਅਤੇ ਨੌਜਵਾਨਾਂ ਨੂੰ ਚੰਗੀਆਂ ਤਨਖਾਹਾਂ ਵਾਲੇ ਰੋਜ਼ਗਾਰ ਲਈ ਤਿਆਰ ਕਰਨ ਲਈ ਹੈ। ਪੰਜਾਬ ਨੂੰ ਕਰਜ਼ੇ ਵਿਚੋਂ ਕੱਢਣ ਅਤੇ ਇਕ ਖੁਸ਼ਹਾਲ ਸੂਬਾ ਬਣਾਉਣ ਲਈ ਉਨ੍ਹਾਂ ਆਪਣੀਆਂ ਆਰਥਿਕ ਨੀਤੀਆਂ ਦਾ ਵੀ ਐਲਾਨ ਕੀਤਾ ਹੈ। ਇਹ ਅਜਿਹਾ ਪ੍ਰੋਗਰਾਮ ਹੈ, ਜਿਸ ਦੀ ਇਸ ਵੇਲੇ ਵੱਡੀ ਲੋੜ ਸਮਝੀ ਜਾ ਰਹੀ ਹੈ। ਆਪਣਾ ਏਜੰਡਾ ਲੋਕਾਂ ਤੱਕ ਲਿਜਾਣ ਅਤੇ ਸਮੂਹ ਪੰਜਾਬੀਆਂ ਨੂੰ ਜਾਗ੍ਰਿਤ ਕਰਨ ਲਈ ਉਨ੍ਹਾਂ ਵੱਲੋਂ 24 ਨਵੰਬਰ ਤੋਂ ਆਰੰਭ ਕੀਤੀ ਜਾ ਰਹੀ 'ਜਾਗੋ ਪੰਜਾਬ ਯਾਤਰਾ' ਵੀ ਆਪਣੇ-ਆਪ ਵਿਚ ਇਕ ਨਿਵੇਕਲਾ ਕਦਮ ਹੈ। ਹੁਣ ਤੱਕ ਸਿਆਸੀ ਪਾਰਟੀਆਂ ਆਮ ਕਰਕੇ ਬਹੁਤ ਹੀ ਖਰਚੀਲੀਆਂ

ਵੱਡੀਆਂ ਕਾਨਫਰੰਸਾਂ ਕਰਨ ਦੇ ਰਾਹ ਪਈਆਂ ਹੋਈਆਂ ਹਨ। ਸੂਬੇ ਵਿਚੋਂ ਬੱਸਾਂ, ਟਰੱਕਾਂ, ਕਾਰਾਂ ਆਦਿ ਰਾਹੀਂ ਲੋਕਾਂ ਨੂੰ ਕਰੋੜਾਂ ਰੁਪਏ ਖਰਚ ਕੇ ਲੋਕਾਂ ਨੂੰ ਰੈਲੀਆਂ ਵਿਚ ਲਿਆਇਆ ਜਾਂਦਾ ਹੈ। ਅਜਿਹੀ ਬੇਹੱਦ ਖਰਚੀਲੀ ਪ੍ਰਚਾਰ ਮੁਹਿੰਮ ਵਿਚ ਆਮ ਲੋਕਾਂ ਦੀ ਸ਼ਮੂਲੀਅਤ ਘੱਟ ਹੀ ਹੁੰਦੀ ਹੈ ਅਤੇ ਅਜਿਹੀਆਂ ਰੈਲੀਆਂ, ਕਾਨਫਰੰਸਾਂ ਲੋਕਾਂ ਨੂੰ ਜਾਗ੍ਰਿਤ ਕਰਨ ਜਾਂ ਉਭਾਰਨ ਦੀ ਥਾਂ ਮਹਿਜ ਸ਼ਕਤੀ ਪ੍ਰਦਰਸ਼ਨ ਕਰਨ ਜਾਂ ਫੋਕੇ ਰਾਮ-ਰੌਲੇ ਵਿਚ ਹੀ ਗੁਆਚ ਕੇ ਹੀ ਰਹਿ ਜਾਂਦੀਆਂ ਹਨ। ਪਰ ਮਨਪ੍ਰੀਤ ਸਿੰਘ ਬਾਦਲ ਨੇ ਪੰਜਾਬ ਦੇ **117** ਵਿਧਾਨ ਸਭਾ ਹਲਕਿਆਂ ਵਿਚ ਹਰ ਰੋਜ਼ ਇਕ ਦਿਨ ਘੱਟੋ-ਘੱਟ **10** ਪਿੰਡਾਂ ਵਿਚ ਜਾ ਕੇ ਰੈਲੀਆਂ ਕਰਨ ਅਤੇ ਲੋਕਾਂ ਨਾਲ ਸਿੱਧਾ ਰਾਬਤਾ ਬਣਾਉਣ ਦਾ ਰਾਹ ਚੁਣਿਆ ਹੈ। ਇਕ ਤਾਂ ਇਸ ਨਾਲ ਉਹ ਆਮ ਲੋਕਾਂ ਤੱਕ ਸਿੱਧੇ ਤੌਰ 'ਤੇ ਰਾਬਤਾ ਕਰ ਸਕਣਗੇ ਅਤੇ ਲੋਕ ਵੀ ਉਨ੍ਹਾਂ ਨਾਲ ਆਹਮੋ-ਸਾਹਮਣੇ ਮਿਲਣ ਦਾ ਮੌਕਾ ਹਾਸਲ ਕਰ ਸਕਣਗੇ। ਇਹ ਮੁਹਿੰਮ ਬੇਹੱਦ ਕਾਮਯਾਬ ਹੋ ਸਕਦੀ ਹੈ।

ਮਨਪ੍ਰੀਤ ਸਿੰਘ ਬਾਦਲ ਵੱਲੋਂ ਪੇਸ਼ ਕੀਤਾ ਗਿਆ ਏਜੰਡਾ ਅਤੇ ਜਾਗ੍ਰਿਤੀ ਮੁਹਿੰਮ ਨੇ ਨਾ ਸਿਰਫ ਅਕਾਲੀ ਦਲ ਨੂੰ, ਸਗੋਂ ਕਾਂਗਰਸ ਅੰਦਰ ਵੀ ਵੱਡੀ ਹਲਚਲ ਮਚਾ ਦਿੱਤੀ ਹੈ। ਕੈਪਟਨ ਅਮਰਿੰਦਰ ਸਿੰਘ ਦੇ ਪ੍ਰਧਾਨ ਬਣਨ ਨਾਲ ਕਾਂਗਰਸ ਨੂੰ ਸਰਕਾਰ ਵਿਰੁੱਧ ਲੋਕਾਂ ਅੰਦਰ ਪੈਦਾ ਹੋ ਰਹੇ ਜਜ਼ਬਾਤ ਦਾ ਸਿੱਧੇ ਰੂਪ ਵਿਚ ਲਾਭ ਮਿਲਣਾ ਸੀ ਅਤੇ ਕੈਪਟਨ ਦੇ ਪ੍ਰਧਾਨ ਬਣਨ ਨਾਲ ਕਾਂਗਰਸ ਅੰਦਰ ਇਕ ਨਵੀਂ ਕਿਸਮ ਦਾ ਉਤਸ਼ਾਹ ਵੀ ਜਾਗਿਆ ਸੀ ਅਤੇ ਕਾਂਗਰਸ ਆਗੂ ਇਹ ਸੋਚਣ ਲੱਗ ਪਏ ਸਨ ਕਿ **14** ਮਹੀਨੇ ਬਾਅਦ ਹੋਣ ਵਾਲੀ ਚੋਣ ਲਈ ਕਾਂਗਰਸ ਦੇ ਹੱਕ ਵਿਚ ਇਕ ਲਹਿਰ ਖੜ੍ਹੀ ਹੋ ਜਾਵੇਗੀ। ਮਨਪ੍ਰੀਤ ਸਿੰਘ ਬਾਦਲ ਦੇ ਅਕਾਲੀ ਦਲ ਛੱਡ ਕੇ ਖੁੱਲ੍ਹੇਆਮ ਮੈਦਾਨ ਵਿਚ ਆ ਕੁੱਦਣ ਨਾਲ ਸਰਕਾਰ ਤੋਂ ਨਿਰਾਸ਼ ਅਤੇ ਨਾਰਾਜ਼ ਹੋਏ ਲੋਕਾਂ ਦਾ ਵੱਡਾ ਹਿੱਸਾ ਮਨਪ੍ਰੀਤ ਸਿੰਘ ਬਾਦਲ ਨਾਲ ਜੁੜਨ ਵੱਲ ਵੀ ਵੱਧ ਰਿਹਾ ਹੈ। ਇਸ ਨਵੇਂ ਸਿਆਸੀ ਘਟਨਾਕ੍ਰਮ ਨੇ ਕਾਂਗਰਸ ਦੀ ਚੜ੍ਹਤ ਨੂੰ ਇਕ ਵਾਰ ਲਗਭਗ ਬਰੇਕ ਹੀ ਲਗਾ ਦਿੱਤੇ ਹਨ। ਇਸ ਤੋਂ ਚਿੰਤਤ ਹੋਏ ਕਾਂਗਰਸੀ ਆਗੂਆਂ ਨੇ ਮਨਪ੍ਰੀਤ ਸਿੰਘ ਖਿਲਾਫ ਬਿਆਨ ਵੀ ਦੇਣੇ ਸ਼ੁਰੂ ਕਰ ਦਿੱਤੇ ਹਨ। ਹਾਲਾਂਕਿ ਪਹਿਲਾਂ ਉਹ ਅਕਾਲੀਆਂ ਅੰਦਰ ਛਿੜੀ ਜੰਗ ਉਪਰ ਖੁਸ਼ੀ 'ਚ ਫੁੱਲੇ ਨਹੀਂ ਸੀ ਸਮਾਉਂਦੇ। ਮਨਪ੍ਰੀਤ ਸਿੰਘ ਵੱਲੋਂ ਪੇਸ਼ ਕੀਤਾ ਗਿਆ ਏਜੰਡਾ ਅਕਾਲੀ ਦਲ ਅੰਦਰ ਖਲਬਲੀ ਮਚਾਉਂਦਾ ਹੀ ਹੈ, ਪਰ ਨਾਲ ਹੀ ਕਾਂਗਰਸ ਅਤੇ ਹੋਰ ਪਾਰਟੀਆਂ ਨਾਲ ਜੁੜੇ ਆਮ ਲੋਕਾਂ ਅੰਦਰ ਵੀ ਇਸ ਦਾ ਅਸਰ ਵੇਖਿਆ ਜਾ ਰਿਹਾ ਹੈ। ਇਸੇ ਕਰਕੇ ਮਨਪ੍ਰੀਤ ਸਿੰਘ ਬਾਦਲ ਦੇ ਏਜੰਡੇ ਦੀ ਅਪੀਲ ਕਿਸੇ ਇਕ ਪਾਰਟੀ ਤੱਕ ਸੀਮਤ ਹੋਣ ਦੀ ਬਜਾਏ ਸਮੁੱਚੇ ਰਾਜਸੀ ਮਾਹੌਲ ਨੂੰ ਆਪਣੇ ਕਲਾਵੇ ਵਿਚ ਲੈ ਰਹੀ ਹੈ।

ਮਨਪ੍ਰੀਤ ਸਿੰਘ ਬਾਦਲ ਦੇ ਪਾਰਟੀ ਤੋਂ ਬਾਹਰ ਆਉਣ ਨਾਲ ਭਾਵੇਂ ਤਿੰਨ ਵਿਧਾਇਕ ਉਨ੍ਹਾਂ ਨਾਲ ਤੁਰੇ ਹਨ ਅਤੇ ਕਈ ਸਾਬਕਾ ਵਿਧਾਇਕਾਂ ਨੇ ਵੀ ਉਨ੍ਹਾਂ ਦੀ ਹਮਾਇਤ ਕਰਨੀ ਸ਼ੁਰੂ ਕਰ ਦਿੱਤੀ ਹੈ। ਪਰ ਇਸ ਤੋਂ ਇਲਾਵਾ ਹੇਠਲੇ ਪੱਧਰ 'ਤੇ ਨਗਰ ਪਾਲਿਕਾਵਾਂ, ਨਗਰ ਨਿਗਮਾਂ ਅਤੇ ਪੰਚਾਇਤੀ ਅਦਾਰਿਆਂ ਦੇ ਬਹੁਤ ਸਾਰੇ ਆਗੂ ਵੀ ਸ਼ਰੇਆਮ ਉਨ੍ਹਾਂ ਨਾਲ ਤੁਰੇ ਹੋਏ ਹਨ, ਜਿਸ ਤੋਂ ਲੱਗਦਾ ਹੈ ਕਿ ਆਉਣ ਵਾਲੇ ਦਿਨਾਂ ਵਿਚ ਅਕਾਲੀ ਦਲ ਅੰਦਰ ਹੋਰ ਵੀ ਹਲਚਲ ਪੈਦਾ ਹੋ ਸਕਦੀ ਹੈ। ਇਹ ਵੀ ਰਾਜਸੀ ਹਲਕਿਆਂ ਅੰਦਰ ਇਸ ਗੱਲ ਨੂੰ ਵੀ ਬੜੀ ਗੰਭੀਰਤਾ ਨਾਲ ਲਿਆ ਜਾ ਰਿਹਾ

ਹੈ ਕਿ ਅਕਾਲੀ ਦਲ ਦੀ ਸੀਨੀਅਰ ਲੀਡਰਸ਼ਿਪ ਵਿਚੋਂ ਅਜੇ ਤੱਕ ਕੋਈ ਵੀ ਆਗੂ ਖੁੱਲ੍ਹ ਕੇ ਮਨਪ੍ਰੀਤ ਸਿੰਘ ਬਾਦਲ ਖਿਲਾਫ ਬੋਲਣ ਲਈ ਅੱਗੇ ਨਹੀਂ ਆ ਰਿਹਾ। ਅਜਿਹੀ ਹਾਲਤ ਹੋਣ ਕਾਰਨ ਪਾਰਟੀ ਦੀ ਰਾਜਸੀ ਸਰਗਰਮੀ ਸੀਮਤ ਹੋ ਕੇ ਰਹਿ ਰਹੀ ਹੈ। ਬਜ਼ੁਰਗ ਸਿਆਸਤਦਾਨ ਅਤੇ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਭਾਵੇਂ ਸਿਹਤ ਠੀਕ ਨਾ ਹੋਣ ਕਾਰਨ ਘਰ ਹੀ ਰਹਿ ਰਹੇ ਹਨ। ਪਰ ਉਨ੍ਹਾਂ ਵੱਲੋਂ ਵੀ ਪਾਰਟੀ ਅੰਦਰ ਮਚੀ ਉਥਲ-ਪੁਥਲ ਬਾਰੇ ਖੁੱਲ੍ਹ ਕੇ ਕੁਝ ਵੀ ਨਾ ਬੋਲਣ ਤੋਂ ਅਜਿਹਾ ਸੰਕੇਤ ਮਿਲਦਾ ਹੈ ਕਿ ਉਹ ਇਸ ਸੰਕਟ ਦੀ ਘੜੀ ਹਾਲੇ ਖੁੱਲ੍ਹ ਕੇ ਸਾਹਮਣੇ ਆਉਣ ਲਈ ਤਿਆਰ ਨਹੀਂ, ਸਗੋਂ ਹਾਲਾਤ ਨੂੰ ਭਾਂਪਣ ਉਪਰ ਹੀ ਵਧੇਰੇ ਧਿਆਨ ਦੇ ਰਹੇ ਹਨ। ਪਰ ਇਹ ਹਾਲਾਤ ਹੁਣ ਜ਼ਿਆਦਾ ਸਮਾਂ ਨਹੀਂ ਚੱਲਣੇ। 24 ਨਵੰਬਰ ਨੂੰ ਮਨਪ੍ਰੀਤ ਵੱਲੋਂ 'ਜਾਗੋ ਪੰਜਾਬ ਯਾਤਰਾ' ਸ਼ੁਰੂ ਕਰਨ ਨਾਲ ਸਿਆਸੀ ਜੰਗ ਦਾ ਅਖਾੜਾ ਮਘ ਪੈਣਾ ਹੈ ਅਤੇ ਸਾਰੀਆਂ ਧਿਰਾਂ ਦਰਮਿਆਨ ਨਿਖੇੜੇ ਦੀ ਲਕੀਰ ਖਿੱਚੀ ਜਾਣੀ ਹੈ, ਉਸ ਸਮੇਂ ਫਿਰ ਕਿਸੇ ਦੇ ਵੀ ਦੁਚਿੱਤੀ ਜਾਂ ਚੁੱਪ ਰਹਿਣ ਦੀ ਹਾਲਤ ਨਹੀਂ ਹੋਣੀ, ਸਗੋਂ ਹਰੇਕ ਨੂੰ ਆਪੋ-ਆਪਣੀ ਪਾਲਾਬੰਦੀ ਵਿਚ ਸਾਹਮਣੇ ਆਉਣਾ ਪਵੇਗਾ। ਮਨਪ੍ਰੀਤ ਸਿੰਘ ਬਾਦਲ ਨੇ ਹਾਲ ਦੀ ਘੜੀ ਕੋਈ ਪਾਰਟੀ ਬਣਾਉਣ ਦਾ ਐਲਾਨ ਨਹੀਂ ਕੀਤਾ, ਪਰ ਇਕ ਠੋਸ ਏਜੰਡਾ ਪੇਸ਼ ਕਰਕੇ ਸਰਗਰਮੀ ਚਲਾਉਣ ਦੇ ਐਲਾਨ ਤੋਂ ਇਹ ਗੱਲ ਸਪੱਸ਼ਟ ਝਲਕਦੀ ਹੈ ਕਿ ਉਹ ਪੰਜਾਬ ਦੇ ਲੋਕਾਂ ਵੱਲੋਂ ਮਿਲੇ ਹੁੰਗਾਰੇ ਤੋਂ ਬਾਅਦ ਹੀ ਕੋਈ ਸਿਆਸੀ ਪਾਰਟੀ ਜਾਂ ਮੰਚ ਬਣਾਉਣ ਦਾ ਐਲਾਨ ਕਰਨਗੇ। ਕੁਝ ਵੀ ਹੋਵੇ ਮਨਪ੍ਰੀਤ ਸਿੰਘ ਬਾਦਲ ਨੇ ਪੰਜਾਬ ਦੇ ਖੜ੍ਹੇ ਪਾਣੀਆਂ ਵਿਚ ਇਕ ਵੱਡੀ ਹਲਚਲ ਪੈਦਾ ਕਰ ਦਿੱਤੀ ਹੈ ਅਤੇ ਲੋਕਾਂ ਨੇ ਵੀ ਇਸ ਦਾ ਤਕੜਾ ਹੁੰਗਾਰਾ ਭਰਿਆ ਹੈ। ਆਉਣ ਵਾਲੇ ਦਿਨਾਂ ਵਿਚ ਇਸ ਦੇ ਅਗਲੇ ਨਤੀਜਿਆਂ ਦਾ ਪਤਾ ਲੱਗ ਸਕੇਗਾ ਕਿ ਮਨਪ੍ਰੀਤ ਸਿੰਘ ਬਾਦਲ ਆਪਣੇ ਵੱਲੋਂ ਐਲਾਨੇ ਏਜੰਡੇ ਉਪਰ ਅੱਗੇ ਵਧਣ ਅਤੇ ਲੋਕਾਂ ਵੱਲੋਂ ਮਿਲੇ ਹੁੰਗਾਰੇ ਨੂੰ ਆਪਣੀ ਜਥੇਬੰਦਕ ਤਾਕਤ ਦੇ ਰੂਪ ਵਿਚ ਬਦਲਣ ਵਿਚ ਕਿਸ ਹੱਦ ਤੱਕ ਕਾਮਯਾਬ ਹੁੰਦੇ ਹਨ, ਇਹੀ ਗੱਲ ਉਨ੍ਹਾਂ ਦੇ ਭਵਿੱਖ ਦਾ ਫੈਸਲਾ ਕਰੇਗੀ।

**00**

# ਪੰਜਾਬ ਦੀ ਸਿਆਸਤ ਚੋਣਾਂ ਤੋਂ ਕਈ ਮਹੀਨੇ ਪਹਿਲਾਂ ਹੀ ਭੱਖਣੀ ਸ਼ੁਰੂ

**ਅੰਕ 48, 25-30 ਨਵੰਬਰ, 2010**

ਪੰਜਾਬ ਅੰਦਰ ਪਹਿਲੀ ਵਾਰ ਦੇਖਣ ਨੂੰ ਮਿਲ ਰਿਹਾ ਹੈ ਕਿ ਚੋਣਾਂ ਤੋਂ ਕਾਫੀ ਸਮਾਂ ਪਹਿਲਾਂ ਹੀ ਇਥੇ ਭਰਵੀਂ ਸਿਆਸਤ ਦੇਖਣ ਨੂੰ ਮਿਲ ਰਹੀ ਹੈ।

ਇਥੋਂ ਦੀ ਸਿਆਸਤ ਵਿਚ ਹਮੇਸ਼ਾ ਤੋਂ ਹੀ 2 ਪ੍ਰਮੁੱਖ ਪਾਰਟੀਆਂ ਆਹਮੋ ਸਾਹਮਣੇ ਹੁੰਦੀਆਂ ਹਨ। ਇਕ ਰਾਸ਼ਟਰੀ ਸਿਆਸੀ ਪਾਰਟੀ ਕਾਂਗਰਸ ਤੇ ਦੂਜੀ ਸਥਾਨਕ ਪ੍ਰਾਂਤਕ ਪਾਰਟੀ ਸ਼੍ਰੋਮਣੀ ਅਕਾਲੀ ਦਲ। ਆਜ਼ਾਦੀ ਤੋਂ ਬਾਅਦ ਦਾ ਇਤਿਹਾਸ ਦੇਖਿਆ ਜਾਵੇ ਤਾਂ ਦੋਵੇਂ ਪਾਰਟੀਆਂ ਆਹਮੋ-ਸਾਹਮਣੇ ਹੀ ਭਿੜੀਆਂ ਹਨ ਤੇ ਦੇਖਿਆ ਜਾਵੇ ਤਾਂ ਦੋਵੇਂ ਪਾਰਟੀਆਂ ਤਕਰੀਬਨ 5-5 ਸਾਲ ਬਾਅਦ ਵਾਰੋ-ਵਾਰੀ ਰਾਜ ਕਰਦੀਆਂ ਆਈਆਂ ਹਨ।

ਹੋਰ ਵੀ ਕਈ ਪਾਰਟੀਆਂ ਸਮੇਂ-ਸਮੇਂ 'ਤੇ ਪੰਜਾਬ ਦੀ ਸੱਤਾ ਵਿਚ ਕਦੇ ਸੱਤਾਧਾਰੀ ਤੇ ਕਦੇ ਵਿਰੋਧੀ ਪਾਰਟੀਆਂ ਵਿਚ ਭਾਈਵਾਲ ਬਣਦੀਆ ਆਈਆਂ ਹਨ। ਇਨ੍ਹਾਂ ਵਿਚ ਭਾਰਤੀ ਜਨਤਾ ਪਾਰਟੀ, ਬਹੁਜਨ ਸਮਾਜ ਪਾਰਟੀ, ਸੀ.ਪੀ.ਆਈ., ਸੀ.ਪੀ.ਐੱਮ., ਜਨਤਾ ਪਾਰਟ, ਜਨਸੰਘ ਤੇ ਹੋਰ ਵੀ ਕਈ ਪਾਰਟੀਆਂ।

ਅੱਜ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਬਾਦਲ ਦੀ ਸਰਕਾਰ ਹੈ। ਪਿਛਲੇ ਕੁਝ ਦਿਨਾਂ ਵਿਚ ਹੀ ਪੰਜਾਬ ਦੀ ਸਿਆਸਤ ਵਿਚ ਕਾਫੀ ਉਤਰਾਅ-ਚੜ੍ਹਾਅ ਦੇਖਣ ਨੂੰ ਮਿਲਿਆ ਹੈ। ਲੰਮਾ ਸਮਾਂ ਪੰਜਾਬ ਕਾਂਗਰਸ ਦੀ ਪ੍ਰਧਾਨਗੀ ਨੂੰ ਲੈ ਕੇ ਲੋਕ ਕਾਂਗਰਸ ਦੀ ਹਾਈ ਕਮਾਂਡ ਨੂੰ ਦੇਖਦੇ ਰਹੇ ਕਿ ਇਸ ਦੀ ਵਾਗਡੋਰ ਕਿਸ ਨੂੰ ਸੌਂਪੀ ਜਾਏਗੀ ਤੇ ਹੋਇਆ ਉਹੀ ਜਿਸ ਦੀ ਲੋਕਾਂ ਨੂੰ ਉਮੀਦ ਸੀ। ਹਰ ਪੰਜਾਬੀਆਂ ਦੀ ਜ਼ੁਬਾਨ 'ਤੇ ਬਸ ਕੈਪਟਨ ਅਮਰਿੰਦਰ ਸਿੰਘ ਦਾ ਨਾਮ ਹੀ ਸੀ। ਪਹਿਲਾਂ ਤੋਂ ਹੀ ਕਿਆਸ ਅਰਾਈਆਂ ਲਾਈਆਂ ਜਾ ਰਹੀਆਂ ਸਨ ਕਿ ਕੈਪਟਨ ਅਮਰਿੰਦਰ ਸਿੰਘ ਹੀ ਪੰਜਾਬ ਦੇ ਅਗਲੇ ਮੁੱਖ ਮੰਤਰੀ ਹੋਣਗੇ। ਸੋ ਉਹੀ ਹੋਇਆ, ਜਿਸ ਦੀ ਉਮੀਦ ਸੀ, ਪੰਜਾਬ ਦੇ ਲੋਕਾਂ ਵਿਚ ਕੈਪਟਨ ਅਮਰਿੰਦਰ ਸਿੰਘ ਦੇ ਪ੍ਰਧਾਨ ਬਣਨ ਦੀ ਇੰਝ ਖੁਸ਼ੀ ਮਨਾਈ ਗਈ ਜਿਵੇਂ ਕਿ ਉਹ ਪੰਜਾਬ ਦੇ ਮੁੱਖ ਮੰਤਰੀ ਹੀ ਥਾਪ ਦਿੱਤੇ ਗਏ ਹੋਣ। ਲੋਕਾਂ ਨੇ ਗੱਜ ਵੱਜ ਕੇ ਉਨ੍ਹਾਂ ਦਾ ਸਵਾਗਤ ਕੀਤਾ। ਕੈਪਟਨ ਵੱਲੋਂ ਅੰਮ੍ਰਿਤਸਰ ਮੱਥਾ ਟੇਕਣ ਵੇਲੇ ਭਾਰੀ ਗਿਣਤੀ ਦਾ ਇਕੱਠ ਹੋਇਆ।

ਪਿਛਲੇ ਕੁਝ ਸਾਲਾਂ ਤੋਂ ਕੈਪਟਨ ਅਮਰਿੰਦਰ ਸਿੰਘ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਦੀ ਆਪਸੀ ਲੜਾਈ ਅਤੇ ਖਹਿਬਾਜ਼ੀ ਜਨਤਾ ਤੋਂ ਛੁਪੀ ਨਹੀਂ ਹੈ। ਇਕ ਦੂਜੇ ਖਿਲਾਫ ਬਿਆਨਬਾਜ਼ੀ ਤੋਂ ਇਲਾਵਾ ਕੋਰਟਾਂ ਵਿਚ ਇਕਦੂਜੇ ਖਿਲਾਫ ਕੀਤੇ ਗਏ ਕੇਸ ਜੱਗ ਜ਼ਾਹਿਰ ਹਨ। ਪਿੱਛੇ ਜਿਹੇ ਸ. ਪ੍ਰਕਾਸ਼ ਸਿੰਘ ਬਾਦਲ ਨੇ ਚਾਹੇ ਕੈਪਟਨ ਅਮਰਿੰਦਰ ਸਿੰਘ ਅਤੇ ਸ਼੍ਰੀਮਤੀ ਸੋਨੀਆ ਗਾਂਧੀ ਖਿਲਾਫ ਕੁਝ ਕੇਸ ਵਾਪਸ ਲੈ ਗਏ ਸਨ ਪਰ ਕੈਪਟਨ ਨੇ ਉਸ ਨੂੰ ਸਿਰੇ ਤੋਂ ਨਕਾਰ ਦਿੱਤਾ ਸੀ। ਧੰਨਵਾਦ ਕਰਨ ਦੀ ਥਾਂ ਠੋਕ ਕੇ ਕਿਹਾ ਸੀ ਕਿ ਇਕ ਦੋ ਕੇਸ ਵਾਪਸ ਲੈਣ ਨਾਲ ਕੁਝ ਨਹੀਂ ਹੋਣਾ, ਜੇ ਇੰਨੀ

ਹਮਦਰਦੀ ਹੈ ਤਾਂ ਪੰਜਾਬ ਦੇ ਕਾਂਗਰਸੀਆਂ ਸਿਰ ਕੀਤੇ **10** ਹਜ਼ਾਰ ਦੇ ਕਰੀਬ ਕੇਸ ਵਾਪਸ ਲਏ ਜਾਣ। ਕੁੱਝ ਬਿਆਨ ਅਜਿਹੇ ਵੀ ਅਖ਼ਬਾਰਾਂ ਵਿਚ ਪੜ੍ਹਣ ਨੂੰ ਮਿਲੇ, ਜਿਸ ਰਾਹੀਂ ਕੈਪਟਨ ਨੇ ਕਿਹਾ ਸੀ ਕਿ ਸਾਡੀ ਸਰਕਾਰ ਆ ਲੈਣ ਦਿਓ, ਅਕਾਲੀਆਂ ਨੂੰ ਖੂੰਜੇ ਲਾ ਦਿਆਂਗੇ। ਇਨ੍ਹਾਂ ਗੱਲਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਕਾਂਗਰਸ ਪਾਰਟੀ ਪੂਰੀ ਤਰ੍ਹਾਂ ਤਸੱਲੀ 'ਚ ਹਨ ਕਿ ਅਗਲੀ ਆਉਣ ਵਾਲੀ ਸਰਕਾਰ ਉਨ੍ਹਾਂ ਦੀ ਹੀ ਹੋਵੇਗੀ। ਕਾਂਗਰਸ ਪਾਰਟੀ ਵੱਲੋਂ ਵੀ ਲੋਕ ਸ਼ਕਤੀ ਬਣਾਉਣ ਲਈ ਪੰਜਾਬ ਭਰ 'ਚ ਮੀਟਿੰਗਾਂ ਤੇ ਰੈਲੀਆਂ ਦਾ ਦੌਰ ਕੀਤਾ ਜਾ ਰਿਹਾ ਹੈ।

ਸ਼੍ਰੋਮਣੀ ਅਕਾਲੀ ਦਲ ਬਾਦਲ ਕੁੱਝ ਸਮਾਂ ਪਹਿਲਾਂ ਹੀ ਆਪਣੇ ਆਪ ਨੂੰ ਪੰਜਾਬ ਦੀ ਇਕ ਸਥਾਪਤ ਸਿਆਸੀ ਪਾਰਟੀ ਮੰਨ ਰਹੀ ਸੀ। ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਅਕਸਰ ਹੀ ਬਿਆਨ ਦਿੰਦੇ ਸੁਣੇ ਗਏ ਸਨ ਕਿ ਸ਼੍ਰੋਮਣੀ ਅਕਾਲੀ ਦਲ ਅਗਲੇ **25** ਸਾਲ ਪੰਜਾਬ ਵਿਚ ਰਾਜ ਕਰੇਗੀ। ਪੰਜਾਬ ਦੀ ਪੂਰੀ ਸਿਆਸਤ ਅਤੇ ਅਫਸਰਸ਼ਾਹੀ ਵਿਚ ਸ. ਸੁਖਬੀਰ ਸਿੰਘ ਬਾਦਲ ਦੀ ਪਕੜ ਕਾਫੀ ਮਜ਼ਬੂਤ ਮੰਨੀ ਜਾ ਰਹੀ ਸੀ। ਪਰ ਸ਼੍ਰੋਮਣੀ ਅਕਾਲੀ ਦਲ ਨੂੰ ਉਸ ਵੇਲੇ ਬੜਾ ਭਾਰੀ ਝਟਕਾ ਲੱਗਾ, ਜਦੋਂ ਪੰਜਾਬ ਸਰਕਾਰ ਦੇ ਵਿੱਤ ਮੰਤਰੀ ਤੇ ਬਾਦਲ ਪਰਿਵਾਰ ਦੇ ਨਜ਼ਦੀਕੀ ਰਿਸ਼ਤੇਦਾਰ ਸ. ਮਨਪ੍ਰੀਤ ਸਿੰਘ ਨੂੰ ਸ਼੍ਰੋਮਣੀ ਅਕਾਲੀ ਦਲ ਵਿਚੋਂ ਨਿਸ਼ਕਾਸਤ ਕਰ ਦਿੱਤਾ ਗਿਆ। ਦਲ ਵੱਲੋਂ ਇਸ ਲਈ **5** ਮੈਂਬਰੀ ਅਨੁਸ਼ਾਸਨੀ ਕਮੇਟੀ ਬਣਾ ਕੇ ਸ. ਮਨਪ੍ਰੀਤ ਸਿੰਘ ਨੂੰ ਪਾਰਟੀ ਵਿਚੋਂ ਬਰਖਾਸਤ ਕਰ ਦਿੱਤਾ। ਸ. ਮਨਪ੍ਰੀਤ ਸਿੰਘ ਇਸ ਤੋਂ ਪਹਿਲਾਂ ਵੀ ਵਿਧਾਨ ਸਭਾ ਵਿਚ ਸਬਸਿਡੀਆਂ ਦੇ ਖਿਲਾਫ ਬੋਲਦੇ ਆਏ ਸਨ ਤੇ ਹਮੇਸ਼ਾ ਹੀ ਸਰਕਾਰ 'ਤੇ ਜ਼ੋਰ ਪਾ ਰਹੇ ਸਨ ਕਿ ਪੰਜਾਬ ਨੂੰ ਜੇ ਖੁਸ਼ਹਾਲ ਬਣਾਉਣਾ ਹੈ ਤਾਂ ਇਥੇ ਸਬਸਿਡੀਆਂ ਖਤਮ ਹੋਣੀਆਂ ਚਾਹਦੀਆਂ ਹਨ। ਪਰ ਉਸ ਦੀ ਇਸ ਗੱਲ ਨਾਲ ਸ਼੍ਰੋਮਣੀ ਅਕਾਲੀ ਦਲ ਸਹਿਮਤ ਨਹੀਂ ਸੀ ਅਤੇ ਇਸ ਕਰਕੇ ਉਹ ਆਪਣੀ ਪਾਰਟੀ ਵਿਚ ਪਹਿਲਾਂ ਤੋਂ ਹੀ ਘੁਟਨ ਮਹਿਸੂਸ ਕਰ ਰਿਹਾ ਸੀ ਤੇ ਆਖਰ ਪਿਛਲੇ ਦਿਨੀਂ ਜਦੋਂ ਉਸ ਨੇ ਇਸ ਸੰਬੰਧੀ ਆਪਣੀ ਬਿਆਨਬਾਜ਼ੀ ਵਧਾ ਦਿੱਤੀ ਤਾਂ ਉਸ ਨੂੰ ਸ਼੍ਰੋਮਣੀ ਅਕਾਲੀ ਦਲ ਵਿਚੋਂ ਬਰਖਾਸਤ ਕਰ ਦਿੱਤਾ ਗਿਆ। ਉਸ ਸਮੇਂ ਦਲ ਨੂੰ ਇਸ ਬਾਰੇ ਚਿਰ ਚੇਤਾ ਵੀ ਨਹੀਂ ਸੀ ਕਿ ਇਹੋ ਮਨਪ੍ਰੀਤ ਸਿੰਘ ਉਨ੍ਹਾਂ ਲਈ ਇਕ ਵੱਡਾ ਰੇੜਕਾ ਵੀ ਸਾਬਤ ਹੋ ਸਕਦਾ ਹੈ। ਸ਼੍ਰੋਮਣੀ ਅਕਾਲੀ ਦਲ ਵੱਲੋਂ ਇਸ ਤੋਂ ਪਹਿਲਾਂ ਵੀ ਜ. ਗੁਰਚਰਨ ਸਿੰਘ ਟੌਹੜਾ, ਜਗਦੇਵ ਸਿੰਘ ਤਲਵੰਡੀ, ਕੁਲਦੀਪ ਸਿੰਘ ਵਡਾਲਾ ਸਮੇਤ ਕੁੱਝ ਹੋਰ ਵੀ ਸੀਨੀਅਰ ਆਗੂ ਅਜਿਹੇ ਹੋਏ ਸਨ, ਜਿਨ੍ਹਾਂ ਨੂੰ ਸ. ਬਾਦਲ ਦੀ ਥੋੜ੍ਹੀ ਬਹੁਤ ਵਿਰੋਧਤਾ ਕਰਨ 'ਤੇ ਹੀ ਵੱਡਾ ਖਮਿਆਜ਼ਾ ਭੁਗਤਨਾ ਪਿਆ ਸੀ ਤੇ ਸਰਗਰਮ ਸਿਆਸਤ ਤੋਂ ਲਾਂਭੇ ਹੋਣਾ ਪਿਆ ਸੀ। ਇਹੋ ਗੱਲ ਦਲ ਨੇ ਇਸ ਵਾਰ ਵੀ ਸੋਚੀ ਸੀ ਕਿ ਸ਼ਾਇਦ ਮਨਪ੍ਰੀਤ ਸਿੰਘ ਦਾ ਵੀ ਉਹੀ ਹਾਲ ਹੋਵੇਗਾ। ਸ. ਮਨਪ੍ਰੀਤ ਸਿੰਘ ਬਾਦਲ ਦਲ ਵਿਚੋਂ ਬਰਖਾਸਤ ਹੋਣ ਤੋਂ ਬਾਅਦ ਚੁੱਪ ਕਰਕੇ ਘਰ ਨਹੀਂ ਬੈਠੇ, ਬਲਕਿ ਦਿਨ-ਰਾਤ ਇਕ ਕਰਕੇ ਆਪਣੀ ਮੁਹਿੰਮ ਸ਼ੁਰੂ ਕਰ ਦਿੱਤੀ। ਦੁਨੀਆ ਭਰ ਦੇ ਪੰਜਾਬੀਆਂ ਨੇ ਸ. ਮਨਪ੍ਰੀਤ ਸਿੰਘ ਬਾਦਲ ਨਾਲ ਜਿਥੇ ਹਮਦਰਦੀ ਪ੍ਰਗਟਾਈ, ਉਥੇ ਉਨ੍ਹਾਂ ਦਾ ਸਾਥ ਵੀ ਦੇਣ ਦਾ ਭਰੋਸਾ ਦਿੱਤਾ। ਇਸ ਦੀ ਮਿਸਾਲ ਮਿਲੀ **14** ਨਵੰਬਰ ਨੂੰ ਹੋਏ ਅੰਮ੍ਰਿਤਸਰ ਵਿਖੇ ਇਕੱਠ ਤੋਂ। ਇਸ ਉਪਰੰਤ ਉਸ ਨੇ ਪੰਜਾਬ ਭਰ ਵਿਚ **117** ਹਲਕਿਆਂ 'ਚ ਜਾਗੋ ਰੋਸ ਮਾਰਚ ਸ਼ੁਰੂ ਕਰ ਦਿੱਤੀ ਹੈ। ਇਥੇ ਵੀ ਹਰ ਹਲਕੇ ਦੇ ਲੋਕਾਂ ਨੇ

ਸ. ਮਨਪ੍ਰੀਤ ਸਿੰਘ ਨੂੰ ਭਰਵਾਂ ਹੁੰਗਾਰਾ ਦਿੱਤਾ ਹੈ। ਵਿਦੇਸ਼ਾਂ ਵਿਚ ਕਾਫੀ ਪ੍ਰਫੁਲਿਤ ਹੋਈ ਵੈੱਬਸਾਈਟ ਫੇਸਬੁੱਕ ਰਾਹੀਂ ਲੋਕਾਂ ਨੇ ਸ. ਮਨਪ੍ਰੀਤ ਸਿੰਘ ਨੂੰ ਭਰਪੂਰ ਸਹਿਯੋਗ ਦੇਣ ਦੀ ਗੱਲ ਕੀਤੀ ਹੈ।

ਮਨਪ੍ਰੀਤ ਸਿੰਘ ਨਾਲ ਪਹਿਲਾਂ 3 ਵਿਧਾਇਕ ਨਾਲ ਤੁਰੇ ਸਨ। ਪਰ ਬਾਅਦ ਵਿਚ ਇਕ ਵਿਧਾਇਕ ਸੰਤ ਅਜੀਤ ਸਿੰਘ ਇਸ ਦਾ ਸਾਥ ਛੱਡ ਕੇ ਵਾਪਸ ਸ਼੍ਰੋਮਣੀ ਅਕਾਲੀ ਦਲ ਬਾਦਲ ਵਿਚ ਚਲੇ ਗਏ। ਕੁੱਝ ਇਕ ਹੋਰ ਅਕਾਲੀ ਲੀਡਰ ਵੀ ਸ. ਮਨਪ੍ਰੀਤ ਸਿੰਘ ਨਾਲ ਆ ਗਏ ਹਨ। ਕੁੱਝ ਅੰਦਰ ਖਾਤੇ ਇਸ ਨਾਲ ਰਲ ਗਏ ਹਨ ਪਰ ਸ਼੍ਰੋਮਣੀ ਅਕਾਲੀ ਦਲ ਦੀ ਵਜ਼ਾਰਤ ਹੋਣ ਕਾਰਨ ਹਾਲੇ ਖੁੱਲ੍ਹ ਕੇ ਇਸ ਨਾਲ ਸਾਹਮਣੇ ਨਹੀਂ ਆਏ।

ਕੁੱਲ ਮਿਲਾ ਕੇ ਕਿਹਾ ਜਾਏ ਤਾਂ ਇਹ ਗੱਲ ਉਭਰ ਕੇ ਸਾਹਮਣੇ ਆਈ ਹੈ ਕਿ ਸ. ਮਨਪ੍ਰੀਤ ਸਿੰਘ ਬਾਦਲ ਆਉਣ ਵਾਲੀਆਂ ਚੋਣਾਂ ਵਿਚ ਕੋਈ ਧਮਾਕਾ ਵੀ ਕਰ ਸਕਦੇ ਹਨ। ਮਨਪ੍ਰੀਤ ਸਿੰਘ ਨੇ ਚਾਹੇ ਹਾਲੇ ਆਪਣੀ ਕਿਸੇ ਰਾਜਨੀਤਿਕ ਪਾਰਟੀ ਦਾ ਐਲਾਨ ਨਹੀਂ ਕੀਤਾ ਪਰ ਉਹ ਹਾਲੇ ਸਹਿਜ ਚਾਲ ਚੱਲ ਕੇ ਲੋਕਾਂ ਨੂੰ ਪੱਕੇ ਤੌਰ 'ਤੇ ਜੋੜ ਕੇ ਹੀ ਇਸ ਦਾ ਐਲਾਨ ਕਰਨਗੇ।

ਜੇ ਕਿਹਾ ਜਾਏ ਕਿ ਪੰਜਾਬ ਵਿਚ ਇਸ ਵੇਲੇ 3 ਸਿਆਸੀ ਗਰੁੱਪ ਸਰਗਰਮ ਹਨ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ ਤੇ ਇਹੋ ਤਿੰਨੇ ਗਰੁੱਪ ਅਗਲੇ ਸਾਲ ਹੋਣ ਵਾਲੀਆਂ ਚੋਣਾਂ ਵਿਚ ਸਰਗਰਮੀ ਨਾਲ ਜ਼ੋਰ ਅਜ਼ਮਾਇਸ਼ ਕਰ ਸਕਦੇ ਹਨ।

ਆਉਣ ਵਾਲੇ ਸਮੇਂ ਵਿਚ ਪੰਜਾਬ ਦੀ ਜਨਤਾ ਦੀ ਨਿਗਾਹਾਂ ਇਨ੍ਹਾਂ ਤਿੰਨਾਂ ਆਗੂਆਂ 'ਤੇ ਟਿਕੀਆਂ ਹੋਣਗੀਆਂ। ਇਨ੍ਹਾਂ ਪਾਰਟੀਆਂ ਵੱਲੋਂ ਅਗਲੀਆਂ ਚੋਣਾਂ ਤੱਕ ਆਪੋ-ਆਪਣੀਆਂ ਦਲੀਲਾਂ ਜਨਤਾ ਦੀ ਕਚਹਿਰੀ ਵਿਚ ਰੱਖੀਆਂ ਜਾਣਗੀਆਂ, ਪਰ ਇਹ ਤਾਂ ਸਮਾਂ ਹੀ ਦੱਸੇਗਾ ਕਿ ਜਨਤਾ ਕਿਸ ਪਾਰਟੀ ਲਈ ਆਪਣਾ ਫੈਸਲਾ ਸੁਣਾਉਂਦੀ ਹੈ।

**00**

# ਪ੍ਰਵਾਸੀ ਭਾਰਤੀਆਂ ਨੂੰ ਨਵੀਂ ਸੌਗਾਤ- ਭਾਰਤ 'ਚ ਵੋਟ ਪਾਉਣ ਦਾ ਮਿਲਿਆ ਅਧਿਕਾਰ

## ਅੰਕ 49, 1-7 ਦਸੰਬਰ, 2010

ਵਿਦੇਸ਼ਾਂ ਵਿਚ ਵਸਦੇ ਇਕ ਕਰੋੜ ਤੋਂ ਵੱਧ ਭਾਰਤੀ ਪ੍ਰਵਾਸੀਆਂ ਦੀ ਲੰਮੇ ਸਮੇਂ ਤੋਂ ਬਣੀ ਖਾਹਿਸ਼ ਆਖਿਰ ਪੂਰੀ ਹੋ ਗਈ ਹੈ। ਹੁਣ ਉਹ ਭਾਰਤ ਵਿਚ ਵੀ ਵੋਟ ਦੇ ਅਧਿਕਾਰ ਦੀ ਵਰਤੋਂ ਕਰ ਸਕਣਗੇ। ਭਾਰਤ ਸਰਕਾਰ ਨੇ ਇਸ ਸੰਬੰਧੀ ਇਕ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਹੈ ਅਤੇ ਭਾਰਤੀ ਪਾਸਪੋਰਟ ਧਾਰਕ ਪ੍ਰਵਾਸੀ ਭਾਰਤੀਆਂ ਨੂੰ ਵੋਟ ਪਾਉਣ ਦਾ ਅਧਿਕਾਰ ਦੇ ਦਿੱਤਾ ਹੈ। ਵਰਣਨਯੋਗ ਹੈ ਕਿ ਵਿਦੇਸ਼ਾਂ ਵਿਚ ਵਸਦੇ ਭਾਰਤੀ ਮੂਲ ਦੇ ਲੋਕ ਆਪਣੇ ਦੇਸ਼ ਵਿਚ ਵੀ ਵੋਟ ਦਾ ਅਧਿਕਾਰ ਦਿੱਤੇ ਜਾਣ ਦੀ ਮੰਗ ਕਰਦੇ ਆ ਰਹੇ ਸਨ। 1998 ਵਿਚ ਇੰਦਰ ਕੁਮਾਰ ਗੁਜਰਾਲ ਦੇ ਪ੍ਰਧਾਨ ਮੰਤਰੀ ਬਣਨ ਬਾਅਦ ਪ੍ਰਵਾਸੀ ਭਾਰਤੀਆਂ ਦੀ ਇਸ ਮੰਗ ਦੀ ਸੁਣਵਾਈ ਕਰਨ ਵੱਲ ਧਿਆਨ ਦਿੱਤਾ ਜਾਣਾ ਸ਼ੁਰੂ ਹੋਇਆ ਸੀ। 2010 ਵਿਚ ਪਾਰਲੀਮੈਂਟ ਨੇ ਇਸ ਸੰਬੰਧੀ 'ਲੋਕ ਪ੍ਰਤੀਨਿਧਤਾ ਐਕਟ' ਵਿਚ ਸ਼ੋਧ ਕਰਨ ਦਾ ਮਤਾ ਪਾਸ ਕੀਤਾ ਸੀ। ਨਵੀਂ ਸ਼ੋਧ ਵਿਚ ਪ੍ਰਵਾਸੀ ਭਾਰਤੀਆਂ ਨੂੰ ਭਾਰਤ ਦੀਆਂ ਚੋਣਾਂ ਵਿਚ ਹਿੱਸਾ ਲੈਣ ਦੀ ਇਜਾਜ਼ਤ ਦਿੱਤੇ ਜਾਣ ਦੀ ਵਿਵਸਥਾ ਸੀ ਤੇ ਹੁਣ ਪਾਰਲੀਮੈਂਟ ਵੱਲੋਂ ਪਾਸ ਕੀਤੇ ਇਸ ਮਤੇ ਨੂੰ ਕਾਨੂੰਨੀ ਮਾਨਤਾ ਦਿੰਦਿਆਂ ਗਜ਼ਟ ਨੋਟੀਫਿਕੇਸ਼ਨ ਪਾਸ ਕਰ ਦਿੱਤਾ ਹੈ। ਭਾਰਤ ਦੇ ਓਵਰਸੀਜ਼ ਇੰਡੀਅਨ ਅਫੇਅਰਜ਼ ਮਿਨਿਸਟਰ ਨੇ ਦੱਸਿਆ ਕਿ ਪ੍ਰਵਾਸੀ ਭਾਰਤੀਆਂ ਨੂੰ ਭਾਰਤ ਅੰਦਰ ਵੋਟ ਦਾ ਹੱਕ ਇਸਤੇਮਾਲ ਕਰਨ ਲਈ ਗਜ਼ਟ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਗਿਆ ਹੈ। ਇਕ ਅੰਦਾਜ਼ੇ ਮੁਤਾਬਕ ਇਸ ਵੇਲੇ ਸੰਸਾਰ ਦੇ ਵੱਖ-ਵੱਖ ਦੇਸ਼ਾਂ ਵਿਚ 11 ਮਿਲੀਅਨ ਦੇ ਕਰੀਬ ਪ੍ਰਵਾਸੀ ਭਾਰਤੀ ਰਹਿੰਦੇ ਹਨ। ਭਾਵੇਂ ਨਵੇਂ ਨੋਟੀਫਿਕੇਸ਼ਨ ਮੁਤਾਬਕ ਪ੍ਰਵਾਸੀ ਭਾਰਤੀ ਆਪਣੀ ਵੋਟ ਦਾ ਇਸਤੇਮਾਲ ਤਦ ਹੀ ਕਰ ਸਕਦਾ ਹੈ, ਜੇਕਰ ਉਹ ਵੋਟਾਂ ਵਾਲੇ ਦਿਨ ਆਪਣੇ ਹਲਕੇ ਵਿਚ ਹਾਜ਼ਰ ਹੋਵੇਗਾ। ਸਰਕਾਰੀ ਗਜ਼ਟ ਨੋਟੀਫਿਕੇਸ਼ਨ ਅਨੁਸਾਰ ਜਿਹੜੇ ਵਿਅਕਤੀਆਂ ਨੇ ਦੂਜੇ ਮੁਲਕਾਂ ਵਿਚ ਜਾ ਕੇ ਨਾਗਰਿਕਤਾ ਹਾਸਲ ਨਹੀਂ ਕੀਤੀ ਅਤੇ ਸਿਰਫ ਰੁਜ਼ਗਾਰ, ਵਿੱਦਿਆ ਜਾਂ ਹੋਰ ਕੰਮਾਂ ਲਈ 6 ਮਹੀਨੇ ਤੋਂ ਵੱਧ ਉਥੇ ਰਹਿੰਦੇ ਹਨ, ਉਨ੍ਹਾਂ ਦੇ ਨਾਂ ਹੁਣ ਚੋਣ ਸੂਚੀਆਂ ਵਿਚ ਦਰਜ ਹੋ ਸਕਣਗੇ ਅਤੇ ਇਹ ਨਾਂ ਉਨ੍ਹਾਂ ਹਲਕਿਆਂ ਵਿਚ ਹੀ ਦਰਜ ਹੋਣਗੇ, ਜਿਹੜੇ ਉਨ੍ਹਾਂ ਦੇ ਪਾਸਪੋਰਟ 'ਚ ਦਰਸਾਏ ਗਏ ਪਤੇ ਅਨੁਸਾਰ ਹੋਣ। ਭਾਰਤ ਸਰਕਾਰ ਨੇ ਪ੍ਰਵਾਸੀ ਭਾਰਤੀਆਂ ਨੂੰ ਆਪਣੀ ਜਮਹੂਰੀ ਪ੍ਰਕਿਰਿਆ ਵਿਚ ਸ਼ਾਮਲ ਕਰਨ ਲਈ ਵੋਟ ਦਿੱਤੇ ਜਾਣ ਦੀ ਇਜਾਜ਼ਤ ਦਿੱਤੀ ਹੈ। ਕਰੀਬ ਇਕ ਸਾਲ ਪਹਿਲਾਂ ਪ੍ਰਧਾਨ ਮੰਤਰੀ ਨੇ ਇਹ ਭਰੋਸਾ ਦਿੱਤਾ ਸੀ ਕਿ ਅਗਲੀਆਂ ਲੋਕ ਸਭਾ ਚੋਣਾਂ ਵਿਚ ਪ੍ਰਵਾਸੀ ਭਾਰਤੀ ਵੀ ਆਪਣੀ ਵੋਟ ਦਾ ਇਸਤੇਮਾਲ ਕਰਨ ਦੇ ਯੋਗ ਹੋਣਗੇ। ਇਸ ਤੋਂ ਪਹਿਲਾਂ 6 ਮਹੀਨੇ ਤੋਂ ਵੱਧ ਸਮਾਂ ਵਿਦੇਸ਼ ਵਿਚ ਰਹਿਣ ਵਾਲੇ ਲੋਕਾਂ ਦੇ ਨਾਂ ਚੋਣ ਸੂਚੀ ਵਿਚੋਂ ਕੱਟ ਦਿੱਤੇ ਜਾਂਦੇ ਸਨ। ਇਸ ਕਰਕੇ ਭਾਰਤੀ ਪਾਸਪੋਰਟ ਵਾਲੇ ਲੱਖਾਂ ਲੋਕ ਭਾਰਤ ਵਿਚ ਆਪਣਾ ਵੋਟ ਪਾਉਣ ਦਾ ਅਧਿਕਾਰ ਖੋਹ ਬੈਠੇ ਸਨ। ਪਰ ਹੁਣ ਨਵੇਂ ਕਾਨੂੰਨ ਮੁਤਾਬਕ

ਬਾਹਰਲੇ ਮੁਲਕ ਵਿਚ ਰਹਿੰਦੇ ਭਾਰਤੀ ਨਾਗਰਿਕ ਆਪਣੇ ਆਪ ਨੂੰ ਵੋਟਰ ਸੂਚੀ ਵਿਚ ਸ਼ਾਮਲ ਕਰਵਾ ਸਕਣਗੇ ਅਤੇ ਵੋਟ ਦਾ ਇਸਤੇਮਾਲ ਕਰ ਸਕਣਗੇ। ਰੁਜ਼ਗਾਰ, ਸਿੱਖਿਆ ਜਾਂ ਹੋਰ ਕਿਸੇ ਕੰਮ ਲਈ ਭਾਰਤ ਤੋਂ **6** ਮਹੀਨੇ ਤੋਂ ਵੱਧ ਸਮਾਂ ਬਾਹਰ ਰਹਿਣ ਦੀ ਸ਼ਰਤ ਉਨ੍ਹਾਂ ਉਪਰ ਲਾਗੂ ਨਹੀਂ ਹੋਵੇਗੀ।

ਇਸ ਸਮੇਂ **80** ਲੱਖ ਦੇ ਕਰੀਬ ਪ੍ਰਵਾਸੀ ਪੰਜਾਬੀ ਵਿਦੇਸ਼ਾਂ ਵਿਚ ਵਸਦੇ ਹਨ ਅਤੇ ਉਨ੍ਹਾਂ ਵੱਲੋਂ ਪੰਜਾਬ ਦੀ ਰਾਜਨੀਤੀ ਵਿਚ ਡੂੰਘੀ ਦਿਲਚਸਪੀ ਵੀ ਦਿਖਾਈ ਜਾਂਦੀ ਹੈ। ਪਰ ਪੰਜਾਬ ਵਿਚ ਵੋਟਰ ਬਣਨ ਅਤੇ ਵੋਟਾਂ ਵਿਚ ਭਾਗ ਲੈਣ ਦੀ ਆਗਿਆ ਨਾ ਹੋਣ ਕਾਰਨ ਉਨ੍ਹਾਂ ਨੂੰ ਕਾਫੀ ਨਿਰਾਸ਼ਾ ਮਿਲਦੀ ਹੈ। ਸਰਕਾਰ ਦੇ ਇਸ ਫੈਸਲੇ ਨਾਲ ਸਮੁੱਚੇ ਪ੍ਰਵਾਸੀ ਭਾਰਤੀਆਂ ਅਤੇ ਖਾਸਕਰ ਪੰਜਾਬੀ ਪ੍ਰਵਾਸੀਆਂ ਦੀ ਰੁਚੀ ਪੰਜਾਬ ਅਤੇ ਦੇਸ਼ ਵੱਲ ਹੋਰ ਵਧੇਗੀ। ਪ੍ਰਵਾਸੀ ਪੰਜਾਬੀਆਂ ਵੱਲੋਂ ਪੰਜਾਬ ਦੇ ਪਿੰਡਾਂ ਵਿਚ ਖੇਡਾਂ, ਧਾਰਮਿਕ ਅਸਥਾਨਾਂ, ਸਮਾਜਿਕ ਕੰਮਾਂ ਅਤੇ ਪਿੰਡਾਂ ਦੇ ਵਿਕਾਸ ਲਈ ਵੱਡੀਆਂ ਰਕਮਾਂ ਖਰਚੀਆਂ ਜਾਂਦੀਆਂ ਹਨ। ਵਿੱਦਿਆ ਦੇ ਖੇਤਰ ਵਿਚ ਵੀ ਪੰਜਾਬ ਅੰਦਰ ਪ੍ਰਵਾਸੀਆਂ ਦਾ ਕਾਫੀ ਅਹਿਮ ਰੋਲ ਹੈ। ਸਮੁੱਚੇ ਤੌਰ 'ਤੇ ਦੇਖਿਆ ਜਾਵੇ ਤਾਂ ਪੰਜਾਬ ਦੇ ਵਿਕਾਸ ਵਿਚ ਪ੍ਰਵਾਸੀ ਪੰਜਾਬੀ ਇਸ ਸਮੇਂ ਬੜਾ ਵੱਡਾ ਯੋਗਦਾਨ ਪਾ ਰਹੇ ਹਨ। ਪ੍ਰਵਾਸੀ ਪੰਜਾਬੀਆਂ ਨੂੰ ਵੋਟ ਦਾ ਹੱਕ ਮਿਲਣ ਨਾਲ ਉਨ੍ਹਾਂ ਅੰਦਰ ਆਪਣੀ ਮਾਤ-ਭੂਮੀ ਦੀ ਤਰੱਕੀ ਦੇ ਵਿਕਾਸ ਵਿਚ ਦਿਲਚਸਪੀ ਹੋਰ ਵਧੇਗੀ। ਵਿਕਾਸ ਕਾਰਜਾਂ ਵਿਚ ਪੂੰਜੀ ਲਗਾਉਣ ਦੇ ਰੁਝਾਨ ਨੂੰ ਵੀ ਹੁਲਾਰਾ ਮਿਲੇਗਾ। ਕਾਰੋਬਾਰੀ ਅਦਾਰਿਆਂ ਵਿਚ ਪੂੰਜੀ ਨਿਵੇਸ਼ ਕਰਨ ਦਾ ਅਮਲ ਵੀ ਇਸ ਫੈਸਲੇ ਨਾਲ ਅੱਗੇ ਵਧੇਗਾ। ਇਸ ਫੈਸਲੇ ਤੋਂ ਸਪੱਸ਼ਟ ਝਲਕਦਾ ਹੈ ਕਿ ਭਾਰਤ ਸਰਕਾਰ ਪ੍ਰਵਾਸੀ ਭਾਰਤੀਆਂ ਨੂੰ ਆਪਣੇ ਭਰੋਸੇ ਵਿਚ ਲੈਣ ਅਤੇ ਦੇਸ਼ ਦੀ ਤਰੱਕੀ ਵਿਚ ਉਨ੍ਹਾਂ ਦਾ ਸਹਿਯੋਗ ਹਾਸਲ ਕਰਨ ਲਈ ਅੱਗੇ ਵਧ ਰਹੀ ਹੈ। ਪ੍ਰਵਾਸੀ ਭਾਰਤੀਆਂ ਨੂੰ ਵੋਟ ਦਾ ਅਧਿਕਾਰ ਦੇਣਾ ਇਕ ਵੱਡਾ ਕਦਮ ਕਿਹਾ ਜਾ ਸਕਦਾ ਹੈ।

ਗਜ਼ਟ ਨੋਟੀਫਿਕੇਸ਼ਨ ਵਿਚ ਪ੍ਰਵਾਸੀ ਭਾਰਤੀਆਂ ਦੇ ਵੋਟਰ ਬਣਨ ਅਤੇ ਆਪਣੀ ਵੋਟ ਦਾ ਇਸਤੇਮਾਲ ਕਰਨ ਦੀ ਗੱਲ ਤਾਂ ਸਪੱਸ਼ਟ ਹੈ ਪਰ ਉਨ੍ਹਾਂ ਦੇ ਚੋਣ ਲੜਨ ਬਾਰੇ ਅਜੇ ਇਹ ਨੋਟੀਫਿਕੇਸ਼ਨ ਪੂਰੀ ਤਰ੍ਹਾਂ ਚੁੱਪ ਹੈ। ਪ੍ਰਵਾਸੀ ਭਾਰਤੀਆਂ ਵੱਲੋਂ ਵੱਖ-ਵੱਖ ਸਮੇਂ ਹੁੰਦੇ ਪ੍ਰਵਾਸੀ ਦਿਵਸ ਸਮਾਗਮਾਂ ਦੌਰਾਨ ਵੋਟ ਦੇ ਹੱਕ ਅਤੇ ਚੋਣ ਲੜਨ ਦੀ ਇਜਾਜ਼ਤ ਦਿੱਤੇ ਜਾਣ ਦੀ ਮੰਗ ਉੱਠਦੀ ਰਹੀ ਹੈ। ਭਾਰਤ ਸਰਕਾਰ ਨੇ ਪਹਿਲੇ ਪੜਾਅ ਵਿਚ ਪ੍ਰਵਾਸੀ ਭਾਰਤੀਆਂ ਦੀ ਪਹਿਲੀ ਮੰਗ ਤਾਂ ਪੂਰੀ ਕਰ ਦਿੱਤੀ ਹੈ ਪਰ ਚੋਣ ਲੜਨ ਦੀ ਖੁੱਲ੍ਹ ਦੇਣ ਦਾ ਫੈਸਲਾ ਕਰਨਾ ਅਜੇ ਬਾਕੀ ਹੈ। ਇਹ ਖੁੱਲ੍ਹ ਦੇਣ ਲਈ ਅਜੇ ਹੋਰ ਸੋਚ ਵਿਚਾਰ ਹੋਣੀ ਹੈ। ਪਰ ਵੋਟ ਦਾ ਹੱਕ ਹਾਸਲ ਕਰਨ ਨਾਲ ਵੀ ਪ੍ਰਵਾਸੀ ਭਾਰਤੀਆਂ ਦਾ ਆਪਣੇ ਦੇਸ਼ ਨਾਲ ਜੁੜਨ ਦਾ ਅਮਲ ਹੋਰ ਤੇਜ਼ ਕਰੇਗਾ ਅਤੇ ਪ੍ਰਵਾਸੀ ਭਾਰਤੀਆਂ ਅੰਦਰ ਆਪਣੇਪਣ ਦਾ ਅਹਿਸਾਸ ਜਗਾਉਣ ਦਾ ਸਾਧਨ ਬਣੇਗਾ। ਭਾਰਤ ਅੰਦਰ ਵੋਟ ਪਾਉਣ ਦਾ ਅਧਿਕਾਰ ਮਿਲਣ ਨਾਲ ਪ੍ਰਵਾਸੀ ਭਾਰਤੀਆਂ ਦੇ ਭਾਰਤੀ ਨਾਗਰਿਕਤਾ ਛੱਡਣ ਦੇ ਰੁਝਾਨ ਨੂੰ ਵੀ ਠੱਲ੍ਹ ਪਵੇਗੀ। ਭਾਰਤ ਸਰਕਾਰ ਦੇ ਇਸ ਫੈਸਲੇ ਨੂੰ ਸ਼ਲਾਘਾਯੋਗ ਕਿਹਾ ਜਾ ਸਕਦਾ ਹੈ ਅਤੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਭਾਰਤ ਸਰਕਾਰ ਬਾਹਰਲੇ ਮੁਲਕਾਂ ਵਿਚ ਜਾ ਵਸੇ ਭਾਰਤੀਆਂ ਦੀਆਂ ਇੱਛਾਵਾਂ, ਖਾਹਿਸ਼ਾਂ ਅਤੇ ਮੰਗਾਂ ਬਾਰੇ ਪੂਰਨ ਰੂਪ ਵਿਚ ਸੁਚੇਤ ਹੈ।

ਭਾਰਤ ਸਰਕਾਰ ਨੇ ਹਾਲ ਦੀ ਘੜੀ ਸਿਰਫ ਭਾਰਤੀ ਪਾਸਪੋਰਟ ਧਾਰਕਾਂ, ਭਾਰਤੀ ਨਾਗਰਿਕਤਾ ਰੱਖਣ ਵਾਲੇ ਪ੍ਰਵਾਸੀ ਭਾਰਤੀਆਂ ਨੂੰ ਹੀ ਵੋਟ ਦਾ ਹੱਕ ਦਿੱਤਾ ਹੈ। ਇਸ ਨੂੰ ਬਹੁਤ ਸਾਰੇ ਲੋਕਾਂ ਵੱਲੋਂ ਅਧੂਰਾ ਫੈਸਲਾ ਕਿਹਾ ਜਾ ਰਿਹਾ ਹੈ। ਪ੍ਰਵਾਸੀ ਭਾਰਤੀਆਂ ਦੀ ਮੰਗ ਹੈ ਕਿ ਦੋਹਰੀ ਨਾਗਰਿਕਤਾ ਹਾਸਲ ਕਰਨ ਵਾਲੇ ਸਾਰੇ ਪ੍ਰਵਾਸੀ ਭਾਰਤੀਆਂ ਨੂੰ ਵੋਟਰ ਬਣਨ ਅਤੇ ਵੋਟ ਦਾ ਇਸਤੇਮਾਲ ਕਰਨ ਦਾ ਹੱਕ ਮਿਲਣਾ ਚਾਹੀਦਾ ਹੈ ਕਿਉਂਕਿ ਕਾਫੀ ਵੱਡਾ ਹਿੱਸਾ ਇਸ ਵੇਲੇ ਪਹਿਲਾਂ ਹੀ ਵਿਦੇਸ਼ਾਂ ਵਿਚ ਸੰਬੰਧਤ ਦੇਸ਼ਾਂ ਦੀ ਨਾਗਰਿਕਤਾ ਹਾਸਲ ਕਰ ਚੁੱਕਾ ਹੈ। ਪਰ ਨਾਲ ਦੀ ਨਾਲ ਉਹ ਆਪਣੇ ਦੇਸ਼ ਨਾਲ ਜੁੜੇ ਰਹਿਣ ਦੀ ਇੱਛਾ ਅਧੀਨ ਦੋਹਰੀ ਨਾਗਰਿਕਤਾ ਵੀ ਲੈ ਰਿਹਾ ਹੈ। ਇਹ ਰੁਝਾਨ ਤਾਂ ਹੀ ਪ੍ਰਫੁੱਲਿਤ ਹੋਵੇਗਾ, ਜੇਕਰ ਦੋਹਰੀ ਨਾਗਰਿਕਤਾ ਵਾਲੇ ਪ੍ਰਵਾਸੀ ਭਾਰਤੀਆਂ ਨੂੰ ਵੀ ਵੋਟ ਦਾ ਹੱਕ ਦਿੱਤਾ ਜਾਵੇ।

**00**

# ਡਰਾਈਵਰ 'ਤੇ ਨਸਲੀ ਹਮਲਾ-ਸਿੱਖ ਸੰਸਥਾਵਾਂ ਲਈ ਨਵੀਂ ਚੁਣੌਤੀ

### ਅੰਕ 50, 8-15 ਦਸੰਬਰ, 2010

ਵਿਦੇਸ਼ਾਂ ਵਿਚ ਆ ਵਸੇ ਸਿੱਖਾਂ ਵਲੋਂ ਆਪਣੀ ਵੱਖਰੀ ਪਛਾਣ ਸਥਾਪਤ ਕਰਨ, ਸਥਾਨਕ ਭਾਈਚਾਰੇ ਨਾਲ ਤਾਲਮੇਲ ਅਤੇ ਇਕਜੁੱਟਤਾ ਦਿਖਾਉਣ ਅਤੇ ਇਨ੍ਹਾਂ ਸਮਾਜਾਂ ਵਿਚ ਭਾਈਚਾਰਕ ਸਾਂਝ ਕਾਇਮ ਕਰਨ ਦੇ ਅਣਥੱਕ ਯਤਨ ਕੀਤੇ ਹਨ ਪਰ ਅਜੇ ਵੀ ਕੰਮ ਦੌਰਾਨ ਸਿੱਖਾਂ ਉਪਰ ਨਸਲੀ ਹਮਲੇ ਅਤੇ ਨਸਲੀ ਵਿਤਕਰਿਆਂ ਦੀਆਂ ਘਟਨਾਵਾਂ ਅਕਸਰ ਹੀ ਦੇਖਣ ਨੂੰ ਮਿਲ ਜਾਂਦੀਆਂ ਹਨ। ਅਜਿਹੀਆਂ ਵਾਪਰ ਰਹੀਆਂ ਘਟਨਾਵਾਂ ਇਸ ਗੱਲ ਦਾ ਸਬੂਤ ਹਨ ਕਿ ਅਜੇ ਵੀ ਜਿੱਥੇ ਸਿੱਖ ਭਾਈਚਾਰੇ, ਖਾਸਕਰ ਸੰਸਥਾਵਾਂ ਨੂੰ ਆਪਣੀ ਪਛਾਣ ਸਥਾਪਤ ਕਰਨ ਅਤੇ ਦੂਸਰੀਆਂ ਕੌਮਾਂ ਅਤੇ ਨਸਲਾਂ ਵਿਚ ਆਪਣੀ ਸਾਖ ਵਧਾਉਣ ਲਈ ਹੋਰ ਵਧੇਰੇ ਕੰਮ ਕਰਨ ਦੀ ਜ਼ਰੂਰਤ ਹੈ। ਪਿਛਲੇ ਦਿਨੀਂ ਕੈਲੀਫੋਰਨੀਆ ਸੂਬੇ ਅੰਦਰ ਦੋ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ, ਜੋ ਸਾਡੇ ਲਈ ਗੰਭੀਰ ਚਿੰਤਾ ਅਤੇ ਫਿਕਰ ਦਾ ਵਿਸ਼ਾ ਹਨ। ਪਹਿਲੀ ਘਟਨਾ ਵਿਚ ਲਾਸ ਏਂਜਲਸ ਦੇ ਨੇੜਲੇ ਸ਼ਹਿਰ ਰੀਵਰਸਾਇਡ ਵਿਖੇ ਕਿਸੇ ਨਕਾਬਪੋਸ਼ ਨੇ ਇਕ ਗੁਰਸਿੱਖ ਅਮਰਜੀਤ ਸਿੰਘ ਉਪਰ ਜੀਤਾ ਨੂੰ ਗੋਲੀ ਮਾਰ ਕੇ ਕਤਲ ਕਰ ਦਿੱਤਾ ਸੀ। ਇਸ ਘਟਨਾ ਬਾਰੇ ਭਾਵੇਂ ਅਜੇ ਕਾਫੀ ਉਲਝਣ ਬਣੀ ਹੋਈ ਹੈ ਅਤੇ ਸਪੱਸ਼ਟ ਰੂਪ ਵਿਚ ਇਸ ਨੂੰ ਨਸਲੀ ਵਿਤਕਰੇ ਅਧੀਨ ਕੀਤਾ ਗਿਆ ਕਤਲ ਨਹੀਂ ਕਿਹਾ ਜਾ ਸਕਦਾ। ਜਾਂਚ ਅਧਿਕਾਰੀ ਇਸ ਸੰਬੰਧੀ ਅਜੇ ਪੜਤਾਲ ਕਰਨ ਵਿਚ ਜੁੜੇ ਹੋਏ ਹਨ। ਇਸ ਘਟਨਾ ਦੀ ਚਰਚਾ ਅਜੇ ਖਤਮ ਵੀ ਨਹੀਂ ਹੋਈ ਸੀ ਕਿ ਕੈਲੀਫੋਰਨੀਆ ਦੀ ਰਾਜਧਾਨੀ ਸੈਕਰਾਮੈਂਟੋ ਵਿਖੇ ਨਸਲੀ ਹਮਲੇ ਦੀ ਇਕ ਵੱਡੀ ਘਟਨਾ ਵਾਪਰ ਗਈ। ਇਸ ਘਟਨਾ ਵਿਚ ਡਾਊਨ ਟਾਊਨ ਸੈਕਰਾਮੈਂਟੋ ਵਿਖੇ ਇਕ ਟੈਕਸੀ ਡਰਾਈਵਰ ਹਰਭਜਨ ਸਿੰਘ ਨੂੰ ਤੜਕੇ ਸਵੇਰੇ ਦੋ ਵਜੇ ਦੇ ਕਰੀਬ ਉਨ੍ਹਾਂ ਦੀ ਟੈਕਸੀ ਵਿਚ ਸਵਾਰ ਕੁਝ ਨੌਜਵਾਨਾਂ ਨੇ ਹਮਲਾ ਕਰਕੇ ਬੁਰੀ ਤਰ੍ਹਾਂ ਜ਼ਖਮੀ ਕਰ ਦਿੱਤਾ ਅਤੇ ਫਰਾਰ ਹੋ ਗਏ। 55 ਸਾਲਾ ਹਰਭਜਨ ਸਿੰਘ ਦਾ ਕਹਿਣਾ ਹੈ ਕਿ ਹਾਰਲੋਅ ਬਾਰ ਤੋਂ ਉਸ ਨੇ 4 ਸਵਾਰੀਆਂ ਚੁੱਕੀਆਂ। ਜਿਉਂ ਹੀ ਉਹ ਕਾਰ ਵਿਚ ਸਵਾਰ ਹੋਏ ਤਾਂ ਉਨ੍ਹਾਂ ਨੇ ਹਰਭਜਨ ਸਿੰਘ ਨਾਲ ਭੱਦੇ ਮਜ਼ਾਕ ਕਰਨੇ ਸ਼ੁਰੂ ਕਰ ਦਿੱਤੇ ਅਤੇ ਬੇਫਜ਼ੂਲ ਹੀ ਡਾਊਨ ਟਾਊਨ ਸੈਕਰਾਮੈਂਟੋ ਦੀਆਂ ਗਲੀਆਂ ਵਿਚ ਘੁੰਮਾਉਂਦੇ ਰਹੇ ਅਤੇ ਫਿਰ ਇਕ ਥਾਂ ਰੋਕ ਕੇ ਉਸ ਨੂੰ ਲਾਦੇਨ ਤੇ ਈਰਾਨੀ ਕਹਿ ਕੇ ਕੁੱਟਣਾ ਸ਼ੁਰੂ ਕਰ ਦਿੱਤਾ। ਉਹ ਬੜੀ ਮੁਸ਼ਕਲ ਨਾਲ ਗੱਡੀ ਭਜਾ ਕੇ ਉਥੋਂ ਨਿਕਲੇ ਅਤੇ ਹਮਲਾਵਰ ਭੱਜਣ ਵਿਚ ਸਫਲ ਹੋ ਗਏ। ਭਾਵੇਂ ਸੈਕਰਾਮੈਂਟੋ ਪੁਲਿਸ ਅਤੇ ਐੱਫ.ਬੀ.ਆਈ. ਦੇ ਜਾਂਚ ਅਧਿਕਾਰੀਆਂ ਨੇ ਦੋਸ਼ੀਆਂ ਦੀ ਪਛਾਣ ਕਰਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਹੈ ਅਤੇ ਇਹ ਗੱਲ ਵੀ ਸਾਬਿਤ ਹੋ ਗਈ ਹੈ ਕਿ ਇਹ ਹਮਲਾ ਨਸਲੀ ਨਫਰਤ ਅਤੇ ਵਿਤਕਰੇ ਦੀ ਭਾਵਨਾ ਨਾਲ ਕੀਤਾ ਗਿਆ ਹੈ। ਪੁਲਿਸ ਨੇ ਜਿਨ੍ਹਾਂ ਦੋ ਵਿਅਕਤੀਆਂ ਨੂੰ ਫੜਿਆ ਹੈ, ਉਨ੍ਹਾਂ ਵਿਚ ਇਕ 41 ਸਾਲਾ ਪੈਡਰੋ ਰੈਮੀਰੇਜ਼ ਅਤੇ ਦੂਸਰਾ 33 ਸਾਲਾ ਜੌਨੀ ਮੋਰੇਜ਼ ਹੈ।

ਕੈਲੀਫੋਰਨੀਆ ਵਿਚ ਸਿੱਖਾਂ ਨੂੰ ਆ ਵਸਿਆਂ ਕਰੀਬ ਇਕ ਸਦੀ ਹੋ ਚੁੱਕੀ ਹੈ। ਸਿੱਖਾਂ ਨੇ ਆਪਣੀ ਮਿਹਨਤ ਅਤੇ ਲਿਆਕਤ ਸਦਕਾ ਇਥੇ ਕਾਰੋਬਾਰ ਸਥਾਪਤ ਕਰ ਲਏ ਹਨ। ਪ੍ਰਸ਼ਾਸਨਿਕ, ਵਪਾਰਕ ਅਤੇ ਰਾਜਸੀ ਖੇਤਰ ਵਿਚ ਵੀ ਬੇਹੱਦ ਮਾਨਤਾ ਹਾਸਲ ਕੀਤੀ ਹੈ। ਸਮਾਜਿਕ ਕੰਮਾਂ ਵਿਚ ਪੂਰੇ ਸੂਬੇ ਅੰਦਰ ਸਿੱਖਾਂ ਦਾ ਬਹੁਤ ਹੀ ਅਹਿਮ ਰੋਲ ਰਹਿੰਦਾ ਹੈ। ਕਿਸੇ ਵੀ ਤਰ੍ਹਾਂ ਦਾ ਕੋਈ ਮਸਲਾ ਸਾਹਮਣੇ ਆਵੇ। ਸਿੱਖ ਜਥੇਬੰਦੀਆਂ ਅਤੇ ਗੁਰੂ ਘਰਾਂ ਦੇ ਪ੍ਰਬੰਧਕਾਂ ਵੱਲੋਂ ਹਮੇਸ਼ਾ ਸਮੁੱਚੇ ਭਾਈਚਾਰੇ ਨੂੰ ਨਾਲ ਲੈ ਕੇ ਹਰ ਤਰ੍ਹਾਂ ਦੀ ਮਦਦ ਲਈ ਪਹਿਲ-ਕਦਮੀ ਕੀਤੀ ਜਾਂਦੀ ਰਹੀ ਹੈ। ਸੂਬੇ ਅੰਦਰ ਸਿੱਖਾਂ ਵੱਲੋਂ ਹਰ ਖੇਤਰ ਵਿਚ ਪਾਏ ਯੋਗਦਾਨ ਸਦਕਾ ਹੀ ਇਸ ਵਰ੍ਹੇ ਕੈਲੀਫੋਰਨੀਆ ਦੀ ਅਸੈਂਬਲੀ ਨੇ ਨਵੰਬਰ ਮਹੀਨਾ ਸਿੱਖ ਜਾਗਰੂਕਤਾ ਮਹੀਨੇ ਵਜੋਂ ਮਨਾਉਣ ਦਾ ਫੈਸਲਾ ਕੀਤਾ ਸੀ ਅਤੇ ਇਹ ਮਹੀਨਾ ਸਿੱਖ ਜਾਗਰੂਕਤਾ ਵਜੋਂ ਮਨਾਇਆ ਵੀ ਗਿਆ ਹੈ। ਦੁਨੀਆਂ ਵਿਚ ਭਾਰਤ ਤੋਂ ਬਾਹਰ ਕੈਲੀਫੋਰਨੀਆ ਅਜਿਹਾ ਪਹਿਲਾ ਸੂਬਾ ਹੈ, ਜਿਸ ਦੀ ਅਸੈਂਬਲੀ ਵੱਲੋਂ ਸੂਬੇ ਲਈ ਪਾਏ ਯੋਗਦਾਨ ਨੂੰ ਅਸੈਂਬਲੀ ਵਿਚ ਮਤਾ ਪਾਸ ਕਰਕੇ ਮਾਨਤਾ ਹੀ ਨਹੀਂ ਦਿੱਤੀ ਗਈ, ਸਗੋਂ ਸਿੱਖਾਂ ਦੀ ਸੱਭਿਆਚਾਰਕ, ਵਿਰਾਸਤੀ ਅਤੇ ਇਤਿਹਾਸਕ ਮਾਨਤਾ ਨੂੰ ਉਜਾਗਰ ਕਰਨ ਲਈ ਨਵੰਬਰ ਮਹੀਨਾ ਵਿਸ਼ੇਸ਼ ਤੌਰ ’ਤੇ ਮਨਾਉਣ ਦਾ ਫੈਸਲਾ ਕੀਤਾ ਗਿਆ ਹੈ। ਪਰ ਜਦ ਸਿੱਖ ਭਾਈਚਾਰਾ ਇਹ ਜਾਗਰੂਕਤਾ ਮਹੀਨਾ ਮਨਾ ਰਿਹਾ ਸੀ ਤਾਂ ਉਸੇ ਸਮੇਂ ਸੂਬੇ ਅੰਦਰ ਵਾਪਰੀ ਇਸ ਨਸਲੀ ਵਿਤਕਰੇ ਦੀ ਘਟਨਾ ਨੇ ਸਾਰਿਆਂ ਨੂੰ ਅਚੰਭੇ ਵਿਚ ਪਾ ਦਿੱਤਾ ਹੈ। ਇਸ ਦਾ ਵੱਡਾ ਕਾਰਨ ਤਾਂ ਇਹ ਹੈ ਕਿ ਜਿਥੇ ਅਜੇ ਵੀ ਦੂਸਰੇ ਭਾਈਚਾਰਿਆਂ ਦੇ ਕੁਝ ਲੋਕਾਂ ਵਿਚ ਨਸਲੀ ਵਿਤਕਰੇ ਦੀ ਭਾਵਨਾ ਕਾਇਮ ਹੈ, ਉਥੇ ਨਾਲ ਹੀ ਸਾਡੇ ਲਈ ਵੀ ਇਹ ਇਕ ਸਬਕ ਹੈ ਕਿ ਅਜੇ ਸਿੱਖਾਂ ਨੂੰ ਆਪਣੀ ਵੱਖਰੀ ਪਛਾਣ ਸਥਾਪਤ ਕਰਨ ਅਤੇ ਕੈਲੀਫੋਰਨੀਆ ਦੇ ਸਮਾਜ ਵਿਚ ਅਪਣੱਤ ਦੀ ਭਾਵਨਾ ਪੈਦਾ ਕਰਨ ਲਈ ਹੋਰ ਵਧੇਰੇ ਯਤਨ ਕਰਨੇ ਪੈਣਗੇ। ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਧਾਰਮਿਕ, ਜਾਤ-ਪਾਤੀ, ਨਸਲੀ ਤੇ ਲਿੰਗ-ਭੇਦਾਂ ਨੂੰ ਮਿਟਾਉਣਾ ਕੋਈ ਦਹਾਕਿਆਂ ਦਾ ਕੰਮ ਨਹੀਂ ਹੁੰਦਾ। ਅਸਲ ਵਿਚ ਵੱਖ-ਵੱਖ ਕੌਮਾਂ, ਫਿਰਕਿਆਂ ਤੇ ਨਸਲਾਂ ਦੇ ਲੋਕ ਆਪਸੀ ਪ੍ਰੇਮ-ਪਿਆਰ, ਸਦਭਾਵਨਾ ਅਤੇ ਇਕਜੁੱਟਤਾ ਨਾਲ ਰਹਿਣ, ਇਸ ਵਾਸਤੇ ਸਭਨਾਂ ਭਾਈਚਾਰਿਆਂ ਦੇ ਲੋਕਾਂ, ਖਾਸਕਰ ਉਨ੍ਹਾਂ ਦੀਆਂ ਸੰਸਥਾਵਾਂ ਨੂੰ ਅੱਗੇ ਹੋ ਕੇ ਕੰਮ ਕਰਨਾ ਪੈਂਦਾ ਹੈ। ਭਾਵੇਂ ਅਸੀਂ ਕਹਿ ਸਕਦੇ ਹਾਂ ਕਿ ਕੈਲੀਫੋਰਨੀਆ ਵਿਚ ਸਾਡੇ ਗੁਰੂਘਰਾਂ ਅਤੇ ਯੂਨਾਈਟਿਡ ਸਿੱਖਜ਼, ਸੈਲਡੈਫ, ਸਿੱਖਜ਼ ਫਾਰ ਜਸਟਿਸ ਵਰਗੀਆਂ ਸੰਸਥਾਵਾਂ ਵੱਲੋਂ ਬਹੁਤ ਹੀ ਸ਼ਾਨਦਾਰ ਰੋਲ ਅਦਾ ਕੀਤਾ ਜਾ ਰਿਹਾ ਹੈ ਅਤੇ ਸੈਕਰਾਮੈਂਟੋ ਵਿਖੇ ਵਾਪਰੀ ਨਸਲੀ ਵਿਤਕਰੇ ਦੀ ਘਟਨਾ ਵਿਚ ਵੀ ਗੁਰਦੁਆਰਾ ਵੈਸਟ ਸੈਕਰਾਮੈਂਟੋ ਦੇ ਪ੍ਰਬੰਧਕਾਂ, ਯੂਨਾਈਟਿਡ ਸਿੱਖਜ਼ ਅਤੇ ਸੈਲਡੈਫ ਸੰਸਥਾਵਾਂ ਦੇ ਆਗੂਆਂ ਵੱਲੋਂ ਬੜਾ ਮਿਸਾਲੀ ਰੋਲ ਅਦਾ ਕੀਤਾ ਗਿਆ ਹੈ ਅਤੇ ਪੀੜਤ ਪਰਿਵਾਰ ਦੀ ਮਦਦ ਕਰਨ ਤੇ ਦੋਸ਼ੀਆਂ ਖਿਲਾਫ ਸਬੂਤ ਜੁਟਾਉਣ ਅਤੇ ਗ੍ਰਿਫ਼ਤਾਰੀ ਲਈ ਉਨ੍ਹਾਂ ਵੱਲੋਂ ਬਹੁਤ ਹੀ ਚੰਗੇ ਢੰਗ ਨਾਲ ਯਤਨ ਕੀਤੇ ਗਏ ਹਨ। ਪਰ ਜਿਸ ਤਰ੍ਹਾਂ ਇਹ ਘਟਨਾਵਾਂ ਵਾਪਰੀਆਂ ਹਨ, ਇਸ ਤੋਂ ਸਿੱਖ ਗੁਰੂਘਰਾਂ ਦੇ ਪ੍ਰਬੰਧਕਾਂ ਅਤੇ ਸੰਸਥਾਵਾਂ ਨੂੰ ਇਹ ਗੱਲ ਸਪੱਸ਼ਟ ਰੂਪ ਵਿਚ ਸਮਝ ਲੈਣੀ ਚਾਹੀਦੀ ਹੈ ਕਿ ਅਜੇ ਵੀ ਬੜਾ ਕੁਝ ਕਰਨ ਵਾਲਾ ਹੈ। ਸਿੱਖ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਉਹ ਦੂਸਰੇ ਭਾਈਚਾਰੇ ਦੀਆਂ ਸੰਸਥਾਵਾਂ ਨਾਲ ਮਿਲ ਕੇ ਸਾਂਝੇ ਪ੍ਰੋਗਰਾਮ ਉਲੀਕਣ ਅਤੇ

ਸਿੱਖਾਂ ਦੀ ਵੱਖਰੀ ਧਾਰਮਿਕ ਪਛਾਣ ਨੂੰ ਸਪੱਸ਼ਟ ਰੂਪ ਵਿਚ ਉਭਾਰਨ ਲਈ ਹੋਰ ਵਧੇਰੇ ਉਪਰਾਲੇ ਕਰਨ। ਸਿਰਫ਼ ਅਜਿਹਾ ਕਰਕੇ ਹੀ ਅਸੀਂ ਨਸਲੀ ਵਿਤਕਰਿਆਂ ਅਤੇ ਹਮਲਿਆਂ ਦੀਆਂ ਘਟਨਾਵਾਂ ਨੂੰ ਸਾਰਥਕ ਰੂਪ ਵਿਚ ਰੋਕਣ ਲਈ ਕਾਮਯਾਬ ਹੋ ਸਕਾਂਗੇ। ਕਿਸੇ ਵੀ ਤਰ੍ਹਾਂ ਦੀ ਭੜਕਾਹਟ ਅਤੇ ਹਿੰਸਕ ਕਾਰਵਾਈ, ਸਗੋਂ ਅਜਿਹੇ ਹਮਲਿਆਂ ਦੇ ਹੋਰ ਵਧੇਰੇ ਵਧਣ ਦਾ ਕਾਰਨ ਬਣ ਸਕਦੀ ਹੈ। ਇਸ ਕਰਕੇ ਇਸ ਨਾਜ਼ੁਕ ਮਸਲੇ ਉਪਰ ਬਹੁਤ ਹੀ ਸੰਕੋਚ, ਗੰਭੀਰਤਾ ਅਤੇ ਦੂਰ-ਅੰਦੇਸ਼ੀ ਨਾਲ ਕਦਮ ਚੁੱਕਣ ਦੀ ਲੋੜ ਹੈ।

**00**

# ਐੱਨ. ਆਰ. ਆਈ. ਫਰੰਟ ਯੂ. ਐੱਸ. ਏ.ਵਲੋਂ ਪ੍ਰਵਾਸੀ ਭਾਰਤੀਆਂ ਦੇ ਹੱਕਾਂ ਲਈ ਨਵੀਂ ਪਹਿਲ

### ਅੰਕ 51, 16-23 ਦਸੰਬਰ, 2010

ਅੱਜ ਭਾਰਤੀ ਭਾਰੀ ਗਿਣਤੀ 'ਚ ਬਾਹਰਲੇ ਦੇਸ਼ਾਂ 'ਚ ਪੱਕੇ ਤੌਰ 'ਤੇ ਜਾ ਵਸੇ ਹਨ। ਜਾਤੀ ਤੌਰ 'ਤੇ ਤਾਂ ਉਨ੍ਹਾਂ ਨੇ ਬਹੁਤ ਸਾਰੀਆਂ ਤਰੱਕੀਆਂ ਕੀਤੀਆਂ ਹਨ ਪਰ ਇਸ ਦੇ ਨਾਲ ਹੀ ਉਹ ਕਈ ਤਰ੍ਹਾਂ ਦੀਆਂ ਮੁਸ਼ਕਲਾਂ 'ਚ ਫਸੇ ਹੋਏ ਹਨ। ਅਸੀਂ ਅੱਜ ਗੱਲ ਕਰਦੇ ਹਾਂ ਅਮਰੀਕਾ ਦੀ। ਅਮਰੀਕਾ ਵਿਚ ਪੰਜਾਬੀਆਂ ਦੀ ਤਦਾਦ ਹੁਣ ਲੱਖਾਂ 'ਚ ਹੋ ਗਈ ਹੈ। ਇਕ ਅਨੁਮਾਨ ਅਨੁਸਾਰ ਇਹ ਗਿਣਤੀ 5 ਲੱਖ ਦੇ ਕਰੀਬ ਬਣਦੀ ਹੈ। ਜੇ ਦੇਖਿਆ ਜਾਵੇ ਤਾਂ ਭਾਰਤੀਆਂ ਵਿਚੋਂ ਪੰਜਾਬੀਆਂ ਨੂੰ ਇਸ ਵੇਲੇ ਸਭ ਤੋਂ ਜ਼ਿਆਦਾ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਨ੍ਹਾਂ 'ਚੋਂ ਕੁਝ ਸਮੱਸਿਆਵਾਂ ਤੇ ਦਿੱਕਤਾਂ ਭਾਰਤ ਸਰਕਾਰ ਨਾਲ ਸੰਬੰਧਤ ਹਨ ਤੇ ਕੁਝ ਸੂਬਾ ਪੱਧਰ ਦੀਆਂ। ਅਮਰੀਕਾ ਵਿਚ ਹੁਣ ਤੱਕ ਬਹੁਤ ਸਾਰੀਆਂ ਸੰਸਥਾਵਾਂ ਬਣੀਆਂ ਹਨ ਜਾਂ ਹੋਂਦ ਵਿਚ ਆਈਆਂ ਹਨ, ਜਿਨ੍ਹਾਂ ਨੇ ਇਥੇ ਰਹਿੰਦੇ ਭਾਰਤੀਆਂ ਦੀਆਂ ਮੁਸ਼ਕਲਾਂ ਹੱਲ ਕਰਾਉਣ ਦੇ ਦਾਅਵੇ ਵੀ ਕੀਤੇ ਹਨ ਪਰ ਉਹ ਮੁਸ਼ਕਲਾਂ ਘਟਣ ਦੀ ਥਾਂ ਦਿਨੋਂ-ਦਿਨ ਵਧਦੀਆਂ ਗਈਆਂ। ਕੁਝ ਸੰਸਥਾਂਵਾਂ ਰਾਜਨੀਤਕ ਹਨ, ਜੋ ਭਾਰਤ ਦੀ ਕਿਸੇ ਨਾ ਕਿਸੇ ਰਾਜਨੀਤਿਕ ਪਾਰਟੀ ਦੀਆਂ ਵਿੰਗ ਨਾਲ ਜੁੜੀਆਂ ਹਨ ਅਤੇ ਕੁਝ ਅਜਿਹੀਆਂ ਸੰਸਥਾਵਾਂ ਵੀ ਹੋਂਦ ਵਿਚ ਆਈਆਂ ਹਨ, ਜਿਨ੍ਹਾਂ ਨੇ ਆਪਣੇ ਤੌਰ 'ਤੇ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਹੱਲ ਕਰਾਉਣ ਦੀ ਹੱਲ ਕੀਤੀ ਹੈ। ਇਸ ਦੇ ਨਾਲ-ਨਾਲ ਅਸੀਂ ਪੰਜਾਬ ਮੇਲ 'ਚ ਬੜੇ ਲੰਮੇ ਸਮੇਂ ਤੋਂ ਪ੍ਰਵਾਸੀ ਭਾਰਤੀਆਂ ਦੀਆਂ ਮੁਸ਼ਕਲਾਂ ਬਾਰੇ ਲਿਖਦੇ ਆ ਰਹੇ ਹਾਂ। ਅਸੀਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਇਨ੍ਹਾਂ ਦੀ ਆਵਾਜ਼ ਭਾਰਤ ਸਰਕਾਰ ਤੱਕ ਪਹੁੰਚੇ ਅਤੇ ਇਨ੍ਹਾਂ ਸਮੱਸਿਆਵਾਂ ਦਾ ਹੱਲ ਕੱਢਿਆ ਜਾ ਸਕੇ। ਪਰ ਅੱਜ ਉਹ ਸਮਾਂ ਆ ਗਿਆ ਹੈ, ਜਦੋਂ ਪ੍ਰਵਾਸੀ ਭਾਰਤੀ ਖਾਸ ਕਰ ਪੰਜਾਬੀਆਂ ਦੀਆਂ ਸਮੱਸਿਆਵਾਂ ਇੰਨੀਆਂ ਵਧ ਗਈਆਂ ਹਨ ਕਿ ਉਹ ਘੁਟਣ ਜਿਹੀ ਮਹਿਸੂਸ ਕਰਨ ਲੱਗ ਪਏ। ਉਨ੍ਹਾਂ ਪਹਿਲਾਂ ਰੋਜ਼ੀ-ਰੋਟੀ ਦੀ ਭਾਲ 'ਚ ਆਪਣਾ ਦੇਸ਼ ਛੱਡਿਆ ਤੇ ਹੁਣ ਇਥੇ ਸਥਾਪਤ ਹੋਣ ਤੋਂ ਬਾਅਦ ਉਹ ਚਾਹੁੰਦੇ ਹਨ ਕਿ ਵਾਪਸ ਆਪਣੀ ਜਨਮ ਭੂਮੀ ਜਾ ਕੇ ਉਥੇ ਉਸ ਨੂੰ ਹੋਰ ਖੁਸ਼ਹਾਲ ਬਣਾਇਆ ਜਾਵੇ। ਪਰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਪ੍ਰਵਾਸੀ ਭਾਰਤੀ ਅੱਜ ਆਪਣੇ ਆਪ ਨੂੰ ਕਿੱਲੀ 'ਤੇ ਟੰਗਿਆ ਮਹਿਸੂਸ ਕਰ ਰਹੇ ਹਨ, ਨਾ ਇੱਧਰ ਦੇ ਤੇ ਨਾ ਉਧਰ ਦੇ। ਬਹੁਤ ਸਾਰੇ ਭਾਰਤੀ ਸਿਆਸੀ ਆਗੂ ਸਮੇਂ-ਸਮੇਂ 'ਤੇ ਇਥੇ ਆਉਂਦੇ ਰਹਿੰਦੇ ਹਨ। ਉਨ੍ਹਾਂ ਇਥੇ ਸਥਾਨਕ ਆਗੂਆਂ ਨਾਲ ਮੀਟਿੰਗਾਂ ਤਾਂ ਕੀਤੀਆਂ ਅਤੇ ਸਮੱਸਿਆਵਾਂ ਵੀ ਸੁਣੀਆਂ ਪਰ ਜਹਾਜ਼ੇ ਚੜ੍ਹਦੇ ਹੀ ਇਥੋਂ ਦੀਆਂ ਗੱਲਾਂ ਇਥੇ ਹੀ ਛੱਡਦੇ ਰਹੇ। ਇਨ੍ਹਾਂ ਸਾਰੀਆਂ ਸਮੱਸਿਆਵਾਂ ਨੂੰ ਦੇਖਦਿਆਂ ਪਿਛਲੇ ਦਿਨੀਂ ਅਮਰੀਕਾ 'ਚ ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਦਾ ਗਠਨ ਕੀਤਾ ਗਿਆ। ਬੇਕਰਸਫੀਲਡ ਵਿਖੇ ਇਕ ਮੀਟਿੰਗ ਕਰਕੇ ਇਹ ਫੈਸਲਾ ਕੀਤਾ ਗਿਆ ਕਿ ਅੱਜ ਪੰਜਾਬੀਆਂ ਦੀਆਂ ਸਮੱਸਿਆਵਾਂ ਬਹੁਤ ਗੁੰਝਲਦਾਰ ਹਨ, ਇਸ ਦਾ ਹੱਲ ਕੱਢਣ ਲਈ ਹੱਲ ਕਰਨਾ

ਚਾਹੀਦਾ ਹੈ। ਸੋ ਇਹ ਫੈਸਲਾ ਕੀਤਾ ਗਿਆ ਕਿ ਕਿਸੇ ਸੰਬੰਧਤ ਵਿਭਾਗਾਂ ਦੇ ਉੱਚ ਅਧਿਕਾਰੀਆਂ ਅਤੇ ਮੰਤਰੀਆਂ ਨੂੰ ਹਿੰਦੁਸਤਾਨ ਜਾ ਕੇ ਮਿਲਿਆ ਜਾਵੇ ਅਤੇ ਆਪਣੀਆਂ ਸਮੱਸਿਆਵਾਂ ਬਾਰੇ ਜਾਣਕਾਰੀ ਦਿੱਤੀ ਜਾਵੇ। ਸੋ ਆਖਰ **13** ਦਸੰਬਰ ਨੂੰ ਫਰੰਟ ਦਾ ਵਫਦ, ਭਾਰਤ ਦੀ ਵਿਦੇਸ਼ ਮੰਤਰੀ ਪ੍ਰਨੀਤ ਕੌਰ ਨੂੰ ਮਿਲਿਆ ਅਤੇ ਪ੍ਰਵਾਸੀ ਭਾਰਤੀਆਂ ਨੂੰ ਅਮਰੀਕਾ ਵਿਚ ਆ ਰਹੀਆਂ ਸਮੱਸਿਆਵਾਂ ਬਾਰੇ ਬੜੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਵਫਦ ਨੇ ਕੇਂਦਰੀ ਰਾਜ ਮੰਤਰੀ ਪ੍ਰਨੀਤ ਕੌਰ ਨੂੰ ਇਕ ਲਿਖਤੀ ਮੈਮੋਰੰਡਮ ਵੀ ਦਿੱਤਾ, ਜਿਸ ਵਿਚ ਭਾਰਤੀਆਂ, ਖਾਸ ਕਰਕੇ ਪੰਜਾਬੀਆਂ ਦੀਆਂ ਸਮੱਸਿਆਵਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ। ਸ਼੍ਰੀਮਤੀ ਪ੍ਰਨੀਤ ਕੌਰ ਨੇ ਵਫਦ ਦੀਆਂ ਸਮੱਸਿਆਵਾਂ ਬੜੇ ਧਿਆਨ ਨਾਲ ਅਤੇ ਖੁੱਲ੍ਹੇ ਸਮੇਂ ਵਿਚ ਸੁਣੀਆਂ ਅਤੇ ਭਰੋਸਾ ਦਿੱਤਾ ਕਿ ਉਹ ਬਾਹਰਲੇ ਮੁਲਕਾਂ ਵਿਚ ਰਹਿੰਦੇ ਭਾਰਤੀਆਂ ਦੇ ਮਸਲਿਆਂ ਨੂੰ ਗੰਭੀਰਤਾ ਅਤੇ ਹਮਦਰਦੀ ਨਾਲ ਲੈਣਗੇ ਅਤੇ ਉਨ੍ਹਾਂ ਨੂੰ ਜਲਦ ਹੱਲ ਕਰਨ ਦਾ ਯਤਨ ਕਰਨਗੇ।

ਐੱਨ. ਆਰ. ਆਈ. ਫਰੰਟ ਯੂ. ਐੱਸ. ਏ. ਵਲੋਂ ਵਿਦੇਸ਼ ਰਾਜ ਮੰਤਰੀ ਕੋਲ ਪਹਿਲਾ ਮਸਲਾ ਤਾਂ ਇਹ ਉਠਾਇਆ ਗਿਆ ਕਿ ਅਮਰੀਕਾ ਵਿਚ ਇਸ ਸਮੇਂ **5** ਲੱਖ ਤੋਂ ਵੱਧ ਪੰਜਾਬੀ ਵਸੋਂ ਹੈ। ਜਿਸ ਦਾ ਪੰਜਾਬ ਆਉਣਾ ਜਾਣਾ ਆਮ ਬਣਿਆ ਹੋਇਆ ਹੈ। ਪਿਛਲੇ ਸਮੇਂ ਵਿਚ ਅੰਮ੍ਰਿਤਸਰ ਦੇ ਹਵਾਈ ਅੱਡੇ ਤੋਂ ਅਮਰੀਕਾ ਦੇ ਵੱਖ-ਵੱਖ ਸ਼ਹਿਰਾਂ ਨੂੰ ਕੌਮਾਂਤਰੀ ਹਵਾਈ ਉਡਾਣਾਂ ਸ਼ੁਰੂ ਹੋਈਆਂ ਸਨ। ਜਿਸ ਨਾਲ ਲੋਕਾਂ ਨੂੰ ਕਾਫੀ ਰਾਹਤ ਮਿਲੀ ਸੀ। ਪਰ ਪਤਾ ਨਹੀਂ ਕਿਹੜੇ ਕਾਰਨਾਂ ਕਰਕੇ ਹੁਣ ਇਹ ਹਵਾਈ ਉਡਾਣਾਂ ਬੰਦ ਹੋ ਗਈਆਂ ਹਨ। ਵਫਦ ਨੇ ਉਨ੍ਹਾਂ ਨੂੰ ਪੁਰਜ਼ੋਰ ਅਪੀਲ ਕੀਤੀ ਕਿ ਅਮਰੀਕਾ ਵਸਦੇ ਪੰਜਾਬੀਆਂ ਦੀ ਇਹ ਵੱਡੀ ਮੰਗ ਹੈ ਕਿ ਅੰਮ੍ਰਿਤਸਰ ਦੇ ਹਵਾਈ ਅੱਡੇ ਤੋਂ ਕੌਮਾਂਤਰੀ ਉਡਾਣਾਂ ਮੁੜ ਸ਼ੁਰੂ ਕੀਤੀਆਂ ਜਾਣ ਤਾਂ ਕਿ ਪੰਜਾਬ ਨੂੰ ਆਉਣ ਵਾਲੇ ਲੋਕ ਦਰਬਾਰ ਸਾਹਿਬ ਅੰਮ੍ਰਿਤਸਰ ਦਰਸ਼ਨਾਂ ਲਈ ਆਸਾਨੀ ਨਾਲ ਜਾ ਸਕਣ। ਵਫਦ ਨੇ ਇਹ ਗੱਲ ਵੀ ਉਠਾਈ ਕਿ ਭਾਰਤ ਸਰਕਾਰ ਨੇ ਹੁਣ ਇਕ ਨਵਾਂ ਨਿਯਮ ਬਣਾਇਆ ਹੈ ਕਿ ਜਿਨ੍ਹਾਂ ਨੇ ਵੀ ਬਾਹਰਲੇ ਮੁਲਕਾਂ ਵਿਚ ਨਾਗਰਿਕਤਾ ਹਾਸਲ ਕਰ ਲਈ ਹੈ, ਉਨ੍ਹਾਂ ਨੂੰ ਭਾਰਤੀ ਅੰਬੈਸੀ ਵਿਚੋਂ ਕੋਈ ਵੀ ਕੰਮ ਕਰਾਉਣ ਲਈ ਆਪਣਾ ਪਾਸਪੋਰਟ ਜਮ੍ਹਾ ਕਰਾਉਣਾ ਹੋਵੇਗਾ ਅਤੇ ਸਿਰੰਡਰ ਸਰਟੀਫਿਕੇਟ ਹਾਸਲ ਕਰਨਾ ਪਵੇਗਾ। ਅੱਗੇ ਤੋਂ ਅਜਿਹਾ ਸਿਰੰਡਰ ਸਰਟੀਫਿਕੇਟ ਵਿਖਾ ਕੇ ਹੀ ਅੰਬੈਸੀ ਵਿਚੋਂ ਕੰਮ ਹੋ ਸਕਿਆ ਕਰਨਗੇ। ਵੱਡੀ ਗਿਣਤੀ ਵਿਚ ਸਾਡੇ ਲੋਕ ਰੁਜ਼ਗਾਰ ਦੀ ਭਾਲ ਵਿਚ ਬਾਹਰਲੇ ਮੁਲਕਾਂ ਵਿਚ ਆਏ ਹਨ। ਬਹੁਤ ਸਾਰਿਆਂ ਕੋਲ ਪਾਸਪੋਰਟ ਨਹੀਂ ਹਨ। ਸਰਕਾਰ ਵਲੋਂ ਲਗਾਈ ਗਈ ਇਸ ਸ਼ਰਤ ਨਾਲ ਵੱਡੀ ਗਿਣਤੀ ਲੋਕਾਂ ਦੇ ਅੰਬੈਸੀਆਂ ਵਿਚੋਂ ਕੰਮ ਕਰਵਾਉਣ ਵਿਚ ਸਮੱਸਿਆ ਆ ਗਈ ਹੈ। ਵਫਦ ਨੇ ਸੁਝਾਅ ਦਿਤਾ ਕਿ ਭਾਰਤ ਸਰਕਾਰ ਜਿਨ੍ਹਾਂ ਵਿਅਕਤੀਆਂ ਕੋਲ ਪਾਸਪੋਰਟ ਨਹੀਂ ਹਨ ਉਨ੍ਹਾਂ ਕੋਲੋਂ ਹਲਫੀਆ ਬਿਆਨ ਲੈ ਕੇ ਸਿਰੰਡਰ ਸਰਟੀਫਿਕੇਟ ਦੀ ਸ਼ਰਤ ਖਤਮ ਕਰੇ। ਇਸੇ ਤਰ੍ਹਾਂ ਵਫਦ ਨੇ ਇਹ ਗੱਲ ਵੀ ਉਠਾਈ ਕਿ ਅਮਰੀਕਾ ਵਿਚਲੇ ਭਾਰਤੀ ਅੰਬੈਸੀਆਂ ਦੇ ਦਫਤਰਾਂ ਵਿਚ ਕੰਮਕਾਰ ਲਈ ਜਾਂਦੇ ਲੋਕਾਂ ਨਾਲ ਚੰਗਾ ਵਿਵਹਾਰ ਨਹੀਂ ਕੀਤਾ ਜਾਂਦਾ। ਲੋਕ ਦੂਰੋਂ-ਦੂਰੋਂ ਆਪਣੀਆਂ ਸਮੱਸਿਆਵਾਂ ਲੈ ਕੇ ਕੌਂਸਲੇਟ ਦੇ ਦਫਤਰਾਂ ਵਿਚ ਜਾਂਦੇ ਹਨ ਪਰ ਉਥੇ ਅਧਿਕਾਰੀਆਂ ਵਲੋਂ ਉਚਿਤ ਢੰਗ ਨਾਲ ਉਨ੍ਹਾਂ ਦੀ ਸੁਣਵਾਈ ਨਹੀਂ ਕੀਤੀ ਜਾਂਦੀ ਅਤੇ ਨਾ ਹੀ ਸਮੱਸਿਆਵਾਂ ਦਾ ਨਿਪਟਾਰਾ ਕੀਤਾ

ਜਾਂਦਾ ਹੈ। ਕਈ ਵਾਰ ਲੋਕਾਂ ਨੂੰ ਭ੍ਰਿਸ਼ਟਾਚਾਰ ਦਾ ਸ਼ਿਕਾਰ ਵੀ ਹੋਣਾ ਪੈਂਦਾ ਹੈ। ਮੰਤਰੀ ਨਾਲ ਗੱਲਬਾਤ ਦੌਰਾਨ ਵਫਦ ਦੇ ਮੈਂਬਰਾਂ ਨੇ ਸਿਆਸੀ ਸ਼ਰਨ ਹਾਸਲ ਕਰਨ ਵਾਲਿਆਂ ਨੂੰ ਵੀਜ਼ੇ ਤੇ ਪਾਸਪੋਰਟ ਲੈਣ ਵਿਚ ਆ ਰਹੀਆਂ ਦਿੱਕਤਾਂ ਦਾ ਮਾਮਲਾ ਵੀ ਉਠਾਇਆ। ਅਮਰੀਕਾ ਵਿਚ ਇਹ ਮਾਮਲਾ ਕਾਫੀ ਗੰਭੀਰ ਹੈ ਕਿਉਂਕਿ ਇਥੇ ਰੁਜ਼ਗਾਰ ਦੀ ਭਾਲ ਵਿਚ ਵੱਡੀ ਗਿਣਤੀ ਲੋਕਾਂ ਨੇ ਆ ਕੇ ਪੱਕੇ ਹੋਣ ਲਈ ਵੱਖ-ਵੱਖ ਤਰੀਕਿਆਂ ਨਾਲ ਸਿਆਸੀ ਸ਼ਰਨ ਹਾਸਲ ਕੀਤੀ ਸੀ। ਉਨ੍ਹਾਂ ਗ੍ਰੀਨ ਕਾਰਡ ਵੀ ਹਾਸਲ ਕਰ ਲਏ ਹਨ ਅਤੇ ਕਈਆਂ ਨੇ ਨਾਗਰਿਕਤਾ ਵੀ ਲੈ ਲਈ ਹੈ। ਪਰ ਅਜਿਹੇ ਲੋਕਾਂ ਨੂੰ ਵੀਜ਼ੇ ਤੇ ਪਾਸਪੋਰਟ ਦੇਣ ਤੋਂ ਭਾਰਤੀ ਅੰਬੈਸੀ ਦੇ ਦਫਤਰ ਇਨਕਾਰ ਕਰ ਰਹੇ ਹਨ। ਵਫਦ ਨੇ ਮੰਗ ਕੀਤੀ ਕਿ ਪਿਛਲੇ ਸਾਲਾਂ ਦੌਰਾਨ ਸਿਆਸੀ ਸ਼ਰਨ ਲੈ ਕੇ ਅਮਰੀਕਾ ਵਿਚ ਰੁਜ਼ਗਾਰ ਹਾਸਲ ਕਰਨ ਵਾਲੇ ਲੋਕਾਂ ਲਈ ਆਮ ਮੁਆਫੀ ਦਾ ਫੈਸਲਾ ਲਿਆ ਜਾਵੇ ਅਤੇ ਅਜਿਹੇ ਲੋਕਾਂ ਨੂੰ ਜ਼ਰੂਰਤ ਮੁਤਾਬਕ ਪਾਸਪੋਰਟ ਵੀ ਜਾਰੀ ਕੀਤੇ ਜਾਣ।

ਵਫਦ ਨੇ ਕੇਂਦਰੀ ਮੰਤਰੀ ਨਾਲ ਗੱਲਬਾਤ ਕਰਦਿਆਂ ਪੰਜਾਬ ਅੰਦਰ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨਾਂ-ਜਾਇਦਾਦਾਂ ਉਪਰ ਨਾਜਾਇਜ਼ ਕਬਜ਼ਿਆਂ ਦੇ ਮਾਮਲਿਆਂ ਨੂੰ ਜਲਦੀ ਨਿਪਟਾਏ ਜਾਣ ਲਈ ਵੀ ਜ਼ੋਰ ਪਾਇਆ। ਵਫਦ ਨੇ ਦੱਸਿਆ ਕਿ ਕੁਝ ਭੂਮਾਫੀਆ ਤੇ ਹੋਰ ਲੋਕ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨਾਂ ਤੇ ਜਾਇਦਾਦਾਂ ਉਪਰ ਨਾਜਾਇਜ਼ ਕਬਜ਼ੇ ਕਰ ਰਹੇ ਹਨ ਅਤੇ ਫਿਰ ਉਨ੍ਹਾਂ ਨੂੰ ਕਾਨੂੰਨੀ ਉਲਝਣਾਂ ਵਿਚ ਪਾ ਕੇ ਪ੍ਰੇਸ਼ਾਨ ਕਰਦੇ ਹਨ। ਕਾਨੂੰਨੀ ਕਾਰਵਾਈ ਲਈ ਲੰਮਾ ਸਮਾਂ ਪ੍ਰਵਾਸੀ ਪੰਜਾਬੀਆਂ ਲਈ ਭਾਰਤ ਵਿਚ ਰਹਿਣਾ ਮੁਸ਼ਕਲ ਹੁੰਦਾ ਹੈ। ਇਸ ਗੱਲ ਦਾ ਅਜਿਹੇ ਲੋਕ ਨਾਜਾਇਜ਼ ਫਾਇਦਾ ਉਠਾਉਂਦੇ ਹਨ। ਵਫਦ ਨੇ ਕਿਹਾ ਕਿ ਪ੍ਰਵਾਸੀ ਪੰਜਾਬੀਆਂ ਨਾਲ ਸੰਬੰਧਤ ਕਾਨੂੰਨੀ ਝਗੜਿਆਂ ਦੇ ਜਲਦੀ ਨਿਪਟਾਰੇ ਲਈ ਫਾਸਟ ਟ੍ਰੈਕ ਅਦਾਲਤਾਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ।

ਵਿਦੇਸ਼ ਰਾਜ ਮੰਤਰੀ ਪ੍ਰਨੀਤ ਕੌਰ ਨੇ ਵਫਦ ਵਲੋਂ ਉਠਾਏ ਮੁੱਦਿਆਂ ਨੂੰ ਗੰਭੀਰਤਾ ਨਾਲ ਸੁਣ ਕੇ ਭਰੋਸਾ ਦਿਤਾ ਹੈ ਕਿ ਉਹ ਇਨ੍ਹਾਂ ਮੁਸ਼ਕਲਾਂ ਨੂੰ ਦੂਰ ਕਰਾਉਣ ਲਈ ਪੂਰੀ ਤਨਦੇਹੀ ਨਾਲ ਯਤਨ ਕਰਨਗੇ। ਉਨ੍ਹਾਂ ਵਫਦ ਨੂੰ ਕਿਹਾ ਕਿ ਉਹ ਅੱਗੇ ਤੋਂ ਵੀ ਲਗਾਤਾਰ ਉਨ੍ਹਾਂ ਨਾਲ ਰਾਬਤਾ ਕਾਇਮ ਰੱਖਣ ਅਤੇ ਬਾਹਰਲੇ ਮੁਲਕਾਂ ਵਿਚ ਵਸਦੇ ਲੋਕਾਂ ਦੀਆਂ ਸਮੱਸਿਆਵਾਂ ਤੋਂ ਉਨ੍ਹਾਂ ਨੂੰ ਜਾਣੂ ਕਰਵਾਉਂਦੇ ਰਹਿਣ।

ਐੱਨ.ਆਰ.ਆਈ. ਫਰੰਟ ਯੂ.ਐੱਸ. ਵੱਲੋਂ ਕੇਂਦਰੀ ਵਿਦੇਸ਼ ਰਾਜ ਮੰਤਰੀ ਸ਼੍ਰੀਮਤੀ ਪ੍ਰਨੀਤ ਕੌਰ ਨੂੰ ਮੈਮੋਰੰਡਮ ਦੇਣ ਤੋਂ ਇਲਾਵਾ ਭਾਰਤ ਦੇ ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ, ਵਿਦੇਸ਼ ਮੰਤਰੀ ਐੱਸ.ਐਮ. ਕ੍ਰਿਸ਼ਨਾ, ਭਾਰਤ ਦੇ ਵਿਦੇਸ਼ੀ ਮਾਮਲਿਆਂ ਦੇ ਮੰਤਰੀ , ਫੋਰਨ ਸੈਕਟਰੀ ਨਿਰੁਪਮਾ ਰਾਏ, ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਨੂੰ ਡਾਕ ਰਾਹੀਂ ਇਹ ਮੈਮੋਰੰਡਮ ਭੇਜੇ ਹਨ।

ਅਸੀਂ ਅਮਰੀਕਾ ਵੱਸਦੇ ਸਮੂਹ ਪ੍ਰਵਾਸੀ ਭਾਰਤੀਆਂ ਨੂੰ ਇਹ ਅਪੀਲ ਕਰਦੇ ਹਾਂ ਕਿ ਐੱਨ.ਆਰ.ਆਈ. ਫਰੰਟ ਯੂ.ਐੱਸ.ਏ ਤੁਹਾਡੇ ਮਸਲਿਆਂ ਨੂੰ ਸੁਲਝਾਉਣ ਲਈ ਬਣਾਈ ਗਈ ਹੈ। ਅਸੀਂ ਪੂਰੀ ਤਨਦੇਹੀ ਨਾਲ ਇਸ ਸੰਸਥਾ ਵਿਚ ਰਹਿ ਕੇ ਪ੍ਰਵਾਸੀ ਪੰਜਾਬੀਆਂ ਲਈ ਕੰਮ ਕਰਾਂਗੇ।

ਅਸੀਂ ਉਮੀਦ ਕਰਦੇ ਹਾਂ ਕਿ ਅਮਰੀਕਾ ਵਿਚ ਰਹਿ ਰਹੇ ਪ੍ਰਵਾਸੀ ਭਾਰਤੀ ਆਪਣੀਆਂ ਹੀ ਮੁਸ਼ਕਲਾਂ ਸੁਲਝਾਉਣ ਲਈ ਸਾਡੀ ਮਦਦ ਕਰਨਗੇ ਤੇ ਇਕ ਆਵਾਜ਼ ਬਣ ਕੇ ਅਸੀਂ ਇਨ੍ਹਾਂ ਮਸਲਿਆਂ ਨੂੰ ਹੱਲ ਕਰਾਉਣ ਲਈ ਇਕੱਠੇ ਹੋਈਏ।

00

# ਪੰਜਾਬ 'ਚ ਸਿਆਸੀ ਉਤਰਾਅ-ਚੜ੍ਹਾਅ ਦਾ ਵਰ੍ਹਾ 2010

## ਅੰਕ 52, 24-31 ਦਸੰਬਰ, 2010

ਲੰਘਿਆ ਸਾਲ ਪੰਜਾਬ ਦੀ ਰਾਜਨੀਤੀ ਵਿਚ ਵੱਡੇ ਉਤਰਾਅ-ਚੜ੍ਹਾਅ ਦਾ ਸਾਲ ਕਿਹਾ ਜਾ ਸਕਦਾ ਹੈ। ਪੰਜਾਬ ਵਿਧਾਨ ਸਭਾ ਦੀ ਚੋਣ ਵਿਚ ਇਕ ਸਾਲ ਬਾਕੀ ਰਹਿ ਗਿਆ ਹੈ। ਇਸ ਕਰਕੇ ਪੰਜਾਬ ਦੀ ਰਾਜਨੀਤੀ ਲਈ ਇਹ ਸਾਲ ਜ਼ਿਆਦਾ ਸਿਆਸੀ ਸਰਗਰਮੀ ਬਣਿਆ ਰਿਹਾ ਹੈ। ਪੰਜਾਬ ਦੀਆਂ ਦੋਵੇਂ ਪ੍ਰਮੁੱਖ ਪਾਰਟੀਆਂ ਅਕਾਲੀ ਦਲ ਅਤੇ ਕਾਂਗਰਸ ਦੀ ਸਿਆਸਤ ਇਸ ਵਰ੍ਹੇ ਬੇਹੱਦ ਔਖੀਆਂ ਸਿਆਸੀ ਘੁੰਮਣਘੇਰੀਆਂ ਵਿਚ ਫਸੀ ਰਹੀ ਹੈ। ਪਿਛਲੇ ਤਿੰਨ ਸਾਲ ਤੱਕ ਪੰਜਾਬ ਕਾਂਗਰਸ ਵਿਰੋਧੀ ਧਿਰ ਵਾਲਾ ਰੋਲ ਅਦਾ ਕਰਨ ਵਿਚ ਪੂਰੀ ਤਰ੍ਹਾਂ ਅਸਫਲ ਰਹੀ। ਇਸ ਵਰ੍ਹੇ ਵੀ ਕਾਂਗਰਸ ਅਕਾਲੀ-ਭਾਜਪਾ ਸਰਕਾਰ ਨੂੰ ਕਿਸੇ ਵੀ ਤਰ੍ਹਾਂ ਦੀ ਕੋਈ ਵੱਡੀ ਚੁਣੌਤੀ ਪੇਸ਼ ਨਹੀਂ ਕਰ ਸਕੀ ਸਗੋਂ ਇਸ ਦੇ ਉਲਟ ਪ੍ਰਦੇਸ਼ ਦੀ ਪ੍ਰਧਾਨਗੀ ਲਈ ਸਾਰੇ ਲੀਡਰਾਂ ਦਾ ਜ਼ੋਰ ਇਕ ਦੂਜੇ ਦੀਆਂ ਲੱਤਾਂ ਖਿੱਚਣ ਉਪਰ ਹੀ ਲੱਗਾ ਰਿਹਾ। ਕੈਪਟਨ ਅਮਰਿੰਦਰ ਸਿੰਘ ਦਾ ਸਾਰਾ ਜ਼ੋਰ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਬਣਨ ਉਪਰ ਲੱਗਾ ਰਿਹਾ, ਜਦਕਿ ਵਿਧਾਨ ਸਭਾ ਵਿਚ ਵਿਰੋਧੀ ਧਿਰ ਦੀ ਆਗੂ ਰਜਿੰਦਰ ਕੌਰ ਭੱਠਲ, ਮਹਿੰਦਰ ਸਿੰਘ ਕੇ.ਪੀ., ਪ੍ਰਤਾਪ ਸਿੰਘ ਬਾਜਵਾ, ਜਗਮੀਤ ਸਿੰਘ ਬਰਾੜ ਵਰਗੇ ਆਗੂ ਲਗਾਤਾਰ ਕੈਪਟਨ ਨੂੰ ਪ੍ਰਧਾਨ ਬਣਨ ਤੋਂ ਰੋਕਣ ਲਈ ਯਤਨਸ਼ੀਲ ਰਹੇ। ਪਰ ਆਖਿਰ ਕੈਪਟਨ ਅਮਰਿੰਦਰ ਸਿੰਘ ਪ੍ਰਧਾਨਗੀ ਦੀ ਕੁਰਸੀ ਹਾਸਲ ਕਰਨ ਵਿਚ ਕਾਮਯਾਬ ਹੋ ਗਏ। ਕੈਪਟਨ ਅਮਰਿੰਦਰ ਸਿੰਘ ਲਈ ਇਹ ਵਰ੍ਹਾ ਕਾਫੀ ਸ਼ੁਭ ਰਿਹਾ। ਪਹਿਲਾਂ ਤਾਂ ਸੁਪਰੀਮ ਕੋਰਟ ਵੱਲੋਂ ਉਨ੍ਹਾਂ ਦੀ ਵਿਧਾਇਕ ਵਜੋਂ ਪਦਵੀ ਬਹਾਲ ਕਰਨ ਦੇ ਫੈਸਲੇ ਨੇ ਸਰਕਾਰ ਨੂੰ ਝਟਕਾ ਦਿੱਤਾ ਅਤੇ ਫਿਰ ਵਿਰੋਧੀ ਆਗੂਆਂ ਦੇ ਪ੍ਰਧਾਨਗੀ ਪਦ ਹਾਸਲ ਕਰਨ ਤੋਂ ਰੋਕਣ ਦੇ ਯਤਨਾਂ ਦੇ ਬਾਵਜੂਦ ਉਹ ਪ੍ਰਧਾਨ ਬਣ ਗਏ। ਇਸ ਤਰ੍ਹਾਂ 3 ਸਾਲਾਂ ਬਾਅਦ ਮੁੜ ਫੇਰ ਅਮਰਿੰਦਰ ਸਿੰਘ ਨੂੰ ਪੰਜਾਬ ਅੰਦਰ ਆਪਣੀ ਪਹਿਲ-ਕਦਮੀ ਕਰਨ ਦਾ ਮੌਕਾ ਮਿਲ ਗਿਆ ਹੈ। ਇਹ ਗੱਲ ਵੱਖਰੀ ਹੈ ਕਿ ਕੈਪਟਨ ਅਮਰਿੰਦਰ ਸਿੰਘ ਦੇ ਪ੍ਰਧਾਨ ਬਣਨ ਬਾਅਦ ਵੀ ਕਾਂਗਰਸ ਅਜੇ ਬਹੁਤੀ ਸਰਗਰਮ ਨਹੀਂ ਹੋ ਸਕੀ। ਉਂਝ ਕੈਪਟਨ ਅਮਰਿੰਦਰ ਸਿੰਘ ਦੇ ਪ੍ਰਧਾਨ ਬਣਨ ਨਾਲ ਪੰਜਾਬ ਦੀ ਸਿਆਸਤ ਅੰਦਰ ਆਪਸੀ ਟਕਰਾਅ ਵਧਣ ਦਾ ਖਦਸ਼ਾ ਜ਼ਾਹਿਰ ਕੀਤਾ ਜਾ ਰਿਹਾ ਸੀ ਪਰ ਦੋਵਾਂ ਹੀ ਪਾਰਟੀਆਂ ਦੇ ਆਗੂਆਂ ਦੀ ਸੂਝ-ਸਿਆਣਪ ਕਾਰਨ ਸਿਆਸੀ ਕੁੜੱਤਣ ਵਧਣ ਦੀ ਥਾਂ ਸਗੋਂ ਘਟੀ ਹੈ। ਇਕ ਪਾਸੇ ਪੰਜਾਬ ਦੇ ਮੁੱਖ ਮੰਤਰੀ ਅਤੇ ਬਜ਼ੁਰਗ ਸਿਆਸਤਦਾਨ ਸ. ਪ੍ਰਕਾਸ਼ ਸਿੰਘ ਬਾਦਲ ਨੇ ਇਸ ਵਰ੍ਹੇ ਪੰਜਾਬ ਦੀ ਫਿਜ਼ਾ ਵਿਚੋਂ ਸਿਆਸੀ ਕੁੜੱਤਣ ਘਟਾਉਣ ਲਈ ਕਈ ਅਹਿਮ ਕਦਮ ਚੁੱਕੇ। ਕੈਪਟਨ ਸਰਕਾਰ ਸਮੇਂ ਉਨ੍ਹਾਂ ਵਿਰੁੱਧ ਦਾਇਰ ਕੀਤਾ ਗਿਆ ਕੇਸ ਜਦ ਅਦਾਲਤ ਵੱਲੋਂ ਖਾਰਿਜ ਕਰ ਦਿੱਤਾ ਗਿਆ ਤਾ ਸ. ਬਾਦਲ ਨੇ ਵੀ ਉਸੇ ਹੀ ਦਿਨ ਕੈਪਟਨ ਵਿਰੁੱਧ ਆਪਣੇ ਵੱਲੋਂ ਦਾਇਰ ਕਰਵਾਏ ਮਾਣਹਾਨੀ ਦੇ ਕੇਸ ਵਾਪਸ ਲੈਣ ਦਾ ਐਲਾਨ ਕਰ ਦਿੱਤਾ। ਇੰਝ ਕਿਹਾ ਜਾ ਸਕਦਾ ਹੈ ਕਿ ਇਸ ਵਰ੍ਹੇ ਬੇਲੋੜੀ ਅਤੇ ਭੜਕਾਹਟ ਵਾਲੀ ਬਿਆਨਬਾਜ਼ੀ ਤੋਂ ਰਾਜ ਨੂੰ ਰੁਖਸਤ ਹੀ ਮਿਲੀ ਹੈ।

ਪੰਜਾਬ ਅੰਦਰ ਹੁਕਮਰਾਨ ਪਾਰਟੀ ਅਕਾਲੀ ਦਲ ਨੂੰ ਇਸ ਵਰ੍ਹੇ ਬੇਹੱਦ ਮੁਸ਼ਕਲ ਹਾਲਤ

ਦਾ ਸਾਹਮਣਾ ਕਰਨਾ ਪਿਆ ਹੈ। ਖਾਸਕਰ ਬਾਦਲ ਪਰਿਵਾਰ ਲਈ ਇਹ ਵਰ੍ਹਾ ਬਾਹਰੀ ਚੁਣੌਤੀਆਂ ਦੀ ਥਾਂ ਘਰੇਲੂ ਪ੍ਰੇਸ਼ਾਨੀਆਂ ਦਾ ਵਰ੍ਹਾ ਬਣ ਕੇ ਰਹਿ ਗਿਆ। ਸਾਲ ਦੇ ਮੁੱਢ ਵਿਚ ਬੀਬੀ ਸੁਰਿੰਦਰ ਕੌਰ ਬਾਦਲ ਦੇ ਗੰਭੀਰ ਬਿਮਾਰੀ ਦਾ ਸ਼ਿਕਾਰ ਹੋਣ ਕਾਰਨ ਮੁੱਖ ਮੰਤਰੀ ਤੇ ਉਪ ਮੁੱਖ ਮੰਤਰੀ ਨੂੰ ਕਈ ਵਾਰ ਰਾਜ ਤੋਂ ਗੈਰ-ਹਾਜ਼ਰ ਹੋਣ ਲਈ ਮਜਬੂਰ ਰਹਿਣਾ ਪਿਆ। ਇਸ ਦੇ ਨਾਲ ਹੀ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਪੈਰ ਤਿਲਕ ਕੇ ਡਿੱਗ ਪੈਣ ਕਾਰਨ ਕਾਫੀ ਦਿਨ ਪੀ.ਜੀ.ਆਈ. ਵਿਚ ਦਾਖਲ ਹੋਣਾ ਪਿਆ। ਇਸ ਤੋਂ ਪਹਿਲਾਂ ਬਿਮਾਰ ਹੋਣ ਕਾਰਨ ਵੀ ਸ. ਬਾਦਲ ਕਈ ਦਿਨ ਸਰਗਰਮ ਦ੍ਰਿਸ਼ ਤੋਂ ਲਾਂਬੇ ਹੀ ਰਹੇ। ਨਿੱਜੀ ਪ੍ਰੇਸ਼ਾਨੀਆਂ ਤੋਂ ਇਲਾਵਾ ਸਭ ਤੋਂ ਵੱਡੀ ਸਿਆਸੀ ਚੁਣੌਤੀ ਉਨ੍ਹਾਂ ਦੇ ਪਰਿਵਾਰ ਵਿਚ ਪਈ ਫੁੱਟ ਹੈ। ਰਾਜ ਦੇ ਖਜ਼ਾਨਾ ਮੰਤਰੀ ਅਤੇ ਪਰਿਵਾਰ ਦੇ ਇਕ ਅਹਿਮ ਮੈਂਬਰ ਮਨਪ੍ਰੀਤ ਸਿੰਘ ਬਾਦਲ ਵੱਲੋਂ ਬਾਗੀ ਰੁਖ਼ ਅਪਣਾ ਲੈਣ ਨਾਲ ਅੱਧੀ ਸਦੀ ਤੋਂ ਪੰਜਾਬ ਦੀ ਸਿਆਸਤ ਵਿਚ ਆਪਣੀ ਡੂੰਘੀ ਛਾਪ ਛੱਡਦਾ ਆ ਰਿਹਾ ਬਾਦਲ ਪਰਿਵਾਰ ਡੂੰਘੇ ਸੰਕਟ ਵਿਚ ਜਾ ਪਿਆ ਹੈ। ਇਹ ਪਹਿਲੀ ਵਾਰ ਹੋਇਆ ਹੈ ਕਿ ਬਾਦਲ ਪਰਿਵਾਰ ਇਕ ਦੂਜੇ ਦੇ ਆਹਮੋ-ਸਾਹਮਣੇ ਆ ਖੜ੍ਹਾ ਹੈ। ਮਨਪ੍ਰੀਤ ਸਿੰਘ ਬਾਦਲ ਪੰਜਾਬ ਵਿਚ 'ਜਾਗੋ ਯਾਤਰਾ' ਉਪਰ ਤੁਰ ਪਏ ਹਨ, ਜਦਕਿ ਅਕਾਲੀ ਦਲ ਦੇ ਪ੍ਰਧਾਨ ਸੁਖਬੀਰ ਸਿੰਘ ਬਾਦਲ ਵੱਲੋਂ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਪਾਰਟੀ ਨੂੰ ਸਰਗਰਮ ਕਰਨ ਲਈ ਜ਼ਿਲ੍ਹਾ ਪੱਧਰੀ ਸਮਾਗਮ ਆਰੰਭ ਕੀਤੇ ਗਏ ਹਨ। ਇਸ ਤਰ੍ਹਾਂ 2012 ਦੀਆਂ ਹੋਣ ਵਾਲੀਆਂ ਵਿਧਾਨ ਸਭਾ ਚੋਣਾਂ ਲਈ ਤਿਆਰੀ ਅਤੇ ਮੁੱਖ ਵਿਰੋਧੀ ਧਿਰ ਖਿਲਾਫ ਲਾਮਬੰਦੀ ਦੀ ਥਾਂ ਅਕਾਲੀ ਦਲ ਨੂੰ ਹਾਲੇ ਆਪਣੇ ਹੀ ਅੰਦਰਲੇ ਉੱਠੇ ਝਮੇਲਿਆਂ ਨਾਲ ਦੋ-ਚਾਰ ਹੋਣਾ ਪੈ ਰਿਹਾ ਹੈ।

ਰਾਜਸੀ ਘਟਨਾਵਾਂ ਦੇ ਨਾਲ-ਨਾਲ ਸੁਖਬੀਰ ਸਿੰਘ ਬਾਦਲ ਦੇ ਮੁੱਖ ਮੰਤਰੀ ਬਣਨ ਦੀਆਂ ਅਟਕਲਾਂ ਵੀ ਲਗਾਤਾਰ ਇਸ ਸਾਲ ਚਲਦੀਆਂ ਰਹੀਆਂ ਹਨ। ਸ਼ੁਰੂ ਵਿਚ ਵਿਸਾਖੀ ਮੌਕੇ ਉਨ੍ਹਾਂ ਨੂੰ ਮੁੱਖ ਮੰਤਰੀ ਦੀ ਕੁਰਸੀ 'ਤੇ ਬਿਠਾਏ ਜਾਣ ਦੀ ਚਰਚਾ ਰਹੀ ਤੇ ਮੁੜ ਹਾਲੇ ਤੱਕ ਇਹ ਚਰਚਾ, ਚਰਚਾ ਹੀ ਬਣ ਕੇ ਰਹਿ ਗਈ ਹੈ। ਇਸ ਵਰ੍ਹੇ ਵਿਚ ਪੈਰ ਧਰਦਿਆਂ ਕਿਸੇ ਨੂੰ ਵੀ ਇਸ ਗੱਲ ਦਾ ਚੇਤਾ ਨਹੀਂ ਸੀ ਕਿ 50 ਸਾਲ ਤੋਂ ਪੰਜਾਬ ਦੀ ਰਾਜਨੀਤੀ 'ਤੇ ਛਾਏ ਰਹਿਣ ਵਾਲੇ ਬਜ਼ੁਰਗ ਸਿਆਸਤਦਾਨ ਪ੍ਰਕਾਸ਼ ਸਿੰਘ ਬਾਦਲ ਨੂੰ ਬਾਹਰ ਦੀ ਥਾਂ ਆਪਣੇ ਹੀ ਪਰਿਵਾਰ ਦੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪਵੇਗਾ। ਉਨ੍ਹਾਂ ਦੇ ਭਤੀਜੇ ਮਨਪ੍ਰੀਤ ਸਿੰਘ ਬਾਦਲ ਨੇ ਪੰਜਾਬ ਸਿਰ ਚੜ੍ਹੇ ਕਰਜ਼ੇ ਨੂੰ ਉਤਾਰਨ ਲਈ ਕੇਂਦਰ ਸਰਕਾਰ ਦੀ ਪੇਸ਼ਕਸ਼ ਦੇ ਮੁੱਦੇ 'ਤੇ ਅਜਿਹੀ ਚਰਚਾ ਛੇੜੀ ਕਿ ਬਾਦਲ ਪਰਿਵਾਰ ਖਿੰਡ-ਪੁੰਡ ਕੇ ਰਹਿ ਗਿਆ। ਮਨਪ੍ਰੀਤ ਸਿੰਘ ਬਾਦਲ ਦੇ ਪਾਰਟੀ ਤੋਂ ਵੱਖ-ਵੱਖ ਹੋਣ ਨਾਲ ਡਾ. ਉਪਿੰਦਰਜੀਤ ਕੌਰ ਨੂੰ ਵਿੱਤ ਮੰਤਰੀ ਦਾ ਅਹੁਦਾ ਸੰਭਾਲਣਾ ਪਿਆ ਅਤੇ ਮੰਤਰੀ ਮੰਡਲ ਵਿਚ ਮਾਮੂਲੀ ਰੱਦੋਬਦਲ ਕਰਦਿਆਂ ਸੇਵਾ ਸਿੰਘ ਸੇਖਵਾਂ ਨੂੰ ਸਿੱਖਿਆ ਮੰਤਰੀ ਬਣਾ ਦਿੱਤਾ ਗਿਆ। ਰਾਜਸੀ ਘਟਨਾਵਾਂ ਇਸੇ ਗੱਲ ਦਾ ਸੰਕੇਤ ਕਰਦੀਆਂ ਹਨ ਕਿ ਆਉਣ ਵਾਲੇ ਸਾਲ ਵਿਚ ਵੀ ਸਰਕਾਰੀ ਕੈਲੰਡਰਾਂ ਉਪਰ ਸ. ਪ੍ਰਕਾਸ਼ ਸਿੰਘ ਬਾਦਲ ਦੀ ਹੀ ਤਸਵੀਰ ਲੋਕਾਂ ਨੂੰ ਦਿਖੇਗੀ। ਉਂਝ ਇਸ ਸਾਰੇ ਸਾਲ ਦੌਰਾਨ ਮੁੱਖ ਮੰਤਰੀ ਦੇ ਕਈ ਮੌਕਿਆਂ 'ਤੇ ਸਰਗਰਮ ਸਿਆਸੀ ਤੇ ਪ੍ਰਸ਼ਾਸਕੀ ਦ੍ਰਿਸ਼ ਤੋਂ ਲਾਂਬੇ ਰਹਿਣ ਕਾਰਨ ਸੁਖਬੀਰ ਸਿੰਘ ਬਾਦਲ ਨੂੰ ਆਪਣੀ ਪ੍ਰਸ਼ਾਸਕੀ ਸੋਚ ਅਤੇ ਮੁਹਾਰਤ

ਦਿਖਾਉਣ ਦਾ ਕਾਫੀ ਮੌਕਾ ਮਿਲਿਆ। ਬਜਟ ਸੈਸ਼ਨ ਸਮੇਂ ਮੁੱਖ ਮੰਤਰੀ ਬਿਮਾਰ ਹੋ ਗਏ ਸਨ ਅਤੇ ਲਗਭਗ ਸਾਰਾ ਹੀ ਸੈਸ਼ਨ ਸੁਖਬੀਰ ਦੀ ਅਗਵਾਈ ਵਿਚ ਚੱਲਿਆ। ਇਸੇ ਤਰ੍ਹਾਂ ਉਨ੍ਹਾਂ ਦੇ ਸੱਟ ਲੱਗਣ ਕਾਰਨ ਪੀ.ਜੀ.ਆਈ. ਵਿਚ ਕਾਫੀ ਦਿਨ ਦਾਖਲ ਰਹਿਣ ਸਮੇਂ ਵੀ ਮਨਪ੍ਰੀਤ ਸਿੰਘ ਬਾਦਲ ਕਾਰਨ ਉੱਠੇ ਵਿਵਾਦ ਨੂੰ ਸੁਲਝਾਉਣ ਲਈ ਖੁੱਲ੍ਹਾ ਹੱਥ ਮਿਲ ਗਿਆ। ਹੁਣ ਆਪਣੀ ਪਤਨੀ ਦੀ ਮਿਜਾਜ਼-ਪੁਰਸ਼ੀ ਲਈ ਕਈ ਹਫਤੇ ਅਮਰੀਕਾ ਵਿਚ ਰਹਿਣ ਕਾਰਨ ਵੀ ਸੁਖਬੀਰ ਬਾਦਲ ਨੂੰ ਆਪਣੀ ਪ੍ਰਸ਼ਾਸਨਿਕ ਲਿਆਕਤ ਦਿਖਾਉਣ ਦਾ ਮੌਕਾ ਮਿਲਿਆ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਇਸ ਸਮੇਂ ਸੁਖਬੀਰ ਸਿੰਘ ਬਾਦਲ ਪੂਰੇ-ਸੂਰੇ ਮੁੱਖ ਮੰਤਰੀ ਵਜੋਂ ਵਿਚਰ ਰਹੇ ਹਨ ਅਤੇ ਅਧਿਕਾਰੀ ਵੀ ਆਦੇਸ਼ਾਂ ਲਈ ਉਨ੍ਹਾਂ ਵੱਲ ਹੀ ਵੇਖਦੇ ਹਨ। ਇਸ ਦੇ ਬਾਵਜੂਦ ਸਿਆਸੀ ਘਟਨਾਵਾਂ ਦਾ ਵਹਿਣ ਇਸੇ ਗੱਲ ਦਾ ਸੰਕੇਤ ਕਰਦਾ ਹੈ ਕਿ ਹਾਲੇ ਸੁਖਬੀਰ ਸਿੰਘ ਬਾਦਲ ਦੇ ਮੁੱਖ ਮੰਤਰੀ ਬਣਨ ਦਾ ਪੈਂਡਾ ਦੂਰ ਹੈ।

**00**

# ਪੰਜਾਬ ਮੇਲ ਦੀ ਤੀਜੀ ਵਰ੍ਹੇਗੰਢ 'ਤੇ ਮੁਬਾਰਕ

## ਅੰਕ 1, 1-6 ਜਨਵਰੀ 2011

ਪੰਜਾਬ ਮੇਲ ਆਪਣੇ ਕੀਤੇ ਨਿਸ਼ਚੇ ਅਨੁਸਾਰ ਆਪਣੀ ਤੀਜੀ ਵਰ੍ਹੇਗੰਢ ਮਨਾ ਰਿਹਾ ਹੈ। ਪੰਜਾਬ ਮੇਲ ਦੀ ਸਫਲਤਾ ਸਾਡੇ ਸੁਹਿਰਦ ਪਾਠਕਾਂ, ਲੇਖਕਾਂ, ਸਹਿਯੋਗੀਆਂ ਅਤੇ ਪੰਜਾਬੀ ਪ੍ਰੇਮੀਆਂ ਦੀ ਅਣਥੱਕ ਮਿਹਨਤ ਅਤੇ ਦੁਆਵਾਂ ਦਾ ਹੀ ਨਤੀਜਾ ਹੈ। ਅਸੀਂ ਆਪਣੇ ਸਮੂਹ ਪਾਠਕਾਂ, ਲੇਖਕਾਂ ਅਤੇ ਸਹਿਯੋਗੀਆਂ ਨੂੰ ਪੰਜਾਬ ਮੇਲ ਦੀ ਸਫਲਤਾ ਨਾਲ-ਨਾਲ ਨਵੇਂ ਵਰ੍ਹੇ ਦੀ ਮੁਬਾਰਕ ਦਿੰਦੇ ਹਾਂ।

ਸਾਨੂੰ ਇਸ ਗੱਲ ਦੀ ਬੇਹੱਦ ਖੁਸ਼ੀ ਅਤੇ ਮਾਣ ਹੈ ਕਿ ਪੰਜਾਬ ਮੇਲ ਆਪਣੇ ਸਫਰ ਦੌਰਾਨ ਲੋਕਾਂ ਦੀਆਂ ਉਮੀਦਾਂ ਅਤੇ ਖਾਹਿਸ਼ਾਂ ਉਪਰ ਖਰਾ ਉਤਰਨ ਲਈ ਲਗਾਤਾਰ ਯਤਨਸ਼ੀਲ ਰਿਹਾ ਹੈ ਅਤੇ ਇਨ੍ਹਾਂ ਯਤਨਾਂ ਸਦਕਾ ਹੀ ਪੰਜਾਬ ਮੇਲ ਪ੍ਰਵਾਸੀ ਪੰਜਾਬੀਆਂ ਦਾ ਸਿਰਕੱਢ ਬੁਲਾਰਾ ਬਣਨ ਵਿਚ ਕਾਮਯਾਬ ਹੋਇਆ ਹੈ। ਜੇ ਪਿਛੋਕੜ ਉਪਰ ਝਾਤ ਮਾਰੀਏ ਤਾਂ ਪੰਜਾਬ ਮੇਲ ਨੇ ਜਿੱਥੇ ਪੰਜਾਬ ਤੋਂ ਆਉਂਦੀਆਂ ਠੰਡੀਆਂ-ਤੱਤੀਆਂ ਹਵਾਵਾਂ ਦੇ ਬੁੱਲਿਆਂ ਨਾਲ ਵਿਦੇਸ਼ ਰਹਿੰਦੇ ਪੰਜਾਬੀਆਂ ਨੂੰ ਲਗਾਤਾਰ ਜਾਣੂੰ ਕਰਵਾਇਆ ਹੈ, ਉਥੇ ਪ੍ਰਵਾਸੀ ਭਾਰਤੀਆਂ ਨੂੰ ਭਾਰਤ ਅਤੇ ਖਾਸਕਰ ਪੰਜਾਬ ਵਿਚ ਆਉਂਦੀਆਂ ਦਿੱਕਤਾਂ ਦੇ ਮਾਮਲੇ ਵੀ ਅੱਗੇ ਹੋ ਕੇ ਉਠਾਏ ਹਨ। ਵਿਦੇਸ਼ਾਂ ਵਿਚ ਵਸੇ ਪੰਜਾਬੀਆਂ ਦੇ ਵੀਜ਼ਿਆਂ ਅਤੇ ਦੂਤਾਵਾਸਾਂ ਵਿਚ ਆਉਂਦੀਆਂ ਦਿੱਕਤਾਂ ਨੂੰ ਹਮੇਸ਼ਾਂ ਪਹਿਲ ਦੇ ਆਧਾਰ 'ਤੇ ਉਠਾਇਆ ਹੈ। ਵਿਦੇਸ਼ਾਂ ਵਿਚ ਹੁੰਦੇ ਨਸਲੀ ਵਿਤਕਰਿਆਂ, ਸਿੱਖਾਂ ਦੀ ਤਲਾਸ਼ੀ ਦੌਰਾਨ ਪੱਗ ਨਾਲ ਬਦਸਲੂਕੀ ਅਤੇ ਇਸੇ ਤਰ੍ਹਾਂ ਹੋਰ ਹਰ ਤਰ੍ਹਾਂ ਦੇ ਨਸਲੀ ਨਫਰਤ ਦੇ ਕਾਰਨਾਮਿਆਂ ਨੂੰ ਬਾਖੂਬੀ ਢੰਗ ਨਾਲ ਨੰਗਾ ਕੀਤਾ ਹੈ ਅਤੇ ਇਨ੍ਹਾਂ ਖਿਲਾਫ ਆਵਾਜ਼ ਉਠਾਈ ਹੈ। ਗੱਲ ਕੀ ਵਿਦੇਸ਼ਾਂ ਖਾਸ ਕਰ ਕੈਲੀਫੋਰਨੀਆ ਵਿਚ ਵੱਸਦੇ ਪੰਜਾਬੀਆਂ ਦਾ ਨਿੱਧੜਕ ਬੁਲਾਰਾ ਬਣਕੇ ਉਭਰਿਆ ਹੈ। ਲੋਕਾਂ ਦੀ ਕੋਈ ਵੀ ਅਜਿਹੀ ਸਰਗਰਮੀ, ਸਮੱਸਿਆ, ਦਿੱਕਤ ਜਾਂ ਵਿਤਕਰੇ ਵਧੀਕੀ ਦੀ ਕਾਰਵਾਈ ਹੋਵੇ, ਪੰਜਾਬ ਮੇਲ ਨੇ ਹਮੇਸ਼ਾ ਉਸ ਬਾਰੇ ਆਪਣਾ ਪ੍ਰਤੀਕਰਮ ਦਿੱਤਾ ਅਤੇ ਲੋਕਾਂ ਦੇ ਹੱਕ ਵਿਚ ਆਵਾਜ਼ ਉਠਾਈ ਹੈ।

ਭਾਰਤੀ ਦੂਤਾਵਾਸਾਂ ਵਿਚ ਅਕਸਰ ਹੀ ਪੰਜਾਬੀਆਂ ਨੂੰ ਭਾਰੀ ਖੱਜਲ-ਖੁਆਰੀ ਦਾ ਸਾਹਮਣਾ ਕਰਨਾ ਪੈਂਦਾ ਹੈ। ਸਾਡੇ ਲੋਕਾਂ ਨਾਲ ਚੰਗਾ ਵਤੀਰਾ ਨਹੀਂ ਹੁੰਦਾ ਅਤੇ ਵੀਜ਼ੇ, ਪਾਸਪੋਰਟ ਜਾਰੀ ਕਰਨ ਜਾਂ ਹੋਰ ਕੰਮਾਂ ਲਈ ਉਨ੍ਹਾਂ ਨੂੰ ਭਾਰੀ ਖੱਜਲ-ਖੁਆਰੀ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਪਿਛਲੇ ਸਮੇਂ ਦੌਰਾਨ ਰੋਜ਼ਗਾਰ ਦੀ ਭਾਲ ਵਿਚ ਬਾਹਰਲੇ ਮੁਲਕਾਂ ਵਿਚ ਆ ਵਸੇ ਪ੍ਰਵਾਸੀ ਭਾਰਤੀਆਂ ਦੀ ਇਕ ਵੱਡੀ ਮੁਸ਼ਕਿਲ ਇਹ ਆਈ ਕਿ ਭਾਰਤ ਸਰਕਾਰ ਨੇ ਫੈਸਲਾ ਕਰ ਦਿੱਤਾ ਕਿ ਭਾਰਤੀ ਮੂਲ ਦੇ ਉਨ੍ਹਾਂ ਲੋਕਾ ਦੇ ਕੰਮਕਾਜ ਹੀ ਦੂਤਾਵਾਸਾਂ ਵਿਚ ਹੋ ਸਕਣਗੇ, ਜਿਨ੍ਹਾਂ ਕੋਲ ਭਾਰਤੀ ਪਾਸਪੋਰਟ ਜਮ੍ਹਾ ਕਰਵਾ ਕੇ ਸਰੰਡਰ ਸਰਟੀਫਿਕੇਟ ਮੌਜੂਦ ਹੋਣਗੇ। ਇਸ ਗੱਲ ਤੋਂ ਸਭ ਲੋਕ ਭਲੀ-ਭਾਂਤ ਜਾਣੂ ਹਨ ਅਤੇ ਪਿਛਲੇ ਚਾਰ-ਪੰਜ ਦਹਾਕਿਆਂ ਵਿਚ ਭਾਰਤੀ ਖਾਸ ਕਰ ਪੰਜਾਬੀ ਵੱਡੀ ਗਿਣਤੀ ਵਿਚ ਵਿਦੇਸ਼ਾਂ ਵਿਚ ਆ ਟਿਕੇ ਹਨ ਅਤੇ ਸਖ਼ਤ ਮਿਹਨਤ ਅਤੇ ਸੂਝਬੂਝ ਨਾਲ ਕੰਮ ਕਰਦਿਆਂ ਉਨ੍ਹਾਂ ਇਥੇ ਆਪਣੇ ਪੈਰ ਵੀ ਜਮ੍ਹਾ ਲਏ ਹਨ। ਪੰਜਾਬ ਮੇਲ ਨੇ ਸ਼ੁਰੂ ਤੋਂ ਹੀ ਭਾਰਤ

ਸਰਕਾਰ ਦੇ ਇਸ ਫੈਸਲੇ ਨਾਲ ਪ੍ਰਵਾਸੀ ਭਾਰਤੀਆਂ ਨੂੰ ਆਉਣ ਵਾਲੀਆਂ ਮੁਸ਼ਕਿਲਾਂ ਅਤੇ ਦਿੱਕਤਾਂ ਬਾਰੇ ਖੁੱਲ੍ਹ ਕੇ ਆਵਾਜ਼ ਉਠਾਈ। ਭਾਰਤ ਦੇ ਵਜ਼ੀਰਾਂ ਅਤੇ ਅਫਸਰਸ਼ਾਹੀ ਤੱਕ ਵੀ ਇਹ ਮਾਮਲੇ ਉਭਾਰੇ ਗਏ। ਪਿਛਲੇ ਦਿਨੀਂ ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਅਤੇ ਪੰਜਾਬ ਮੇਲ ਦਾ ਇਕ ਸਾਂਝਾ ਵਫਦ ਇਸ ਮਸਲੇ ਨੂੰ ਲੈ ਕੇ ਭਾਰਤ ਦੀ ਵਿਦੇਸ਼ ਰਾਜ ਮੰਤਰੀ ਮਹਾਰਾਣੀ ਪ੍ਰਨੀਤ ਕੌਰ ਨੂੰ ਮਿਲਿਆ ਅਤੇ ਭਾਰਤ ਸਰਕਾਰ ਦੇ ਫੈਸਲੇ ਨਾਲ ਪ੍ਰਵਾਸੀ ਭਾਰਤੀਆਂ ਨੂੰ ਆ ਰਹੀਆਂ ਮੁਸ਼ਕਿਲਾਂ ਨਾਲ ਜਾਣੂੰ ਕਰਵਾਇਆ। ਮਹਾਰਾਣੀ ਪ੍ਰਨੀਤ ਕੌਰ ਅਤੇ ਮੀਟਿੰਗ ਵਿਚ ਸ਼ਾਮਲ ਭਾਰਤ ਦੇ ਉੱਚ ਅਧਿਕਾਰੀਆਂ ਨੇ ਇਸ ਸਾਰੇ ਮਾਮਲੇ ’ਤੇ ਮੁੜ ਵਿਚਾਰ ਦਾ ਭਰੋਸਾ ਦਿੱਤਾ। ਇਸ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਪ੍ਰਵਾਸੀ ਭਾਰਤੀ ਹਨ, ਜਿਨ੍ਹਾਂ ਕੋਲ ਪੁਰਾਣੇ ਪਾਸਪੋਰਟ ਨਹੀਂ ਹਨ। ਉਨ੍ਹਾਂ ਵਿਚੋਂ ਕਈਆਂ ਨੇ ਗਰੀਨ ਕਾਰਡ ਹਾਸਲ ਕੀਤੇ ਹੋਏ ਹਨ ਅਤੇ ਕਈ ਬਾਕਾਇਦਾ ਨਾਗਰਿਕ ਵੀ ਬਣ ਚੁੱਕੇ ਹਨ। ਪਰ ਜਦ ਉਹ ਭਾਰਤੀ ਅੰਬੈਸੀ ਵਿਚ ਵੀਜ਼ੇ ਜਾਂ ਹੋਰ ਕੰਮਾਂ ਲਈ ਜਾਂਦੇ ਹਨ ਤਾਂ ਸਰੰਡਰ ਸਰਟੀਫਿਕੇਟ ਨਾ ਹੋਣ ਕਾਰਨ ਉਨ੍ਹਾਂ ਲਈ ਵੱਡੀ ਮੁਸ਼ਕਿਲ ਖੜ੍ਹੀ ਹੁੰਦੀ ਹੈ। ਪੰਜਾਬ ਮੇਲ ਨੇ ਇਸ ਮਾਮਲੇ ਨੂੰ ਲਗਾਤਾਰ ਬਾਖੂਬੀ ਉਠਾਇਆ ਅਤੇ ਇਸ ਦੇ ਹੱਲ ਲਈ ਯਤਨ ਕੀਤੇ ਹਨ।

ਨਸਲੀ ਹਮਲਿਆਂ ਦੇ ਹਰੇਕ ਮਾਮਲੇ ਨੂੰ ਵੀ ਪੰਜਾਬ ਮੇਲ ਨੇ ਪੂਰੀ ਸ਼ਿੱਦਤ ਨਾਲ ਉਠਾਇਆ ਅਤੇ ਇਸ ਮਾਮਲੇ ਉਪਰ ਆਪਣੇ ਭਾਈਚਾਰੇ ਅੰਦਰ ਇਕਜੁੱਟਤਾ ਬਣਾਉਣ ਅਤੇ ਪ੍ਰਸ਼ਾਸਨ ਨੂੰ ਜਗਾਉਣ ਲਈ ਹਰ ਤਰ੍ਹਾਂ ਦਾ ਹੰਭਲਾ ਮਾਰਿਆ। ਸੈਕਰਾਮੈਂਟੋ ਵਿਚ ਪੰਜਾਬੀ ਟੈਕਸੀ ਡਰਾਈਵਰ ਹਰਭਜਨ ਸਿੰਘ ਉਪਰ ਹੋਏ ਹਮਲੇ ਨੂੰ ਪੰਜਾਬ ਮੇਲ ਨੇ ਖੁੱਲ੍ਹ ਕੇ ਸਾਹਮਣੇ ਲਿਆਂਦਾ ਅਤੇ ਇਸ ਬਾਰੇ ਲੋਕਾਂ ਅਤੇ ਪ੍ਰਸ਼ਾਸਨ ਨੂੰ ਜਾਗਰੂਕ ਕੀਤਾ।

ਕੈਲੀਫੋਰਨੀਆ, ਸਿਆਟਲ, ਓਰੇਗਨ, ਨਵਾਡਾ, ਫੀਨਿਕਸ, ਟੈਕਸਾਸ ਅਤੇ ਹੋਰ ਆਸ ਪਾਸ ਦੇ ਖੇਤਰਾਂ ਵਿਚ ਹੁੰਦੀਆਂ ਪੰਜਾਬੀ ਸੱਭਿਆਚਾਰਕ, ਸਾਹਿਤਕ, ਰਾਜਸੀ, ਧਾਰਮਿਕ ਅਤੇ ਹੋਰ ਹਰ ਤਰ੍ਹਾਂ ਦੀਆਂ ਸਰਗਰਮੀਆਂ ਨੂੰ ਪੂਰੇ ਵਿਸਥਾਰ ਨਾਲ ਲੋਕਾਂ ਤੱਕ ਪਹੁੰਚਾਉਣ ਦਾ ਕੰਮ ਕੀਤਾ ਹੈ। ਗੁਰੂ ਘਰਾਂ ਵਿਚ ਹਰ ਸਰਗਰਮੀ ਨੂੰ ਪੰਜਾਬ ਮੇਲ ਆਪਣੇ ਕਾਲਮਾਂ ਵਿਚ ਬਾਕਾਇਦਾ ਥਾਂ ਦਿੰਦਾ ਹੈ। ਪੰਜਾਬ ਤੋਂ ਆਉਂਦੇ ਰਾਜਨੀਤਿਕ ਨੇਤਾਵਾਂ ਅਤੇ ਧਾਰਮਿਕ ਆਗੂਆਂ ਦੀ ਕਵਰੇਜ ਲਈ ਵੀ ਪੰਜਾਬ ਮੇਲ ਨੇ ਅਹਿਮ ਭੂਮਿਕਾ ਨਿਭਾਈ ਹੈ। ਪੰਜਾਬ ਮੇਲ ਦੀ ਲੋਕਾਂ ਵਿਚ ਹਰਮਨਪਿਆਰਤਾ ਦਾ ਹੀ ਨਤੀਜਾ ਹੈ ਕਿ ਕੈਲੀਫੋਰਨੀਆ ਵਿਚ ਆਇਆ ਹਰ ਧਾਰਮਿਕ, ਸਿਆਸੀ ਆਗੂ ਪੰਜਾਬ ਮੇਲ ਦੇ ਦਫਤਰ ਆਉਣ ਤੋਂ ਨਹੀਂ ਖੁੰਝਦਾ ਅਤੇ ਅਸੀਂ ਖੁਦ ਵੀ ਸਿਆਸੀ ਧੜੇਬੰਦੀਆਂ ਅਤੇ ਪਾਰਟੀਆਂ ਤੋਂ ਉਪਰ ਉਠ ਕੇ ਹਰ ਤਰ੍ਹਾਂ ਦੇ ਆਗੂਆਂ ਅਤੇ ਸ਼ਖਸੀਅਤਾਂ ਦਾ ਪੂਰਾ ਮਾਣ-ਸਤਿਕਾਰ ਕੀਤਾ ਹੈ। ਪੰਜਾਬ ਮੇਲ ਲਈ ਇਹ ਵੀ ਮਾਣ ਦੀ ਗੱਲ ਹੈ ਕਿ ਅਸੀਂ ਕਦੀ ਵੀ ਇਕ ਰਾਜਸੀ ਜਾਂ ਕਿਸੇ ਹੋਰ ਧੜੇ ਦੇ ਹਮਾਇਤੀ ਨਹੀਂ ਬਣੇ, ਸਗੋਂ ਜਿੱਥੇ ਹਰ ਤਰ੍ਹਾਂ ਦੇ ਵਿਚਾਰਾਂ ਨੂੰ ਲੋਕਾਂ ਤੱਕ ਪਹੁੰਚਾਉਣ ਦਾ ਸਾਧਨ ਬਣਦੇ ਹਾਂ ਅਤੇ ਧੜਿਆਂ ਤੋਂ ਉਪਰ ਉੱਠ ਕੇ ਨਿਰਪੱਖ ਅਤੇ ਸੰਤੁਲਤ ਸੋਚ ਦੇ ਧਾਰਨੀ ਬਣਦਿਆਂ ਆਪਣੀ ਗੱਲ ਲੋਕਾਂ ਤੱਕ ਪਹੁੰਚਾਉਣ ਦਾ ਯਤਨ ਕਰਦੇ ਰਹਿੰਦੇ ਹਾਂ। ਇਹੀ ਕਾਰਨ ਹੈ ਕਿ ਸਭ ਤਰ੍ਹਾਂ ਦੀ ਸਿਆਸਤ ਨਾਲ ਜੁੜੇ ਲੋਕ ਪੰਜਾਬ ਮੇਲ ਨੂੰ ਮਾਣ ਅਤੇ ਸਤਿਕਾਰ ਦਿੰਦੇ ਹਨ।

ਅਸੀਂ ਮੁੜ ਆਪਣਾ ਇਹ ਪ੍ਰਣ ਦੁਹਰਾਉਂਦੇ ਹਾਂ ਕਿ ਪੰਜਾਬ ਮੇਲ ਤੁਹਾਡੇ ਸਾਥ ਅਤੇ

ਸਹਿਯੋਗ ਸਦਕਾ ਇਸੇ ਤਰ੍ਹਾਂ ਸਾਬਤ ਕਦਮੀ ਨਾਲ ਅੱਗੇ ਵਧਦਾ ਰਹੇਗਾ ਅਤੇ ਤੁਹਾਡੀ ਆਵਾਜ਼ ਬੁਲੰਦ ਕਰੇਗਾ। ਸਾਡਾ ਯਤਨ ਹੋਵੇਗਾ ਕਿ ਤੁਹਾਡੀਆਂ ਇੱਛਾਵਾਂ ਅਤੇ ਉਮੀਦਾਂ ਉਪਰ ਪੰਜਾਬ ਮੇਲ ਖਰਾ ਉਤਰੇ। ਇਸ ਵਾਸਤੇ ਅਸੀਂ ਜਿੱਥੇ ਪੰਜਾਬ ਤੋਂ ਤੁਹਾਡੇ ਲਈ ਨਵੀਂ ਅਤੇ ਤਾਜ਼ਾ-ਤਰੀਨ ਸਮੱਗਰੀ ਲਿਆਉਣ ਲਈ ਆਪਣੇ ਯਤਨਾਂ ਨੂੰ ਹੋਰ ਤੇਜ਼ ਕਰਾਂਗੇ, ਉਥੇ ਬਾਹਰਲੇ ਮੁਲਕਾਂ ਵਿਚ ਰਹਿੰਦੇ ਪੰਜਾਬੀਆਂ ਦੇ ਮੰਗਾਂ ਮਸਲੇ, ਇਥੋਂ ਦੇ ਪ੍ਰਸ਼ਾਸਨ ਅੱਗੇ ਉਠਾਉਣ ਅਤੇ ਨਾਲ ਹੀ ਭਾਰਤ ਨਾਲ ਸੰਬੰਧਤ ਮਸਲਿਆਂ ਨੂੰ ਉਥੋਂ ਦੇ ਆਗੂਆਂ ਤੱਕ ਪਹੁੰਚਾਉਣ ਲਈ ਪੁਲ ਦਾ ਕੰਮ ਕਰਦੇ ਰਹਾਂਗੇ। ਸਾਨੂੰ ਪੂਰਨ ਉਮੀਦ ਹੈ ਕਿ ਨਵੇਂ ਵਰ੍ਹੇ ਵਿਚ ਵੀ ਪਹਿਲਾਂ ਵਾਂਗ ਹੀ ਤੁਹਾਡਾ ਸਾਥ ਸਾਡੇ ਨਾਲ ਰਹੇਗਾ ਅਤੇ ਅਸੀਂ ਹੋਰ ਨਵੀਆਂ ਪੁਲਾਂਘਾਂ ਪੁੱਟਾਂਗੇ। ਇਸੇ ਆਸ ਤੇ ਵਿਸ਼ਵਾਸ ਨਾਲ।

**00**

# ਪ੍ਰਵਾਸੀ ਭਾਰਤੀਆਂ ਦੀ ਵੀਜ਼ੇ ਤੇ ਪਾਸਪੋਰਟ ਦੀ ਸਮੱਸਿਆ ਹੱਲ ਹੋਵੇ

## ਅੰਕ 2, 7-12 ਜਨਵਰੀ 2011

ਭਾਰਤ ਸਰਕਾਰ ਵੱਲੋਂ ਪਿਛਲੇ ਸਾਲ ਇਮੀਗ੍ਰੇਸ਼ਨ ਸੰਬੰਧੀ ਲਏ ਗਏ ਕਈ ਫੈਸਲਿਆਂ ਕਾਰਨ ਬਾਹਰਲੇ ਮੁਲਕਾਂ ਖਾਸਕਰ ਅਮਰੀਕਾ, ਕੈਨੇਡਾ ਵਿਚ ਰਹਿੰਦੇ ਭਾਰਤੀਆਂ ਨੂੰ ਪਾਸਪੋਰਟ ਤੇ ਵੀਜ਼ੇ ਹਾਸਲ ਕਰਨ ਵਿਚ ਵੱਡੀਆਂ ਸਮੱਸਿਆਵਾਂ ਆ ਰਹੀਆਂ ਹਨ। ਪਹਿਲਾਂ ਤਾਂ ਇਹ ਗੱਲ ਕਹੀ ਜਾਂਦੀ ਸੀ ਕਿ ਸਰਕਾਰ ਵੱਲੋਂ ਜਾਰੀ ਕਾਲੀ ਸੂਚੀ ਕਾਰਨ ਕੁਝ ਲੋਕਾਂ ਨੂੰ ਵੀਜ਼ੇ ਨਹੀਂ ਦਿੱਤੇ ਜਾ ਰਹੇ ਪਰ ਹੁਣ ਤਾਂ ਸਿਆਸੀ ਸ਼ਰਨ ਹਾਸਲ ਕਰਨ ਵਾਲਿਆਂ ਅਤੇ ਹੋਰਨਾਂ ਕਾਰਨਾਂ ਕਰਕੇ ਪਾਸਪੋਰਟ ਨਾ ਹੋਣ ਵਾਲਿਆਂ ਨੂੰ ਵੀ ਪਾਸਪੋਰਟ ਹਾਸਲ ਕਰਨ ਤੇ ਵੀਜ਼ੇ ਦੇਣ ਤੋਂ ਇਨਕਾਰ ਕੀਤਾ ਜਾ ਰਿਹਾ ਹੈ। ਇਸ ਨਾਲ ਹਜ਼ਾਰਾਂ ਲੋਕੀਂ ਭਾਰਤੀ ਪਾਸਪੋਰਟ ਹਾਸਲ ਕਰਨ ਅਤੇ ਵੀਜ਼ੇ ਲੈਣ ਤੋਂ ਵਾਂਝੇ ਰਹਿ ਰਹੇ ਹਨ। ਬਾਹਰਲੇ ਮੁਲਕਾਂ ਵਿਚ ਆਏ ਲੋਕਾਂ ਨੇ ਆਪਣੀ ਰੋਟੀ-ਰੋਜ਼ੀ ਕਮਾਉਣ ਅਤੇ ਇਨ੍ਹਾਂ ਮੁਲਕਾਂ ਵਿਚ ਆਪਣਾ ਠਹਿਰਾਅ ਪੱਕਾ ਕਰਨ ਲਈ ਕਈ ਤਰ੍ਹਾਂ ਦੇ ਪਾਪੜ ਵੇਲੇ ਅਤੇ ਕਈ ਬਹਾਨਿਆਂ ਹੇਠ ਸਿਆਸੀ ਸ਼ਰਨ ਲੈ ਕੇ ਪੱਕੇ ਹੋਏ। ਇਹ ਗੱਲ ਬਿਲਕੁਲ ਸੱਚ ਹੈ ਕਿ ਅਜਿਹੇ ਵੱਡੀ ਗਿਣਤੀ ਲੋਕਾਂ ਨੇ ਭਾਵੇਂ ਵੱਖ-ਵੱਖ ਦਾਅਵਿਆਂ ਹੇਠ ਸਿਆਸੀ ਸ਼ਰਨ ਹਾਸਲ ਕੀਤੀ ਹੈ ਪਰ ਇਹ ਲੋਕ ਨਾ ਤਾਂ ਕਿਸੇ ਤਰ੍ਹਾਂ ਦੇ ਜੁਰਮ ਵਿਚ ਸ਼ਾਮਲ ਹੋਏ ਅਤੇ ਨਾ ਹੀ ਉਨ੍ਹਾਂ ਦੀ ਬਿਰਤੀ ਹੀ ਜੁਰਮ ਕਰਨ ਵਾਲੀ ਹੈ, ਸਗੋਂ ਇਹ ਲੋਕ ਭਾਰਤ ਵਿਚ ਰਹਿੰਦੇ ਸਮੇਂ ਵੀ ਪੂਰੀ ਤਰ੍ਹਾਂ ਕਾਨੂੰਨ ਅਨੁਸਾਰ ਚੱਲਣ ਵਾਲੇ ਅਤੇ ਸ਼ਾਂਤੀ ਪਸੰਦ ਸਨ ਅਤੇ ਇਨ੍ਹਾਂ ਮੁਲਕਾਂ ਵਿਚ ਆ ਕੇ ਵੀ ਉਹ ਕਦੇ ਵੀ ਕਿਸੇ ਜੁਰਮ ਵਿਚ ਸ਼ਾਮਲ ਨਹੀਂ ਹੋਏ ਅਤੇ ਨਾ ਹੀ ਅਸ਼ਾਤੀ ਫੈਲਾਉਣ ਵਾਲਿਆਂ ਦਾ ਕਿਸੇ ਤਰ੍ਹਾਂ ਦਾ ਕੋਈ ਸਾਥ ਦਿੱਤਾ ਹੈ। ਸਗੋਂ ਇਹ ਗੱਲ ਪੂਰੀ ਤਰ੍ਹਾਂ ਜੱਗ ਜ਼ਾਹਿਰ ਹੈ ਕਿ ਬਾਹਰਲੇ ਮੁਲਕਾਂ ਵਿਚ ਆ ਕੇ ਵਸੇ ਭਾਰਤੀਆਂ, ਖਾਸ ਕਰ ਪੰਜਾਬੀਆਂ ਨੇ ਆਪਣੀ ਲੱਕ-ਤੋੜਵੀਂ ਮਿਹਨਤ ਨਾਲ ਆਪਣੇ ਕਾਰੋਬਾਰ ਸਥਾਪਤ ਕੀਤੇ ਹਨ। ਆਪਣੇ ਭਾਈਚਾਰੇ ਅਤੇ ਦੇਸ਼ ਦਾ ਨਾਂ ਰੌਸ਼ਨ ਕੀਤਾ ਹੈ। ਇਨ੍ਹਾਂ ਮੁਲਕਾਂ ਦੇ ਸਮਾਜਾਂ ਵਿਚ ਅਸੀਂ ਨਾਮਣਾ ਖੱਟਿਆ ਹੈ। ਹਾਲਾਂਕਿ ਸ਼ੁਰੂ-ਸ਼ੁਰੂ ਵਿਚ ਨਸਲੀ ਨਫਰਤ ਦਾ ਵੀ ਸਾਹਮਣਾ ਕਰਨਾ ਪਿਆ ਪਰ ਇਹ ਸਾਡੇ ਲੋਕਾਂ ਦੀ ਸੂਝ-ਸਿਆਣਪ ਅਤੇ ਹਿੰਮਤ ਦਾ ਹੀ ਕਾਰਨਾਮਾ ਹੈ ਕਿ ਅਸੀਂ ਦੂਸਰੀਆਂ ਨਸਲਾਂ, ਕੌਮਾਂ ਅਤੇ ਵਰਗਾਂ ਦੇ ਲੋਕਾਂ ਨਾਲ ਆਪਣਾ ਭਰੱਪਣ ਅਤੇ ਭਾਈਚਾਰਾ ਬਣਾਉਣ ਵਿਚ ਕਾਮਯਾਬ ਹੋਏ ਹਾਂ। ਹੁਣ ਹਾਲਤ ਇਹ ਹੈ ਕਿ ਇਧਰ ਆ ਵਸੇ ਲੋਕਾਂ ਨੂੰ ਵਿਆਹ-ਸ਼ਾਦੀਆਂ ਵਿਚ ਸ਼ਾਮਲ ਹੋਣ ਜਾਂ ਆਪਣੇ ਕਿਸੇ ਸਕੇ-ਸੰਬੰਧੀ ਦੀ ਮੌਤ ਦੇ ਸੋਗ ਵਿਚ ਜਾਣ ਲਈ ਆਮ ਹੀ ਜ਼ਰੂਰਤ ਪੈਂਦੀ ਹੈ। ਕਈਆਂ ਨੇ ਆਪਣੇ ਕਿਸੇ ਬਿਮਾਰ ਦੀ ਮਿਜਾਜ਼ਪੁਰਸ਼ੀ ਲਈ ਜਾਣਾ ਹੁੰਦਾ ਹੈ ਅਤੇ ਕਈ ਇਧਰ ਬਿਮਾਰੀ ਦਾ ਸ਼ਿਕਾਰ ਹੋਏ ਭਾਰਤ ਵਿਚ ਇਲਾਜ ਸਸਤਾ ਹੋਣ ਕਾਰਨ ਡਾਕਟਰ ਸਹਾਇਤਾ ਲਈ ਉਥੇ ਜਾਣਾ ਚਾਹੁੰਦੇ ਹਨ। ਅਜਿਹੇ ਲੋਕਾਂ ਨੂੰ ਭਾਰਤੀ ਪਾਸਪੋਰਟ ਅਤੇ ਵੀਜ਼ੇ ਦੀ ਜ਼ਰੂਰਤ ਪੈਂਦੀ ਹੈ। ਬਹੁਤ ਸਾਰੇ ਅਜਿਹੇ ਲੋਕ ਵੀ ਹਨ, ਜੋ ਇਧਰੋਂ ਜਾ ਕੇ ਪੰਜਾਬ ਵਿਚ ਆਪਣੇ ਪਿੰਡਾਂ ਵਿਚ

ਸੱਭਿਆਚਾਰਕ, ਧਾਰਮਿਕ ਅਤੇ ਹੋਰ ਵਿਕਾਸ ਕਾਰਜਾਂ ਵਿਚ ਅਹਿਮ ਯੋਗਦਾਨ ਪਾ ਕੇ ਆਉਂਦੇ ਹਨ। ਉਂਝ ਵੀ ਦੇਖਿਆ ਜਾਵੇ ਤਾਂ ਪ੍ਰਵਾਸੀ ਭਾਰਤੀਆਂ ਦੇ ਭਾਰਤ ਆਉਣ-ਜਾਣ ਨਾਲ ਕਰੋੜਾਂ ਰੁਪਏ ਦਾ ਕਾਰੋਬਾਰ ਉਥੇ ਪ੍ਰਫੁੱਲਿਤ ਹੁੰਦਾ ਹੈ। ਦੁਆਬੇ ਦੇ ਛੋਟੇ-ਛੋਟੇ ਕਸਬਿਆਂ ਵਿਚ ਵੱਡੇ ਸ਼ਾਪਿੰਗ ਸਟੋਰ ਅਤੇ ਰੈਸਟੋਰੈਂਟਾਂ ਦੀ ਭਰਮਾਰ ਇਸ ਗੱਲ ਦਾ ਹੀ ਸਬੂਤ ਹੈ। ਭਾਰਤ ਸਰਕਾਰ ਨੇ ਫੈਸਲਾ ਤਾਂ ਕੀਤਾ ਹੈ ਕਿ ਬਾਹਰਲੇ ਮੁਲਕਾਂ ਦੀਆਂ ਭਾਰਤੀ ਅੰਬੈਸੀਆਂ ਵਿਚ ਸਿਰਫ ਉਨ੍ਹਾਂ ਨੂੰ ਹੀ ਪਾਸਪੋਰਟ ਅਤੇ ਵੀਜ਼ੇ ਜਾਰੀ ਹੋ ਸਕਣਗੇ ਜਾਂ ਹੋਰ ਸੇਵਾਵਾਂ ਮਿਲ ਸਕਣਗੀਆਂ, ਜਿਨ੍ਹਾਂ ਨੇ ਆਪਣੇ ਭਾਰਤੀ ਪਾਸਪੋਰਟ ਜਮ੍ਹਾ ਕਰਵਾ ਕੇ ਸਰੰਡਰ ਸਰਟੀਫਿਕੇਟ ਹਾਸਲ ਕੀਤੇ ਹੋਣਗੇ। ਜ਼ਾਹਿਰ ਹੈ ਕਿ ਸਿਆਸੀ ਸ਼ਰਨ ਹਾਸਲ ਕਰਨ ਵਾਲਿਆਂ ਅਤੇ ਹੋਰ ਢੰਗਾਂ ਰਾਹੀਂ ਇਥੇ ਰਹਿਣ ਵਾਲੇ ਲੋਕਾਂ ਕੋਲ ਭਾਰਤੀ ਪਾਸਪੋਰਟ ਨਹੀਂ ਹਨ। ਫਿਰ ਉਹ ਪਾਸਪੋਰਟ ਜਮ੍ਹਾ ਕਿਥੋਂ ਕਰਵਾ ਸਕਦੇ ਹਨ ਅਤੇ ਕਿਵੇਂ ਸਰੰਡਰ ਸਰਟੀਫਿਕੇਟ ਹਾਸਲ ਕਰ ਸਕਦੇ ਹਨ? ਅਜਿਹੀ ਹਾਲਤ ਵਿਚ ਤਾਂ ਇਹ ਲੋਕ ਸਦਾ ਲਈ ਆਪਣੀ ਧਰਤੀ ਤੋਂ ਵਿਛੋੜ ਦਿੱਤੇ ਗਏ ਹਨ। ਭਾਰਤ ਸਰਕਾਰ ਦੇ ਇਸ ਫੈਸਲੇ ਤੋਂ ਪੀੜਤ ਅਨੇਕਾਂ ਲੋਕਾਂ ਦੇ ਪੱਤਰ, ਟੈਲੀਫੋਨ ਅਤੇ ਈ-ਮੇਲਾਂ ਪੰਜਾਬ ਮੇਲ ਦੇ ਦਫਤਰ ਆਉਂਦੀਆਂ ਰਹਿੰਦੀਆਂ ਹਨ। ਲੋਕਾਂ ਨੂੰ ਪਾਸਪੋਰਟ ਤੇ ਵੀਜ਼ੇ ਨਾ ਮਿਲਣ ਕਾਰਨ ਡਾਢੀ ਨਿਰਾਸ਼ਾ ਤੇ ਨਮੋਸ਼ੀ ਝੱਲਣੀ ਪੈ ਰਹੀ ਹੈ। ਸਰੰਡਰ ਸਰਟੀਫਿਕੇਟ ਜਾਰੀ ਕਰਨ ਬਾਰੇ ਸਰਕਾਰ ਨੂੰ ਮੁੜ ਵਿਚਾਰਨਾ ਚਾਹੀਦਾ ਹੈ ਕਿਉਂਕਿ ਇਸ ਫੈਸਲੇ ਨਾਲ ਬਾਹਰਲੇ ਮੁਲਕਾਂ ਵਿਚ ਵਸਦੇ ਲੱਖਾਂ ਲੋਕੀਂ ਪ੍ਰਭਾਵਿਤ ਹੋ ਰਹੇ ਹਨ। ਹਾਲਤ ਇਹ ਹੈ ਕਿ ਇਨ੍ਹਾਂ ਮੁਲਕਾਂ ਦੇ ਜੰਮਪਲ ਤੇ ਨਾਗਰਿਕ ਸਾਡੇ ਲੋਕਾਂ ਦੇ ਧੀ-ਪੁੱਤਰ ਜਦ ਵੀਜ਼ਾ ਲੈਣ ਲਈ ਭਾਰਤੀ ਅੰਬੈਸੀਆਂ ਵਿਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਵੀ ਮਾਪਿਆਂ ਦੇ ਪਾਸਪੋਰਟ ਜਾਂ ਸਰੰਡਰ ਸਰਟੀਫਿਕੇਟ ਦਿਖਾਉਣ ਲਈ ਕਿਹਾ ਜਾਂਦਾ ਹੈ। ਉਨ੍ਹਾਂ ਕੋਲ ਅਜਿਹਾ ਸਰਟੀਫਿਕੇਟ ਜਾਂ ਪਾਸਪੋਰਟ ਨਾ ਹੋਣ ਕਾਰਨ ਇਨ੍ਹਾਂ ਬੱਚਿਆਂ ਨੂੰ ਵੀ ਵੀਜ਼ੇ ਦੇਣ ਤੋਂ ਇਨਕਾਰ ਕੀਤਾ ਜਾ ਰਿਹਾ ਹੈ। ਇਸ ਨਾਲ ਲੋਕਾਂ ਦੀਆਂ ਸਮੱਸਿਆਵਾਂ ਵਿਚ ਹੋਰ ਵੀ ਵਾਧਾ ਹੋ ਰਿਹਾ ਹੈ। ਸਰਕਾਰ ਦੇ ਇਸ ਨਵੇਂ ਫੈਸਲੇ ਨੇ ਲੋਕਾਂ ਨੂੰ ਕੋਈ ਨਵੀਂ ਸਹੂਲਤ ਨਹੀਂ ਦਿੱਤੀ, ਸਗੋਂ ਉਨ੍ਹਾਂ ਦੀਆਂ ਮੁਸ਼ਕਲਾਂ ਵਿਚ ਹੀ ਵਾਧਾ ਕੀਤਾ ਹੈ। ਚਾਹੀਦਾ ਤਾਂ ਇਹ ਹੈ ਕਿ ਸਰਕਾਰ ਵਿਦੇਸ਼ਾਂ ਵਿਚ ਆ ਵਸੇ ਭਾਰਤੀ ਪ੍ਰਵਾਸੀਆਂ ਨੂੰ ਲਗਾਤਾਰ ਆਪਣੇ ਨਾਲ ਜੋੜੀ ਰੱਖਣ ਅਤੇ ਭਾਰਤ ਵਿਚ ਆਉਣ ਲਈ ਪ੍ਰੇਰਿਤ ਕਰਦੀ ਰਹੇ, ਤਾਂ ਕਿ ਉਹ ਆਪਣੇ ਦੇਸ਼ ਦੇ ਲੋਕਾਂ ਨਾਲ ਜੁੜੇ ਵੀ ਰਹਿਣ ਅਤੇ ਉਥੇ ਪੂੰਜੀ ਨਿਵੇਸ਼ ਕਰਨ ਵਿਚ ਵੀ ਸਹਾਈ ਹੋਣ। ਪੰਜਾਬ ਵਿਚ ਅਸੀਂ ਦੇਖ ਸਕਦੇ ਹਾਂ ਕਿ ਪਿਛਲੇ ਦੋ ਦਹਾਕਿਆਂ ਦੌਰਾਨ ਪ੍ਰਵਾਸੀ ਪੰਜਾਬੀਆਂ ਦੇ ਆਉਣ-ਜਾਣ ਸਦਕਾ ਬਹੁਤ ਸਾਰੇ ਪਿੰਡਾਂ ਦੀ ਨੁਹਾਰ ਹੀ ਬਦਲ ਗਈ ਹੈ ਅਤੇ ਕਾਰੋਬਾਰਾਂ ਨੂੰ ਵੀ ਤਕੜਾ ਹੁਲਾਰਾ ਮਿਲਦਾ ਹੈ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਸਿਆਸੀ ਸ਼ਰਨ ਵਾਲਿਆਂ ਨੂੰ ਇਕ ਸਮਾਂ ਮਿੱਥ ਕੇ ਸਰੰਡਰ ਸਰਟੀਫਿਕੇਟ ਤੋਂ ਆਮ ਮੁਆਫੀ ਦਿੱਤੀ ਜਾਣੀ ਚਾਹੀਦੀ ਹੈ। ਉਸ ਮਿੱਥੇ ਸਮੇਂ ਤੱਕ ਦੇ ਸਾਰੇ ਲੋਕਾਂ ਨੂੰ ਪਾਸਪੋਰਟ ਜਾਰੀ ਕਰਨ ਅਤੇ ਵੀਜ਼ੇ ਜਾਰੀ ਕਰਨ ਦੀ ਖੁੱਲ੍ਹ ਮਿਲਣੀ ਚਾਹੀਦੀ ਹੈ। ਇਸ ਫੈਸਲੇ ਨਾਲ ਭਾਰਤ ਨੂੰ ਕਿਸੇ ਵੀ ਤਰ੍ਹਾਂ ਦੀ ਕੋਈ ਮੁਸ਼ਕਲ ਨਹੀਂ ਆਵੇਗੀ ਪਰ ਦੂਜੇ ਪਾਸੇ ਪ੍ਰਵਾਸੀ ਭਾਰਤੀਆਂ ਨੂੰ ਵੱਡੀ ਰਾਹਤ ਮਿਲੇਗੀ। ਉਹ ਆਪਣੇ ਦੇਸ਼ ਨਾਲ ਜੁੜਨ ਰਹਿਣ ਦੀ ਚਾਹਤ ਪੂਰੀ ਕਰ ਸਕਣਗੇ। ਆਪਣੇ ਖੇਤਰਾਂ ਵਿਚ ਜਾ ਕੇ ਕਿਸੇ ਨਾ ਕਿਸੇ ਰੂਪ

ਵਿਚ ਪੂੰਜੀ ਨਿਵੇਸ਼ ਕਰਨ ਵਿਚ ਮਦਦਗਾਰ ਸਾਬਤ ਹੋ ਸਕਣਗੇ। ਸਾਨੂੰ ਪੂਰਨ ਉਮੀਦ ਹੈ ਕਿ ਪ੍ਰਵਾਸੀ ਭਾਰਤੀਆਂ ਦੀ ਇਸ ਚਾਹਤ ਤੇ ਮੰਗ ਵੱਲ ਭਾਰਤ ਸਰਕਾਰ ਧਿਆਨ ਦੇਵੇਗੀ ਅਤੇ ਲੋਕਾਂ ਦੀ ਮੁਸ਼ਕਲ ਹੱਲ ਕਰਨ ਲਈ ਅੱਗੇ ਆਵੇਗੀ।

**00**

# ਪ੍ਰਵਾਸੀ ਭਾਰਤੀ ਦਿਵਸ 'ਚ ਉੱਠੇ ਪ੍ਰਵਾਸੀਆਂ ਦੇ ਮਸਲੇ

**ਅੰਕ 3, 13-19 ਜਨਵਰੀ, 2011**

ਨਵੀਂ ਦਿੱਲੀ ਵਿਖੇ ਹੋਏ ਤਿੰਨ ਦਿਨਾ ਪ੍ਰਵਾਸੀ ਭਾਰਤੀ ਦਿਵਸ 'ਚ ਵਿਦੇਸ਼ਾਂ ਵਿਚ ਵਸਦੇ ਪ੍ਰਵਾਸੀ ਭਾਰਤੀਆਂ ਦੇ ਮਸਲੇ ਛਾਏ ਰਹੇ ਹਨ। ਐਤਕੀਂ ਹੋਏ ਇਸ ਸੰਮੇਲਨ ਵਿਚ **1500** ਤੋਂ ਵੱਧ ਪ੍ਰਵਾਸੀ ਭਾਰਤੀਆਂ ਨੇ ਸ਼ਮੂਲੀਅਤ ਕੀਤੀ। ਸਿਆਸੀ ਖੇਤਰ ਵਿਚ ਸਰਗਰਮ ਭਾਰਤੀ ਪ੍ਰਵਾਸੀਆਂ ਤੋਂ ਇਲਾਵਾ ਅਨੇਕਾਂ ਹੋਰਨਾਂ ਖੇਤਰਾਂ ਵਿਚ ਅਹਿਮ ਭੂਮਿਕਾ ਨਿਭਾਅ ਰਹੇ ਪ੍ਰਵਾਸੀ ਭਾਰਤੀ ਵੀ ਇਸ ਸੰਮੇਲਨ ਵਿਚ ਸ਼ਾਮਲ ਹੋਏ। ਭਾਰਤ ਸਰਕਾਰ ਦੇ ਵਜ਼ੀਰਾਂ ਅਤੇ ਖਾਸ ਕਰ ਵੱਖ-ਵੱਖ ਸੂਬਿਆਂ ਦੇ ਮੁੱਖ ਮੰਤਰੀਆਂ ਨੇ ਇਸ ਸੰਮੇਲਨ ਵਿਚ ਸ਼ਾਮਲ ਹੋ ਕੇ ਪ੍ਰਵਾਸੀ ਭਾਰਤੀਆਂ ਨੂੰ ਸਿਹਤ ਅਤੇ ਸਿੱਖਿਆ ਦੇ ਖੇਤਰ ਵਿਚ ਪੂੰਜੀ ਨਿਵੇਸ਼ ਕਰਨ ਦਾ ਸੱਦਾ ਦਿੱਤਾ। ਵਰਲਡ ਬੈਂਕ ਦੀ ਇਕ ਰਿਪੋਰਟ ਮੁਤਾਬਕ ਭਾਰਤੀ ਮੂਲ ਦੇ **3** ਕਰੋੜ ਦੇ ਕਰੀਬ ਲੋਕ ਇਸ ਵੇਲੇ **130** ਮੁਲਕਾਂ ਵਿਚ ਵਸੇ ਹੋਏ ਹਨ। ਇਨ੍ਹਾਂ ਰਾਹੀਂ ਸਾਲ **2010** ਦੌਰਾਨ **55** ਅਰਬ ਅਮਰੀਕੀ ਡਾਲਰ ਭਾਰਤ ਆਏ ਹਨ। ਕਿਸੇ ਮੁਲਕ ਦੇ ਵਿਦੇਸ਼ਾਂ ਵਿਚ ਵਸਦੇ ਲੋਕਾਂ ਵੱਲੋਂ ਆਪਣੇ ਜੱਦੀ ਮੁਲਕ ਨੂੰ ਭੇਜੀ ਜਾਣ ਵਾਲੀ ਇਹ ਸਭ ਤੋ ਵੱਡੀ ਰਕਮ ਹੈ। ਇਹੀ ਕਾਰਨ ਹੈ ਕਿ ਪ੍ਰਵਾਸੀ ਭਾਰਤੀਆਂ ਤੋਂ ਨਾ-ਸਿਰਫ ਭਾਰਤ ਵਿਚ ਨਿਵੇਸ਼ ਦੀ ਆਸ ਕੀਤੀ ਜਾਂਦੀ ਹੈ, ਸਗੋਂ ਹੁਣ ਸਿਹਤ, ਸਿੱਖਿਆ ਅਤੇ ਸਮਾਜਿਕ ਖੇਤਰ ਵਿਚ ਵੀ ਪਹਿਲ-ਕਦਮੀਆਂ ਦੀ ਤਵੱਕੋ ਕੀਤੀ ਜਾ ਰਹੀ ਹੈ। ਜਿਸ ਤਰ੍ਹਾਂ ਭਾਰਤ ਪ੍ਰਵਾਸੀ ਭਾਰਤੀਆਂ ਕੋਲੋਂ ਪੂੰਜੀ ਨਿਵੇਸ਼ ਤੇ ਹੋਰਨਾਂ ਖੇਤਰਾਂ ਵਿਚ ਪਹਿਲ-ਕਦਮੀਆਂ ਦੀ ਮੰਗ ਕਰ ਰਿਹਾ ਹੈ, ਇਸ ਦੀ ਇਵਜ਼ ਵਿਚ ਹੀ ਪ੍ਰਵਾਸੀ ਭਾਰਤੀ ਇਥੇ ਪੂੰਜੀ ਨਿਵੇਸ਼ ਅਤੇ ਹੋਰਨਾਂ ਕਾਰੋਬਾਰਾਂ ਲਈ ਭ੍ਰਿਸ਼ਟਾਚਾਰ ਅਤੇ ਅਫਸਰਸ਼ਾਹੀ ਤੋਂ ਮੁਕਤ ਪ੍ਰਸ਼ਾਸਨ ਦਾ ਸਵਾਲ ਖੜ੍ਹਾ ਕਰਦੇ ਹਨ। ਪ੍ਰਵਾਸੀ ਭਾਰਤੀਆਂ ਵੱਲੋਂ ਲਗਾਤਾਰ ਇਹ ਮੰਗ ਉਠਾਈ ਜਾਂਦੀ ਰਹੀ ਹੈ ਕਿ ਭਾਰਤ ਵਿਚ ਪੂੰਜੀ ਨਿਵੇਸ਼ ਅਤੇ ਕਾਰੋਬਾਰ ਕਰਨ ਲਈ ਉਨ੍ਹਾਂ ਵਾਸਤੇ ਵਿਸ਼ੇਸ਼ ਉੱਦਮ ਕੀਤੇ ਜਾਣ। ਇਸ ਵਰ੍ਹੇ ਹੋਏ ਸੰਮੇਲਨ ਵਿਚ ਵੀ ਅਜਿਹੇ ਹੀ ਕਈ ਮੁੱਦੇ ਮੁੜ ਫਿਰ ਜ਼ੋਰ ਨਾਲ ਉਠਾਏ ਗਏ ਹਨ।

ਪ੍ਰਵਾਸੀ ਭਾਰਤੀ ਦਿਵਸ ਸਮਾਗਮ ਵਿਚ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਪ੍ਰਵਾਸੀ ਭਾਰਤੀਆਂ ਨੂੰ ਵੋਟ ਦਾ ਹੱਕ ਦੇਣ ਲਈ ਗੱਲ ਕੀਤੀ। ਇਸ ਸੰਬੰਧੀ ਭਾਰਤ ਸਰਕਾਰ ਵੱਲੋਂ ਨੋਟੀਫਿਕੇਸ਼ਨ ਵੀ ਜਾਰੀ ਹੋ ਚੁੱਕਿਆ ਹੈ ਅਤੇ ਅਗਲੀ ਲੋਕ ਸਭਾ ਦੀ ਚੋਣ ਸਮੇਂ ਵਿਦੇਸ਼ਾਂ ਵਿਚ ਵਸਦੇ ਭਾਰਤੀ ਨਾਗਰਿਕਤਾ ਰੱਖਣ ਵਾਲੇ ਲੋਕ ਹੁਣ ਆਪਣੀ ਵੋਟ ਦਾ ਇਸਤੇਮਾਲ ਕਰ ਸਕਣਗੇ। ਇਸ ਤੋਂ ਪਹਿਲਾਂ ਪ੍ਰਵਾਸੀਆਂ ਨੂੰ 'ਓਵਰਸੀਜ਼ ਸਿਟੀਜ਼ਨਸ਼ਿਪ ਆਫ ਇੰਡੀਆ (ਓ.ਸੀ.ਆਈ.)' ਅਤੇ 'ਪਰਸਨ ਆਫ ਇੰਡੀਅਨ ਓਰੀਜਨ (ਪੀ.ਆਈ.ਓ.)' ਦੀਆਂ ਸਹੂਲਤਾਂ ਦਿੱਤੀਆਂ ਗਈਆਂ ਸਨ। ਇਨ੍ਹਾਂ ਸਹੂਲਤਾਂ ਨਾਲ ਦੂਜੇ ਮੁਲਕਾਂ ਵਿਚੋਂ ਪ੍ਰਵਾਸੀ ਭਾਰਤੀਆਂ ਨੂੰ ਆਉਣ-ਜਾਣ ਦੀ ਸਹੂਲਤ ਹੋ ਗਈ ਹੈ। ਹੁਣ ਇਨ੍ਹਾਂ ਦੋਹਾਂ ਨੂੰ ਜੋੜ ਕੇ ਇਕ ਕੀਤੇ ਜਾਣ ਦੀ ਤਜਵੀਜ਼ ਹੈ। ਦੋਹਾਂ ਦੀ ਥਾਂ ਹੁਣ ਓ.ਸੀ.ਆਈ. ਨਾਂ ਦਾ ਕਾਰਡ ਮਿਲੇਗਾ, ਜੋ ਇਕ ਤਰ੍ਹਾਂ ਨਾਲ ਜੀਵਨ ਭਰ ਲਈ ਵੀਜ਼ਾ ਹੀ ਹੋਵੇਗਾ ਤੇ ਕੋਈ ਵੀ ਭਾਰਤੀ ਮੂਲ ਦਾ ਵਿਅਕਤੀ ਇਸ ਲਈ ਅਰਜ਼ੀ ਦੇ ਸਕਦਾ ਹੈ ਤੇ ਫਿਰ ਇਸ ਰੁਤਬੇ

ਵਾਲੇ ਵਿਅਕਤੀ ਨੂੰ ਭਾਰਤ ਆਉਣ ਲਈ ਵੀਜ਼ੇ ਦੀ ਜ਼ਰੂਰਤ ਨਹੀਂ ਪਵੇਗੀ।

ਕੈਨੇਡਾ ਤੇ ਅਮਰੀਕਾ ਤੋਂ ਗਏ ਕਈ ਪ੍ਰਵਾਸੀ ਡੈਲੀਗੇਸ਼ਨਾਂ ਦੇ ਨੁਮਾਇੰਦਿਆਂ ਨੇ ਵਿਆਹਾਂ ਦੇ ਨਾਂ 'ਤੇ ਹੁੰਦੇ ਫਰਾਡ ਦੇ ਮਸਲੇ ਵੀ ਉਠਾਏ। ਉਨ੍ਹਾਂ ਦਾ ਕਹਿਣਾ ਸੀ ਕਿ ਭਾਰਤ ਵਿਚ ਜਾਅਲੀ ਵਿਆਹਾਂ ਦੇ ਬਹੁਤ ਸਾਰੇ ਮਾਮਲੇ ਸਾਹਮਣੇ ਆਉਂਦੇ ਰਹਿੰਦੇ ਹਨ, ਇਸੇ ਤਰ੍ਹਾਂ ਕੁਝ ਐੱਨ.ਆਰ.ਆਈਜ਼ ਵੱਲੋਂ ਵੀ ਵਿਆਹ ਦੇ ਨਾਂ 'ਤੇ ਔਰਤਾਂ ਦਾ ਸ਼ੋਸ਼ਣ ਕੀਤੇ ਜਾਣ ਦੇ ਮਾਮਲੇ ਸਾਹਮਣੇ ਆਏ ਹਨ। ਇਨ੍ਹਾਂ ਨੁਮਾਇੰਦਿਆਂ ਨੇ ਵੀ ਅਜਿਹੇ ਮਾਮਲਿਆਂ ਵਿਚ ਸਖ਼ਤ ਕਾਨੂੰਨ ਬਣਾਏ ਜਾਣ ਦੀ ਮੰਗ ਕੀਤੀ, ਖਾਸ ਕਰ ਕੈਨੇਡਾ ਤੋਂ ਆਏ ਵਫਦੀ ਮੈਂਬਰਾਂ ਨੇ ਇਸ ਮਾਮਲੇ ਬਾਰੇ ਵਧੇਰੇ ਵਿਸਥਾਰ ਨਾਲ ਗੱਲ ਕੀਤੀ ਤੇ ਦੱਸਿਆ ਕਿ ਕੈਨੇਡਾ ਸਰਕਾਰ ਵੀ ਇਸ ਬਾਰੇ ਬੇਹੱਦ ਗੰਭੀਰ ਹੈ ਤੇ ਸਖ਼ਤ ਕਾਨੂੰਨ ਬਣਾਉਣ ਲਈ ਤਿਆਰੀ ਕਰ ਰਹੀ ਹੈ।

ਪੰਜਾਬ ਸਰਕਾਰ ਵੱਲੋ ਇਸ ਸੰਮੇਲਨ ਨੂੰ ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਸੰਬੋਧਨ ਕੀਤਾ। ਉਨ੍ਹਾਂ ਪ੍ਰਵਾਸੀ ਭਾਰਤੀਆਂ ਨੂੰ ਦੱਸਿਆ ਕਿ ਪੰਜਾਬ ਦੇਸ਼ ਦਾ ਪਹਿਲਾ ਸੂਬਾ ਹੈ, ਜਿਸ ਨੇ ਪ੍ਰਸ਼ਾਸਨਿਕ ਸੁਧਾਰਾਂ ਦਾ ਕਾਨੂੰਨ ਬਣਾਇਆ ਹੈ ਤੇ ਰਾਜ ਅੰਦਰ ਪ੍ਰਸ਼ਾਸਨਿਕ ਸੁਧਾਰਾਂ ਲਈ ਇਕ ਮੁਹਿੰਮ ਆਰੰਭੀ ਹੋਈ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਪ੍ਰਵਾਸੀ ਭਾਰਤੀਆਂ ਦੇ ਝਗੜਿਆਂ ਨੂੰ ਛੇਤੀ ਅਤੇ ਸਹੀ ਢੰਗ ਨਾਲ ਨਿਪਟਾਏ ਜਾਣ ਲਈ ਵੱਖਰੇ ਐੱਨ.ਆਰ.ਆਈ. ਥਾਣੇ ਬਣਾਏ ਗਏ ਹਨ ਅਤੇ ਫਾਸਟ ਟਰੈਕ ਕੋਰਟਾਂ ਬਣਾਈਆਂ ਗਈਆਂ ਹਨ। ਸੁਖਬੀਰ ਸਿੰਘ ਬਾਦਲ ਨੇ ਇਹ ਵੀ ਐਲਾਨ ਕੀਤਾ ਕਿ ਪ੍ਰਵਾਸੀ ਭਾਰਤੀਆਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਐੱਨ.ਆਰ.ਆਈ. ਕਮਿਸ਼ਨ ਸਥਾਪਤ ਕੀਤਾ ਜਾਵੇਗਾ। ਇਸ ਕਮਿਸ਼ਨ ਦੇ ਚੇਅਰਮੈਨ ਹਾਈਕੋਰਟ ਦੇ ਸਾਬਕਾ ਜੱਜ ਹੋਣਗੇ। ਪੰਜਾਬ ਸਰਕਾਰ ਵੱਲੋਂ ਐੱਨ.ਆਰ.ਆਈ. ਕਮਿਸ਼ਨ ਬਣਾਉਣ ਦਾ ਐਲਾਨ ਤਾਂ ਕੀਤਾ ਗਿਆ ਹੈ, ਪਰ ਇਹ ਕਦੋਂ ਕਾਇਮ ਹੋਵੇਗਾ, ਇਸ ਬਾਰੇ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਗਿਆ। ਉਪ ਮੁੱਖ ਮੰਤਰੀ ਨੇ ਪ੍ਰਵਾਸੀ ਪੰਜਾਬੀਆਂ ਦਾ ਧਿਆਨ ਖਿੱਚਣ ਲਈ ਪੰਜਾਬ ਅੰਦਰ ਬੁਨਿਆਦੀ ਢਾਂਚੇ ਦੇ ਹੋ ਰਹੇ ਵਿਕਾਸ ਉਪਰ ਚਾਨਣਾ ਪਾਇਆ।

ਪਰ ਇਹ ਗੱਲ ਹੈਰਾਨੀ ਵਾਲੀ ਹੈ ਕਿ ਪ੍ਰਵਾਸੀ ਭਾਰਤੀਆਂ ਦੇ ਗਏ ਵਫਦਾਂ ਨੇ ਪੂੰਜੀ ਨਿਵੇਸ਼ ਪ੍ਰਸ਼ਾਸਨਿਕ ਸੁਧਾਰਾਂ ਅਤੇ ਲਾਲ ਫੀਤਾਸ਼ਾਹੀ ਦੀਆਂ ਰੁਕਾਵਟਾਂ ਦੂਰ ਕਰਨ ਬਾਰੇ ਤਾਂ ਬਥੇਰੀਆਂ ਗੱਲਾਂ ਕੀਤੀਆਂ ਪਰ ਭਾਰਤ ਸਰਕਾਰ ਵੱਲੋਂ ਧਾਰਨ ਕੀਤੀ ਇਮੀਗ੍ਰੇਸ਼ਨ ਨੀਤੀ ਤਹਿਤ ਹਜ਼ਾਰਾਂ ਲੋਕਾਂ ਨੂੰ ਪਾਸਪੋਰਟ ਅਤੇ ਵੀਜ਼ੇ ਤੋਂ ਇਨਕਾਰ ਕਾਰਨ ਪ੍ਰਵਾਸੀ ਭਾਰਤੀਆਂ ਦੀਆਂ ਖੱਜਲ-ਖੁਆਰੀ ਵੱਲ ਕਿਸੇ ਨੇ ਵੀ ਧਿਆਨ ਨਹੀਂ ਦਿੱਤਾ ਤੇ ਨਾ ਹੀ ਇਸ ਮੁੱਦੇ ਬਾਰੇ ਕਿਸੇ ਨੇ ਕੋਈ ਗੱਲ ਹੀ ਕੀਤੀ। ਵਰਣਨਯੋਗ ਹੈ ਕਿ ਸਿਆਸੀ ਸ਼ਰਨ ਹਾਸਲ ਕਰਕੇ ਵੱਖ-ਵੱਖ ਰੂਪਾਂ ਵਿਚ ਵਿਦੇਸ਼ਾਂ ਵਿਚ ਰਹਿ ਰਹੇ ਪ੍ਰਵਾਸੀ ਭਾਰਤੀਆਂ ਨੂੰ ਭਾਰਤੀ ਦੂਤਾਵਾਸਾਂ ਵੱਲੋਂ ਪਾਸਪੋਰਟ ਤੇ ਵੀਜ਼ੇ ਜਾਰੀ ਕਰਨ ਤੋਂ ਇਨਕਾਰ ਕੀਤਾ ਜਾ ਰਿਹਾ ਹੈ, ਜਿਸ ਕਾਰਨ ਉਹ ਕਿਸੇ ਖੁਸ਼ੀ ਗਮੀ ਜਾਂ ਹੋਰ ਕੰਮਕਾਰ ਲਈ ਭਾਰਤ ਜਾਣ ਤੋਂ ਵਾਂਝੇ ਰਹਿ ਰਹੇ ਹਨ। ਵਿਦੇਸ਼ਾਂ ਅੰਦਰ ਪ੍ਰਵਾਸੀ ਭਾਰਤੀਆਂ ਦਾ ਇਹ ਬਹੁਤ ਹੀ ਅਹਿਮ ਅਤੇ ਵੱਡਾ ਮਸਲਾ ਹੈ ਪਰ ਪਤਾ ਨਹੀਂ ਕਿਉਂ ਇਸ ਮਾਮਲੇ 'ਤੇ ਧਿਆਨ ਕੇਂਦਰਿਤ ਨਹੀਂ ਕੀਤਾ ਗਿਆ। ਜਿਵੇਂ ਪੰਜਾਬੀਆਂ ਨੂੰ ਹਿੰਦੋਸਤਾਨ ਵਿਚ ਭਾਰਤ ਸਰਕਾਰ ਬਾਰੇ ਹਮੇਸ਼ਾ ਇਹ ਗਿਲਾ

ਰਹਿੰਦਾ ਰਿਹਾ ਹੈ ਕਿ ਭਾਰਤ ਦੀ ਕੇਂਦਰ ਸਰਕਾਰ ਦਾ ਪੰਜਾਬ ਪ੍ਰਤੀ ਵਿਵਹਾਰ ਹਮੇਸ਼ਾ ਮਤਰੇਈ ਮਾਂ ਵਾਲਾ ਰਿਹਾ ਹੈ। ਲੱਗਦਾ ਹੈ ਕਿ ਇਹੀ ਗੱਲ ਪ੍ਰਵਾਸੀ ਪੰਜਾਬੀਆਂ ਨਾਲ ਵੀ ਵਾਪਰ ਰਹੀ ਹੈ। ਇਹ ਗੱਲ ਕਿਸੇ ਨੂੰ ਦੱਸਣ ਦੀ ਲੋੜ ਨਹੀਂ ਕਿ ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਵਿਚ ਰਹਿਣ ਵਾਲੇ ਭਾਰਤੀ ਵਿਚੋਂ ਪੰਜਾਬੀਆਂ ਦਾ ਯੋਗਦਾਨ ਅਤੇ ਸਥਾਨ ਬਾਕੀ ਸੂਬਿਆਂ ਦੇ ਲੋਕਾਂ ਨਾਲੋਂ ਬਹੁਤ ਅਹਿਮ ਹੈ ਅਤੇ ਛੋਟੇ ਜਿਹੇ ਸੂਬੇ ਪੰਜਾਬ ਵਿਚੋਂ ਪ੍ਰਵਾਸੀ ਭਾਰਤੀਆਂ ਦੀ ਗਿਣਤੀ ਵੀ ਵਸੋਂ ਦੇ ਹਿਸਾਬ ਨਾਲੋਂ ਬਹੁਤ ਜ਼ਿਆਦਾ ਹੈ। ਦੁਆਬੇ ਨੂੰ ਤਾਂ ਪੂਰੀ ਦੁਨੀਆਂ ਵਿਚੋਂ ਐੱਨ.ਆਰ.ਆਈ. ਬੈਲਟ ਵਜੋਂ ਬੁਲਾਇਆ ਜਾਣ ਲੱਗਾ ਹੈ। ਭਾਰਤ ਸਰਕਾਰ ਵੱਲੋਂ ਹੁਣ ਤੱਕ **9** ਪ੍ਰਵਾਸੀ ਭਾਰਤੀ ਦਿਵਸ ਕਰਵਾਏ ਗਏ ਹਨ। ਇਨ੍ਹਾਂ ਵਿਚੋਂ ਕਈ ਦਿੱਲੀ ਤੋਂ ਬਾਹਰ ਹੈਦਰਾਬਾਦ ਜਾਂ ਹੋਰ ਥਾਂਵਾਂ 'ਤੇ ਹੋਏ ਹਨ। ਪਰ ਪ੍ਰਵਾਸੀ ਭਾਰਤੀਆਂ ਦੀ ਵੱਡੀ ਵਸੋਂ ਵਾਲੇ ਸੂਬੇ ਪੰਜਾਬ ਹਿੱਸੇ ਅਜੇ ਤੱਕ ਕੋਈ ਪ੍ਰਵਾਸੀ ਭਾਰਤੀ ਦਿਵਸ ਨਹੀਂ ਆਇਆ। ਜੇਕਰ ਕੇਂਦਰ ਸਰਕਾਰ ਵੱਲੋਂ ਮਨਾਇਆ ਜਾਂਦਾ ਇਹ ਦਿਵਸ ਪੰਜਾਬ ਦੀ ਧਰਤੀ 'ਤੇ ਹੋਵੇ ਤਾਂ ਪ੍ਰਵਾਸੀ ਪੰਜਾਬੀਆਂ ਨੂੰ ਇਸ ਦਾ ਵਧੇਰੇ ਮਾਣ ਵੀ ਹੋਵੇ ਅਤੇ ਉਹ ਵਧੇਰੇ ਚਾਅ ਨਾਲ ਇਸ ਵਿਚ ਸ਼ਾਮਲ ਵੀ ਹੋਣ।

ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਪ੍ਰਵਾਸੀ ਭਾਰਤੀ ਦਿਵਸ ਮੌਕੇ ਭਾਰਤ ਸਰਕਾਰ ਤੇ ਸੂਬਿਆਂ ਦੀਆਂ ਸਰਕਾਰਾਂ ਨੇ ਪ੍ਰਵਾਸੀ ਭਾਰਤੀਆਂ ਨੂੰ ਆਕਰਸ਼ਿਤ ਕਰਨ ਲਈ ਯਤਨ ਤਾਂ ਕੀਤੇ ਹਨ ਪਰ ਉਨ੍ਹਾਂ ਦੀਆਂ ਮੁਸ਼ਕਲਾਂ ਵੱਲ ਧਿਆਨ ਦੇਣ ਲਈ ਸ਼ਾਇਦ ਅਜੇ ਹੋਰ ਸਮਾਂ ਲੱਗੇਗਾ।

**00**

# ਪੰਜਾਬ ਸਰਕਾਰ ਵਲੋਂ ਪ੍ਰਵਾਸੀ ਭਾਰਤੀਆਂ 'ਤੇ ਡੋਰੇ ਪ੍ਰਵਾਸੀ ਪੰਜਾਬੀ ਪ੍ਰੈੱਸ ਕੀਤੀ ਅਣਗੌਲੀ

### ਅੰਕ 4, 20-26 ਜਨਵਰੀ, 2011

ਭਾਰਤ ਸਰਕਾਰ ਵਲੋਂ ਪਿਛਲੇ ਦਿਨੀਂ ਨਵੀਂ ਦਿੱਲੀ ਵਿਖੇ ਕਰਵਾਏ ਗਏ ਪ੍ਰਵਾਸੀ ਭਾਰਤੀ ਸੰਮੇਲਨ ਦੀ ਤਰਜ ਉਪਰ ਪੰਜਾਬ ਸਰਕਾਰ ਨੇ ਵੀ ਜਲੰਧਰ ਵਿਖੇ ਪੰਜਾਬੀ ਪ੍ਰਵਾਸੀ ਸੰਮੇਲਨ ਕਰਵਾਇਆ ਹੈ। ਸੰਮੇਲਨ ਵਿਚ ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਜਿਸ ਤਰ੍ਹਾਂ ਦਾ ਭਾਸ਼ਣ ਦਿਤਾ ਅਤੇ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਅਤੇ ਸਮੱਸਿਆਵਾਂ ਹੱਲ ਕਰਨ ਬਾਰੇ ਬਿਆਨ ਦਿਤਾ ਉਸ ਤੋਂ ਲੱਗਦਾ ਹੈ ਕਿ ਅਗਲੇ ਸਾਲ ਹੋਣ ਵਾਲੀਆਂ ਚੋਣਾਂ ਲਈ ਸਰਕਾਰ ਨੇ ਪ੍ਰਵਾਸੀ ਪੰਜਾਬੀਆਂ ਉਪਰ ਡੋਰੇ ਪਾਉਣੇ ਸ਼ੁਰੂ ਕਰ ਦਿਤੇ ਹਨ। ਅਜਿਹੇ ਪ੍ਰਵਾਸੀ ਪੰਜਾਬੀ ਸੰਮੇਲਨ ਪਿਛਲੇ ਸਾਲਾਂ ਦੌਰਾਨ ਵੀ ਕੀਤੇ ਜਾਂਦੇ ਰਹੇ ਹਨ ਅਤੇ ਇਨ੍ਹਾਂ ਸੰਮੇਲਨਾਂ ਵਿਚ ਵੀ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਹੱਲ ਕਰਨ ਦੇ ਵੱਡੇ-ਵੱਡੇ ਐਲਾਨ ਹੁੰਦੇ ਰਹੇ ਹਨ। ਪੰਜਾਬ ਸਰਕਾਰ ਨੇ ਐੱਨ. ਆਰ. ਆਈ. ਥਾਣੇ ਖੋਲ੍ਹੇ ਹਨ, ਫਾਸਟ ਟ੍ਰੈਕ ਅਦਾਲਤਾਂ ਬਣਾਉਣ ਦਾ ਦਾਅਵਾ ਕੀਤਾ ਹੈ। ਝੂਠੇ ਕੇਸਾਂ ਵਿਚ ਫਸਾਏ ਗਏ ਐੱਨ. ਆਰ. ਆਈਜ਼. ਵਿਰੁੱਧ ਦਰਜ ਮੁਕੱਦਮੇ ਖਾਰਿਜ ਕਰਨ ਦਾ ਵੀ ਭਰੋਸਾ ਦਿਤਾ ਗਿਆ ਅਤੇ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨਾਂ-ਜਾਇਦਾਦਾਂ ਉਪਰ ਨਾਜਾਇਜ਼ ਕਬਜ਼ਿਆਂ ਆਦਿ ਦੇ ਮਾਮਲਿਆਂ ਨੂੰ ਤੇਜ਼ੀ ਨਾਲ ਨਿਪਟਾਉਣ ਦੀਆਂ ਗੱਲਾਂ ਵੀ ਅਨੇਕਾਂ ਵਾਰ ਕੀਤੀਆਂ ਗਈਆਂ ਹਨ ਪਰ ਹਕੀਕਤ ਅਜੇ ਵੀ ਇਹ ਹੈ ਕਿ ਸਰਕਾਰ ਦੇ ਅਨੇਕਾਂ ਦਾਅਵਿਆਂ ਤੇ ਭਰੋਸਿਆਂ ਦੇ ਬਾਵਜੂਦ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਤੇ ਮਸਲੇ ਜਿਵੇਂ ਦੀ ਤਿਵੇਂ ਕਾਇਮ ਹਨ। ਹੁਣ ਪ੍ਰਵਾਸੀ ਪੰਜਾਬੀ ਸੰਮੇਲਨ ਵਿਚ ਉਪ ਮੁੱਖ ਮੰਤਰੀ ਨੇ ਐਲਾਨ ਕੀਤਾ ਹੈ ਕਿ ਪੰਜਾਬ ਦਾ ਨਵਾਂ ਬਣਿਆ ਐੱਨ. ਆਰ. ਆਈ. ਮਾਮਲੇ ਮੰਤਰੀ ਕੈਪਟਨ ਬਲਬੀਰ ਸਿੰਘ ਬਾਠ ਅਫਸਰਾਂ ਦੀ ਟੀਮ ਨਾਲ ਜੁਲਾਈ ਮਹੀਨੇ ਵੱਖ-ਵੱਖ ਦੇਸ਼ਾਂ ਦੇ ਦੌਰੇ 'ਤੇ ਜਾਵੇਗਾ ਅਤੇ ਉਥੇ ਭਾਰਤੀ ਦੂਤਾਵਾਸਾਂ ਦੀ ਮਦਦ ਨਾਲ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਦੂਰ ਕਰਨ ਦਾ ਯਤਨ ਕਰੇਗਾ। ਇਸਦੇ ਨਾਲ ਹੀ ਜਲੰਧਰ ਵਿਖੇ ਇਕ ਐੱਨ. ਆਰ. ਆਈ. ਸੁਵਿਧਾ ਕੇਂਦਰ ਕਾਇਮ ਕਰਨ ਦਾ ਐਲਾਨ ਕੀਤਾ ਹੈ ਜਿਸ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਹਰ ਤਰ੍ਹਾਂ ਦੇ ਕੰਮ ਲਈ ਸਹੂਲਤਾਂ ਪ੍ਰਦਾਨ ਹੋਣਗੀਆਂ। ਤੀਜੀ ਗੱਲ ਕੁਝ ਪ੍ਰਵਾਸੀ ਪੰਜਾਬੀਆਂ ਵਲੋਂ ਵਿਆਹ ਕਰਵਾ ਕੇ ਪਤਨੀਆਂ ਨੂੰ ਪੰਜਾਬ ਹੀ ਛੱਡ ਆਉਣ ਦੇ ਰੁਝਾਨ ਵਿਰੁੱਧ ਸਖਤ ਕਾਰਵਾਈ ਦਾ ਐਲਾਨ ਕੀਤਾ ਹੈ। ਇਸ ਸੰਬੰਧੀ ਪੰਜਾਬ ਪੁਲਸ ਦਾ ਇਕ ਵਿਸ਼ੇਸ਼ ਸੈੱਲ ਵੀ ਗਠਿਤ ਕੀਤਾ ਜਾ ਰਿਹਾ ਹੈ ਜੋ ਪੀੜਤ ਔਰਤਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਰਾਬਤਾ ਕਾਇਮ ਕਰਕੇ ਉਨ੍ਹਾਂ ਨੂੰ ਕਾਨੂੰਨੀ ਸਹਾਇਤਾ ਪ੍ਰਦਾਨ ਕਰਵਾਏਗਾ ਤੇ ਹੋਰ ਹਰ ਤਰ੍ਹਾਂ ਦੀ ਜਾਣਕਾਰੀ ਮੁਹੱਈਆ ਕਰਵਾਉਣ ਲਈ ਮਦਦ ਕਰੇਗਾ। ਚੌਥਾ ਇਕ ਹੋਰ ਅਹਿਮ ਐਲਾਨ ਇਹ ਕੀਤਾ ਗਿਆ ਹੈ ਕਿ ਕੁਝ ਟ੍ਰੈਵਲ ਏਜੰਟਾਂ ਵਲੋਂ ਲੋਕਾਂ ਤੋਂ ਬਾਹਰ ਭੇਜਣ ਦੇ ਨਾਂ 'ਤੇ ਪੈਸੇ ਬਟੋਰੇ ਜਾ ਰਹੇ ਹਨ ਤੇ ਗਲਤ ਤਰੀਕੇ ਨਾਲ ਨੌਜਵਾਨਾਂ ਨੂੰ ਬਾਹਰਲੇ ਮੁਲਕਾਂ ਵਿਚ ਧੱਕ ਦਿਤਾ ਜਾਂਦਾ ਹੈ। ਬਹੁਤ ਸਾਰੇ

ਨੌਜਵਾਨ ਇਸ ਸਮੇਂ ਜੇਲਾਂ ਵਿਚ ਜੀਵਨ ਬਸਰ ਕਰ ਰਹੇ ਹਨ। ਪੰਜਾਬ ਸਰਕਾਰ ਵਲੋਂ ਬਾਹਰਲੇ ਮੁਲਕਾਂ ਦੀਆਂ ਜੇਲਾਂ ਵਿਚ ਬੰਦ ਨੌਜਵਾਨਾਂ ਨਾਲ ਸੰਪਰਕ ਕਰਨ ਤੇ ਉਨ੍ਹਾਂ ਨੂੰ ਕਾਨੂੰਨੀ ਮਦਦ ਦੇਣ ਲਈ ਵੀ ਇਕ ਵਿਸ਼ੇਸ਼ ਸੈੱਲ ਕਾਇਮ ਕਰਨ ਦੀ ਗੱਲ ਕਹੀ ਗਈ ਹੈ। ਉਪ ਮੁੱਖ ਮੰਤਰੀ ਨੇ ਇਹ ਵੀ ਦੱਸਿਆ ਕਿ ਠੱਗੀ ਮਾਰਨ ਵਾਲੇ ਜਾਂ ਮਨੁੱਖੀ ਤਸਕਰੀ ਕਰਨ ਵਾਲੇ ਅਜਿਹੇ ਟ੍ਰੈਵਲ ਏਜੰਟਾਂ ਖਿਲਾਫ ਕਾਰਵਾਈ ਲਈ ਪੰਜਾਬ ਸਰਕਾਰ ਇਕ ਕਾਨੂੰਨ ਬਣਾ ਰਹੀ ਹੈ ਤੇ ਇਸ ਕਾਨੂੰਨ ਦਾ ਖਰੜਾ ਪ੍ਰਵਾਨ ਕਰਕੇ ਰਾਸ਼ਟਰਪਤੀ ਨੂੰ ਭੇਜਿਆ ਗਿਆ ਹੈ। ਉਪ ਮੁੱਖ ਮੰਤਰੀ ਵਲੋਂ ਦਿਤੇ ਭਰੋਸੇ ਅਤੇ ਕੀਤੇ ਐਲਾਨ ਆਪਣੇ ਆਪ ਵਿਚ ਸਵਾਗਤਯੋਗ ਹਨ ਪਰ ਇਨ੍ਹਾਂ ਗੱਲਾਂ ਦਾ ਪ੍ਰਵਾਸੀ ਪੰਜਾਬੀਆਂ ਨੂੰ ਲਾਭ ਤਾਂ ਹੀ ਹੋਵੇਗਾ ਜੇਕਰ ਇਨ੍ਹਾਂ ਉਪਰ ਸੰਜੀਦਗੀ ਅਤੇ ਗੰਭੀਰਤਾ ਨਾਲ ਅਮਲ ਕੀਤਾ ਜਾਵੇ। ਪਿਛਲੇ ਸਾਲਾਂ ਦੌਰਾਨ ਸਰਕਾਰ ਵਲੋਂ ਜਿੰਨੇ ਵੀ ਭਰੋਸੇ ਦਿਤੇ ਗਏ ਜਾਂ ਯਤਨ ਹੁੰਦੇ ਰਹੇ ਉਨ੍ਹਾਂ ਦਾ ਕੋਈ ਬਹੁਤਾ ਸਾਰਥਿਕ ਲਾਭ ਪ੍ਰਵਾਸੀ ਪੰਜਾਬੀਆਂ ਨੂੰ ਨਹੀਂ ਪੁੱਜਿਆ। ਹੁਣ ਵੀ ਉਪ ਮੁੱਖ ਮੰਤਰੀ ਨੇ ਪ੍ਰਵਾਸੀ ਪੰਜਾਬੀਆਂ ਨੂੰ ਪੰਜਾਬ ਦੇ ਵਿਕਾਸ ਵਿਚ ਯੋਗਦਾਨ ਪਾਉਣ ਦਾ ਸੱਦਾ ਦਿਤਾ ਹੈ। ਜੇਕਰ ਦੇਖਿਆ ਜਾਵੇ ਤਾਂ ਇਸ ਵੇਲੇ ਵੀ ਪ੍ਰਵਾਸੀ ਪੰਜਾਬੀਆਂ ਵਲੋਂ ਪੰਜਾਬ ਦੀ ਤਰੱਕੀ ਅਤੇ ਖੁਸ਼ਹਾਲੀ ਵਿਚ ਵੱਡਾ ਹਿੱਸਾ ਪਾਇਆ ਜਾ ਰਿਹਾ ਹੈ। ਖੇਡਾਂ, ਸੱਭਿਆਚਾਰਕ ਸਮਾਗਮਾਂ, ਪਿੰਡਾਂ ਦੇ ਵਿਕਾਸ, ਸਿੱਖਿਆ ਅਤੇ ਸਿਹਤ ਸੇਵਾਵਾਂ ਦੇਣ ਵਿਚ ਪ੍ਰਵਾਸੀ ਪੰਜਾਬੀਆਂ ਵਲੋਂ ਆਪ ਮੁਹਾਰੇ ਵੱਡਾ ਯੋਗਦਾਨ ਪਾਇਆ ਜਾ ਰਿਹਾ ਹੈ। ਵੱਡੇ-ਵੱਡੇ ਖੇਡ ਮੇਲੇ, ਮੈਡੀਕਲ ਕੈਂਪ ਅਤੇ ਸੱਭਿਆਚਾਰਕ ਸਮਾਗਮ ਇਸ ਗੱਲ ਦੀ ਗਵਾਹੀ ਭਰਦੇ ਹਨ। ਪ੍ਰਵਾਸੀ ਪੰਜਾਬੀਆਂ ਦੇ ਉੱਦਮ ਸਦਕਾ ਪੰਜਾਬ ਅੰਦਰ ਅਨੇਕਾਂ ਵੱਡੇ-ਵੱਡੇ ਚੈਰੀਟੇਬਲ ਹਸਪਤਾਲ ਚੱਲ ਰਹੇ ਹਨ। ਪ੍ਰਵਾਸੀ ਪੰਜਾਬੀਆਂ ਦੇ ਆਉਣ-ਜਾਣ ਸਦਕਾ ਪੰਜਾਬ ਦੇ ਸ਼ਹਿਰਾਂ ਅਤੇ ਕਸਬਿਆਂ ਦੀ ਰੌਣਕ ਅਤੇ ਵਪਾਰਕ ਕਾਰੋਬਾਰ ਨੂੰ ਵੀ ਕੋਈ ਨਹੀਂ ਭੁਲਾ ਸਕਦਾ ਹੈ ਪਰ ਜੇਕਰ ਸੰਮੇਲਨ ਤੋਂ ਬਾਅਦ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਲਾਂ ਦੂਰ ਕਰਨ ਲਈ ਠੋਸ ਕਦਮ ਨਹੀਂ ਚੁੱਕੇ ਜਾਂਦੇ ਤਾਂ ਫਿਰ ਉਹ ਪੰਜਾਬ ਅੰਦਰ ਪੂੰਜੀ ਨਿਵੇਸ਼ ਲਈ ਕਿਸ ਤਰ੍ਹਾਂ ਅੱਗੇ ਆ ਸਕਦੇ ਹਨ। ਹੁਣ ਤੱਕ ਜਿੰਨਾ ਵੀ ਸਰਮਾਇਆ ਪ੍ਰਵਾਸੀ ਪੰਜਾਬੀਆਂ ਵਲੋਂ ਪੰਜਾਬ ਵਿਚ ਲਗਾਇਆ ਗਿਆ ਹੈ ਜਾਂ ਪੰਜਾਬ ਦੇ ਵੱਖ-ਵੱਖ ਖੇਤਰਾਂ ਵਿਚ ਉਨ੍ਹਾਂ ਵਲੋਂ ਦਿਲਚਸਪੀ ਦਿਖਾਈ ਜਾਂਦੀ ਰਹੀ ਹੈ ਇਸ ਦਾ ਸਿਹਰਾ ਉਨ੍ਹਾਂ ਪ੍ਰਵਾਸੀ ਪੰਜਾਬੀਆਂ ਦਾ ਆਪਣੀ ਮਿੱਟੀ ਨਾਲ ਮੋਹ ਨੂੰ ਹੀ ਦਿਤਾ ਜਾ ਸਕਦਾ ਹੈ।

ਸਰਕਾਰ ਨੇ ਇਕ ਪਾਸੇ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਹੱਲ ਕਰਨ ਦੀ ਗੱਲ ਕੀਤੀ ਪਰ ਉਸਦੀ ਸੰਜੀਦਗੀ ਉਪਰ ਇਸ ਗੱਲ ਤੋਂ ਹੀ ਉਂਗਲ ਉਠ ਸਕਦੀ ਹੈ ਕਿ ਦੁਨੀਆ ਭਰ ਵਿਚ ਵਸੇ ਪੰਜਾਬੀਆਂ ਦੇ ਮਸਲੇ ਹੱਲ ਕਰਨ ਲਈ ਜਲੰਧਰ 'ਚ ਏਡਾ ਵੱਡਾ ਸਮਾਗਮ ਤਾਂ ਸੱਦਿਆ ਗਿਆ ਪਰ ਵੱਖ-ਵੱਖ ਮੁਲਕਾਂ ਵਿਚ ਵਸੇ ਪੰਜਾਬੀਆਂ ਨੂੰ ਹਰ ਤਰ੍ਹਾਂ ਦੀ ਜਾਣਕਾਰੀ, ਅਗਵਾਈ ਅਤੇ ਸੇਧ ਦੇਣ ਵਿਚ ਅਹਿਮ ਭੂਮਿਕਾ ਨਿਭਾ ਰਹੇ ਪ੍ਰਵਾਸੀ ਪੰਜਾਬੀ ਮੀਡੀਏ ਨੂੰ ਇਸ ਸਮਾਗਮ ਦੀ ਭਿਣਕ ਤੱਕ ਨਹੀਂ ਪੈਣ ਦਿਤੀ ਗਈ। ਸੱਦਾ ਪੱਤਰ ਦੇਣੇ ਤਾਂ ਦੂਰ ਦੀ ਗੱਲ ਹੈ। ਇਹ ਆਪਣੇ ਆਪ ਵਿਚ ਹੀ ਹੈਰਾਨੀ ਦੀ ਗੱਲ ਹੈ ਕਿ ਸਰਕਾਰ ਇਕ ਪਾਸੇ ਤਾਂ ਪ੍ਰਵਾਸੀ ਪੰਜਾਬੀਆਂ ਨੂੰ ਪੰਜਾਬ ਨਾਲ ਜੋੜਨ ਦਾ ਦਾਅਵਾ ਕਰਦੀ ਹੈ ਪਰ ਖੁਦ ਪ੍ਰਵਾਸੀ ਪੰਜਾਬੀ ਮੀਡੀਏ ਨਾਲ ਬੇਵਾਸਤਗੀ ਪ੍ਰਗਟਾ ਕੇ ਉਹ ਭਲਾ

ਕਿਸ ਤਰ੍ਹਾਂ ਦਾ ਰਾਬਤਾ ਬਣਾਉਣ ਦਾ ਸੰਕੇਤ ਦੇ ਰਹੀ ਹੈ। ਸਰਕਾਰ ਦੇ ਅਜਿਹੇ ਯਤਨਾਂ ਤੋਂ ਹੀ ਲੱਗਦਾ ਹੈ ਕਿ ਅਜਿਹੇ ਸਮਾਗਮ ਕਰਾਉਣ ਪਿੱਛੇ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਲਾਂ ਦੂਰ ਕਰਨ ਦੀ ਮਨਸ਼ਾ ਘੱਟ ਤੇ ਸਿਆਸੀ ਲਾਹਾ ਲੈਣ ਦਾ ਮੰਤਵ ਵਧ ਭਾਰੂ ਹੁੰਦਾ ਹੈ, ਨਹੀਂ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਪ੍ਰਵਾਸੀ ਪੰਜਾਬੀਆਂ ਦਾ ਸੰਮੇਲਨ ਹੋਵੇ ਤੇ ਉਨ੍ਹਾਂ ਦੀ ਬਾਹਰਲੇ ਮੁਲਕਾਂ ਵਿਚ ਨੁਮਾਇੰਦਗੀ ਕਰਨ ਵਾਲੀ ਪ੍ਰੈੱਸ ਨੂੰ ਸੱਦਾ ਪੱਤਰ ਵੀ ਨਾ ਦਿਤਾ ਜਾਵੇ। ਪੰਜਾਬ ਸਰਕਾਰ ਦਾ ਅਜਿਹਾ ਵਤੀਰਾ ਪੰਜਾਬੀ ਪ੍ਰੈੱਸ ਅਤੇ ਸਮੂਹ ਪੰਜਾਬੀ ਭਾਈਚਾਰੇ ਅੰਦਰ ਸੰਸੇ ਤੇ ਤੌਖਲੇ ਖੜੇ ਕਰਨ ਵਾਲਾ ਹੀ ਹੈ। ਸਰਕਾਰ ਨੂੰ ਚਾਹੀਦਾ ਸੀ ਕਿ ਜੇਕਰ ਉਸ ਨੇ ਪ੍ਰਵਾਸੀ ਪੰਜਾਬੀਆਂ ਪ੍ਰਤੀ ਵਾਕਈ ਆਪਣਾ ਸਨੇਹ ਦਿਖਾਉਣਾ ਸੀ ਤਾਂ ਉਹ ਪੰਜਾਬੀ ਮੀਡੀਏ ਨੂੰ ਵੀ ਭਰੋਸੇ ਵਿਚ ਲੈਂਦੀ। ਉਸ ਰਾਹੀਂ ਸਮੂਹ ਪ੍ਰਵਾਸੀ ਪੰਜਾਬੀਆਂ 'ਚ ਆਪਣਾ ਸੰਦੇਸ਼ ਭੇਜਣ ਦਾ ਯਤਨ ਕਰਦੀ। ਅਜਿਹਾ ਨਾ ਕਰਕੇ ਪ੍ਰਵਾਸੀ ਪੰਜਾਬੀਆਂ ਵਿਚ ਰੋਸ ਹੀ ਪੈਦਾ ਨਹੀਂ ਕੀਤਾ ਸਗੋਂ ਆਪਣੇ ਮੰਤਵ ਦਾ ਵੀ ਨੁਕਸਾਨ ਹੀ ਕੀਤਾ ਹੈ।

**00**

# ਅਮਰੀਕਾ 'ਚ ਨਵਾਂ ਤਲਾਸ਼ੀ ਫੈਸਲਾ
# ਸਿੱਖਾਂ ਲਈ ਨਵੀਂ ਸਮੱਸਿਆ

### ਅੰਕ 5, 27 ਜਨਵਰੀ- 2 ਫਰਵਰੀ, 2011

ਸਿੱਖਾਂ ਨੂੰ ਵਿਦੇਸ਼ਾਂ ਖਾਸਕਰ ਅਮਰੀਕਾ 'ਚ ਆਇਆਂ ਇਕ ਸਦੀ ਬੀਤ ਚੁੱਕੀ ਹੈ ਅਤੇ ਸਿੱਖਾਂ ਨੇ ਇਨ੍ਹਾਂ ਮੁਲਕਾਂ ਵਿਚ ਹਰ ਖੇਤਰ ਵਿਚ ਆਪਣਾ ਚੰਗਾ ਨਾਂ ਕਮਾਇਆ ਹੈ। ਆਰਥਿਕ ਤੌਰ 'ਤੇ ਕਰੀਬ ਸਾਰੇ ਹੀ ਮੁਲਕਾਂ 'ਚ ਸਿੱਖ ਕਾਫੀ ਬੇਹਤਰ ਸਥਿਤੀ ਵਿਚ ਹਨ। ਉਨ੍ਹਾਂ ਵਲੋਂ ਸਮਾਜਿਕ ਖੇਤਰ ਵਿਚ ਵੀ ਕਾਫੀ ਸਰਗਰਮੀ ਨਾਲ ਭੂਮਿਕਾ ਨਿਭਾਈ ਜਾਂਦੀ ਹੈ। ਸਮਾਜਿਕ ਖੇਤਰ ਵਿਚ ਨਿਭਾਈ ਜਾਂਦੀ ਭੂਮਿਕਾ ਦਾ ਵੱਖ-ਵੱਖ ਸਰਕਾਰਾਂ, ਹੋਰਨਾਂ ਨਸਲਾਂ ਅਤੇ ਧਰਮਾਂ ਦੇ ਲੋਕ ਵੀ ਸਤਿਕਾਰ ਕਰਦੇ ਹਨ ਪਰ ਇਸਦੇ ਬਾਵਜੂਦ ਸਿੱਖਾਂ ਨੂੰ ਆਪਣੀ ਵਿਲੱਖਣ ਸੱਭਿਆਚਾਰਕ, ਧਾਰਮਿਕ ਅਤੇ ਸਮਾਜਿਕ ਪਹਿਚਾਣ ਨੂੰ ਲੈ ਕੇ ਕਿਸੇ ਨਾ ਕਿਸੇ ਰੂਪ ਵਿਚ ਹਮੇਸ਼ਾ ਸੰਕਟ ਤੇ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ। ਸ਼ੁਰੂ ਵਿਚ ਸਿੱਖਾਂ ਨੂੰ ਪੱਗ ਬੰਨ੍ਹ ਕੇ ਕੰਮਾਂ 'ਤੇ ਜਾਣ ਦੀ ਵੱਡੀ ਸਮੱਸਿਆ ਦਾ ਸਾਹਮਣਾ ਕਰਨਾ ਪਿਆ। ਇਕ ਲੰਬੇ ਸੰਘਰਸ਼ ਬਾਅਦ ਸਿੱਖਾਂ ਨੇ ਆਪਣੇ ਧਾਰਮਿਕ ਵਿਸ਼ਵਾਸ ਪਗੜੀ ਬੰਨ੍ਹਣ ਦੇ ਜਮਹੂਰੀ ਹੱਕ ਨੂੰ ਬਹਾਲ ਕਰਵਾ ਲਿਆ ਹੈ ਅਤੇ ਇਸ ਵੇਲੇ ਘੱਟ ਹੀ ਕਿਧਰੇ ਪੱਗ ਬੰਨ੍ਹ ਕੇ ਕੰਮ 'ਤੇ ਜਾਣ ਦੀ ਸਮੱਸਿਆ ਆ ਰਹੀ ਹੈ। ਬਰਤਾਨੀਆ ਵਿਚ ਪਗੜੀਧਾਰੀ ਸਿੱਖ ਫੌਜ ਵਿਚ ਵੀ ਸ਼ਾਮਲ ਹਨ। ਅਮਰੀਕਾ ਵਿਚ ਪਗੜੀ ਬੰਨ੍ਹ ਕੇ ਫੌਜ ਵਿਚ ਸ਼ਾਮਲ ਹੋਣ 'ਤੇ ਪਹਿਲਾਂ ਪਾਬੰਦੀ ਸੀ ਪਰ ਸਾਡੇ ਲੋਕਾਂ ਦੇ ਉੱਦਮ ਸਦਕਾ ਇਹ ਰੋਕ ਵੀ ਹਟਾ ਲਈ ਗਈ ਹੈ ਅਤੇ ਹੁਣ ਅਨੇਕਾਂ ਅਹਿਮ ਸਿੱਖ ਅਮਰੀਕੀ ਫੌਜ ਵਿਚ ਵੀ ਅਹਿਮ ਅਹੁਦਿਆਂ 'ਤੇ ਸਿੱਖ ਸਰੂਪ ਵਿਚ ਆਪਣੀ ਸੇਵਾ ਨਿਭਾ ਰਹੇ ਹਨ। 26/11 ਦੇ ਹਮਲੇ ਤੋਂ ਬਾਅਦ ਹਵਾਈ ਅੱਡਿਆਂ ਉਪਰ ਹੋਈ ਕੀਤੀ ਜਾ ਰਹੀ ਸਖਤੀ ਤੋਂ ਬਾਅਦ ਸਿੱਖਾਂ ਨੂੰ ਤਲਾਸ਼ੀ ਦੌਰਾਨ ਲਗਾਤਾਰ ਸਮੱਸਿਆਵਾਂ ਆ ਰਹੀਆਂ ਹਨ। ਹਾਲਾਂਕਿ ਪਿਛਲੇ ਇਕ ਦਹਾਕੇ ਦੌਰਾਨ ਸਿੱਖਾਂ ਨੇ ਆਪਣੀ ਵਿਸ਼ੇਸ਼ ਧਾਰਮਿਕ ਅਤੇ ਸੱਭਿਆਚਾਰਕ ਪਛਾਣ ਸਥਾਪਤ ਕਰਨ ਲਈ ਬੜੇ ਅਹਿਮ ਕਦਮ ਚੁੱਕੇ ਹਨ। ਜਿਥੇ ਇਕ ਪਾਸੇ ਹਰ ਪਲੇਟਫਾਰਮ ਉਪਰ ਜਾ ਕੇ ਸਿੱਖ ਸੰਗਠਨਾਂ ਨੇ ਆਪਣਾ ਪੱਖ ਰੱਖਿਆ ਉਥੇ ਗੁਰਦੁਆਰਾ ਸਾਹਿਬਾਨ ਵਲੋਂ ਵੀ ਕੱਢੇ ਗਏ ਨਗਰ ਕੀਰਤਨਾਂ ਅਤੇ ਹੋਰ ਸਮਾਗਮਾਂ ਨੇ ਸਿੱਖਾਂ ਦੀ ਪਛਾਣ ਨੂੰ ਸਥਾਪਤ ਕੀਤਾ ਹੈ। ਪਰ ਇਸਦੇ ਬਾਵਜੂਦ ਅਜੇ ਵੀ ਇਹ ਸਮੱਸਿਆ ਹੱਲ ਨਹੀਂ ਹੋਈ।

ਅਮਰੀਕਨ ਇਮੀਗ੍ਰੇਸ਼ਨ ਅਥਾਰਿਟੀ ਨੇ ਹੁਣ ਨਵਾਂ ਨਿਯਮ ਬਣਾਇਆ ਹੈ ਕਿ ਹਵਾਈ ਅੱਡਿਆਂ ਉਪਰ ਸਿੱਖਾਂ ਦੀ ਪਗੜੀ ਨੂੰ ਪੂਰੀ ਤਰ੍ਹਾਂ ਖੋਲ੍ਹ ਕੇ ਤਲਾਸ਼ੀ ਲਈ ਜਾਇਆ ਕਰੇਗੀ। ਅਜਿਹੇ ਨਿਯਮ ਦੇ ਲਾਗੂ ਹੋਣ ਨਾਲ ਸਿੱਖਾਂ ਨੂੰ ਵੱਡੀ ਸਮੱਸਿਆ ਦਾ ਸਾਹਮਣਾ ਕਰਨਾ ਪਵੇਗਾ। ਪਗੜੀ ਸਿੱਖਾਂ ਦੀ ਸੱਭਿਆਚਾਰਕ ਪਹਿਚਾਣ ਵੀ ਹੈ ਤੇ ਧਾਰਮਿਕ ਵਿਸ਼ਵਾਸ ਤੇ ਗੌਰਵ ਦਾ ਚਿੰਨ੍ਹ ਵੀ ਹੈ। ਹਵਾਈ ਅੱਡਿਆਂ ਉਪਰ ਜੇਕਰ ਸਿੱਖਾਂ ਦੀਆਂ ਪੱਗਾਂ ਖੋਲ੍ਹ ਕੇ ਤਲਾਸ਼ੀ ਲੈਣ ਦਾ ਕੰਮ ਆਰੰਭ ਹੋ ਗਿਆ ਤਾਂ ਇਹ ਬੇਹੱਦ ਜਲਾਲਤ ਭਰਪੂਰ ਹੋਵੇਗਾ। ਇਸ ਨਾਲ ਸਿੱਖਾਂ ਨੂੰ ਪਹਿਲੀ ਵਾਰ

ਅਜਿਹੀ ਸਮੱਸਿਆ ਦਾ ਸਾਹਮਣਾ ਕਰਨਾ ਪਵੇਗਾ ਜਿਸ ਨੂੰ ਪ੍ਰਵਾਨ ਕਰਨਾ ਬੇਹੱਦ ਮੁਸ਼ਕਿਲ ਹੋਵੇਗਾ। ਪਿਛਲੇ ਦਿਨਾਂ ਵਿਚ ਸਿੱਖਾਂ ਦੀਆਂ ਪੱਗਾਂ ਦੀ ਐਡਵਾਂਸ ਟੈਕਨਾਲੋਜੀ ਮਸ਼ੀਨਾਂ ਰਾਹੀਂ ਤਲਾਸ਼ੀ ਆਰੰਭ ਹੋਈ ਸੀ। ਯੂ. ਐੱਨ. ਓ. ਵਿਚ ਭਾਰਤੀ ਦੂਤ ਹਰਦੀਪ ਸਿੰਘ ਪੁਰੀ ਨੂੰ ਅਮਰੀਕਾ ਦੇ ਹਵਾਈ ਅੱਡੇ ਉਪਰ ਰੋਕ ਕੇ ਉਸ ਦੀ ਪਗੜੀ ਦੀ ਤਲਾਸ਼ੀ ਕਾਰਨ ਦੁਨੀਆ ਭਰ ਵਿਚ ਸਿੱਖਾਂ ਅੰਦਰ ਰੋਸ ਜਾਗਿਆ ਸੀ। ਪਰ ਨਵੇਂ ਫੈਸਲੇ ਮੁਤਾਬਕ ਹੁਣ ਅਜਿਹੀਆਂ ਮਸ਼ੀਨਾਂ ਦੀ ਤਲਾਸ਼ੀ ਤੋਂ ਬਾਅਦ ਵੀ ਪੱਗਾਂ ਖੋਲ੍ਹ ਕੇ ਫਰੋਲੀਆਂ ਜਾਣਗੀਆਂ। ਅਧਿਕਾਰੀਆਂ ਦਾ ਮੰਨਣਾ ਹੈ ਕਿ ਆਧੁਨਿਕ ਮਸ਼ੀਨਾਂ ਵੀ ਪੱਗਾਂ ਦੀਆਂ ਤੈਹਾਂ ਦੇ ਅੰਦਰ ਝਾਤੀ ਮਾਰਨ ਤੋਂ ਅਸਮਰੱਥ ਰਹਿੰਦੀਆਂ ਹਨ ਜਿਸ ਕਾਰਨ ਨਵਾਂ ਫੈਸਲਾ ਲੈਣਾ ਪਿਆ ਹੈ। ਇਸਦਾ ਅਰਥ ਇਹੀ ਹੋਵੇਗਾ ਕਿ ਸਿੱਖਾਂ ਨੂੰ ਹੁਣ ਪਹਿਲਾਂ ਨਾਲੋਂ ਵਧੇਰੇ ਸਖਤ ਤਲਾਸ਼ੀ ਦਾ ਸਾਹਮਣਾ ਕਰਨਾ ਪਵੇਗਾ। ਇਮੀਗ੍ਰੇਸ਼ਨ ਅਧਿਕਾਰੀਆਂ ਵਲੋਂ ਘੜੀ ਜਾ ਰਹੀ ਅਜਿਹੀ ਨੀਤੀ ਕਿਸੇ ਵੀ ਪੱਖੋਂ ਸਹੀ ਨਹੀਂ ਕਹੀ ਜਾ ਸਕਦੀ।

ਪਿਛਲੇ **10** ਸਾਲਾਂ ਵਿਚ ਕਦੇ ਵੀ ਸਿੱਖਾਂ ਦੀ ਪਗੜੀ ਕਾਰਨ ਸੁਰੱਖਿਆ ਦੀ ਕੋਈ ਵੱਡੀ ਸਮੱਸਿਆ ਸਾਹਮਣੇ ਨਹੀਂ ਆਈ ਹੈ। ਫਿਰ ਵੀ ਜੇਕਰ ਅਮਰੀਕਨ ਸੁਰੱਖਿਆ ਏਜੰਸੀਆਂ ਅਜਿਹੇ ਫੈਸਲੇ ਕਰਦੀਆਂ ਹਨ ਜਿਨ੍ਹਾਂ ਕਾਰਨ ਸਿੱਖਾਂ ਨੂੰ ਜ਼ਲੀਲ ਹੋਣ ਲਈ ਮਜਬੂਰ ਹੋਣਾ ਪੈਂਦਾ ਹੈ ਅਤੇ ਉਨ੍ਹਾਂ ਦੇ ਧਾਰਮਿਕ ਵਿਸ਼ਵਾਸਾਂ ਨੂੰ ਠੇਸ ਪਹੁੰਚਦੀ ਹੈ ਤਾਂ ਇਸਦਾ ਵੱਡਾ ਕਾਰਨ ਇਹੀ ਭਾਸਦਾ ਹੈ ਕਿ ਨਵੇਂ ਨਿਯਮ ਘੜਨ ਵਾਲੀਆਂ ਸੁਰੱਖਿਆ ਏਜੰਸੀਆਂ ਦੇ ਨੀਤੀ ਘਾੜਿਆਂ ਵਿਚ ਸਿੱਖਾਂ ਦੀ ਨੁਮਾਇੰਦਗੀ ਨਹੀਂ ਹੈ। ਕਿਉਂਕਿ ਜੇਕਰ ਅਜਿਹੀਆਂ ਕਮੇਟੀਆਂ ਵਿਚ ਸਿੱਖਾਂ ਦੇ ਨੁਮਾਇੰਦੇ ਸ਼ਾਮਲ ਹੋਣ ਤਾਂ ਲਾਜ਼ਮੀ ਹੀ ਉਥੇ ਉਹ ਆਪਣੀ ਗੱਲ ਵੀ ਰੱਖ ਸਕਦੇ ਹਨ ਅਤੇ ਆਪਣੇ ਧਾਰਮਿਕ ਵਿਸ਼ਵਾਸਾਂ ਤੇ ਅਕੀਦੇ ਨੂੰ ਹੋਰਨਾਂ ਧਰਮਾਂ ਅਤੇ ਵਰਗਾਂ ਦੇ ਲੋਕਾਂ ਸਾਹਮਣੇ ਸਪੱਸ਼ਟ ਰੂਪ ਵਿਚ ਰੱਖ ਸਕਦੇ ਹਨ। ਕੈਨੇਡਾ ਦੀ ਉਦਾਹਰਣ ਸਾਡੇ ਸਾਹਮਣੇ ਹੈ। ਉਥੇ ਵੀ ਅਨੇਕਾਂ ਵਾਰ ਅਜਿਹੇ ਮਸਲੇ ਉਠ ਰਹੇ ਹਨ ਪਰ ਉਥੋਂ ਦੀ ਰਾਜਨੀਤੀ ਅਤੇ ਪ੍ਰਸ਼ਾਸਨ ਵਿਚ ਸਿੱਖਾਂ ਦਾ ਚੰਗਾ ਸਥਾਨ ਹੋਣ ਕਾਰਨ ਅਜਿਹੀਆਂ ਸਮੱਸਿਆਵਾਂ ਦਾ ਹੱਲ ਜਲਦੀ ਅਤੇ ਛੇਤੀ ਲੱਭ ਲਿਆ ਜਾਂਦਾ ਹੈ। ਹੁਣੇ ਹੀ ਓਂਟਾਰੀਓ ਦੀ ਵਿਧਾਨ ਸਭਾ ਵਿਚ ਸਿੱਖਾਂ ਨੂੰ ਪਗੜੀ ਬੰਨ੍ਹ ਕੇ ਜਾਣ ’ਤੇ ਰੋਕ ਲਗਾਏ ਜਾਣ ਦਾ ਮਾਮਲਾ ਸਾਹਮਣੇ ਆਇਆ ਸੀ ਪਰ ਉਥੇ ਅਹਿਮ ਅਦਾਰਿਆਂ ਵਿਚ ਸਿੱਖਾਂ ਦਾ ਬੋਲਬਾਲਾ ਹੋਣ ਦਾ ਨਤੀਜਾ ਹੀ ਹੈ ਕਿ ਇਸ ਮਾਮਲੇ ਦਾ ਝਟ ਹੱਲ ਕਰ ਲਿਆ ਗਿਆ ਹੈ ਅਤੇ ਅਜਿਹੇ ਕਾਨੂੰਨ ਪਾਸ ਕਰਵਾਉਣ ਦਾ ਯਤਨ ਕਰਨ ਵਾਲਿਆਂ ਨੂੰ ਮੂੰਹ ਦੀ ਖਾਣੀ ਪਈ ਹੈ। ਅਮਰੀਕਾ ਵਿਚ ਵੀ ਸਿੱਖਾਂ ਨੂੰ ਚਾਹੀਦਾ ਹੈ ਕਿ ਅਮਰੀਕਨ ਨੀਤੀ ਘੜਨ ਵਾਲੀਆਂ ਸੰਸਥਾਵਾਂ ਅਤੇ ਅਦਾਰਿਆਂ ਨਾਲ ਲਗਾਤਾਰ ਅਤੇ ਨੇੜਲਾ ਰਿਸ਼ਤਾ ਬਣਾਇਆ ਜਾਵੇ। ਸਾਡੇ ਲੋਕ ਖੁਦ ਹੀ ਅਜਿਹੇ ਅਦਾਰਿਆਂ ਵਿਚ ਜਾਣ ਦਾ ਯਤਨ ਕਰਨ। ਅਜਿਹਾ ਹੋਣ ਨਾਲ ਨੀਤੀਆਂ ਘੜਨ ਸਮੇਂ ਸਾਡੇ ਧਰਮ ਦੇ ਵਿਸ਼ਵਾਸਾਂ ਅਤੇ ਪਹਿਚਾਣ ਨੂੰ ਮਾਨਤਾ ਵੀ ਮਿਲ ਸਕੇਗੀ ਅਤੇ ਬੇਲੋੜੀਆਂ ਸਮੱਸਿਆਵਾਂ ਤੋਂ ਛੁਟਕਾਰਾ ਵੀ ਹੋ ਸਕੇਗਾ।

**00**

# ਭਾਰਤੀ ਵਿਦਿਆਰਥੀਆਂ ਦੀ ਰੇਡੀਓ ਟੇਗ; ਮਨੁੱਖੀ ਅਧਿਕਾਰਾਂ ਦੀ ਉਲੰਘਣਾ

### ਅੰਕ 6, 3-9 ਫਰਵਰੀ, 2011

ਮਨੁੱਖੀ ਅਧਿਕਾਰਾਂ ਦੇ ਰਾਖੇ ਅਤੇ ਸੰਸਾਰ ਵਿਚ ਸਭ ਤੋਂ ਵੱਡੀ ਜਮਹੂਰੀਅਤ ਅਖਵਾਉਣ ਵਾਲੇ ਦੇਸ਼ ਅਮਰੀਕਾ ਵਿਚ ਭਾਰਤੀ ਵਿਦਿਆਰਥੀਆਂ ਦੇ ਰੇਡੀਓ ਟੇਗ (ਜੀ.ਪੀ.ਐੱਸ. ਯੁਕਤ ਯੰਤਰ ਜਿਨ੍ਹਾਂ ਨਾਲ ਉਨ੍ਹਾਂ ਦੇ ਵਿਚਰਨ ਬਾਰੇ ਹਰ ਸਮੇਂ ਪੁਲਿਸ ਕੋਲ ਜਾਣਕਾਰੀ ਰਹਿੰਦੀ ਹੈ।) ਪਾਏ ਜਾਣ ਦੀ ਸ਼ਰਮਨਾਕ ਘਟਨਾ ਨੇ ਇਹ ਗੱਲ ਸਾਹਮਣੇ ਲਿਆਉਂਦੀ ਹੈ ਕਿ ਅਮਰੀਕਾ ਵਿਚ ਵੀ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਹੋ ਰਹੀ ਹੈ। ਅਮਰੀਕਾ ਵਿਚ ਕਰੀਬ ਦੋ ਲੱਖ ਵਿਦਿਆਰਥੀ ਇਸ ਸਮੇਂ ਪੜ੍ਹਾਈ ਲਈ ਆਏ ਹੋਏ ਹਨ। ਆਸਟ੍ਰੇਲੀਆ ਵਿਚ ਪਿਛਲੇ ਵਰ੍ਹੇ ਭਾਰਤੀ ਵਿਦਿਆਰਥੀਆਂ ਨਾਲ ਹੋਏ ਦੁਰਵਿਵਹਾਰ ਅਤੇ ਨਸਲੀ ਵਿਤਕਰੇ ਦੀਆਂ ਘਟਨਾਵਾਂ ਤੋਂ ਬਾਅਦ ਵਿਦੇਸ਼ਾਂ 'ਚ ਵਿੱਦਿਆ ਹਾਸਲ ਕਰਨ ਦੇ ਚਾਹਵਾਨ ਭਾਰਤੀ ਵਿਦਿਆਰਥੀਆਂ ਦੀਆਂ ਕਾਫੀ ਗਿਣਤੀ ਵਿਚ ਅਮਰੀਕਾ ਵੱਲ ਆਪਣਾ ਮੂੰਹ ਕੀਤਾ ਹੈ। ਅਮਰੀਕੀ ਯੂਨੀਵਰਸਿਟੀਆਂ ਨੇ ਵੀ ਭਾਰਤੀ ਵਿਦਿਆਰਥੀਆਂ ਨੂੰ ਪ੍ਰਭਾਵਿਤ ਕਰਨ ਲਈ ਵਿਸ਼ੇਸ਼ ਉਦਮ ਜੁਟਾਉਣੇ ਸ਼ੁਰੂ ਕੀਤੇ ਹਨ। ਇਸੇ ਤਹਿਤ ਲੰਘੇ ਵਰ੍ਹੇ ਕਾਫੀ ਗਿਣਤੀ ਵਿਚ ਭਾਰਤੀ ਵਿਦਿਆਰਥੀ ਅਮਰੀਕਾ ਵਿਖੇ ਪੁੱਜੇ ਹਨ। ਸਾਨ ਫਰਾਂਸਿਸਕੋ ਦੀ ਟ੍ਰਾਈਵੈਲੀ ਯੂਨੀਵਰਸਿਟੀ ਨੇ ਵੀ **1400** ਦੇ ਕਰੀਬ ਭਾਰਤੀ ਵਿਦਿਆਰਥੀਆਂ ਨੂੰ ਦਾਖਲਾ ਦਿੱਤਾ ਅਤੇ ਇਸ ਦਾਖਲੇ ਦੇ ਆਧਾਰ 'ਤੇ ਹੀ ਉਨ੍ਹਾਂ ਨੂੰ ਅਮਰੀਕਨ ਦੂਤਾਵਾਸ ਵੱਲੋਂ ਜਾਇਜ਼ ਵੀਜ਼ੇ ਅਤੇ ਹੋਰ ਕਾਗਜ਼ਾਤ ਜਾਰੀ ਕੀਤੇ ਗਏ। ਇਹ ਵਿਦਿਆਰਥੀ ਪੜ੍ਹਾਈ ਲਈ ਟ੍ਰਾਈਵੈਲੀ ਯੂਨੀਵਰਸਿਟੀ ਵਿਖੇ ਪੁੱਜੇ। ਪਰ ਇਥੇ ਆ ਕੇ ਬਾਅਦ 'ਚ ਪਤਾ ਲੱਗਾ ਕਿ ਟ੍ਰਾਈਵੈਲੀ ਯੂਨੀਵਰਸਿਟੀ ਮਾਨਤਾ ਪ੍ਰਾਪਤ ਯੂਨੀਵਰਸਿਟੀ ਨਹੀਂ ਹੈ, ਜਦਕਿ ਅਮਰੀਕਨ ਦੂਤਾਵਾਸ ਦੀ ਵੈੱਬਸਾਈਟ ਉਪਰ ਇਹ ਯੂਨੀਵਰਸਿਟੀ, ਮਾਨਤਾ ਪ੍ਰਾਪਤ ਯੂਨੀਵਰਸਿਟੀ ਵਜੋਂ ਦਿਖਾਈ ਗਈ ਹੈ ਅਤੇ ਫਿਰ ਇਸ ਯੂਨੀਵਰਸਿਟੀ ਦੇ ਅਧਿਕਾਰੀਆਂ ਨੇ ਭਾਰਤ ਵਿਚ ਜਾ ਕੇ ਭਾਰਤੀ ਵਿਦਿਆਰਥੀਆਂ ਨੂੰ ਹਰ ਤਰ੍ਹਾਂ ਦੇ ਕਾਨੂੰਨੀ ਕਾਗਜ਼ਾਤ ਦਿਖਾਏ ਅਤੇ ਮਾਨਤਾ ਪ੍ਰਾਪਤ ਯੂਨੀਵਰਸਿਟੀ ਹੋਣ ਦਾ ਭਰੋਸਾ ਦਿੱਤਾ। ਏਨਾ ਹੀ ਨਹੀਂ, ਯੂਨੀਵਰਸਿਟੀ ਵੱਲੋਂ ਦਿੱਤੇ ਦਾਖਲੇ ਅਤੇ ਹੋਰ ਕਾਗਜ਼ਾਤ ਦੇ ਆਧਾਰ 'ਤੇ ਪੂਰੀ ਛਾਣਬੀਣ ਤੋਂ ਬਾਅਦ ਅਮਰੀਕੀ ਦੂਤਾਵਾਸ ਨੇ ਇਨ੍ਹਾਂ ਵਿਦਿਆਰਥੀਆਂ ਨੂੰ ਵਿੱਦਿਅਕ ਵੀਜ਼ੇ ਜਾਰੀ ਕੀਤੇ। ਇਥੇ ਸਵਾਲ ਉੱਠਦਾ ਹੈ ਕਿ ਜੇਕਰ ਟ੍ਰਾਈਵੈਲੀ ਯੂਨੀਵਰਸਿਟੀ ਵਿਦੇਸ਼ਾਂ ਦੇ ਵਿਦਿਆਰਥੀਆਂ ਨੂੰ ਵਿੱਦਿਆ ਦੇਣ ਲਈ ਮਾਨਤਾ ਹੀ ਨਹੀਂ ਸੀ ਰੱਖਦੀ ਤਾਂ ਫਿਰ ਇਸ ਯੂਨੀਵਰਸਿਟੀ ਦੇ ਅਧਿਕਾਰੀ ਕਿਸੇ ਬਿਨ੍ਹਾ 'ਤੇ ਵਿਦਿਆਰਥੀਆਂ ਨੂੰ ਦਾਖਲੇ ਦੇਣ ਲਈ ਭਾਰਤ ਪੁੱਜ ਗਏ ਅਤੇ ਅਮਰੀਕੀ ਦੂਤਾਵਾਸਾਂ ਨੇ ਏਨੀ ਵੱਡੀ ਗਿਣਤੀ ਵਿਦਿਆਰਥੀਆਂ ਨੂੰ ਵੀਜ਼ੇ ਕਿਸ ਤਰ੍ਹਾਂ ਦੇ ਦਿੱਤੇ। ਇਹ ਗੱਲ ਆਪਣੇ ਆਪ ਵਿਚ ਹੀ ਇਕ ਬੁਝਾਰਤ ਹੈ। ਅਮਰੀਕੀ ਦੂਤਾਵਾਸ ਪੂਰੀ ਛਾਣਬੀਣ ਤੋਂ ਬਾਅਦ ਹੀ ਵੀਜ਼ੇ ਜਾਰੀ ਕਰਦਾ ਹੈ। ਇਸ ਮਾਮਲੇ ਵਿਚ ਭਾਰਤੀ ਵਿਦਿਆਰਥੀਆਂ ਦਾ ਕਿਸੇ ਵੀ ਤਰ੍ਹਾਂ ਦਾ ਕੋਈ ਦੋਸ਼ ਨਹੀਂ ਜਾਪਦਾ। ਉਨ੍ਹਾਂ

ਅਮਰੀਕੀ ਦੂਤਾਵਾਸ ਦੀ ਵੈੱਬਸਾਈਟ ਉਪਰ ਭਰੋਸਾ ਕੀਤਾ ਹੈ। ਫਿਰ ਟ੍ਰਾਈਵੈਲੀ ਯੂਨੀਵਰਸਿਟੀ ਵੱਲੋਂ ਭੇਜੇ ਕਾਗਜ਼ਾਤ ਅਤੇ ਅਮਰੀਕੀ ਦੂਤਾਵਾਸ ਦੀਆਂ ਵਿੱਦਿਅਕ ਵੀਜ਼ਾ ਹਾਸਲ ਕਰਨ ਦੀਆਂ ਸਾਰੀਆਂ ਰਸਮਾਂ ਨੂੰ ਪੂਰਾ ਕੀਤਾ ਹੈ। ਅਜਿਹਾ ਕੁਝ ਕਰਨ ਤੋਂ ਬਾਅਦ ਕੋਈ ਕਿਵੇਂ ਕਹਿ ਸਕਦਾ ਹੈ ਕਿ ਭਾਰਤੀ ਵਿਦਿਆਰਥੀ ਗੈਰ ਕਾਨੂੰਨੀ ਢੰਗ ਜਾਂ ਜਾਲਸਾਜੀ ਨਾਲ ਅਮਰੀਕਾ ਪੁੱਜੇ ਹਨ। ਸਗੋਂ ਇਸ ਦੇ ਉਲਟ ਜੇ ਦੇਖਿਆ ਜਾਵੇ ਤਾਂ ਇਹ ਗੱਲ ਸਾਬਤ ਹੁੰਦੀ ਹੈ ਕਿ ਜੇਕਰ ਵਾਕਈ ਟ੍ਰਾਈਵੈਲੀ ਯੂਨੀਵਰਸਿਟੀ ਮਾਨਤਾ ਪ੍ਰਾਪਤ ਨਹੀਂ ਹੈ, ਤਾਂ ਜਾਲਸਾਜ਼ੀ ਅਤੇ ਠੱਗੀ ਸਗੋਂ ਭਾਰਤੀ ਵਿਦਿਆਰਥੀਆਂ ਨਾਲ ਹੋਈ ਹੈ। ਇਨ੍ਹਾਂ ਵਿਦਿਆਰਥੀਆਂ ਨੇ ਲੱਖਾਂ ਰੁਪਏ ਦੀਆਂ ਫੀਸਾਂ ਯੂਨੀਵਰਸਿਟੀ ਨੂੰ ਜਮ੍ਹਾ ਕਰਵਾਈਆਂ ਹਨ, ਵੀਜ਼ੇ ਉਪਰ ਪੈਸੇ ਖਰਚੇ ਹਨ। ਇੰਨੀਆਂ ਵੱਡੀਆਂ ਰਕਮਾਂ ਖਰਚ ਕਰਕੇ ਅਮਰੀਕਾ ਆਉਣ ਵਾਲਿਆਂ ਨੂੰ ਜਾਲਸਾਜ਼ ਤੇ ਠੱਗ ਕਿੱਦਾਂ ਕਿਹਾ ਜਾ ਸਕਦਾ ਹੈ। ਅਮਰੀਕੀ ਸੁਰੱਖਿਆ ਅਧਿਕਾਰੀਆਂ ਨੇ **1400** ਦੇ ਕਰੀਬ ਇਨ੍ਹਾਂ ਵਿਦਿਆਰਥੀਆਂ ਨੂੰ ਗ੍ਰਿਫ਼ਤਾਰ ਕਰਕੇ ਹੁਣ ਜ਼ਮਾਨਤੀ ਬਾਂਡ ਉਪਰ ਛੱਡਿਆ ਹੈ ਅਤੇ ਨਿਗਰਾਨੀ ਰੱਖਣ ਲਈ ਇਨ੍ਹਾਂ ਦੇ ਰੇਡੀਓ ਕਾਲਰ (ਟੇਗ) ਪਾ ਦਿੱਤੇ ਗਏ ਹਨ ਤਾਂ ਕਿ ਹਰ ਸਮੇਂ ਉਹ ਕਿਹੜੀ ਜਗ੍ਹਾ ਵਿਚਰ ਰਹੇ ਹਨ, ਬਾਰੇ ਸੁਰੱਖਿਆ ਕਰਮਚਾਰੀਆਂ ਨੂੰ ਪੂਰੀ ਜਾਣਕਾਰੀ ਹਾਸਲ ਹੋ ਸਕੇ ਅਤੇ ਦਿੱਤੇ ਗਏ ਸੀਮਤ ਘੇਰੇ ਵਿਚੋਂ ਜੇਕਰ ਉਹ ਬਾਹਰ ਨਿਕਲਦੇ ਹਨ ਤਾਂ ਝੱਟ ਹੀ ਸੁਰੱਖਿਆ ਕਰਮਚਾਰੀਆਂ ਨੂੰ ਇਸ ਦੀ ਜਾਣਕਾਰੀ ਹੋ ਸਕੇਗੀ। ਵਰਣਨਯੋਗ ਹੈ ਕਿ ਜੀ.ਪੀ.ਐੱਸ. ਸਿਸਟਮ ਵਾਲੇ ਰੇਡੀਓ ਕਾਲਰ ਜਾਂ ਤਾਂ ਕੱਟੜ ਅਪਰਾਧੀਆਂ ਦੇ ਪਾਏ ਜਾਂਦੇ ਹਨ, ਜਿਨ੍ਹਾਂ ਦੇ ਹਮੇਸ਼ਾਂ ਕਾਨੂੰਨ ਦੀ ਉਲੰਘਣਾ ਕਰਨ ਅਤੇ ਸਮਾਜ ਅੰਦਰ ਗੜਬੜ ਫੈਲਾਉਣ ਦਾ ਖਤਰਾ ਬਣਿਆ ਰਹਿੰਦਾ ਹੈ ਅਤੇ ਜਾਂ ਫਿਰ ਜੰਗਲੀ ਜਾਨਵਰਾਂ ਦੇ ਪਾਏ ਜਾਂਦੇ ਹਨ ਤਾਂ ਕਿ ਜੰਗਲੀ ਜੀਵ ਅਧਿਕਾਰੀਆਂ ਨੂੰ ਉਨ੍ਹਾਂ ਦੀ ਦਿਸ਼ਾ ਬਾਰੇ ਹਰ ਸਮੇਂ ਜਾਣਕਾਰੀ ਰਹੇ। ਅਜਿਹੇ ਰੇਡੀਓ ਕਾਲਰ ਪਾਉਣੇ ਗੁਲਾਮਾਂ ਦੇ ਪੈਰਾਂ 'ਚ ਪਾਈਆਂ ਜਾਂਦੀਆਂ ਬੇੜੀਆਂ ਬਰਾਬਰ ਕਹੇ ਜਾ ਸਕਦੇ ਹਨ। ਪਿਛਲੇ ਜ਼ਮਾਨੇ ਵਿਚ ਗੁਲਾਮਾਂ ਦੀ ਵੱਖਰੀ ਪਛਾਣ ਬਣਾਏ ਰੱਖਣ ਲਈ ਉਨ੍ਹਾਂ ਦੇ ਪੈਰਾਂ ਜਾਂ ਗਲਾਂ ਵਿਚ ਵਿਸ਼ੇਸ਼ ਕਿਸਮ ਦੇ ਛੱਲੇ ਜਾਂ ਹੋਰ ਧਾਂਤ ਦੀਆਂ ਵਸਤੂਆਂ ਪਹਿਨਾ ਦਿੱਤੀਆਂ ਜਾਂਦੀਆਂ ਸਨ। ਜਾਇਜ਼ ਅਤੇ ਕਾਨੂੰਨੀ ਢੰਗ ਨਾਲ ਇਥੇ ਆਏ ਭਾਰਤੀ ਵਿਦਿਆਰਥੀਆਂ ਨੂੰ ਗ੍ਰਿਫ਼ਤਾਰ ਕਰਕੇ ਇਸ ਤਰ੍ਹਾਂ ਦੇ ਰੇਡੀਓ ਕਾਲਰ ਪਹਿਨਾਉਣੇ ਇਕ ਤਾਂ ਇਨ੍ਹਾਂ ਵਿਦਿਆਰਥੀਆਂ ਨਾਲ ਬੇਇਨਸਾਫੀ ਹੈ, ਕਿਉਂਕਿ ਉਹ ਬਕਾਇਦਾ ਫੀਸਾਂ ਭਰਕੇ ਅਤੇ ਕਾਨੂੰਨੀ ਢੰਗ ਨਾਲ ਇਥੇ ਆਏ ਹਨ। ਦੂਜਾ ਇਹ ਮਨੁੱਖੀ ਅਧਿਕਾਰਾਂ ਦੀ ਵੱਡੀ ਉਲੰਘਣਾ ਹੈ। ਭਾਰਤੀ ਵਿਦਿਆਰਥੀ ਇਥੇ ਕਾਨੂੰਨੀ ਢੰਗ ਨਾਲ ਆਏ ਹਨ। ਜੇਕਰ ਯੂਨੀਵਰਸਿਟੀ ਕੋਲ ਮਾਨਤਾ ਨਹੀਂ ਹੈ ਤਾਂ ਇਸ ਕੁਤਾਹੀ ਲਈ ਜ਼ਿੰਮੇਵਾਰ ਅਮਰੀਕੀ ਦੂਤਾਵਾਸ ਅਤੇ ਯੂਨੀਵਰਸਿਟੀ ਅਧਿਕਾਰੀ ਹਨ। ਜੇਕਰ ਦਾਖਲੇ ਦੇਣ ਅਤੇ ਵੀਜ਼ੇ ਦੇਣ ਵਿਚ ਫਰਾਡ ਹੋਇਆ ਹੈ ਤਾਂ ਇਸ ਲਈ ਭਾਰਤੀ ਵਿਦਿਆਰਥੀ ਕਿਸੇ ਵੀ ਤਰ੍ਹਾਂ ਜ਼ਿੰਮੇਵਾਰ ਨਹੀਂ। ਇਸ ਕਰਕੇ ਇਨ੍ਹਾਂ ਭਾਰਤੀ ਵਿਦਿਆਰਥੀਆਂ ਨੂੰ ਕਾਲਰ ਪਹਿਨਾਉਣ ਦੀ ਬਜਾਏ ਵੱਖ-ਵੱਖ ਯੂਨੀਵਰਸਿਟੀਆਂ ਵਿਚ ਦਾਖਲਾ ਦਿੱਤਾ ਜਾਵੇ ਅਤੇ ਉਨ੍ਹਾਂ ਦਾ ਇਥੇ ਰਹਿਣ ਦਾ ਪ੍ਰਬੰਧ ਹੋਵੇ ਅਤੇ ਜਾਲਸਾਜ਼ੀ ਕਰਨ ਵਾਲੇ ਯੂਨੀਵਰਸਿਟੀ ਅਧਿਕਾਰੀਆਂ ਅਤੇ ਹੋਰਨਾਂ ਖਿਲਾਫ ਕਾਰਵਾਈ ਹੋਵੇ। **00**

# ਰੁਕ ਨਹੀਂ ਰਿਹਾ ਪੰਜਾਬੀਆਂ ਦਾ ਗੈਰ-ਕਾਨੂੰਨੀ ਪ੍ਰਵਾਸ

## ਅੰਕ 7, 10-16 ਫਰਵਰੀ, 2011

ਰੋਟੀ-ਰੋਜ਼ੀ ਅਤੇ ਨਵੀਂ ਤੇ ਖੁਸ਼ਹਾਲ ਜ਼ਿੰਦਗੀ ਦੀ ਤਲਾਸ਼ ਵਿਚ ਪੰਜਾਬੀਆਂ ਦੇ ਪ੍ਰਵਾਸ ਦੀ ਕਹਾਣੀ ਇਕ ਸਦੀ ਤੋਂ ਵੀ ਵੱਧ ਪੁਰਾਣੀ ਹੈ। ਉਂਝ ਤਾਂ ਪ੍ਰਵਾਸੀਆਂ ਦੇ ਖ਼ੂਨ ਵਿਚ ਹੀ ਇਹ ਗੱਲ ਰਚੀ ਹੋਈ ਹੈ ਕਿ ਚੰਗੇ ਭਵਿੱਖ ਲਈ ਉਹ ਵੱਡੇ ਖਤਰੇ ਸਹੇੜਨ ਤੋਂ ਵੀ ਪ੍ਰਹੇਜ਼ ਨਹੀਂ ਕਰਦੇ। ਇਹੀ ਕਾਰਨ ਹੈ ਕਿ ਦੁਨੀਆਂ ਦਾ ਕੋਈ ਅਜਿਹਾ ਹਿੱਸਾ ਨਹੀਂ ਜਿੱਥੇ ਪੰਜਾਬੀ ਨਾ ਵੱਸਦੇ ਹੋਣ। ਬਹੁਤ ਸਾਰੇ ਲੋਕਾਂ ਵਿਚ ਤਾਂ ਇਹ ਕਹਾਵਤ ਪ੍ਰਚੱਲਿਤ ਹੋ ਗਈ ਹੈ ਕਿ 'ਆਲੂ ਅਤੇ ਪੰਜਾਬੀ ਹਰ ਥਾਂ ਮਿਲਦੇ ਹਨ'। ਪੰਜਾਬੀਆਂ ਨੇ ਦੁਨੀਆਂ ਦੇ ਕੋਨੇ-ਕੋਨੇ ਵਿਚ ਜਾ ਕੇ ਆਪਣੇ ਕਾਰੋਬਾਰ ਸਥਾਪਤ ਕੀਤੇ ਹਨ ਅਤੇ ਆਪਣੀ ਸੱਭਿਆਚਾਰਕ ਅਤੇ ਵਿਰਾਸਤੀ ਪਹਿਚਾਣ ਦਾ ਸਿੱਕਾ ਵੀ ਜਮਾਇਆ ਹੈ। ਇਹ ਪ੍ਰਾਪਤੀਆਂ ਉਨ੍ਹਾਂ ਨੇ ਵੱਡੇ ਜੋਖਮ ਝੱਲ ਕੇ ਅਤੇ ਅਥਾਹ ਕੁਰਬਾਨੀਆਂ ਕਰਕੇ ਹਾਸਲ ਕੀਤੀਆਂ ਹਨ। ਇਸ ਗੱਲ 'ਚ ਕੋਈ ਅਤਿਕਥਨੀ ਨਹੀਂ ਕਿ ਵਿਦੇਸ਼ਾਂ ਵਿਚ ਆ ਵਸੇ ਵੱਡੀ ਗਿਣਤੀ ਪੰਜਾਬੀ ਗੈਰ-ਕਾਨੂੰਨੀ ਢੰਗ ਨਾਲ ਆ ਕੇ ਹੀ ਬਾਅਦ ਵਿਚ ਹੀ ਇਥੇ ਪੱਕੇ ਹੋਏ ਹਨ ਪਰ ਬਹੁਤ ਸਾਰਿਆਂ ਨੂੰ ਅਜੇ ਵੀ ਗੈਰ-ਕਾਨੂੰਨੀ ਢੰਗ ਨਾਲ ਰਹਿ ਕੇ ਜਫਰ ਜਾਲਣੇ ਪੈ ਰਹੇ ਹਨ। ਪਿਛਲੀ ਸਦੀ ਵਿਚ ਗੈਰ-ਕਾਨੂੰਨੀ ਢੰਗ ਨਾਲ ਆ ਕੇ ਵਿਦੇਸ਼ਾਂ ਵਿਚ ਪੱਕੇ ਹੋਣਾ ਕਾਫੀ ਸੌਖਾਲਾ ਅਤੇ ਆਮ ਗੱਲ ਸੀ। ਪਰ ਹੁਣ ਹਾਲਾਤ ਬਹੁਤ ਜ਼ਿਆਦਾ ਬਦਲ ਚੁੱਕੇ ਹਨ ਪਰ ਅਜੇ ਵੀ ਸਾਡੇ ਲੋਕਾਂ ਵਿਚ ਗੈਰ-ਕਾਨੂੰਨੀ ਢੰਗ ਨਾਲ ਵਿਦੇਸ਼ਾਂ ਵਿਚ ਆਉਣ ਦਾ ਰੁਝਾਨ ਘਟਿਆ ਨਹੀਂ। ਪੰਜਾਬ ਅੰਦਰ ਅਨੇਕਾਂ ਅਜਿਹੇ ਏਜੰਟਾਂ ਨੇ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ, ਜੋ ਲੋਕਾਂ ਨਾਲ ਲੱਖਾਂ ਰੁਪਏ ਦੀਆਂ ਠੱਗੀਆਂ ਮਾਰ ਜਾਂਦੇ ਹਨ। ਇਸ ਤੋਂ ਅੱਗੇ ਜਿਹੜੇ ਗੈਰ-ਕਾਨੂੰਨੀ ਢੰਗਾਂ ਨਾਲ ਵਿਦੇਸ਼ਾਂ ਵਿਚ ਆ ਵੀ ਜਾਂਦੇ ਹਨ, ਉਨ੍ਹਾਂ ਨੂੰ ਵੱਡੀ ਮੁਸੀਬਤ ਦਾ ਸਾਹਮਣਾ ਕਰਨਾ ਪੈਂਦਾ ਹੈ। ਪਹਿਲੀ ਗੱਲ ਤਾਂ ਹੁਣ ਬਾਹਰਲੇ ਮੁਲਕਾਂ ਵਿਚ ਰੁਜ਼ਗਾਰ ਦੀ ਵੱਡੀ ਸਮੱਸਿਆ ਪੈਦਾ ਹੋ ਗਈ ਹੈ। ਜਦ ਕੋਈ ਗੈਰ-ਕਾਨੂੰਨੀ ਵਿਅਕਤੀ ਰੁਜ਼ਗਾਰ ਲਈ ਜਾਂਦਾ ਹੈ ਤਾਂ ਉਸ ਨੂੰ ਬਹੁਤ ਹੀ ਘੱਟ ਉਜਰਤ ਮਿਲਦੀ ਹੈ। ਇਸ ਕਰਕੇ ਵਿਦੇਸ਼ਾਂ ਵਿਚ ਆਏ ਅਜਿਹੇ ਲੋਕਾਂ ਨੂੰ ਜੀਵਨ ਨਿਰਬਾਹ ਕਰਨਾ ਹੀ ਮੁਸ਼ਕਲ ਹੋ ਜਾਂਦਾ ਹੈ। ਦੂਜਾ, ਬਾਹਰਲੇ ਮੁਲਕਾਂ ਵਿਚ ਗੈਰ-ਕਾਨੂੰਨੀ ਪ੍ਰਵਾਸ 'ਤੇ ਸਖ਼ਤੀ ਹੋਣ ਨਾਲ ਲੁਕ-ਛਿਪ ਕੇ ਰਹਿਣ ਲਈ ਮਜਬੂਰ ਹੋਣਾ ਪੈਂਦਾ ਹੈ ਅਤੇ ਹਮੇਸ਼ਾ ਫੜੇ ਜਾਣ 'ਤੇ ਡਿਪੋਰਟ ਕੀਤੇ ਜਾਣ ਦੀ ਤਲਵਾਰ ਸਿਰ ਲਟਕਦੀ ਰਹਿੰਦੀ ਹੈ। ਅਜਿਹੀ ਹਾਲਤ ਵਿਚ ਵਿਦੇਸ਼ਾਂ ਵਿਚ ਚੰਗੇ ਰੁਜ਼ਗਾਰ ਅਤੇ ਖੁਸ਼ਹਾਲ ਜੀਵਨ ਦਾ ਸੁਪਨਾ ਹੀ ਤਬਾਹ ਹੋ ਜਾਂਦਾ ਹੈ। ਪੰਜਾਬ ਸਰਕਾਰ ਨੇ ਭਾਵੇਂ ਵਿਦੇਸ਼ ਭੇਜਣ ਦੇ ਨਾਂ 'ਤੇ ਠੱਗੀਆਂ ਮਾਰਨ ਵਾਲੇ ਟ੍ਰੈਵਲ ਏਜੰਟਾਂ 'ਤੇ ਸ਼ਿਕੰਜਾ ਕੱਸਣ ਲਈ ਨਵਾਂ ਕਾਨੂੰਨ ਬਣਾਉਣ ਦਾ ਅਮਲ ਆਰੰਭਿਆ ਹੈ ਅਤੇ ਇਸ ਕਾਨੂੰਨ ਦਾ ਖਰੜਾ ਪ੍ਰਵਾਨ ਕਰਕੇ ਮਨਜ਼ੂਰੀ ਲਈ ਰਾਸ਼ਟਰਪਤੀ ਨੂੰ ਭੇਜਿਆ ਗਿਆ ਹੈ। ਨਵੇਂ ਕਾਨੂੰਨ ਅਨੁਸਾਰ ਸਿਰਫ ਮਾਨਤਾ ਪ੍ਰਾਪਤ ਟ੍ਰੈਵਲ ਏਜੰਟ ਹੀ ਲੋਕਾਂ ਨੂੰ ਵਿਦੇਸ਼ ਜਾਣ ਲਈ ਸਲਾਹ-ਮਸ਼ਵਰਾ ਦੇ ਸਕਣਗੇ ਅਤੇ ਉਸ ਤੋਂ ਬਾਅਦ ਬਾਹਰ ਭੇਜਣ ਲਈ ਰਸਮੀ ਕਾਰਵਾਈਆਂ ਕਰਨ ਦੀ ਜ਼ਿੰਮੇਵਾਰੀ ਨਿਭਾਅ ਸਕਣਗੇ। ਅਜਿਹੇ ਏਜੰਟ ਸੰਬੰਧਤ ਵਿਅਕਤੀ ਦੇ

ਸਹੀ ਤੇ ਕਾਨੂੰਨੀ ਢੰਗ ਨਾਲ ਵਿਦੇਸ਼ ਜਾਣ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਤੇ ਜਵਾਬਦੇਹ ਹੋਣਗੇ। ਅਗਰ ਉਨ੍ਹਾਂ ਵੱਲੋਂ ਕਿਸੇ ਵੀ ਤਰ੍ਹਾ ਦੀ ਕੋਤਾਹੀ ਕੀਤੀ ਜਾਵੇਗੀ ਤਾਂ ਉਨ੍ਹਾ ਦਾ ਲਾਇਸੰਸ ਰੱਦ ਹੋ ਸਕੇਗਾ ਅਤੇ ਸਕਿਓਰਿਟੀ ਵਜੋਂ ਜਮ੍ਹਾ ਕਰਵਾਈ ਰਕਮ ਜ਼ਬਤ ਹੋ ਸਕੇਗੀ। ਅਜਿਹੇ ਕਾਨੂੰਨੀ ਪ੍ਰਬੰਧ ਨਾਲ ਲਾਜ਼ਮੀ ਹੀ ਗੈਰ-ਕਾਨੂੰਨੀ ਪ੍ਰਵਾਸ ਨੂੰ ਠੱਲ੍ਹ ਪੈ ਸਕਦੀ ਹੈ। ਸਾਡੇ ਲੋਕਾਂ ਨੂੰ ਖੁਦ ਵੀ ਹੁਣ ਇਹ ਜਾਣ ਲੈਣਾ ਚਾਹੀਦਾ ਹੈ ਕਿ ਗੈਰ-ਕਾਨੂੰਨੀ ਢੰਗ ਨਾਲ ਕੀਤਾ ਗਿਆ ਪ੍ਰਵਾਸ ਹੁਣ ਖੁਸ਼ਹਾਲ ਅਤੇ ਚੰਗੇ ਜੀਵਨ ਦਾ ਘੱਟ ਹੀ ਵਾਹਕ ਬਣਦਾ ਹੈ, ਸਗੋਂ ਅਜਿਹੇ ਲੋਕਾਂ ਨੂੰ ਪ੍ਰੇਸ਼ਾਨੀਆਂ ਵਧੇਰੇ ਝੱਲਣੀਆਂ ਪੈਂਦੀਆਂ ਹਨ, ਇਸ ਕਰਕੇ ਸਾਡੇ ਲੋਕਾਂ ਨੂੰ ਗੈਰ-ਕਾਨੂੰਨੀ ਪ੍ਰਵਾਸ ਦੀ ਥਾਂ ਪੂਰੀ ਤਰ੍ਹਾਂ ਕਾਨੂੰਨੀ ਢੰਗ ਨਾਲ ਜਾਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਮੁਲਕਾਂ ਵਿਚ ਆ ਕੇ ਨਾ ਹੀ ਤਾਂ ਉਨ੍ਹਾਂ ਨੂੰ ਕੋਈ ਪ੍ਰੇਸ਼ਾਨੀ ਹੋਵੇ ਅਤੇ ਨਾ ਹੀ ਪਹਿਲਾਂ ਤੋਂ ਇਥੇ ਵਸਦੇ ਉਨ੍ਹਾਂ ਦੇ ਰਿਸ਼ਤੇਦਾਰਾਂ ਜਾਂ ਸਕੇ-ਸੰਬੰਧੀਆਂ ਨੂੰ ਕਿਸੇ ਤਰ੍ਹਾਂ ਦੀ ਕੋਈ ਸਮੱਸਿਆ ਪੈਦਾ ਹੋਵੇ।

ਬਹੁਤ ਸਾਰੇ ਪ੍ਰਵਾਸੀ ਪੰਜਾਬੀਆਂ ਵੱਲੋਂ ਮਜਬੂਰੀਵਸ ਜਾਂ ਸ਼ੌਕੀਆ ਤੌਰ 'ਤੇ ਪੰਜਾਬ ਵਿਚ ਆ ਕੇ 'ਵਿਆਹ' ਕਰਾਉਣ ਦਾ ਕੰਮ ਵੀ ਪਿਛਲੇ ਸਾਲਾਂ ਵਿਚ ਬੜੇ ਜ਼ੋਰ-ਸ਼ੋਰ ਨਾਲ ਚੱਲਿਆ ਹੈ। ਅਜਿਹੇ ਵਿਆਹਾਂ ਵਿਚ ਬਹੁਤਾ ਧੋਖਾ ਹੋਇਆ ਹੈ। ਬਹੁਤ ਸਾਰੇ ਲੋਕ ਤਾਂ ਅਜਿਹੇ ਵਿਆਹਾਂ ਨੂੰ 'ਹਾਲੀਡੇ ਮੈਰਿਜ' ਦਾ ਨਾਂ ਵੀ ਦੇਣ ਲੱਗ ਪਏ ਹਨ। ਕਿਉਂਕਿ ਅਜਿਹੇ ਕੇਸਾਂ ਵਿਚ ਦੇਖਿਆ ਗਿਆ ਹੈ ਕਿ ਪ੍ਰਵਾਸੀ ਪੰਜਾਬੀ ਪੰਜਾਬ ਜਾ ਕੇ ਵਿਆਹ ਕਰਵਾਉਂਦੇ ਹਨ ਤੇ ਫਿਰ ਕੁਝ ਮਹੀਨੇ ਐਸ਼ੋ-ਇਸ਼ਰਤ ਤੋਂ ਬਾਅਦ ਲੜਕੀ ਨੂੰ ਉਥੇ ਹੀ ਛੱਡ ਕੇ ਵਾਪਸ ਪਰਤ ਆਉਂਦੇ ਹਨ ਤੇ ਅਜਿਹੀਆਂ ਔਰਤਾਂ ਵਿਲਕਦੀਆਂ ਤੇ ਸਿਸਕੀਆਂ ਭਰਦੀਆਂ ਉਮਰ ਭਰ ਲਈ ਬੇਵੱਸ ਹੋ ਕੇ ਰਹਿ ਜਾਂਦੀਆਂ ਹਨ। ਪੰਜਾਬੀ ਸਮਾਜ ਵਿਚ ਆਏ ਇਸ ਭੈੜ ਅਤੇ ਤ੍ਰਾਸਦੀ ਖਿਲਾਫ ਪਿਛਲੇ ਸਾਲਾਂ ਤੋਂ ਕਾਫੀ ਆਵਾਜ਼ ਉੱਠਦੀ ਆਈ ਹੈ। ਪਰ ਇਹ ਘਟਨਾਵਾਂ ਅਜੇ ਵੀ ਵਾਪਰ ਰਹੀਆਂ ਹਨ। ਜਿਥੇ ਸਰਕਾਰਾਂ ਨੇ ਇਸ ਅਮਲ ਨੂੰ ਰੋਕਣ ਲਈ ਕਈ ਕਿਸਮ ਦੇ ਕਦਮ ਉਠਾਏ ਹਨ, ਉਥੇ ਹੁਣ ਖੇਤਰੀ ਪਾਸਪੋਰਟ ਦਫਤਰ ਜਲੰਧਰ ਵਿਖੇ ਇਕ ਵੱਖਰਾ ਸੈੱਲ ਬਣਾਇਆ ਗਿਆ ਹੈ। ਇਸ ਸੈੱਲ ਵਿਚ ਵਿਆਹ 'ਚ ਧੋਖਾ ਖਾਣ ਵਾਲੀਆਂ ਔਰਤਾਂ ਦੀਆਂ ਸ਼ਿਕਾਇਤਾਂ ਦਰਜ ਹੋਣਗੀਆਂ ਅਤੇ ਸ਼ਿਕਾਇਤਾਂ ਦੀ ਪੜਤਾਲ ਤੋਂ ਬਾਅਦ ਧੋਖਾ ਦੇਣ ਵਾਲੇ ਪ੍ਰਵਾਸੀ ਪੰਜਾਬੀ ਲਾੜਿਆਂ ਦੇ ਪਾਸਪੋਰਟ ਜ਼ਬਤ ਕੀਤੇ ਜਾਣਗੇ। ਅਜਿਹੇ ਲੋਕ ਜੇਕਰ ਭਾਰਤ ਅੰਦਰ ਹੋਣਗੇ ਤਾਂ ਉਹ ਬਾਹਰ ਨਹੀਂ ਜਾ ਸਕਣਗੇ। ਜੇਕਰ ਵਿਦੇਸ਼ ਆ ਵੀ ਗਏ ਹੋਣ ਤਾਂ ਉਨ੍ਹਾਂ ਨੂੰ ਨਾ ਤਾਂ ਮੁੜ ਨਵਾਂ ਪਾਸਪੋਰਟ ਮਿਲੇਗਾ ਅਤੇ ਨਾ ਹੀ ਉਨ੍ਹਾਂ ਦਾ ਪਾਸਪੋਰਟ ਰੀਨਿਊ ਹੀ ਹੋ ਸਕੇਗਾ। ਭਾਵ ਅਜਿਹੇ ਲੋਕ ਜਦ ਤੱਕ ਆਪਣੇ ਉਪਰ ਲੱਗੇ ਦੋਸ਼ਾਂ ਨੂੰ ਨਿਪਟਾਉਂਦੇ ਨਹੀਂ, ਤਦ ਤੱਕ ਉਹ ਪਾਸਪੋਰਟ ਦੀ ਵਰਤੋਂ ਨਹੀਂ ਕਰ ਸਕਣਗੇ। ਪੰਜਾਬ ਸਰਕਾਰ ਨੇ ਵੀ ਫੈਸਲਾ ਕੀਤਾ ਹੈ ਕਿ ਜਦ ਵੀ ਕਿਸੇ ਸਮੇਂ ਕੋਈ ਪ੍ਰਵਾਸੀ ਪੰਜਾਬੀ ਪੰਜਾਬ ਵਿਚ ਆ ਕੇ ਵਿਆਹ ਕਰਵਾਉਂਦਾ ਹੈ ਤਾਂ ਤੁਰੰਤ ਉਸ ਦੀ ਪਤਨੀ ਦਾ ਨਾਂ ਉਸ ਦੇ ਪ੍ਰਵਾਸੀ ਪਤੀ ਦੇ ਪਾਸਪੋਰਟ ਵਿਚ ਦਰਜ ਹੋਣਾ ਲਾਜ਼ਮੀ ਹੋਵੇਗਾ। ਪੰਜਾਬ ਸਰਕਾਰ ਅਤੇ ਪਾਸਪੋਰਟ ਦਫਤਰ ਵੱਲੋਂ ਚੁੱਕੇ ਗਏ ਕਦਮਾਂ ਨਾਲ ਲਾਜ਼ਮੀ ਹੀ ਵਿਆਹ ਦੇ ਨਾਂ 'ਤੇ ਠੱਗੀ ਮਾਰਨ ਵਾਲਿਆਂ ਦੀ ਨੁਕੇਲ ਕੱਸੀ ਜਾ ਸਕੇਗੀ। ਸਾਡੇ ਲੋਕਾਂ ਨੂੰ ਖੁਦ ਵੀ ਇਸ ਗੱਲ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਅਸੀਂ ਪੂਰੀ ਦੁਨੀਆਂ ਵਿਚ

ਫੈਲ ਕੇ ਜਿੱਥੇ ਚੰਗਾ ਨਾਮਣਾ ਖੱਟਿਆ ਹੈ, ਉਥੇ ਗੈਰ-ਕਾਨੂੰਨੀ ਪ੍ਰਵਾਸ ਜਾਂ ਵਿਆਹ ਦੇ ਨਾਂ 'ਤੇ ਠੱਗੀ ਮਾਰਨ ਵਰਗੀਆਂ ਸਮਾਜਿਕ ਲਾਹਨਤਾਂ ਨਾਲ ਸਾਡਾ ਅਕਸ ਦੁਨੀਆਂ ਵਿਚ ਮਾੜਾ ਬਣਦਾ ਹੈ। ਸਖ਼ਤ ਕਾਨੂੰਨ ਨੇ ਆਪਣੀ ਥਾਂ ਆਪਣਾ ਰੋਲ ਅਦਾ ਕਰਨਾ ਹੈ ਪਰ ਜੇਕਰ ਸਾਡੇ ਲੋਕ ਖੁਦ ਸਵੈ-ਚੇਤੰਨ ਹੋ ਕੇ ਅਜਿਹੇ ਭੈੜ ਤੋਂ ਬਚਣ ਅਤੇ ਸਮਾਜਿਕ ਲਾਹਨਤਾਂ ਵਿਚ ਪੈਣ ਦੀ ਬਜਾਏ ਸਾਡੇ ਸਮਾਜ ਦੀਆਂ ਉੱਚੀਆਂ-ਸੁੱਚੀਆਂ ਰਵਾਇਤਾਂ ਅਤੇ ਰੀਤਾਂ ਨੂੰ ਕਾਇਮ ਰੱਖਣ ਤਾਂ ਇਸ ਨਾਲ ਸਾਡੇ ਸਮਾਜ ਦਾ ਅਕਸ ਦੁਨੀਆਂ ਸਾਹਮਣੇ ਹੋਰ ਵੀ ਚੰਗਾ ਹੋਵੇਗਾ। ਇਸ ਕੰਮ ਲਈ ਸਾਡੀਆਂ ਧਾਰਮਿਕ, ਸਮਾਜਿਕ ਅਤੇ ਰਾਜਸੀ ਸੰਗਠਨਾਂ ਨੂੰ ਵੀ ਅੱਗੇ ਆਉਣਾ ਚਾਹੀਦਾ ਹੈ ਤਾਂ ਕਿ ਸਾਡੇ ਲੋਕਾਂ ਨੂੰ ਨਵੀਂ ਸੇਧ ਮਿਲ ਸਕੇ।

**00**

# ਪੰਜਾਬੀਅਤ ਦਾ ਸੰਕਲਪ ਨਹੀਂ ਨਸ਼ਾਖੋਰੀ ਜਾਂ ਨਸ਼ਾ ਤਸਕਰੀ

**ਅੰਕ 8, 17-23 ਫਰਵਰੀ, 2011**

ਪੰਜਾਬੀ ਸਮਾਜ ਨੂੰ ਇਸ ਗੱਲ ਦਾ ਮਾਣ ਹੈ ਕਿ ਉਹ ਜਿਥੇ ਕਿਤੇ ਵੀ ਗਏ ਹਨ ਤੇ ਉਹ ਆਪਣੇ ਸੱਭਿਆਚਾਰ ਅਤੇ ਧਰਮ ਨੂੰ ਨਾਲ ਲੈ ਕੇ ਗਏ ਹਨ ਅਤੇ ਦਾਨ-ਪੁੰਨ ਸਮੇਤ ਸਮਾਜਿਕ ਕੰਮਾਂ ਵਿਚ ਵੱਧ-ਚੜ੍ਹ ਕੇ ਹਿੱਸਾ ਪਾਉਂਦੇ ਹਨ। ਸ਼ਾਇਦ ਇਹੀ ਕਾਰਨ ਹੈ ਕਿ ਸਿਰਫ ਇਕ ਸਦੀ ਦੇ ਪ੍ਰਵਾਸ ਦੇ ਛੋਟੇ ਜਿਹੇ ਅਰਸੇ ਅਤੇ ਬਹੁਤ ਹੀ ਛੋਟੀ ਕੌਮ ਦੇ ਹੁੰਦਿਆਂ ਹੋਇਆਂ ਵੀ ਪੰਜਾਬੀਆਂ ਨੇ ਪੂਰੀ ਦੁਨੀਆ ਵਿਚ ਆਪਣੇ ਪੈਰ ਪਸਾਰੇ ਹਨ ਅਤੇ ਆਪਣੀ ਵੱਖਰੀ ਪਛਾਣ ਦਾ ਕਾਫੀ ਹੱਦ ਤੱਕ ਸਿੱਕਾ ਵੀ ਜਮਾਇਆ ਹੈ। ਜਿਥੇ ਅਸੀਂ ਚੰਗੇ ਕੰਮਾਂ ਲਈ ਮਸ਼ਹੂਰ ਹਾਂ, ਉਥੇ ਸਾਡੇ ਵਿਚੋਂ ਹੀ ਕੁਝ ਲੋਕ ਆਪਣੇ ਭੈੜ ਵੀ ਆਪਣੇ ਨਾਲ ਹੀ ਲੈ ਆਏ ਹਨ। ਹੁਣੇ-ਹੁਣੇ ਇਕ ਅਦਾਲਤ ਨੇ ਬੇਕਰਜ਼ਫੀਲਡ ਤੋਂ ਕੋਕੀਨ ਟੋਰਾਂਟੋ ਲਿਜਾਣ ਸਮੇਂ ਫੜੇ ਦੋ ਪੰਜਾਬੀਆਂ ਨੂੰ ਅਦਾਲਤ ਨੇ ਵੱਡੀ ਸਜ਼ਾ ਸੁਣਾਈ ਹੈ। ਇਸ ਤੋਂ ਪਹਿਲਾਂ ਅਜਿਹੀਆਂ ਕਈ ਘਟਨਾਵਾਂ ਵਾਪਰ ਚੁੱਕੀਆਂ ਹਨ। ਨਸ਼ੇ ਦੀ ਵਰਤੋਂ ਅਤੇ ਨਸ਼ੇ ਦੀ ਸਮੱਗਲਿੰਗ ਇਕ ਬਹੁਤ ਹੀ ਵੱਡਾ ਸਮਾਜਿਕ ਭੈੜ ਹੈ। ਪਿਛਲੇ ਇਕ ਦਹਾਕੇ ਦੌਰਾਨ ਵੈਨਕੂਵਰ ਅਤੇ ਕੈਲੀਫੋਰਨੀਆ ਵਿਚ ਇਸ ਭੈੜ ਨੇ ਸਾਡੇ ਲੋਕਾਂ ਵਿਚ ਕਾਫੀ ਪੈਰ ਜਮਾਏ ਹਨ ਅਤੇ ਕੁਝ ਛੇਤੀ ਪੈਸਾ ਕਮਾਉਣ ਦੇ ਚਾਹਵਾਨ ਨੌਜਵਾਨ ਇਸ ਚੁੰਗਲ ਵਿਚ ਫਸ ਕੇ ਆਪਣੀਆਂ ਜ਼ਿੰਦਗੀਆਂ ਬਰਬਾਦ ਕਰ ਚੁੱਕੇ ਹਨ। ਇਥੋਂ ਤੱਕ ਕਿ ਵੈਨਕੂਵਰ ਦੇ ਸਭ ਤੋਂ ਵੱਧ ਸੰਘਣੀ ਵਸੋਂ ਵਾਲੇ ਇਲਾਕੇ ਸਰ੍ਹੀ ਵਿਚ ਹੀ ਡਰੱਗ ਮਾਫੀਆ ਕਾਰਨ ਪੈਦਾ ਹੋਈ ਆਪਸੀ ਗੁੱਟਬੰਦੀ ਸਦਕਾ 200 ਦੇ ਕਰੀਬ ਪੰਜਾਬੀ ਆਪਣੀਆਂ ਜਾਨਾਂ ਵੀ ਗਵਾ ਬੈਠੇ ਹਨ। ਇਸ ਤੋਂ ਪਹਿਲਾਂ ਲੰਬੇ ਸਮੇਂ ਤੋਂ ਚੀਨੀ ਅਤੇ ਵੀਅਤਨਾਮੀ ਲੋਕ ਹੀ ਡਰੱਗ ਸਮੱਗਲਿੰਗ ਦੇ ਧੰਦੇ ਵਿਚ ਮੁੱਖ ਤੌਰ 'ਤੇ ਕੰਮ ਕਰਦੇ ਆ ਰਹੇ ਹਨ। ਪਰ ਹੁਣ ਇਸ ਧੰਦੇ ਵਿਚ ਸਾਡੇ ਲੋਕਾਂ ਦਾ ਨਾਂ ਵੀ ਚੱਲਣ ਲੱਗ ਪਿਆ ਹੈ। ਸਾਡੀ ਸੱਭਿਆਚਾਰਕ ਵਿਰਾਸਤ ਅਤੇ ਧਾਰਮਿਕ ਰੀਤੀ ਮੁਤਾਬਕ ਇਹ ਬੇਹੱਦ ਮਾੜੀ ਤੇ ਸਮਾਜਿਕ ਪੱਖੋਂ ਖਤਰਨਾਕ ਭੈੜ ਹੈ। ਨਸ਼ਿਆਂ ਦੇ ਪ੍ਰਚੱਲਨ ਨੇ ਇਸ ਸਮੇਂ ਸਾਡੇ ਪੰਜਾਬ ਨੂੰ ਵੀ ਬੁਰੀ ਤਰ੍ਹਾਂ ਆਪਣੀ ਲਪੇਟ ਵਿਚ ਲਿਆ ਹੋਇਆ ਹੈ। ਪੰਜਾਬ ਅੰਦਰ ਵੱਡੇ ਪੱਧਰ 'ਤੇ ਇਸ ਸਮੇਂ ਨੌਜਵਾਨ ਨਸ਼ਿਆਂ ਦੇ ਚੁੰਗਲ ਵਿਚ ਜਾ ਚੁੱਕੇ ਹਨ। ਉਥੇ ਇਸ ਦਾ ਵੱਡਾ ਕਾਰਨ ਬੇਰੁਜ਼ਗਾਰੀ, ਗਰੀਬੀ ਅਤੇ ਨੌਜਵਾਨਾਂ ਵਿਚ ਭਵਿੱਖ ਪ੍ਰਤੀ ਅਨਿਸ਼ਚਤਤਾ ਕਾਰਨ ਪੈਦਾ ਹੋਈ ਨਿਰਾਸ਼ਤਾ ਨੂੰ ਮੰਨਿਆ ਜਾਂਦਾ ਹੈ। ਪਰ ਵਿਦੇਸ਼ਾਂ ਵਿਚ ਆ ਵਸੇ ਪੰਜਾਬੀਆਂ ਨੂੰ ਅਜਿਹੀਆਂ ਕੋਈ ਮੁਸ਼ਕਲਾਂ ਨਹੀਂ ਹਨ। ਵਿਦੇਸ਼ਾਂ ਵਿਚ ਆ ਵਸੇ ਪੰਜਾਬੀ ਇਸ ਸਮੇਂ ਮੁਕਾਬਲਤਨ ਆਰਥਿਕ ਤੌਰ 'ਤੇ ਚੰਗੀ ਪੁਜ਼ੀਸ਼ਨ ਵਿਚ ਹਨ। ਬੇਰੁਜ਼ਗਾਰੀ ਦੀ ਕੋਈ ਖਾਸ ਸਮੱਸਿਆ ਨਹੀਂ ਅਤੇ ਨਾ ਹੀ ਭਵਿੱਖ ਦੀ ਅਨਿਸ਼ਚਤਤਾ ਹੀ ਹੈ। ਪਰ ਫਿਰ ਵੀ ਸਾਡੇ ਲੋਕਾਂ ਖਾਸਕਰ ਨੌਜਵਾਨਾਂ ਅੰਦਰ ਨਸ਼ਿਆਂ ਦੀ ਵੱਧ ਰਹੀ ਲੱਤ ਇਕ ਵੱਡੀ ਸਮੱਸਿਆ ਬਣਦੀ ਜਾ ਰਹੀ ਹੈ। ਜੇਕਰ ਵਿਦੇਸ਼ਾਂ ਵਿਚ ਆਰਥਿਕ ਅਤੇ ਪਦਾਰਥਕ ਪੱਖੋਂ ਸਾਡੇ ਲੋਕ ਚੰਗੀ ਹਾਲਤ ਵਿਚ ਹਨ, ਉਨ੍ਹਾਂ ਕੋਲ ਰੁਜ਼ਗਾਰ ਵੀ ਹੈ ਅਤੇ ਭਵਿੱਖ ਵਿਚ ਰੋਜ਼ੀ-ਰੋਟੀ ਦੀ ਕੋਈ ਚਿੰਤਾ ਵੀ ਨਹੀਂ ਹੈ ਤਾਂ ਫਿਰ ਵੀ ਜ਼ਿੰਦਗੀ ਤੋਂ ਨਿਰਾਸ਼ਤਾ ਅਤੇ ਅਨਿਸ਼ਚਤਤਾ ਪੈਦਾ ਹੋਣਾ ਇਕ ਵੱਡਾ ਸਵਾਲ ਖੜ੍ਹਾ ਕਰਦੀ ਹੈ।

ਇਸ ਦਾ ਵੱਡਾ ਕਾਰਨ ਇਹੀ ਮੰਨਿਆ ਜਾ ਸਕਦਾ ਹੈ ਕਿ ਦੁਨੀਆ ਵਿਚ ਉਸਰ ਰਿਹਾ ਨਵਾਂ ਵਿਕਾਸ ਮਾਡਲ ਸਾਨੂੰ ਪਦਾਰਥਕ ਸਹੂਲਤਾਂ ਹਾਸਲ ਕਰਨ ਤੇ ਇਨ੍ਹਾਂ ਦੀ ਤ੍ਰਿਪਤੀ ਦੀ ਹੋੜ ਵਿਚ ਸੁੱਟ ਰਿਹਾ ਹੈ। ਇਸ ਹੋੜ ਦੀ ਕੋਈ ਸੀਮਾ ਨਹੀਂ। ਜਿੰਨੀਆਂ ਸਹੂਲਤਾਂ ਅਸੀਂ ਹਾਸਲ ਕਰਦੇ ਹਾਂ ਜਾਂ ਇਨ੍ਹਾਂ ਦੀ ਤ੍ਰਿਪਤੀ ਕਰਦੇ ਹਾਂ, ਇਹ ਹੋੜ ਓਨੀ ਹੀ ਵਧਦੀ ਜਾ ਰਹੀ ਹੈ। ਭਾਵ ਮਨੁੱਖ ਨੂੰ ਮਾਨਸਿਕ ਅਤੇ ਸੱਭਿਆਚਾਰਕ ਰੱਜ ਨਹੀਂ ਆ ਰਿਹਾ। ਮੌਜੂਦਾ ਸਰਮਾਏਦਾਰੀ ਪ੍ਰਬੰਧ ਨੇ ਬੰਦੇ ਨੂੰ ਪਦਾਰਥਕ ਸਹੂਲਤਾਂ ਹਾਸਲ ਕਰਨ ਅਤੇ ਇਨ੍ਹਾਂ ਦੀ ਤ੍ਰਿਪਤੀ ਲਈ ਹੋੜ ਵਿਚ ਪੈਣ ਵਾਲੀ ਇਕ ਮਸ਼ੀਨ ਬਣਾ ਦਿੱਤਾ ਹੈ ਤੇ ਅਜਿਹੀ ਮਸ਼ੀਨ ਨੂੰ ਰੱਜ ਕਦੇ ਆ ਨਹੀਂ ਸਕਦਾ। ਸਾਡੇ ਗੁਰੂਆਂ ਨੇ ਉਪਦੇਸ਼ ਦਿੱਤਾ ਹੈ ਕਿ 'ਬਿਨ ਸੰਕੋਚ ਨਾ ਕੋਈ ਰਾਜੈ॥' ਭਾਵ ਸਬਰ ਤੇ ਸੰਜਮ ਬਗੈਰ ਕਦੇ ਰੱਜ ਨਹੀਂ ਆਉਂਦਾ। ਜੇ ਅਸੀਂ ਕਾਦਰ ਦੀ ਕੁਦਰਤ ਦਾ ਆਨੰਦ ਮਾਣਾਂਗੇ ਅਤੇ ਉਸ ਦੀ ਰਜ਼ਾ ਵਿਚ ਰਹਾਂਗੇ ਤਾਂ ਹੀ ਮਾਨਸਿਕ ਸੰਤੁਸ਼ਟੀ ਮਿਲ ਸਕਦੀ ਹੈ। ਹੋੜ ਜਾਂ ਸਹੂਲਤਾਂ ਲਈ ਦੌੜ ਨੇ ਕਦੇ ਵੀ ਮਨੁੱਖ ਨੂੰ ਮਾਨਸਿਕ ਰੱਜ ਨਹੀਂ ਦਿੱਤਾ। ਇਸੇ ਹੋੜ ਵਿਚ ਸੰਸਾਰ ਅੰਦਰ ਜੰਗਾਂ ਲੱਗ ਚੁੱਕੀਆਂ ਹਨ, ਐਟਮ ਬੰਬ ਬਣ ਚੁੱਕੇ ਹਨ। ਪਰ ਅੰਤ ਅਜੇ ਵੀ ਨਹੀਂ ਹੋਇਆ। ਇਹੀ ਹਾਲ ਸਾਡੇ ਸਮਾਜ ਦਾ ਹੈ, ਸਾਡੇ ਲੋਕਾਂ ਨੇ ਵਿਦੇਸ਼ਾਂ ਵਿਚ ਆ ਕੇ ਆਪਣਾ ਆਰਥਿਕ ਪੱਧਰ ਮਜ਼ਬੂਤ ਕੀਤਾ ਹੈ, ਸੁੱਖ ਸਹੂਲਤਾਂ ਹਾਸਲ ਕਰ ਲਈਆਂ ਨੇ ਪਰ ਮਾਨਸਿਕ ਪੱਧਰ 'ਤੇ ਅਸੀਂ ਮਜ਼ਬੂਤ ਨਹੀਂ ਹੋਏ। ਇਸ ਦਾ ਵੱਡਾ ਕਾਰਨ ਇਹੀ ਹੈ ਕਿ ਅਸੀਂ ਪਦਾਰਥਕ ਸਹੂਲਤਾਂ ਹਾਸਲ ਕਰਨ ਦੀ ਦੌੜ ਵਿਚ ਕੁਦਰਤ ਤੋਂ ਦੂਰ ਚਲੇ ਗਏ ਹਾਂ। ਬਨਾਵਟੀ ਜ਼ਿੰਦਗੀ ਹਾਸਲ ਕਰਨ ਤੇ ਮਾਨਣ ਦੀ ਦੌੜ ਵਿਚ ਪੈ ਗਏ ਹਾਂ। ਪਹਿਲਾਂ ਕਾਰਾਂ ਅਤੇ ਘਰ, ਫਿਰ ਹੋਰ ਵੱਡੀਆਂ ਕਾਰਾਂ ਅਤੇ ਹੋਰ ਵੱਡੇ ਘਰ, ਇਸ ਤਰ੍ਹਾਂ ਇਹ ਬੇਰੋਕ ਦੌੜ ਦੀ ਅੰਨ੍ਹੀ ਹਨੇਰੀ ਵਿਚ ਅਸੀਂ ਵਹਿ ਚੁੱਕੇ ਹਾਂ। ਪੈਸਾ ਅਤੇ ਸਹੂਲਤਾਂ ਦੀ ਕੋਈ ਸੀਮਾ ਨਹੀਂ। ਕਹਿੰਦੇ ਹਨ ਕਿ ਭੁੱਖ ਤੇ ਲੋੜ ਨੂੰ ਪੂਰਾ ਕੀਤਾ ਜਾ ਸਕਦਾ ਹੈ ਪਰ ਜਦ ਹਾਬੜ (ਹੋੜ) ਪੈਦਾ ਹੋ ਜਾਵੇ ਤਾਂ ਇਸ ਨੂੰ ਮਿਟਾਉਣ ਵਾਲਾ ਕੋਈ ਵੀ ਨਹੀਂ ਹੈ। ਵਿਦੇਸ਼ਾਂ ਵਿਚ ਆਈ ਸਾਡੀ ਨਵੀਂ ਪੀੜ੍ਹੀ ਇਸੇ ਦੌੜ ਵਿਚ ਪਈ ਨਜ਼ਰ ਆ ਰਹੀ ਹੈ। ਪਰ ਇਸ ਦੌੜ ਨੇ ਸਾਨੂੰ ਨਾ ਤਾਂ ਨਿੱਜੀ ਪੱਧਰ 'ਤੇ ਤਣ-ਪੱਤਣ ਲਾਉਣਾ ਹੈ ਅਤੇ ਨਾ ਹੀ ਸਮਾਜਿਕ ਪੱਧਰ 'ਤੇ ਸਾਨੂੰ ਉੱਚਾ ਚੁੱਕਣਾ ਹੈ, ਸਗੋਂ ਅਜਿਹੇ ਰੁਝਾਨ ਨਾਲ ਜਿੱਥੇ ਇਕ ਪਾਸੇ ਸਾਡੇ ਘਰਾਂ ਦੇ ਘਰ ਤਬਾਹ ਹੋ ਰਹੇ ਹਨ, ਉਥੇ ਸਮਾਜਿਕ ਪੱਧਰ 'ਤੇ ਵੀ ਹੋਰਨਾਂ ਕੌਮਾਂ ਅਤੇ ਸੱਭਿਆਚਾਰਾਂ ਦੇ ਲੋਕਾਂ ਸਾਹਮਣੇ ਸਾਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪੈਂਦਾ ਹੈ। ਸੋ ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਅਸੀਂ ਇਸ ਪਦਾਰਥਕ ਦੌੜ ਦੀ ਬਜਾਏ ਸਾਡੇ ਗੁਰੂਆਂ ਵਲੋਂ ਦਿਤੇ ਉਪਦੇਸ਼ ਦਾ ਲੜ ਫੜੀਏ ਅਤੇ ਪਦਾਰਥਕ ਦੌੜ ਦੀ ਅੰਨ੍ਹੀ ਹਨੇਰੀ ਵਿਚ ਜਾਣ ਦੀ ਬਜਾਏ ਆਤਮਿਕ ਸ਼ਾਂਤੀ ਅਤੇ ਮਾਨਸਿਕ ਚੜ੍ਹਦੀ ਕਲਾ ਨਾਲ ਜਿਊਣ ਦਾ ਸਾਡੇ ਗੁਰੂਆਂ ਵਲੋਂ ਦਿਤਾ ਉਪਦੇਸ਼ ਆਪਣੀ ਜ਼ਿੰਦਗੀ ਦਾ ਮਾਰਗ ਬਣਾਈਏ।

**00**

# ਐੱਨ.ਆਰ.ਆਈਜ਼ ਨੂੰ ਵੋਟ ਦੇ ਹੱਕ ਬਾਰੇ ਅਮਲ ਸ਼ੁਰੂ

## ਅੰਕ 9, 24 ਫਰਵਰੀ ਤੋਂ 02 ਮਾਰਚ, 2011

ਭਾਰਤ ਸਰਕਾਰ ਨੇ ਪ੍ਰਵਾਸੀ ਭਾਰਤੀਆਂ ਨੂੰ ਆਪਣੇ ਦੇਸ਼ ਵਿਚ ਵੀ ਵੋਟ ਪਾਉਣ ਦਾ ਹੱਕ ਦੇਣ ਉੱਤੇ ਅਮਲ ਆਰੰਭ ਦਿੱਤਾ ਹੈ। ਭਾਰਤ ਦੇ ਚੋਣ ਕਮਿਸ਼ਨ ਨੇ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਹੈ ਕਿ ਭਾਰਤੀ ਨਾਗਰਿਕ ਪ੍ਰਵਾਸੀ ਪੰਜਾਬੀ ਆਪਣੇ ਆਪ ਨੂੰ ਆਪੋ-ਆਪਣੇ ਹਲਕਿਆਂ ਅੰਦਰ ਵੋਟਰ ਵਜੋਂ ਆਪਣਾ ਨਾਂ ਦਰਜ ਕਰਵਾ ਸਕਦੇ ਹਨ। ਪਿਛਲੇ ਸਾਲ ਪ੍ਰਵਾਸੀ ਭਾਰਤੀ ਸੰਮੇਲਨ ਵਿਚ ਪ੍ਰਧਾਨ ਮੰਤਰੀ ਨੇ ਭਰੋਸਾ ਦਿੱਤਾ ਸੀ ਕਿ ਆਉਂਦੀਆਂ ਲੋਕ ਸਭਾ ਚੋਣਾਂ ਵਿਚ ਪ੍ਰਵਾਸੀ ਭਾਰਤੀ ਵੀ ਆਪਣੇ ਵੋਟ ਦਾ ਇਸਤੇਮਾਲ ਕਰ ਸਕਣਗੇ ਤੇ ਇਸ ਵਰ੍ਹੇ ਪ੍ਰਵਾਸੀ ਭਾਰਤੀ ਸੰਮੇਲਨ ਦੌਰਾਨ ਪ੍ਰਧਾਨ ਮੰਤਰੀ ਨੇ ਇਹ ਜਾਣਕਾਰੀ ਦਿੱਤੀ ਕਿ ਭਾਰਤੀ ਨਾਗਰਿਕ ਪ੍ਰਵਾਸੀ ਭਾਰਤੀਆਂ ਨੂੰ ਵੋਟ ਦਾ ਅਧਿਕਾਰ ਦੇਣ ਬਾਰੇ ਫੈਸਲਾ ਕੀਤਾ ਗਿਆ ਹੈ। ਭਾਰਤ ਸਰਕਾਰ ਦੇ ਫੈਸਲੇ ਅਨੁਸਾਰ ਹੁਣ ਚੋਣ ਕਮਿਸ਼ਨ ਨੇ ਅਜਿਹੇ ਪ੍ਰਵਾਸੀ ਭਾਰਤੀਆਂ ਦੇ ਨਾਂ ਵੋਟਰ ਸੂਚੀਆਂ ਵਿਚ ਦਰਜ ਕਰਨੇ ਸ਼ੁਰੂ ਕਰ ਦਿੱਤੇ ਹਨ। ਚੋਣ ਕਮਿਸ਼ਨ ਦੇ ਨੋਟੀਫਿਕੇਸ਼ਨ ਮੁਤਾਬਕ ਰੁਜ਼ਗਾਰ, ਪੜ੍ਹਾਈ ਜਾਂ ਹੋਰ ਕਾਰੋਬਾਰੀ ਸਿਲਸਿਲੇ ਦੇ ਸੰਬੰਧ ਵਿਚ 6 ਮਹੀਨੇ ਤੋਂ ਵੱਧ ਸਮਾਂ ਵਿਦੇਸ਼ ਵਿਚ ਰਹਿਣ ਵਾਲੇ ਵਿਅਕਤੀ ਨੂੰ ਪ੍ਰਵਾਸੀ ਭਾਰਤੀ ਵਜੋਂ ਵੋਟਰ ਸੂਚੀ ਵਿਚ ਆਪਣਾ ਨਾਂ ਦਰਜ ਕਰਵਾਉਣ ਦਾ ਹੱਕ ਮਿਲ ਗਿਆ ਹੈ। ਪਰ ਇਸ ਦੇ ਨਾਲ ਹੀ ਸ਼ਰਤ ਹੈ ਕਿ ਸੰਬੰਧਤ ਵਿਅਕਤੀ ਨੇ ਬਾਹਰਲੇ ਮੁਲਕਾਂ ਦੀ ਨਾਗਰਿਕਤਾ ਹਾਸਲ ਨਾ ਕੀਤੀ ਹੋਵੇ। ਭਾਵ ਭਾਰਤੀ ਨਾਗਰਿਕਤਾ ਰੱਖਣ ਵਾਲੇ ਪ੍ਰਵਾਸੀ ਭਾਰਤੀ ਹੀ ਦੇਸ਼ ਅੰਦਰ ਵੋਟਰ ਸੂਚੀ ਵਿਚ ਆਪਣਾ ਨਾਂ ਦਰਜ ਕਰਵਾਉਣ ਦੇ ਹੱਕਦਾਰ ਹੋਣਗੇ। ਹਰੇਕ ਪ੍ਰਵਾਸੀ ਭਾਰਤੀ ਦਾ ਨਾਂ ਉਸੇ ਜਗ੍ਹਾ ਦਰਜ ਹੋ ਸਕੇਗਾ, ਜੋ ਪਤਾ ਉਸ ਨੇ ਆਪਣੇ ਪਾਸਪੋਰਟ ਵਿਚ ਦਿੱਤਾ ਹੋਵੇਗਾ। ਵਿਦੇਸ਼ਾਂ ਵਿਚ ਜਾ ਵਸੇ ਲੱਖਾਂ ਭਾਰਤੀ ਭਾਰਤ ਨਾਲ ਬੇਹੱਦ ਸਨੇਹ ਰੱਖਦੇ ਹਨ ਅਤੇ ਆਪਣੇ ਦੇਸ਼ ਦੀ ਤਰੱਕੀ ਤੇ ਬਿਹਤਰੀ ਲਈ ਤੱਤਪਰ ਰਹਿੰਦੇ ਹਨ। ਪ੍ਰਵਾਸੀ ਭਾਰਤੀਆਂ ਖਾਸ ਕਰ ਪ੍ਰਵਾਸੀ ਪੰਜਾਬੀ ਦਾ ਇਥੋਂ ਦੇ ਸਿਆਸੀ ਅਤੇ ਪ੍ਰਸ਼ਾਸਨਿਕ ਪ੍ਰਬੰਧ ਵਿਚ ਵੀ ਕਾਫੀ ਰੁਚੀ ਰੱਖਦੇ ਹਨ। ਪ੍ਰਵਾਸੀ ਪੰਜਾਬੀ ਵੱਡੀ ਗਿਣਤੀ ਵਿਚ ਲਗਾਤਾਰ ਪੰਜਾਬ ਆਉਂਦੇ-ਜਾਂਦੇ ਰਹਿੰਦੇ ਹਨ। ਇਸ ਕਰਕੇ ਪੰਜਾਬ ਅੰਦਰ ਵਾਪਰਦੀ ਹਰ ਰਾਜਸੀ ਘਟਨਾ ਨਾਲ ਉਹ ਲਗਾਤਾਰ ਜੁੜੇ ਰਹਿੰਦੇ ਹਨ ਅਤੇ ਦਿਲਚਸਪੀ ਵੀ ਰੱਖਦੇ ਹਨ। ਇਸ ਕਰਕੇ ਭਾਰਤ ਸਰਕਾਰ ਵੱਲੋਂ ਭਾਰਤੀ ਨਾਗਰਿਕਤਾ ਰੱਖਣ ਵਾਲੇ ਪ੍ਰਵਾਸੀ ਭਾਰਤੀਆਂ ਨੂੰ ਵੋਟਰ ਸੂਚੀ ਵਿਚ ਸ਼ਾਮਲ ਕਰਨ ਦਾ ਦਿੱਤਾ ਗਿਆ ਅਧਿਕਾਰ ਪ੍ਰਵਾਸੀ ਭਾਰਤੀਆਂ ਲਈ ਇਕ ਬੇਹੱਦ ਸ਼ਲਾਘਾਯੋਗ ਕਦਮ ਹੈ। ਇਸ ਨਾਲ ਵਿਦੇਸ਼ਾਂ ਵਿਚ ਵਸੇ ਭਾਰਤੀ ਲੋਕਾਂ ਦੀਆਂ ਤੰਦਾਂ ਆਪਣੇ ਦੇਸ਼ ਨਾਲ ਹੋਰ ਵਧੇਰੇ ਮਜ਼ਬੂਤ ਹੋਣਗੀਆਂ ਅਤੇ ਉਹ ਆਪਣੇ ਦੇਸ਼ ਅਤੇ ਸੂਬੇ ਦੀ ਬਿਹਤਰੀ ਅਤੇ ਤਰੱਕੀ ਲਈ ਹੋਰ ਵਧੇਰੇ ਉਤਸ਼ਾਹ ਹੋਣਗੇ। ਉੱਤਰੀ ਅਮਰੀਕਾ ਵਿਚ ਹੀ ਲੱਖਾਂ ਲੋਕ ਰਹਿੰਦੇ ਹਨ, ਜਿਨ੍ਹਾਂ ਨੇ ਇਥੇ ਰਹਿੰਦਿਆਂ ਹੋਇਆਂ ਵੀ ਭਾਰਤੀ ਨਾਗਰਿਕਤਾ ਹੀ ਕਾਇਮ ਰੱਖੀ ਹੈ। ਅਜਿਹੇ ਲੋਕ ਹੁਣ ਭਾਰਤ ਅੰਦਰ ਵੋਟਰ ਵਜੋਂ ਆਪਣਾ ਨਾਂ ਦਰਜ ਕਰਵਾ ਸਕਣਗੇ। ਪ੍ਰਵਾਸੀ ਭਾਰਤੀਆਂ ਵੱਲੋਂ ਚਿਰਾਂ ਤੋਂ ਇਹ ਮੰਗ ਕੀਤੀ ਜਾਂਦੀ ਰਹੀ ਸੀ ਕਿ ਜੇਕਰ ਭਾਰਤ ਜਾਂ ਪੰਜਾਬ ਨੇ ਪ੍ਰਵਾਸੀ ਭਾਰਤੀਆਂ

ਨੂੰ ਪੂੰਜੀ ਨਿਵੇਸ਼ ਲਈ ਉਤਸ਼ਾਹਿਤ ਕਰਨਾ ਹੈ ਅਤੇ ਸਮਾਜਿਕ ਤੇ ਹੋਰਨਾਂ ਵਿਕਾਸ ਕਾਰਜਾਂ ਵਿਚ ਹਿੱਸਾ ਪੁਆਉਣਾ ਹੈ ਤਾਂ ਪ੍ਰਵਾਸੀ ਭਾਰਤੀਆਂ ਪ੍ਰਤੀ ਸਹਿਯੋਗੀ ਤੇ ਸੁਨੇਹ ਭਰਿਆ ਹੱਥ ਵਧਾਉਣਾ ਪਵੇਗਾ। ਅਸੀਂ ਕਹਿ ਸਕਦੇ ਹਾਂ ਕਿ ਭਾਰਤ ਸਰਕਾਰ ਦੇ ਇਸ ਫੈਸਲੇ ਨਾਲ ਪ੍ਰਵਾਸੀ ਭਾਰਤੀਆਂ, ਖਾਸ ਕਰ ਪ੍ਰਵਾਸੀ ਪੰਜਾਬੀਆਂ ਨੂੰ ਬੇਹੱਦ ਤਸੱਲੀ ਮਿਲੀ ਹੈ ਅਤੇ ਅਪਣੱਤ ਦਾ ਅਹਿਸਾਸ ਹੋਰ ਵਧਿਆ ਹੈ। ਹੁਣ ਉਨ੍ਹਾਂ ਨੂੰ ਆਪਣੇ ਦੇਸ਼ ਨਾਲ ਸ਼ਿਕਵੇ-ਸ਼ਿਕਾਇਤਾਂ ਵੀ ਘਟਣਗੀਆਂ, ਕਿਉਂਕਿ ਆਮ ਕਰਕੇ ਪ੍ਰਵਾਸੀ ਭਾਰਤੀਆਂ ਨੂੰ ਹਮੇਸ਼ਾ ਇਹ ਸ਼ਿਕਾਇਤ ਤੇ ਸ਼ਿਕਵਾ ਰਹਿੰਦਾ ਹੈ ਕਿ ਭਾਰਤ ਵਿਚ ਪ੍ਰਸ਼ਾਸਨਿਕ ਢਾਂਚਾ ਉਨ੍ਹਾਂ ਨੂੰ ਸਹੂਲਤ ਦੇਣ ਸਮੇਂ ਅੜਿਚਣਾਂ ਤੇ ਢੁੱਚਰਾਂ ਡਾਹੁਣ ਦਾ ਵਧੇਰੇ ਯਤਨ ਕਰਦਾ ਹੈ। ਅਫਸਰਸ਼ਾਹੀ ਦੇ ਰੁੱਖੇ ਵਤੀਰੇ ਤੇ ਭ੍ਰਿਸ਼ਟਾਚਾਰ ਕਾਰਨ ਕਈ ਵਾਰ ਪੂੰਜੀ ਨਿਵੇਸ਼ ਕਰਨ ਦੇ ਚਾਹਵਾਨ ਅਤੇ ਆਪੋ-ਆਪਣੇ ਪਿੰਡਾਂ ਜਾਂ ਖੇਤਰਾਂ ਵਿਚ ਵਿਕਾਸ ਕਾਰਜਾਂ ਵਿਚ ਹੱਥ ਵਟਾਉਣ ਦੀ ਲਾਲਸਾ ਰੱਖਣ ਵਾਲੇ ਪ੍ਰਵਾਸੀ ਭਾਰਤੀਆਂ ਨੂੰ ਨਿਰਾਸ਼ਾ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ। ਜੇਕਰ ਹੁਣ ਪ੍ਰਵਾਸੀ ਭਾਰਤੀ ਵੀ ਇਕ ਵੋਟ ਬੈਂਕ ਵਾਂਗ ਉਭਰਨਗੇ ਤਾਂ ਲਾਜ਼ਮੀ ਹੀ ਰਾਜਸੀ ਪਾਰਟੀਆਂ ਨੂੰ ਉਨ੍ਹਾਂ ਦੀਆਂ ਮੁਸ਼ਕਲਾਂ ਅਤੇ ਮਸਲਿਆਂ ਨੂੰ ਹੱਲ ਕਰਨ ਲਈ ਵਧੇਰੇ ਰੁਚੀ ਦਿਖਾਉਣੀ ਪਵੇਗੀ। ਭਾਰਤ ਦੇ ਸਿਆਸੀ ਕਲਚਰ ਵਿਚ ਇਹ ਗੱਲ ਸਮਾ ਚੁੱਕੀ ਹੈ ਕਿ ਸਿਆਸੀ ਨੇਤਾ ਉਸੇ ਵਰਗ ਵੱਲ ਧਿਆਨ ਦਿੰਦੇ ਹਨ, ਜਿਥੋਂ ਉਨ੍ਹਾਂ ਨੂੰ ਵੋਟਾਂ ਮਿਲਣ ਦਾ ਸੰਕੇਤ ਮਿਲੇ। ਹੁਣ ਤੱਕ ਪ੍ਰਵਾਸੀ ਭਾਰਤੀਆਂ ਖਾਸਕਰ ਪ੍ਰਵਾਸੀ ਪੰਜਾਬੀਆਂ ਕੋਲੋਂ ਸਿਆਸੀ ਲੋਕ ਆਰਥਿਕ ਮਦਦ ਤੇ ਸਮਾਜਿਕ ਹਮਾਇਤ ਹੀ ਲੈਂਦੇ ਆਏ ਹਨ। ਪਰ ਸਿੱਧੇ ਰੂਪ ਵਿਚ ਉਨ੍ਹਾਂ ਨੂੰ ਪ੍ਰਵਾਸੀ ਪੰਜਾਬੀਆਂ ਤੱਕ ਕੋਈ ਗਰਜ ਨਹੀਂ ਸੀ ਹੁੰਦੀ। ਹੁਣ ਲੱਖਾਂ ਦੀ ਗਿਣਤੀ ਵਿਚ ਪ੍ਰਵਾਸੀ ਪੰਜਾਬੀ ਪੰਜਾਬ ਦੇ ਵੱਖ-ਵੱਖ ਖੇਤਰਾਂ ਵਿਚ ਵੋਟਰ ਬਣ ਸਕਦੇ ਹਨ। ਵਿਧਾਨ ਸਭਾ ਦੀਆਂ ਚੋਣਾਂ ਵਿਚ ਸਿਰਫ਼ ਇਕ ਵਰ੍ਹਾ ਬਾਕੀ ਰਹਿ ਗਿਆ ਹੈ। ਪ੍ਰਵਾਸੀ ਪੰਜਾਬੀਆਂ ਦੀ ਇੰਨੀ ਵੱਡੀ ਵੋਟਰ ਗਿਣਤੀ ਪੰਜਾਬ ਅੰਦਰ ਸਿਆਸੀ ਚੱਕਥੱਲ ਵਿਚ ਆਪਣਾ ਰੋਲ ਅਦਾ ਕਰਨ ਦੇ ਸਮਰੱਥ ਹੋ ਸਕਦੀ ਹੈ। ਹੁਣ ਸਿਰਫ ਪ੍ਰਵਾਸੀ ਪੰਜਾਬੀ ਆਰਥਿਕ ਮਦਦ ਅਤੇ ਆਪਣੇ ਸਕੇ ਸੰਬੰਧੀਆਂ ਨੂੰ ਟੈਲੀਫੋਨ ਕਰਨ ਤੱਕ ਹੀ ਸੀਮਤ ਨਹੀਂ ਰਹਿਣਗੇ, ਸਗੋਂ ਉਹ ਖੁਦ ਵੋਟਰ ਸ਼ਕਤੀ ਦਾ ਇਕ ਹਿੱਸਾ ਵੀ ਹੋਣਗੇ। ਇਸ ਕਰਕੇ ਪੰਜਾਬ ਦੇ ਰਾਜਸੀ ਮਾਹੌਲ ਵਿਚ ਪ੍ਰਵਾਸੀ ਪੰਜਾਬੀਆਂ ਦਾ ਦਖਲ ਵਧੇਰੇ ਬਣ ਸਕੇਗਾ ਅਤੇ ਉਨ੍ਹਾਂ ਨੂੰ ਮਾਣ-ਤਾਣ ਮਿਲਣ ਵਿਚ ਵੀ ਵਾਧਾ ਹੋਵੇਗਾ।

ਭਾਰਤੀ ਨਾਗਰਿਕਤਾ ਰੱਖਣ ਵਾਲੇ ਪ੍ਰਵਾਸੀ ਭਾਰਤੀਆਂ ਨੂੰ ਵੋਟਰ ਬਣਨ ਦਾ ਹੱਕ ਹਾਸਲ ਹੋ ਗਿਆ ਹੈ ਅਤੇ ਉਨ੍ਹਾਂ ਦੇ ਨਾਂ ਵੀ ਦਰਜ ਹੋਣੇ ਸ਼ੁਰੂ ਹੋ ਚੁੱਕੇ ਹਨ। ਪਰ ਇਸ ਫੈਸਲੇ ਵਿਚ ਅਜੇ ਇਕ ਊਣਤਾਈ ਦੇਖੀ ਜਾ ਰਹੀ ਹੈ। ਵੱਖ-ਵੱਖ ਮੁਲਕਾਂ ਵਿਚ ਵਸਦੇ ਲੱਖਾਂ ਪੰਜਾਬੀਆਂ ਨੂੰ ਸਿਰਫ ਵੋਟ ਪਾਉਣ ਵਾਸਤੇ ਆਪੋ-ਆਪਣੇ ਖੇਤਰਾਂ ਵਿਚ ਜਾਣਾ ਮੁਸ਼ਕਲ ਹੋਵੇਗਾ। ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇੰਟਰਨੈੱਟ ਜ਼ਰੀਏ ਅਜਿਹੀ ਵਿਵਸਥਾ ਕਾਇਮ ਕਰੇ, ਜਿਸ ਨਾਲ ਉਹ ਬਾਹਰਲੇ ਮੁਲਕਾਂ ਵਿਚ ਬੈਠੇ ਵੀ ਆਪਣੇ ਵੋਟ ਦਾ ਇਸਤੇਮਾਲ ਕਰ ਸਕਣ। ਜਿਸ ਤਰ੍ਹਾਂ ਭਾਰਤ ਅੰਦਰ ਫੌਜ 'ਚ ਭਰਤੀ ਲੋਕਾਂ ਨੂੰ ਆਪਣੇ ਵੋਟ ਦਾ ਇਸਤੇਮਾਲ ਫੌਜ ਵਿਚ ਰਹਿੰਦਿਆਂ ਹੀ ਕਰਨ ਦਾ ਅਧਿਕਾਰ ਮਿਲਿਆ ਹੋਇਆ ਹੈ, ਉਸੇ ਤਰ੍ਹਾਂ ਪ੍ਰਵਾਸੀ ਭਾਰਤੀਆਂ ਨੂੰ ਵੀ ਵੋਟ ਦਾ ਹੱਕ

ਈਮੇਲ ਜਾਂ ਕਿਸੇ ਹੋਰ ਇਲੈਕਟ੍ਰਾਨਿਕ ਢੰਗ ਨਾਲ ਕਰਨ ਦੀ ਖੁੱਲ੍ਹ ਦਿੱਤੀ ਜਾ ਸਕਦੀ ਹੈ। ਜੇਕਰ ਸਰਕਾਰ ਅਜਿਹਾ ਕਰ ਦੇਵੇ ਤਾਂ ਪ੍ਰਵਾਸੀ ਭਾਰਤੀਆਂ ਤੇ ਖਾਸਕਰ ਪ੍ਰਵਾਸੀ ਪੰਜਾਬੀਆਂ ਦਾ ਬਹੁਤ ਹੀ ਅਹਿਮ ਯੋਗਦਾਨ ਪੈ ਸਕਦਾ ਹੈ।

**00**

# ਪੰਜਾਬ 'ਚ ਪ੍ਰਵਾਸੀ ਪੰਜਾਬੀਆਂ ਦੇ ਹੋ ਰਹੇ ਕਤਲ ਚਿੰਤਾਜਨਕ

ਅੰਕ 10, 3 ਤੋਂ 9 ਮਾਰਚ, 2011

ਪੰਜਾਬੀਆਂ ਨੇ ਦੁਨੀਆ ਭਰ ਵਿਚ ਫੈਲ ਕੇ ਆਰਥਿਕ, ਸਮਾਜਿਕ, ਮਾਨਸਿਕ ਤੇ ਬੌਧਿਕ ਪੱਧਰ 'ਤੇ ਤਰੱਕੀ ਦੀਆਂ ਵੱਡੀਆਂ ਮੰਜ਼ਿਲਾਂ ਮਾਰੀਆਂ ਹਨ ਅਤੇ ਹਰ ਖੇਤਰ ਵਿਚ ਚੰਗਾ ਨਾਂ ਕਮਾਇਆ ਹੈ। ਪਰ ਬਹੁਤ ਸਾਰੇ ਅਜਿਹੇ ਕਾਰਨਾਮੇ ਵੀ ਸਾਹਮਣੇ ਆਉਂਦੇ ਹਨ ਜੋ ਪੰਜਾਬੀ ਸਮਾਜ ਨੂੰ ਸਮੁੱਚੇ ਤੌਰ 'ਤੇ ਮੁੜ ਸੋਚਣ ਲਈ ਮਜਬੂਰ ਕਰ ਰਹੇ ਹਨ। ਭਾਵੇਂ ਅਸੀਂ ਵਿਕਾਸ ਦੀਆਂ ਪੌੜੀਆਂ ਤਾਂ ਚੜ੍ਹ ਗਏ ਹਾਂ ਪਰ ਅਜੇ ਵੀ ਬਹੁਤ ਕੁਝ ਅਜਿਹਾ ਹੀ ਨਾਲ ਚੱਲ ਰਿਹਾ ਹੈ ਜੋ ਸਾਡੇ ਲਈ ਮੁਸ਼ਕਿਲਾਂ ਖੜੀਆਂ ਕਰ ਰਿਹਾ ਹੈ। ਪਿਛਲੇ ਦਿਨੀਂ ਨਿਊਯਾਰਕ ਰਹਿੰਦੇ ਗੁਰਦਾਸਪੁਰ ਜ਼ਿਲੇ ਦੇ ਇਕ ਪਿੰਡ ਨਾਲ ਸੰਬੰਧਤ ਪੰਜਾਬੀ ਦਾ ਉਸਦੀ ਪਤਨੀ ਵਲੋਂ ਹੀ ਸੁਪਾਰੀ ਦੇ ਕੇ ਕਤਲ ਕਰਵਾ ਦਿਤੇ ਜਾਣ ਦੀ ਹਿਰਦੈ ਵੇਦਕ ਘਟਨਾ ਸਾਹਮਣੇ ਆਈ ਹੈ। ਖਬਰ ਮੁਤਾਬਕ ਪਤਨੀ ਅਮਰੀਕਾ ਤੋਂ ਵਾਪਸ ਗਈ ਸੀ ਅਤੇ ਬਾਅਦ ਵਿਚ ਉਸਦਾ ਪਤੀ ਪਹੁੰਚਿਆ ਸੀ। ਪਤਨੀ ਦਾ ਦੋਸ਼ ਹੈ ਕਿ ਪਤੀ ਉਸ ਨੂੰ ਤੰਗ-ਪ੍ਰੇਸ਼ਾਨ ਕਰਦਾ ਸੀ। ਪੰਜਾਬ ਵਿਚ ਉਸਦਾ ਇਕ ਹੋਰ ਵਿਅਕਤੀ ਨਾਲ ਨੇੜ ਹੋ ਗਿਆ ਤੇ ਇਹ ਨੇੜ ਉਨ੍ਹਾਂ ਦਾ ਚੈਟਿੰਗ ਕਰਦਿਆਂ ਹੋਇਆ ਦੱਸਿਆ ਜਾਂਦਾ ਹੈ। ਚੈਟਿੰਗ ਦੌਰਾਨ ਹੋਇਆ ਪਿਆਰ ਅੱਗੋਂ ਮੁਲਾਕਾਤਾਂ ਵਿਚ ਬਦਲ ਗਿਆ ਅਤੇ ਫਿਰ ਉਸ ਵਿਅਕਤੀ ਨਾਲ ਮਿਲ ਕੇ ਆਪਣੇ ਪਤੀ ਨੂੰ ਕਤਲ ਕਰਵਾਉਣ ਦੀ ਸਾਜ਼ਿਸ਼ ਰਚ ਲਈ। ਇਸ ਬਦਲੇ ਉਸ ਨੂੰ ਢਾਈ ਲੱਖ ਰੁਪਏ ਦਿਤੇ ਗਏ। ਇਕ ਦਿਨ ਜਦ ਪਤਨੀ ਆਪਣੇ ਪਤੀ ਤੇ ਬੱਚਿਆਂ ਨਾਲ ਪੇਕਿਓਂ ਆ ਰਹੀ ਸੀ ਤਾਂ ਮਿਥੀ ਸਾਜ਼ਿਸ਼ ਤਹਿਤ ਪਤੀ ਨੂੰ ਅਜਿਹੀ ਥਾਂ ਉਪਰ ਖੜਾ ਹੋਣ ਲਈ ਬਹਾਨਾ ਬਣਾ ਲਿਆ ਜਿਥੇ ਕਾਤਲ ਪਹਿਲਾਂ ਹੀ ਉਡੀਕ ਰਹੇ ਸਨ। ਬਸ ਫਿਰ ਕੀ ਸੀ ਕਾਰ ਖੜੀ ਹੁੰਦਿਆਂ ਹੀ ਕਾਤਲਾਂ ਨੇ ਐੱਨ. ਆਰ. ਆਈ. ਉੱਪਰ ਚਾਕੂਆਂ ਨਾਲ ਹਮਲਾ ਕਰਕੇ ਉਸ ਨੂੰ ਥਾਈਂ ਢੇਰੀ ਕਰ ਦਿਤਾ। ਕੁਝ ਦਿਨ ਇਹ ਗੱਲ ਲੁਟੇਰਿਆਂ ਵਲੋਂ ਕਤਲ ਦਾ ਡਰਾਮਾ ਬਣੀ ਰਹੀ ਪਰ ਆਖਿਰ ਪੁਲਸ ਨੇ ਸੱਚ ਲੱਭ ਹੀ ਲਿਆ ਅਤੇ ਐੱਨ. ਆਰ. ਆਈ. ਔਰਤ ਅਤੇ ਉਸ ਵਲੋਂ ਭਾੜੇ 'ਤੇ ਲਏ ਕਾਤਲਾਂ ਦੀ ਕਹਾਣੀ ਨੰਗੀ ਹੋ ਗਈ ਹੈ। ਪਤਨੀ ਸਮੇਤ ਇਹ ਸਾਰੇ ਜਾਣੇ ਇਸ ਵੇਲੇ ਪੁਲਸ ਹਿਰਾਸਤ ਵਿਚ ਹਨ। ਪੰਜਾਬ ਅੰਦਰ ਐੱਨ. ਆਰ. ਆਈਜ਼ ਨਾਲ ਧੱਕੇ ਅਤੇ ਕਤਲਾਂ ਦਾ ਮਾਮਲਾ ਭਾਵੇਂ ਪਹਿਲਾਂ ਬਹੁਤਾ ਕਰਕੇ ਜ਼ਮੀਨ-ਜਾਇਦਾਦ ਦੇ ਮਾਮਲਿਆਂ ਕਾਰਨ ਹੀ ਹੁੰਦਾ ਰਿਹਾ ਹੈ ਪਰ ਹੁਣ ਪੰਜਾਬੀਆਂ ਅੰਦਰ ਪਰਿਵਾਰਕ ਝਗੜੇ ਵੀ ਅਜਿਹੀਆਂ ਵਾਰਦਾਤਾਂ ਦਾ ਇਕ ਅਹਿਮ ਕਾਰਨ ਬਣਦੇ ਜਾ ਰਹੇ ਹਨ। ਮਨਮਰਜ਼ੀ ਨਾਲ ਵਿਆਹ ਕਰਵਾਉਣ ਵਾਲੀਆਂ ਕਈ ਐੱਨ. ਆਰ. ਆਈ. ਲੜਕੀਆਂ ਦੇ ਕਤਲ ਅਤੇ ਇਸੇ ਤਰ੍ਹਾਂ ਭਰਾ ਜਾਂ ਹੋਰਨਾਂ ਦੇ ਭਾੜੇ ਦੇ ਕਾਤਲਾਂ ਤੋਂ ਕਤਲ ਕਰਵਾ ਦੇਣ ਦੀਆਂ ਬਹੁਤ ਸਾਰੀਆਂ ਘਟਨਾਵਾਂ ਪਿਛਲੇ ਸਮੇਂ ਵਿਚ ਵਾਪਰੀਆਂ ਹਨ। ਇਹ ਘਨਟਾਵਾਂ ਇਹੀ ਸਾਬਿਤ ਕਰਦੀਆਂ ਹਨ ਕਿ ਪੰਜਾਬੀਆਂ ਦੇ ਪਰਿਵਾਰਕ ਮਾਮਲਿਆਂ ਵਿਚ ਵੀ ਬੇਹੱਦ ਨਿਗਾਰ ਆਇਆ ਹੈ। ਛੋਟੇ-ਮੋਟੇ

ਪਰਿਵਾਰਕ ਝਗੜਿਆਂ ਬਦਲੇ ਆਪਣੇ ਨਜ਼ਦੀਕੀ ਸੰਬੰਧੀਆਂ ਨੂੰ ਕਤਲ ਕਰਵਾ ਦੇਣ ਵਰਗੀਆਂ ਘਟਨਾਵਾਂ ਬੇਹੱਦ ਚਿੰਤਾ ਦਾ ਵਿਸ਼ਾ ਹਨ। ਜੇਕਰ ਮਨਮਰਜ਼ੀ ਨਾਲ ਵਿਆਹ ਕਰਵਾਉਣ ਵਾਲੀ ਧੀ ਨੂੰ ਕਤਲ ਕਰਵਾਉਣ ਲਈ ਬਾਪ ਹੀ ਕਾਤਲ ਭਾੜੇ ਉਪਰ ਲੈਂਦਾ ਹੈ ਤਾਂ ਇਸ ਤੋਂ ਵੱਧ ਸ਼ਰਮਨਾਕ ਗੱਲ ਕੀ ਬਣਦੀ ਹੈ। ਵੈਨਕੂਵਰ ਦੀ ਲੜਕੀ ਦਾ ਭਾੜੇ ਦੇ ਕਾਤਲਾਂ ਵਲੋਂ ਕਰਵਾਇਆ ਕਤਲ ਅਜੇ ਤੱਕ ਵੀ ਪ੍ਰਵਾਸੀ ਪੰਜਾਬੀਆਂ ਦੇ ਚੇਤੇ ਵਿਚ ਹੈ। ਪਰਿਵਾਰਕ ਜਾਂ ਜ਼ਮੀਨੀ ਝਗੜੇ ਹਰ ਤਰ੍ਹਾਂ ਦੀਆਂ ਕੌਮਾਂ ਅਤੇ ਨਸਲਾਂ ਵਿਚ ਹੁੰਦੇ ਰਹਿੰਦੇ ਹਨ ਪਰ ਅਜਿਹੇ ਝਗੜਿਆਂ ਕਾਰਨ ਕਿਸੇ ਦੀ ਜਾਨ ਲੈਣ ਤੱਕ ਚਲੇ ਜਾਣਾ ਸੱਭਿਅਕ ਸਮਾਜ ਦੀ ਨਿਸ਼ਾਨੀ ਨਹੀਂ ਹੈ। ਸਗੋਂ ਅਜਿਹੀਆਂ ਘਟਨਾਵਾਂ ਇਸੇ ਗੱਲ ਦਾ ਸੰਕੇਤ ਹਨ ਕਿ ਸਾਡੇ ਲੋਕਾਂ ਵਿਚ ਸਹਿਨਸ਼ੀਲਤਾ, ਸਹਿਜਤਾ ਅਤੇ ਮਸਲਿਆਂ ਨੂੰ ਭਾਈਚਾਰਕ ਪੱਧਰ 'ਤੇ ਬੈਠ ਕੇ ਨਿਪਟਾਉਣ ਦੀ ਸਾਡੀ ਵਿਰਾਸਤੀ ਜੁਗਤ ਖਤਮ ਹੁੰਦੀ ਜਾ ਰਹੀ ਹੈ। ਪੁਰਾਣੇ ਜ਼ਮਾਨੇ ਵਿਚ ਵੀ ਅਜਿਹੇ ਮਸਲੇ ਉਠਦੇ ਰਹਿੰਦੇ ਸਨ ਪਰ ਪੰਜਾਬੀ ਸਮਾਜ ਵਿਚ ਇਹ ਇਕ ਵੱਡੀ ਨਰੋਈ ਪਿਰਤ ਸੀ ਕਿ ਪੰਚਾਇਤੀ ਪੱਧਰ 'ਤੇ ਹੋਏ ਫੈਸਲਿਆਂ ਨੂੰ ਸਾਰੇ ਜਣੇ ਖੁਸ਼ੀ-ਖੁਸ਼ੀ ਪ੍ਰਵਾਨ ਕਰ ਲੈਂਦੇ ਸਨ। ਮਾੜਾ ਕੰਮ ਕਰਨ ਵਾਲੇ ਨੂੰ ਸਮਾਜਿਕ ਪੱਧਰ 'ਤੇ ਗਲਤ ਕਹਿ ਦੇਣ ਨਾਲ ਜਾਂ ਕਈਆਂ ਹਾਲਤਾਂ ਵਿਚ ਉਸ ਦਾ ਸਮਾਜਿਕ ਬਾਈਕਾਟ ਕਰ ਦੇਣ ਨਾਲ ਸੰਬੰਧਤ ਵਿਅਕਤੀ ਲਈ ਵੱਡੀ ਨਮੋਸ਼ੀ ਪੈਦਾ ਹੁੰਦੀ ਸੀ ਅਤੇ ਹੋਰਨਾਂ ਲੋਕਾਂ ਲਈ ਇਹੀ ਗੱਲ ਸਬਕ ਬਣ ਜਾਂਦੀ ਸੀ ਅਤੇ ਅੱਗੇ ਤੋਂ ਕੋਈ ਵੀ ਫਿਰ ਗਲਤ ਕੰਮ ਕਰਨ ਦੀ ਹਿੰਮਤ ਨਹੀਂ ਸੀ ਕਰਦਾ। ਸਿੱਖ ਇਤਿਹਾਸ ਵਿਚ ਵੀ ਇਹੀ ਪ੍ਰੰਪਰਾ ਹੈ ਕਿ ਗਲਤੀਆਂ ਕਰਨ ਵਾਲਿਆਂ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਸੱਦ ਕੇ ਅਜਿਹੀ ਸਜ਼ਾ ਦਿਤੀ ਜਾਂਦੀ ਸੀ ਜਾਂ ਹੈ ਜਿਸ ਨਾਲ ਸਮਾਜਿਕ ਪੱਧਰ 'ਤੇ ਦੋਸ਼ੀ ਨੂੰ ਨਮੋਸ਼ੀ ਝੱਲਣੀ ਪੈਂਦੀ ਹੈ ਅਤੇ ਉਸ ਦੇ ਸੁਧਰਨ ਦਾ ਵੀ ਮੌਕਾ ਮਿਲਦਾ ਹੈ ਅਤੇ ਨਾਲ ਹੀ ਸਮਾਜਿਕ ਪੱਧਰ 'ਤੇ ਹੋਰਨਾਂ ਲੋਕਾਂ ਨੂੰ ਜਾਗਰੁਕ ਤੇ ਸੁਚੇਤ ਹੋਣ ਲਈ ਰਾਹ ਵੀ ਖੁਲ੍ਹ ਜਾਂਦਾ ਹੈ।

ਸੋ ਅੱਜ ਵੀ ਸੰਸਾਰ ਅੰਦਰ ਜੋ ਅਸਹਿਣਸ਼ੀਲਤਾ, ਕਾਹਲ ਅਤੇ ਮਾਨਸਿਕ ਹਾਬੜ ਪੈਦਾ ਹੋ ਰਹੀ ਹੈ ਉਸ ਨਾਲ ਸਮਾਜਿਕ ਜਾਂ ਹੋਰ ਕਿਸੇ ਵੀ ਤਰ੍ਹਾਂ ਦੇ ਮਸਲਿਆਂ ਨੂੰ ਕਿਸੇ ਵੀ ਪੱਧਰ 'ਤੇ ਹੱਲ ਨਹੀਂ ਕੀਤਾ ਜਾ ਸਕਦਾ ਸਗੋਂ ਅਜਿਹਾ ਕਰਕੇ ਪਹਿਲੀਆਂ ਮੁਸ਼ਕਿਲਾਂ ਹੋਰ ਜ਼ਰੂਰ ਵੱਧ ਸਕਦੀਆਂ ਹਨ। ਐੱਨ. ਆਰ. ਆਈ. ਪਤਨੀ ਵਲੋਂ ਆਪਣੇ ਹੀ ਪਤੀ ਦੇ ਕਰਵਾਏ ਕਤਲ ਨੇ ਉਸ ਦੀਆਂ ਪਹਿਲੀਆਂ ਮੁਸ਼ਕਿਲਾਂ ਨੂੰ ਵਧਾ ਦਿਤਾ ਹੈ ਅਤੇ ਹੁਣ ਉਹ ਜਿਥੇ ਪਤੀ ਤੋਂ ਤਾਂ ਹੱਥ ਧੋ ਹੀ ਬੈਠੀ ਹੈ ਉਥੇ ਨਾਲ ਹੀ ਆਪਣੇ ਨੰਨ੍ਹੇ ਬੱਚਿਆਂ ਤੋਂ ਵੱਖ ਹੋ ਕੇ ਜੇਲ ਦੀ ਕਾਲ ਕੋਠਰੀ ਵਿਚ ਵਿਲਕਣ ਲਈ ਮਜਬੂਰ ਹੈ। ਇਸ ਤਰ੍ਹਾਂ ਉਸ ਨੇ ਆਪਣੀਆਂ ਮੁਸ਼ਿਕਲਾਂ ਨੂੰ ਹੀ ਹੋਰ ਵਧਾਇਆ ਹੈ। ਸਮਾਜਿਕ ਪੱਧਰ 'ਤੇ ਵੀ ਹਾਲਾਤ ਅਜਿਹੇ ਹੀ ਹਨ। ਸੋ ਸਾਨੂੰ ਸਾਰਿਆਂ ਨੂੰ ਹੀ ਸਹਿਣਸ਼ੀਲਤਾ, ਸੰਜਮ ਅਤੇ ਦੂਰਦ੍ਰਿਸ਼ਟੀ ਤੋਂ ਕੰਮ ਲੈਂਦਿਆਂ ਮਸਲਿਆਂ ਨੂੰ ਭਾਈਚਾਰਕ ਤੌਰ 'ਤੇ ਨਿਪਟਾਉਣ ਲਈ ਪ੍ਰੇਰਿਤ ਹੋਣਾ ਚਾਹੀਦਾ ਹੈ।

**00**

# ਸਿੱਖਾਂ ਵਿਰੁੱਧ ਨਫਰਤੀ ਨਸਲੀ ਹਮਲੇ ਗੰਭੀਰ ਚਿੰਤਾ ਦਾ ਵਿਸ਼ਾ

### ਅੰਕ 11, 10 ਤੋਂ 16 ਮਾਰਚ, 2011

ਅਮਰੀਕਾ ਦੇ ਕੈਲੀਫੋਰਨੀਆ ਸੂਬੇ ਦੇ ਸੰਘਣੀ ਵਸੋਂ ਵਾਲੇ ਸ਼ਹਿਰ ਸੈਕਰਾਮੈਂਟੋ ਵਿਖੇ 2 ਬਜ਼ੁਰਗਾਂ ਨੂੰ ਗੋਲੀਆਂ ਮਾਰਨ ਦੀ ਘਟਨਾ ਨੇ ਉੱਤਰੀ ਅਮਰੀਕਾ ਦੀ ਸਮੂਹ ਸਿੱਖ ਵਸੋਂ ਨੂੰ ਹਿਲਾ ਕੇ ਰੱਖ ਦਿੱਤਾ ਹੈ। ਇਸ ਘਟਨਾ ਵਿਚ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਪੰਡੋਰੀ ਗੰਗਾ ਸਿੰਘ ਦੇ ਜੰਮਪਲ ਸੁਰਿੰਦਰ ਸਿੰਘ ਦੀ ਮੌਕੇ 'ਤੇ ਹੀ ਮੌਤ ਹੋ ਗਈ, ਜਦਕਿ ਨਵਾਂਸ਼ਹਿਰ ਲਾਗਲੇ ਪਿੰਡ ਤੋਂ ਆਏ ਗੁਰਮੇਜ ਸਿੰਘ ਅਟਵਾਲ ਗੰਭੀਰ ਰੂਪ ਵਿਚ ਜ਼ਖਮੀ ਹੋਏ ਹਨ। ਸੈਕਰਾਮੈਂਟੋ ਵਿਚ ਕੁੱਝ ਮਹੀਨੇ ਪਹਿਲਾਂ ਟੈਕਸੀ ਡਰਾਈਵਰ ਹਰਭਜਨ ਸਿੰਘ ਉਪਰ ਵੀ ਨਫਰਤੀ ਨਸਲੀ ਹਮਲਾ ਹੋਇਆ ਸੀ। ਇਸ ਤੋਂ ਪਹਿਲਾਂ ਅਮਰੀਕਾ ਵਿਚ ਅਨੇਕਾਂ ਥਾਂਵਾਂ 'ਤੇ ਸਿੱਖਾਂ ਉਪਰ ਅਜਿਹੇ ਹਮਲੇ ਹੋ ਰਹੇ ਹਨ। ਅਸਲ ਵਿਚ 9/11 ਦੇ ਅੱਤਵਾਦੀ ਹਮਲੇ ਤੋਂ ਬਾਅਦ ਸਿੱਖਾਂ ਖਿਲਾਫ ਨਫਰਤੀ ਨਸਲੀ ਹਮਲੇ ਹੋਣ ਦਾ ਸਿਲਸਿਲਾ ਆਰੰਭ ਹੋਇਆ ਹੈ। ਇਨ੍ਹਾਂ ਹਮਲਿਆਂ ਵਿਚ ਲਾਦੇਨ ਅਤੇ ਉਸ ਦੇ ਸਾਥੀਆਂ ਦੇ ਸ਼ਾਮਲ ਹੋਣ ਦਾ ਸ਼ੱਕ ਕੀਤਾ ਗਿਆ ਸੀ। ਲਾਦੇਨ ਅਤੇ ਉਸ ਦੇ ਸਾਥੀ ਸ਼ਕਲ ਪੱਖੋਂ ਸਿੱਖਾਂ ਨਾਲ ਮਿਲਦੇ-ਜੁਲਦੇ ਹਨ, ਇਸ ਕਰਕੇ ਸਿੱਖਾਂ ਦੀ ਪੱਗ ਕਾਰਨ ਆਮ ਗੋਰੇ ਅਤੇ ਹੋਰ ਨਸਲਾਂ ਦੇ ਲੋਕ ਸਿੱਖਾਂ ਨੂੰ ਲਾਦੇਨ ਦੇ ਹਮਾਇਤੀ ਹੀ ਸਮਝਦੇ ਹਨ। ਸਿੱਖਾਂ ਦੀ ਪਛਾਣ ਬਾਰੇ ਇਸ ਗਲਤਫਹਿਮੀ ਕਾਰਨ ਸਾਨੂੰ ਵੱਡਾ ਨੁਕਸਾਨ ਉਠਾਉਣਾ ਪਿਆ ਹੈ। 9/11 ਦੇ ਹਮਲੇ ਤੋਂ ਬਾਅਦ ਫੀਨਿਕਸ ਵਿਚ ਬਲਬੀਰ ਸਿੰਘ ਸੋਢੀ ਨੂੰ ਕਤਲ ਕਰ ਦਿੱਤਾ ਗਿਆ ਸੀ। ਫਿਰ ਇਸ ਤੋਂ ਬਾਅਦ ਨਿਊਯਾਰਕ, ਨਿਊਜਰਸੀ, ਫੀਨਿਕਸ ਤੇ ਕੈਲੀਫੋਰਨੀਆ ਸਮੇਤ ਅਨੇਕਾਂ ਥਾਂਵਾਂ ਉਪਰ ਨਸਲੀ ਹਮਲਿਆਂ ਅਤੇ ਲੁੱਟਮਾਰ ਦੀਆਂ ਅਨੇਕਾਂ ਘਟਨਾਵਾਂ ਵਾਪਰੀਆਂ ਹਨ। ਤਾਜ਼ਾ ਘਟਨਾ ਵਿਚ ਦੋਵੇਂ ਬਜ਼ੁਰਗ ਸੈਰ ਕਰਦੇ ਜਾ ਰਹੇ ਹਨ, ਜਦ ਉਨ੍ਹਾਂ ਉਪਰ ਬੰਦੂਕਧਾਰੀਆਂ ਵੱਲੋਂ ਗੋਲੀਆਂ ਦੀ ਬੌਛਾੜ ਕਰ ਦਿੱਤੀ ਗਈ। ਦੋਵਾਂ ਹੀ ਬਜ਼ੁਰਗਾਂ ਸੁਰਿੰਦਰ ਸਿੰਘ ਅਤੇ ਗੁਰਮੇਜ ਸਿੰਘ ਅਟਵਾਲ ਦੇ ਦਾੜ੍ਹੀ ਕੇਸ ਰੱਖੇ ਹੋਏ ਸਨ ਅਤੇ ਸਿਰਾਂ 'ਤੇ ਪਗੜੀਆਂ ਬੰਨ੍ਹੀਆਂ ਹੋਈਆਂ ਸਨ। ਇਹ ਦੋਵੇਂ ਜਣੇ ਬਹੁਤ ਹੀ ਸ਼ਾਂਤਮਈ ਜ਼ਿੰਦਗੀ ਬਤੀਤ ਕਰਨ ਵਾਲੇ ਸਨ ਅਤੇ ਕਦੇ ਵੀ ਕਿਸੇ ਝਗੜੇ ਜਾਂ ਖਰੂਦ ਪਾਉਣ ਦੇ ਮਾਮਲੇ ਵਿਚ ਸ਼ਾਮਲ ਨਹੀਂ ਸਨ ਹੋਏ। ਬਹੁਤ ਹੀ ਸਹਿਜ ਅਤੇ ਸ਼ਾਂਤ ਸੁਭਾਅ ਨਾਲ ਜਾਂਦਿਆਂ ਉਪਰ ਅਚਾਨਕ ਗੋਲੀਆਂ ਨਾਲ ਹੋਏ ਹਮਲੇ ਨੂੰ ਪੁਲਿਸ ਤੇ ਆਮ ਲੋਕ ਨਫਰਤੀ ਨਸਲੀ ਹਮਲਾ ਹੀ ਸਮਝ ਰਹੇ ਹਨ। ਕਰੀਬ ਤਿੰਨ ਮਹੀਨੇ ਪਹਿਲਾਂ ਟੈਕਸੀ ਡਰਾਈਵਰ ਹਰਭਜਨ ਸਿੰਘ ਨੂੰ ਵੀ ਇਸੇ ਤਰ੍ਹਾਂ ਨਸਲੀ ਹਮਲੇ ਦਾ ਸ਼ਿਕਾਰ ਬਣਾਇਆ ਗਿਆ ਸੀ। ਹਰਭਜਨ ਸਿੰਘ 'ਤੇ ਹਮਲਾ ਕਰਨ ਵਾਲਿਆਂ ਨੇ ਅਦਾਲਤ ਸਾਹਮਣੇ ਆਪਣਾ ਗੁਨਾਹ ਕਬੂਲ ਕਰ ਲਿਆ ਹੈ ਅਤੇ ਨਸਲੀ ਨਫਰਤ ਨਾਲ ਹਮਲਾ ਕਰਨ ਵਾਲਿਆਂ ਖਿਲਾਫ ਫਾਸਟ ਟਰੈਕ ਮੁਕੱਦਮਾ ਚੱਲ ਰਿਹਾ ਹੈ, ਜਿਸ ਤਹਿਤ ਦੋਸ਼ੀਆਂ ਨੂੰ ਸਜ਼ਾ ਹੋਣੀਂ ਯਕੀਨੀ ਹੈ। ਤਾਜ਼ਾ ਮਾਮਲੇ ਵਿਚ ਪੁਲਿਸ ਸਾਰੇ ਮਾਮਲੇ ਦੀ ਜਾਂਚ ਕਰਨ ਵਿਚ ਲੱਗੀ ਹੋਈ

ਹੈ ਅਤੇ ਅਸਲ ਸੱਚਾਈ ਦੇ ਸਾਹਮਣੇ ਆਉਣ ਦੀ ਪੂਰੀ ਉਮੀਦ ਹੈ।

**9/11** ਦੀ ਘਟਨਾ ਤੋਂ ਬਾਅਦ ਸਿੱਖਾਂ ਖਿਲਾਫ ਗਲਤ ਪਛਾਣ ਕਾਰਨ ਹਮਲੇ ਹੋਣ ਨੇ ਪੂਰੀ ਸਿੱਖ ਵਸੋਂ ਨੂੰ ਗਹਿਰੀ ਚਿੰਤਾ ਵਿਚ ਪਾ ਦਿੱਤਾ ਸੀ। ਇਸ ਗੱਲ ਨੇ ਇਹ ਵੀ ਸਾਬਤ ਕੀਤਾ ਕਿ ਪਿਛਲੀ ਸਦੀ ਦੌਰਾਨ ਸਾਡੇ ਲੋਕਾਂ ਨੇ ਅਮਰੀਕਾ ਵਿਚ ਭਾਵੇਂ ਵੱਡੀਆਂ-ਵੱਡੀਆਂ ਪ੍ਰਾਪਤੀਆਂ ਹਾਸਲ ਕੀਤੀਆਂ ਹਨ ਅਤੇ ਇਥੇ ਆਪਣੇ ਪੈਰ ਵੀ ਜਮ੍ਹਾ ਲਏ ਹਨ, ਪਰ ਸਮਾਜਿਕ ਤੇ ਰਾਜਨੀਤਿਕ ਤੌਰ 'ਤੇ ਫਿਰ ਵੀ ਅਸੀਂ ਬਹੁਤ ਪਿੱਛੇ ਹਾਂ। ਅਸੀਂ ਆਪਣੀ ਵੱਖਰੀ ਪਛਾਣ ਬਾਰੇ ਲੋਕਾਂ ਨੂੰ ਆਪਣੀ ਗੱਲ ਸਮਝਾ ਨਹੀਂ ਸਕੇ ਜਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਸਮਾਜਿਕ ਤੌਰ 'ਤੇ ਸਿੱਖਾਂ ਦੀ ਪਛਾਣ ਨੂੰ ਅਮਰੀਕੀ ਸਮਾਜ ਵਿਚ ਅਜੇ ਪੂਰੀ ਤਰ੍ਹਾਂ ਮਾਨਤਾ ਨਹੀਂ ਮਿਲੀ ਅਤੇ ਉਨ੍ਹਾਂ ਦੇ ਸੱਭਿਆਚਾਰਕ ਅਤੇ ਵਿਰਾਸਤੀ ਪਿਛੋਕੜ ਬਾਰੇ ਅਮਰੀਕੀ ਸਮਾਜ ਨੂੰ ਬਹੁਤ ਹੀ ਘੱਟ ਜਾਣਕਾਰੀ ਹੈ। ਇਹੀ ਕਾਰਨ ਹੈ ਕਿ ਬਹੁਤਾ ਅਮਰੀਕੀ ਸਮਾਜ ਸਿੱਖਾਂ ਬਾਰੇ ਪਛਾਣ ਨੂੰ ਲੈ ਕੇ ਗਲਤ ਫਹਿਮੀ ਦਾ ਸ਼ਿਕਾਰ ਹੋਇਆ ਹੈ। ਲਾਦੇਨ ਦੇ ਹਮਾਇਤੀਆਂ ਦੇ ਸਿਰਾਂ ਉਪਰ ਗੋਲ ਪਗੜੀਆਂ ਅਤੇ ਲੰਬੀ ਦਾੜ੍ਹੀ ਕਾਰਨ ਹੀ ਪੂਰੇ ਸਿੱਖ ਸਮਾਜ ਨੂੰ ਹੀ ਅਮਰੀਕੀ ਸਮਾਜ ਦਾ ਵੱਡਾ ਹਿੱਸਾ ਲਾਦੇਨ ਭਾਈਚਾਰਾ ਹੀ ਸਮਝ ਰਿਹਾ ਹੈ। ਇਹ ਗੱਲ ਠੀਕ ਹੈ ਕਿ **9/11** ਦੀਆਂ ਘਟਨਾਵਾਂ ਤੋਂ ਬਾਅਦ ਬਹੁਤ ਸਾਰੀਆਂ ਸਿੱਖ ਸਮਾਜਿਕ ਅਤੇ ਧਾਰਮਿਕ ਸੰਸਥਾਵਾਂ ਨੇ ਸਾਡੀ ਵੱਖਰੀ ਪਛਾਣ ਬਾਰੇ ਜਾਗ੍ਰਿਤੀ ਫੈਲਾਉਣ ਲਈ ਯਤਨ ਆਰੰਭੇ ਹਨ ਪਰ ਲਗਾਤਾਰ ਵਾਪਰ ਰਹੀਆਂ ਨਸਲੀ ਹਮਲਿਆਂ ਦੀਆਂ ਘਟਨਾਵਾਂ ਇਹ ਸੰਕੇਤ ਦੇ ਰਹੀਆਂ ਹਨ ਕਿ ਅਸੀਂ ਅਜੇ ਵੀ ਆਪਣੇ ਬਾਰੇ ਅਮਰੀਕੀ ਸਮਾਜ ਨੂੰ ਜਾਣਕਾਰੀ ਦੇਣ ਵਿਚ ਕਾਫੀ ਪਛੜੇ ਹੋਏ ਹਾਂ। ਸਿੱਖ ਗੁਰਦੁਆਰਿਆਂ ਵੱਲੋਂ ਵੀ ਵੱਖਰੀ ਸਿੱਖ ਪਛਾਣ ਬਾਰੇ ਜਾਗ੍ਰਿਤੀ ਪੈਦਾ ਕਰਨ ਦਾ ਕੰਮ ਆਰੰਭਿਆ ਗਿਆ ਹੈ। ਪਰ ਇਹ ਸਾਰੇ ਯਤਨ ਅਜੇ ਬਹੁਤ ਹੀ ਨਿਗੂਣੇ ਹਨ। ਪੂਰੇ ਸਿੱਖ ਸਮਾਜ ਨੂੰ ਖਾਸ ਕਰ ਸਿੱਖ ਸਮਾਜਿਕ ਅਤੇ ਧਾਰਮਿਕ ਸੰਸਥਾਵਾਂ ਨੂੰ ਵੱਖਰੀ ਸਿੱਖ ਪਛਾਣ ਬਾਰੇ ਹੋਰਨਾਂ ਕੌਮਾਂ ਤੇ ਨਸਲਾਂ ਦੇ ਲੋਕਾਂ ਨੂੰ ਜਾਣਕਾਰੀ ਦੇਣ ਲਈ ਉਨ੍ਹਾਂ ਲੋਕਾਂ ਦੇ ਸੰਗਠਨਾਂ ਅਤੇ ਸਮਾਜਿਕ ਸੰਸਥਾਵਾਂ ਨਾਲ ਸੰਪਰਕ ਸਥਾਪਿਤ ਕਰਨੇ ਪੈਣਗੇ ਤਾਂਕਿ ਉਨ੍ਹਾਂ ਦੇ ਸਮਾਜਿਕ ਤੇ ਧਾਰਮਿਕ ਸਮਾਗਮਾਂ ਵਿਚ ਸਾਡੇ ਲੋਕ ਸ਼ਰੀਕ ਹੋ ਸਕਣ ਅਤੇ ਉਨ੍ਹਾਂ ਨਾਲ ਰਾਬਤਾ ਕਾਇਮ ਕਰਦਿਆਂ ਆਪਣੀ ਪਛਾਣ ਅਤੇ ਹੈਸੀਅਤ ਬਾਰੇ ਸਮਝਾ ਸਕਣ। ਕਿਉਂਕਿ ਜਦ ਤੱਕ ਲੋਕਾਂ ਨਾਲ ਸਾਡਾ ਸਮਾਜਿਕ ਅਤੇ ਧਾਰਮਿਕ ਅਦਾਨ-ਪ੍ਰਦਾਨ ਨਹੀਂ ਹੁੰਦਾ ਅਤੇ ਅਸੀਂ ਸਮਾਜਿਕ ਪੱਧਰ 'ਤੇ ਉਨ੍ਹਾਂ ਦੇ ਨਾਲ ਵਿਚਰਨ ਲਈ ਅੱਗੇ ਨਹੀਂ ਆਉਂਦੇ, ਤਦ ਤੱਕ ਅਸੀਂ ਹੋਰਨਾਂ ਸਮਾਜਾਂ ਜਾਂ ਕੌਮਾਂ ਦੇ ਲੋਕਾਂ ਤੱਕ ਆਪਣੀ ਅਸਲੀਅਤ ਪੇਸ਼ ਨਹੀਂ ਕਰ ਸਕਾਂਗੇ। ਆਮ ਤੌਰ 'ਤੇ ਦੇਖਿਆ ਗਿਆ ਹੈ ਕਿ ਸਿੱਖ ਸਮਾਜਿਕ ਅਤੇ ਧਾਰਮਿਕ ਸੰਸਥਾਵਾਂ ਆਪਣੇ ਵੱਲੋਂ ਵੱਡੇ-ਵੱਡੇ ਸਮਾਗਮ ਰਚਾਉਂਦੀਆਂ ਰਹਿੰਦੀਆਂ ਹਨ ਅਤੇ ਨਗਰ ਕੀਰਤਨ ਅਤੇ ਹੋਰ ਮਾਰਚ ਵਗੈਰਾ ਕਰਦੀਆਂ ਰਹਿੰਦੀਆਂ ਹਨ ਪਰ ਇਨ੍ਹਾਂ ਸਮਾਗਮਾਂ ਵਿਚ ਹੋਰਨਾਂ ਕੌਮਾਂ ਅਤੇ ਸਮਾਜਾਂ ਦੇ ਲੋਕਾਂ ਦੀ ਗਿਣਤੀ ਨਾਂਹ ਦੇ ਬਰਾਬਰ ਹੁੰਦੀ ਹੈ। ਇਸ ਤਰ੍ਹਾਂ ਸਿੱਖਾਂ ਦੇ ਅਜਿਹੇ ਸਮਾਗਮ ਸਰਗਰਮੀਆਂ ਵੀ ਸਾਡੇ ਆਪਣੇ ਲੋਕਾਂ ਤੱਕ ਹੀ ਸੀਮਤ ਹੋ ਕੇ ਰਹਿ ਜਾਂਦੀਆਂ ਹਨ ਅਤੇ ਹੋਰਨਾਂ ਕੌਮਾਂ ਤੇ ਸਮਾਜਾਂ ਦੇ ਲੋਕਾਂ ਦੀ ਸ਼ਮੂਲੀਅਤ ਬਹੁਤ ਹੀ ਮਾਮੂਲੀ ਹੋ ਕੇ ਰਹਿ ਜਾਂਦੀ ਹੈ। ਇਸੇ ਤਰ੍ਹਾਂ ਦੂਜੇ ਲੋਕਾਂ ਦੇ ਧਾਰਮਿਕ ਤੇ ਸਮਾਜਿਕ ਕੰਮਾਂ ਵਿਚ ਵੀ

ਸਾਡੇ ਲੋਕਾਂ ਦੀ ਸ਼ਮੂਲੀਅਤ ਬਹੁਤ ਹੀ ਘੱਟ ਹੁੰਦੀ ਹੈ। ਅਸਲ ਵਿਚ ਲੋੜ ਹੈ ਕਿ ਸਾਡੇ ਮੂਹਰੀ ਸੰਸਥਾਵਾਂ ਦੇ ਆਗੂ ਦੂਸਰੀਆਂ ਕੌਮਾਂ, ਧਰਮਾਂ ਅਤੇ ਸਮਾਜਾਂ ਦੇ ਆਗੂਆਂ ਨਾਲ ਖੁਦ ਪਹਿਲਕਦਮੀ ਕਰਕੇ ਰਾਬਤਾ ਕਾਇਮ ਕਰਨ। ਸਭ ਤੋਂ ਪਹਿਲਾਂ ਉਨ੍ਹਾਂ ਦੀ ਸ਼ਮੂਲੀਅਤ ਸਿੱਖਾਂ ਦੇ ਸਮਾਗਮਾਂ ਵਿਚ ਕਰਵਾਉਣੀ ਯਕੀਨੀ ਬਣਾਈ ਜਾਵੇ ਅਤੇ ਫਿਰ ਸੁਚੇਤ ਰੂਪ ਵਿਚ ਸਿੱਖਾਂ ਦੇ ਗਰੁੱਪ ਦੂਸਰੇ ਧਰਮਾਂ ਤੇ ਕੌਮਾਂ ਦੇ ਸਮਾਗਮਾਂ ਵਿਚ ਸ਼ਾਮਲ ਹੋਣ। ਇਸ ਤਰ੍ਹਾਂ ਕਰਨ ਨਾਲ ਸਿੱਖ ਹੋਰਨਾਂ ਲੋਕਾਂ ਨਾਲ ਨੇੜਲਾ ਰਾਬਤਾ ਕਾਇਮ ਕਰ ਸਕਣਗੇ। ਇਸ ਨਾਲ ਦੂਰੀ ਵੀ ਖਤਮ ਹੋਵੇਗੀ ਅਤੇ ਸਾਡੇ ਪ੍ਰਤੀ ਉਨ੍ਹਾਂ ਲੋਕਾਂ ਵਿਚ ਸਨੇਹ, ਸਦਭਾਵਨਾ ਅਤੇ ਹਮਦਰਦੀ ਦੀ ਭਾਵਨਾ ਵੀ ਬਣੇਗੀ। ਇਸ ਤਰ੍ਹਾਂ ਸਾਡੇ ਲੋਕਾਂ ਦਾ ਦੂਸਰੀਆਂ ਕੌਮਾਂ ਦੇ ਲੋਕਾਂ ਨਾਲ ਨਿੱਜੀ ਵਾ-ਵਾਸਤਾ ਕਾਇਮ ਹੋਵੇਗਾ। ਅਜਿਹਾ ਮਾਹੌਲ ਉਸਾਰਨ ਲਈ ਸਿੱਖ ਸਮਾਜਿਕ ਤੇ ਧਾਰਮਿਕ ਸੰਸਥਾਵਾਂ ਨੂੰ ਅੱਗੇ ਆਉਣਾ ਪਵੇਗਾ। ਇਸ ਦੇ ਨਾਲ ਹੀ ਦੂਸਰਾ ਬਹੁਤ ਹੀ ਅਹਿਮ ਪੱਖ ਹੈ ਦੂਸਰੇ ਮੁਲਕਾਂ ਦੇ ਸਿਆਸੀ ਪ੍ਰਬੰਧ ਵਿਚ ਸ਼ਮੂਲੀਅਤ ਕਰਵਾਉਣੀ। ਜੇਕਰ ਸਿੱਖ ਚਾਹੁੰਦੇ ਹਨ ਕਿ ਉਨ੍ਹਾਂ ਦੇ ਹੱਕਾਂ ਦੀ ਚੰਗੀ ਤਰ੍ਹਾਂ ਪੈਰਵੀ ਹੋ ਸਕੇ, ਅਤੇ ਉਨ੍ਹਾਂ ਦੇ ਜ਼ਮਹੂਰੀ ਅਤੇ ਸਮਾਜਿਕ ਹੱਕਾਂ ਦੀ ਸੁਰੱਖਿਆ ਯਕੀਨੀ ਹੋਵੇ ਤਾਂ ਲਾਜ਼ਮੀ ਹੈ ਕਿ ਨੀਤੀਆਂ ਘੜਨ ਵਾਲੇ ਪਲੇਟਫਾਰਮਾਂ ਵਿਚ ਸਿੱਖਾਂ ਦੀ ਹਾਜ਼ਰੀ ਹੋਣੀ ਚਾਹੀਦੀ ਹੈ। ਜਦ ਤੱਕ ਨੀਤੀ ਘੜਨ ਵਾਲੀਆਂ ਕਮੇਟੀਆਂ ਵਿਚ ਸਾਡੇ ਲੋਕ ਸ਼ਾਮਲ ਨਹੀਂ ਹੋਣਗੇ ਤਦ ਤੱਕ ਉਥੇ ਬਣਨ ਵਾਲੀਆਂ ਨੀਤੀਆਂ ਅਤੇ ਲਏ ਜਾਣ ਵਾਲੇ ਫੈਸਲਿਆਂ ਵਿਚ ਸਾਡੀ ਕੌਮ ਨਾਲ ਸੰਬੰਧਤ ਸੰਵੇਦਨਸ਼ੀਲ ਗੱਲਾਂ ਅਤੇ ਭਾਵਨਾਤਮਕ ਮੁੱਦਿਆਂ ਬਾਰੇ ਦੂਸਰੇ ਲੋਕਾਂ ਵੱਲੋਂ ਬਹੁਤੀ ਤਵੱਕੋ ਨਹੀਂ ਕੀਤੀ ਜਾ ਸਕਦੀ। ਸਿੱਖ ਸੱਭਿਆਚਾਰ, ਵਿਰਾਸਤ ਅਤੇ ਰੀਤੀ ਰਿਵਾਜ਼ ਬਾਰੇ ਬਹੁਤਾ ਸੰਵੇਦਨਸ਼ੀਲ ਤੇ ਭਾਵੁਕ ਸਿੱਖ ਹੀ ਹੋ ਸਕਦਾ ਹੈ। ਇਸ ਕਰਕੇ ਸਿੱਖਾਂ ਨਾਲ ਸੰਬੰਧਤ ਮਸਲਿਆਂ ਉਪਰ ਸੰਵੇਦਨਸ਼ੀਲਤਾ ਵੀ ਉਨ੍ਹਾਂ ਵੱਲੋਂ ਹੀ ਵਿਖਾਈ ਜਾ ਸਕਦੀ ਹੈ। ਅਸੀਂ ਅਮਲ ਵਿਚ ਵੀ ਦੇਖਦੇ ਹਾਂ ਕਿ ਹਵਾਈ ਅੱਡਿਆਂ ਉਪਰ ਤਲਾਸ਼ੀਆਂ ਤੇ ਸੁਰੱਖਿਆ ਦੇ ਹੋਰ ਨਿਯਮਾਂ ਬਾਰੇ ਕਈ ਅਜਿਹੇ ਫੈਸਲੇ ਹੁੰਦੇ ਹਨ, ਜੋ ਸਿੱਖ ਮਨਾਂ ਨੂੰ ਠੇਸ ਪਹੁੰਚਾਉਣ ਵਾਲੇ ਹੁੰਦੇ ਹਨ। ਜਦ ਸਾਡੀਆਂ ਸੰਸਥਾਵਾਂ ਮਿਲ ਕੇ ਉੱਚ ਅਧਿਕਾਰੀਆਂ ਨੂੰ ਆਪਣੀ ਧਾਰਮਿਕ ਅਤੇ ਸੱਭਿਆਚਾਰਕ ਸਮੱਸਿਆ ਪੇਸ਼ ਕਰਦੀਆਂ ਹਨ ਤਾਂ ਕਈ ਵਾਰ ਇਹ ਮਸਲੇ ਦੂਰ ਹੋ ਜਾਂਦੇ ਹਨ। ਇਹ ਗੱਲ ਦਰਸਾਉਂਦੀ ਹੈ ਕਿ ਪ੍ਰਸ਼ਾਸਨਿਕ ਤੇ ਰਾਜਸੀ ਖੇਤਰ ਵਿਚ ਸਾਡੇ ਲੋਕਾਂ ਦੀ ਜੇ ਸ਼ਮੂਲੀਅਤ ਹੋਵੇ ਤਾਂ ਨਸਲੀ ਹਮਲੇ ਦੀਆਂ ਘਟਨਾਂਵਾਂ ਜਾਂ ਧਾਰਮਿਕ ਤੇ ਸੱਭਿਆਚਾਰਕ ਖੇਤਰ ਵਿਚ ਲੋਕ ਮਨਾਂ ਨੂੰ ਠੇਸ ਪਹੁੰਚਾਉਣ ਵਾਲੀਆਂ ਗੱਲਾਂ ਬਹੁਤ ਘੱਟ ਸਕਦੀਆਂ ਹਨ। ਸਿੱਖਾਂ ਨੇ ਜਿੱਥੇ ਹੋਰਨਾਂ ਖੇਤਰਾਂ ਵਿਚ ਵੱਡੀਆਂ ਸਫਲਤਾਵਾਂ ਹਾਸਲ ਕੀਤੀਆਂ ਹਨ, ਉਥੇ ਹੁਣ ਕਾਉਂਟੀ ਤੋਂ ਲੈ ਕੇ ਉਪਰ ਤੱਕ ਸਰਗਰਮ ਹੋ ਕੇ ਕੰਮ ਕਰਨ ਦੀ ਲੋੜ ਹੈ। ਬਾਬੀ ਜਿੰਦਲ ਤੇ ਨਿੱਕੀ ਰੰਧਾਵਾ ਵਰਗੇ ਭਾਵੇਂ ਸੂਬਿਆਂ ਦੇ ਗਵਰਨਰ ਬਣ ਚੁੱਕੇ ਹਨ। ਪਰ ਇਨ੍ਹਾਂ ਨਾਲ ਵੀ ਸਿੱਖਾਂ ਦੀ ਪਛਾਣ ਦਾ ਮਸਲਾ ਅਜੇ ਉਵੇਂ ਹੀ ਖੜ੍ਹਾ ਹੈ ਕਿਉਂਕਿ ਇਹ ਦੋਵੇਂ ਸਿੱਖ ਪਛਾਣ ਦਾ ਚਿੰਨ੍ਹ ਬਣਕੇ ਨਹੀਂ ਉਭਰ ਸਕੇ।

ਸਾਨੂੰ ਇਸ ਗੱਲ ਦਾ ਅਫਸੋਸ ਹੈ ਕਿ ਸਾਨ ਫਰਾਂਸਿਸਕੋ ਦੀ ਟਰਾਈਵੈਲੀ ਯੂਨੀਵਰਸਿਟੀ ਵਿਚ ਭਾਰਤੀ ਵਿਦਿਆਰਥੀਆਂ ਨਾਲ ਹੋਈ ਵਧੀਕੀ ਅਤੇ ਵਿਤਕਰੇ ਵਿਰੁੱਧ ਜਿਥੇ ਭਾਰਤੀ ਵਿਦੇਸ਼

ਮੰਤਰਾਲੇ ਅਤੇ ਹੋਰ ਸਰਕਾਰੀ ਅਧਿਕਾਰੀਆਂ ਨੇ ਬਹੁਤ ਹੀ ਅਹਿਮ ਰੋਲ ਅਦਾ ਕੀਤਾ, ਉਥੇ ਅਮਰੀਕਾ ਵਿਚਲੇ ਭਾਰਤੀ ਦੂਤਾਵਾਸ ਨੇ ਵੀ ਇਸ ਮਸਲੇ ਉਪਰ ਗੰਭੀਰਤਾ ਦਿਖਾਈ ਅਤੇ ਅਮਰੀਕੀ ਪ੍ਰਸ਼ਾਸਨ ਤੱਕ ਆਵਾਜ਼ ਪਹੁੰਚਾਈ ਪਰ ਸਿੱਖਾਂ ਵਿਰੁੱਧ ਨਫਰਤੀ ਨਸਲੀ ਹਮਲਿਆਂ ਦੇ ਮਾਮਲੇ ਵਿਚ ਭਾਰਤ ਸਰਕਾਰ ਜਾਂ ਅਮਰੀਕਾ ਵਿਚਲੇ ਭਾਰਤੀ ਦੂਤਾਵਾਸ ਨੇ ਅਜਿਹੀ ਭੂਮਿਕਾ ਅਦਾ ਨਹੀਂ ਕੀਤੀ। ਭਾਰਤ ਸਰਕਾਰ ਅਤੇ ਅਮਰੀਕਾ ਵਿਚਲੇ ਭਾਰਤੀ ਦੂਤਾਵਾਸ ਨੂੰ ਚਾਹੀਦਾ ਹੈ ਕਿ ਸਿੱਖਾਂ ਉਪਰ ਹੋ ਰਹੇ ਨਸਲੀ ਹਮਲਿਆਂ ਬਾਰੇ ਅਮਰੀਕੀ ਪ੍ਰਸ਼ਾਸਨ ਤੱਕ ਪਹੁੰਚ ਕਰੇ ਅਤੇ ਅਮਰੀਕੀ ਪ੍ਰਸ਼ਾਸਨ ਨੂੰ ਵੀ ਸਿੱਖਾਂ ਦੀ ਪਛਾਣ ਬਾਰੇ ਪੈਦਾ ਹੋਏ ਭੁਲੇਖਿਆਂ ਜਾਂ ਗਲਤਫਹਿਮੀਆਂ ਨੂੰ ਦੂਰ ਕਰਨ ’ਚ ਸਰਗਰਮ ਰੋਲ ਅਦਾ ਕਰਨ ਲਈ ਪ੍ਰੇਰਿਤ ਕਰੇ। ਇਸ ਵੇਲੇ ਪੰਜ ਲੱਖ ਦੇ ਕਰੀਬ ਸਿੱਖ ਵਸੋਂ ਅਮਰੀਕਾ ਵਿਚ ਰਹਿ ਰਹੀ ਹੈ ਅਤੇ ਭਾਰਤੀ ਪ੍ਰਵਾਸੀਆਂ ਦਾ ਇਹ ਸਭ ਤੋਂ ਵੱਡਾ ਵਰਗ ਹੈ। ਅਮਰੀਕਾ ਵਿਚ ਸਿੱਖਾਂ ਦੀ ਭੂਮਿਕਾ ਭਾਰਤ ਲਈ ਵੀ ਬੜੀ ਅਹਿਮ ਹੈ। ਇਸ ਕਰਕੇ ਭਾਰਤ ਨੂੰ ਖੁਦ ਵੀ ਮਲਟੀਮੀਡੀਆ ਰਾਹੀਂ ਸਿੱਖ ਪਛਾਣ ਬਾਰੇ ਜਾਗ੍ਰਿਤੀ ਪੈਦਾ ਕਰਨ ਦੇ ਪ੍ਰੋਗਰਾਮ ਕਰਵਾਉਣੇ ਚਾਹੀਦੇ ਹਨ ਅਤੇ ਅਮਰੀਕੀ ਪ੍ਰਸ਼ਾਸਨ ਤੇ ਹੋਰ ਸੰਗਠਨਾਂ ਨੂੰ ਮਿਲ ਕੇ ਵੀ ਸਿੱਖਾਂ ਦੀ ਪਛਾਣ ਬਾਰੇ ਗਲਤਫਹਿਮੀਆਂ ਨੂੰ ਦੂਰ ਕਰਨਾ ਚਾਹੀਦਾ ਹੈ।

**00**

# ਸਿੱਖ ਪਛਾਣ ਕਿਵੇਂ ਸਥਾਪਤ ਕੀਤੀ ਜਾਵੇ?

## ਅੰਕ 12, 17 ਤੋਂ 23 ਮਾਰਚ, 2011

4 ਮਾਰਚ ਨੂੰ ਐਲਕਗਰੋਵ 'ਚ ਵਾਪਰੀ ਘਟਨਾ ਨੇ ਇਕ ਵਾਰ ਫਿਰ ਸੰਕੇਤ ਦਿੱਤਾ ਹੈ ਕਿ ਅਮਰੀਕਾ ਵਿਚ ਸਿੱਖਾਂ ਦੀ ਪਛਾਣ ਅਜੇ ਵੀ ਵੱਡਾ ਮਸਲਾ ਹੈ ਅਤੇ ਅਮਰੀਕਾ ਦੀ ਵਸੋਂ ਦਾ ਵੱਡਾ ਹਿੱਸਾ ਸਿੱਖਾਂ ਦੇ ਧਰਮ, ਸੱਭਿਆਚਾਰ ਅਤੇ ਵਿਰਸੇ ਬਾਰੇ ਪੂਰੀ ਤਰ੍ਹਾਂ ਅਣਜਾਣ ਅਤੇ ਕੋਰਾ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ 4 ਮਾਰਚ ਦੀ ਘਟਨਾ ਵਿਚ ਇਕ ਸਿੱਖ ਦੇ ਮਾਰੇ ਜਾਣ ਅਤੇ ਦੂਸਰੇ ਦੇ ਜ਼ਖਮੀ ਹੋਣ ਦੀ ਘਟਨਾ ਨਸਲੀ ਨਫਰਤ ਦਾ ਹੀ ਨਤੀਜਾ ਹੈ। ਅਮਰੀਕਾ ਵਿਚ ਇਸ ਤੋਂ ਪਹਿਲਾਂ 7 ਹੋਰ ਵਿਅਕਤੀ ਅਜਿਹੀ ਨਫਰਤੀ ਨਸਲੀ ਹਿੰਸਾ ਦਾ ਸ਼ਿਕਾਰ ਹੋ ਚੁੱਕੇ ਹਨ। ਦਰਅਸਲ ਸਿੱਖਾਂ ਦੀ ਪਛਾਣ ਬਾਰੇ ਅਣਜਾਣਤਾ ਜਾਂ ਗਲਤਫਹਿਮੀ ਸਿੱਖਾਂ 'ਤੇ ਹਮਲਿਆਂ ਦਾ ਵੱਡਾ ਕਾਰਨ ਬਣ ਰਹੀ ਹੈ। ਅਮਰੀਕਾ ਵਿਚ ਸਿੱਖਾਂ ਵੱਲੋਂ ਕਦੇ ਵੀ ਕੋਈ ਅਜਿਹੀ ਕਾਰਵਾਈ ਨਹੀਂ ਕੀਤੀ ਗਈ, ਜਿਸ ਸਦਕਾ ਅਮਰੀਕੀ ਲੋਕਾਂ ਵਿਚ ਸਿੱਖਾਂ ਪ੍ਰਤੀ ਨਫਰਤ ਜਾਂ ਕਰੋਧ ਦੀ ਭਾਵਨਾ ਪੈਦਾ ਹੋਵੇ ਪਰ 9/11 ਦੇ ਹਮਲਿਆਂ ਤੋਂ ਬਾਅਦ ਲਾਦੇਨ ਤੇ ਉਸ ਦੇ ਸਾਥੀਆਂ ਨਾਲ ਪੱਗ ਦੇ ਮਾਮਲੇ ਨੂੰ ਲੈ ਕੇ ਸਿੱਖਾਂ ਦੀ ਪਛਾਣ ਬਾਰੇ ਪੈਦਾ ਹੋਇਆ ਭੁਲੇਖਾ ਜਾਂ ਗਲਤਫਹਿਮੀ ਸਿੱਖਾਂ ਉਪਰ ਹਮਲਿਆਂ ਦਾ ਵੱਡਾ ਕਾਰਨ ਬਣ ਰਹੀ ਹੈ। ਸਿੱਖਾਂ ਦੀ ਪਛਾਣ ਬਾਰੇ ਅਣਜਾਣਤਾ ਅਤੇ ਗਲਤਫਹਿਮੀ ਦਾ ਮਾਮਲਾ ਇਕ ਦਹਾਕੇ ਤੋਂ ਚੱਲਿਆ ਆ ਰਿਹਾ ਹੈ ਤੇ ਇਸ ਮਾਮਲੇ ਵਿਚ ਸਿੱਖ ਸਮਾਜ ਅਜੇ ਤੱਕ ਕੋਈ ਬਹੁਤਾ ਕੁਝ ਨਹੀਂ ਕਰ ਸਕਿਆ। ਇਸੇ ਕਾਰਨ ਸਿੱਖਾਂ 'ਤੇ ਨਸਲੀ ਹਮਲਿਆਂ ਦੀਆਂ ਘਟਨਾਵਾਂ ਕਿਸੇ ਨਾ ਕਿਸੇ ਰੂਪ ਵਿਚ ਵਾਪਰਦੀਆਂ ਚਲੀਆਂ ਆ ਰਹੀਆਂ ਹਨ। ਸਿੱਖ ਸਮਾਜ ਅਤੇ ਖਾਸਕਰ ਸਿੱਖ ਸੰਗਠਨਾਂ ਲਈ ਹੁਣ ਇਹ ਕਾਰਜ ਹੋਰ ਵਧੇਰੇ ਚੁਣੌਤੀ ਪੂਰਨ ਬਣ ਗਿਆ ਹੈ ਕਿ ਅਮਰੀਕਾ ਵਿਚ ਸਿੱਖਾਂ ਦੀ ਪਹਿਚਾਣ ਸਥਾਪਤ ਕਰਨ ਲਈ ਕੀ ਕੁਝ ਕੀਤਾ ਜਾਵੇ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਸਿੱਖਾਂ ਨੇ ਆਪਣੀ ਮਿਹਨਤ ਅਤੇ ਲਿਆਕਤ ਸਦਕਾ ਵੱਡੀਆਂ ਕਾਮਯਾਬੀਆਂ ਹਾਸਲ ਕੀਤੀਆਂ ਹਨ। ਪਰ ਇਸ ਦੇ ਬਾਵਜੂਦ ਵੀ ਸਿੱਖ ਪਹਿਚਾਣ ਬਾਰੇ ਗਲਤਫਹਿਮੀ ਸਿੱਖਾਂ ਦੇ ਸਿਰ ਆਣ ਪਈ ਹੈ। ਸਿੱਖਾਂ ਦੀ ਪਛਾਣ ਬਾਰੇ ਗਲਤਫਹਿਮੀ ਵਿਚ ਸਿੱਖਾਂ ਦਾ ਆਪਣਾ ਕੋਈ ਰੋਲ ਨਹੀਂ, ਸਗੋਂ ਇਹ ਨਿਰੋਲ ਰੂਪ ਵਿਚ ਸਿੱਖਾਂ ਬਾਰੇ ਅਮਰੀਕਾ ਦੀ ਅਣਜਾਣਤਾ ਦਾ ਨਤੀਜਾ ਹੈ। ਇਸ ਕਰਕੇ ਸਿੱਖ ਸੰਗਠਨਾਂ ਨੂੰ ਸਿੱਖ ਪਹਿਚਾਣ ਬਾਰੇ ਅਮਰੀਕੀ ਲੋਕਾਂ ਨੂੰ ਜਾਣੂ ਕਰਵਾਉਣ ਲਈ ਹੰਭਲਾ ਮਾਰਨਾ ਪਵੇਗਾ। ਇਸ ਵਾਸਤੇ ਸਭ ਤੋਂ ਵੱਡਾ ਕਾਰਨ ਤਾਂ ਇਹ ਹੈ ਕਿ ਸਾਨੂੰ ਆਪਣੀ ਸਮਾਜਿਕ ਸਰਗਰਮੀ ਮਹਿਜ ਆਪਣੇ ਹੀ ਲੋਕਾਂ ਤੱਕ ਸੀਮਤ ਨਹੀਂ ਰੱਖਣੀ ਚਾਹੀਦੀ, ਸਗੋਂ ਹੋਰਨਾਂ ਕੌਮਾਂ ਅਤੇ ਨਸਲਾਂ ਦੇ ਲੋਕਾਂ ਨਾਲ ਮੇਲ-ਜੋਲ ਤੇ ਭਾਈਚਾਰਾ ਵਧਾਉਣ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਆਮ ਕਰਕੇ ਦੇਖਿਆ ਗਿਆ ਹੈ ਕਿ ਬਹੁਤੇ ਲੋਕ ਘਰੋਂ ਕੰਮ 'ਤੇ ਅਤੇ ਕੰਮਾਂ ਤੋਂ ਘਰ ਆਉਣ ਤੱਕ ਹੀ ਸੀਮਤ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਆਸੇ-ਪਾਸੇ ਰਹਿਣ ਵਾਲੇ ਲੋਕਾਂ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਕਈਆਂ ਨੂੰ ਤਾਂ ਇਹ ਵੀ ਪਤਾ ਨਹੀਂ ਹੁੰਦਾ ਕਿ ਉਨ੍ਹਾਂ ਦੇ ਆਸੇ-ਪਾਸੇ ਰਹਿਣ ਵਾਲੇ ਲੋਕ ਕੌਣ ਹਨ। ਅਜਿਹੀ ਇਕੱਲਤਾ ਮਨੁੱਖ ਨੂੰ ਸਮਾਜਿਕ ਪ੍ਰਾਣੀ ਨਹੀਂ ਰਹਿਣ ਦਿੰਦੀ। ਜੇਕਰ ਅਸੀਂ

ਆਪਣੇ ਆਲੇ-ਦੁਆਲੇ ਰਹਿੰਦੇ ਲੋਕਾਂ ਨਾਲ ਘੁਲ-ਮਿਲ ਕੇ ਰਹਾਂਗੇ ਅਤੇ ਉਨ੍ਹਾਂ ਨਾਲ ਸਮਾਜਿਕ ਸਮਾਗਮਾਂ ਵਿਚ ਆਉਣ-ਜਾਣ ਦੀ ਸਾਂਝ ਪਾਵਾਂਗੇ ਤਾਂ ਇਕ ਦੂਜੇ ਦੇ ਧਰਮ, ਪਹਿਰਾਵੇ, ਸੱਭਿਆਚਾਰ ਅਤੇ ਵਿਰਾਸਤ ਨੂੰ ਖੁਦ ਹੀ ਸਮਝ ਜਾਵਾਂਗੇ। ਸਮਾਜਿਕ ਮੇਲ-ਜੋਲ ਇਕ ਦੂਜੇ ਬਾਰੇ ਜਾਣਕਾਰੀ ਹਾਸਲ ਕਰਨ ਦਾ ਸਭ ਤੋਂ ਵੱਡਾ ਸੋਮਾ ਹੁੰਦਾ ਹੈ। ਇਸ ਕਰਕੇ ਸਾਡੇ ਲੋਕਾਂ ਨੂੰ ਆਪਣੇ ਆਲੇ-ਦੁਆਲੇ ਰਹਿੰਦੇ ਲੋਕਾਂ ਨਾਲ ਸੁਚੇਤ ਰੂਪ ਵਿਚ ਸਾਂਝ ਪਾਉਣ ਵੱਲ ਧਿਆਨ ਦੇਣਾ ਚਾਹੀਦਾ ਹੈ। ਅਮਰੀਕਾ ਵਿਚ ਰਹਿੰਦਿਆਂ ਆਰਥਿਕ ਤੌਰ ’ਤੇ ਸਾਡੇ ਲੋਕਾਂ ਨੇ ਕਾਫੀ ਚੰਗੇ ਕਾਰੋਬਾਰ ਸਥਾਪਤ ਕੀਤੇ ਹਨ। ਪਰ ਸਰਕਾਰੀ, ਸਿਆਸੀ ਅਤੇ ਸਮਾਜਿਕ ਖੇਤਰ ਵਿਚ ਸਾਡੀ ਸ਼ਮੂਲੀਅਤ ਬਹੁਤ ਘੱਟ ਹੈ। ਸਿੱਖ ਪਹਿਚਾਣ ਬਾਰੇ ਗਲਤਫਹਿਮੀਆਂ ਦੂਰ ਕਰਨ ਅਤੇ ਅਣਜਾਣਤਾ ਕਾਰਨ ਸਿੱਖਾਂ ਮਨਾਂ ਨੂੰ ਧਾਰਮਿਕ ਅਤੇ ਸੱਭਿਆਚਾਰਕ ਠੇਸ ਪਹੁੰਚਾਉਣ ਵਾਲੀਆਂ ਨੀਤੀਆਂ ਬਣਨ ਤੋਂ ਤਾਂ ਹੀ ਰੋਕਿਆ ਜਾ ਸਕਦਾ ਹੈ, ਜੇਕਰ ਸਾਡੇ ਲੋਕ ਅਜਿਹੀਆਂ ਕਮੇਟੀਆਂ ਵਿਚ ਸ਼ਾਮਲ ਹੋਣ, ਜੋ ਨੀਤੀਆਂ ਘੜਨ ਲਈ ਜ਼ਿੰਮੇਵਾਰ ਹੁੰਦੀਆਂ ਹਨ, ਇਸ ਕੰਮ ਲਈ ਸਾਡੇ ਲੋਕਾਂ ਨੂੰ ਰਾਜਸੀ ਖੇਤਰ ਵਿਚ ਵੀ ਸਰਗਰਮ ਹੋਣਾ ਹੋਵੇਗਾ। ਅਮਰੀਕਾ ਦੀਆਂ ਸੁਰੱਖਿਆ ਏਜੰਸੀਆਂ ਅਤੇ ਹੋਰ ਅਦਾਰਿਆਂ ਵਿਚ ਵੀ ਆਪਣੀ ਹਾਜ਼ਰੀ ਬਣਾਉਣੀ ਪਵੇਗੀ। ਅਮਰੀਕਾ ਦੇ ਲੋਕਾਂ ਦੇ ਵੱਡੇ ਤਿਉਹਾਰਾਂ ਅਤੇ ਸਮਾਗਮਾਂ ਵਿਚ ਸਿੱਖਾਂ ਨੂੰ ਆਪਣੀ ਸ਼ਮੂਲੀਅਤ ਦਿਖਾਉਣੀ ਪਵੇਗੀ। 4 ਜੁਲਾਈ ਅਮਰੀਕਾ ਦੀ ਆਜ਼ਾਦੀ ਦਾ ਦਿਵਸ ਹੈ, ਜੋ ਪੂਰੇ ਅਮਰੀਕਾ ਵਿਚ ਲੋਕਾਂ ਵੱਲੋਂ ਬਹੁਤ ਹੀ ਧੂਮ-ਧੜੱਕੇ ਨਾਲ ਮਨਾਇਆ ਜਾਂਦਾ ਹੈ। ਇਸ ਦਿਨ ਹਰ ਕਸਬੇ, ਸ਼ਹਿਰ, ਮੁਹੱਲੇ ਵਿਚ ਸਮਾਗਮ ਹੁੰਦੇ ਹਨ। ਅਜਿਹੇ ਸਮਾਗਮਾਂ ਨੂੰ ਸਿੱਖਾਂ ਨੂੰ ਆਪਣੀ ਪਛਾਣ ਬਾਰੇ ਜਾਗਰੂਕਤਾ ਪੈਦਾ ਕਰਨ ਲਈ ਵਰਤਣਾ ਚਾਹੀਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਸਮਾਗਮਾਂ ਵਿਚ ਸਿੱਖ ਹੁੰਮ-ਹੁਮਾ ਕੇ ਪਹੁੰਚਣ ਅਤੇ ਸਾਰੇ ਸਿੱਖ ਦਸਤਾਰ ਸਜਾ ਕੇ ਜਾਣ ਤਾਂ ਕਿ ਅਮਰੀਕਨ ਲੋਕਾਂ ਨੂੰ ਉਥੇ ਸਾਡੀ ਵੱਖਰੀ ਪਛਾਣ ਦਾ ਅਹਿਸਾਸ ਬਣ ਸਕੇ ਤੇ ਨਾਲ ਹੀ ਉਨ੍ਹਾਂ ਦੇ ਮਨਾਂ ਵਿਚ ਇਹ ਗੱਲ ਵੀ ਘਰ ਕਰੇ ਕਿ ਸਿੱਖ ਕੋਈ ਅਮਰੀਕਾ ਵਿਰੋਧੀ ਲੋਕ ਨਹੀਂ, ਸਗੋਂ ਅਮਰੀਕੀ ਆਜ਼ਾਦੀ ਅਤੇ ਜਮਹੂਰੀਅਤ ਦੇ ਪ੍ਰਸ਼ੰਸਕ ਹਨ। ਅਜਿਹੇ ਸਮਾਗਮਾਂ ਮੌਕੇ ਗੁਰਦੁਆਰਾ ਕਮੇਟੀਆਂ ਅਤੇ ਹੋਰ ਸਿੱਖ ਸੰਗਠਨਾਂ ਵੱਲੋਂ ਅਮਰੀਕਨ ਲੋਕਾਂ ਦੇ ਮਨ ਜਿੱਤਣ ਲਈ ਲੰਗਰ ਵੀ ਲਗਾਏ ਜਾ ਸਕਦੇ ਹਨ। ਸਿੱਖ ਨੁਮਾਇੰਦਿਆਂ ਨੂੰ ਅਮਰੀਕੀ ਪ੍ਰਸ਼ਾਸਨ ਤੱਕ ਪਹੁੰਚ ਕਰਕੇ ਇਹ ਮੰਗ ਵੀ ਕਰਨੀ ਚਾਹੀਦੀ ਹੈ ਕਿ ਸਕੂਲਾਂ ਦੇ ਸਿਲੇਬਸ ਵਿਚ ਸਿੱਖ ਇਤਿਹਾਸ ਨੂੰ ਵੀ ਸ਼ਾਮਲ ਕੀਤਾ ਜਾਵੇ। ਅਮਰੀਕਾ ਵਿਚ ਸਕੂਲੀ ਸਿਲੇਬਸ ਵਿਚ ਬੱਚਿਆਂ ਨੂੰ ਸਾਰੇ ਮੁੱਖ ਧਰਮਾਂ ਦੇ ਇਤਿਹਾਸ ਬਾਰੇ ਪੜ੍ਹਾਇਆ ਜਾਂਦਾ ਹੈ। ਪਰ ਸਿੱਖ ਧਰਮ ਦਾ ਇਤਿਹਾਸ ਸਕੂਲੀ ਸਿਲੇਬਸ ਵਿਚ ਸ਼ਾਮਲ ਨਹੀਂ। ਜੇਕਰ ਸਿੱਖ ਧਰਮ ਦੇ ਇਤਿਹਾਸ ਨੂੰ ਸਕੂਲੀ ਸਿਲੇਬਸ ਵਿਚ ਸ਼ਾਮਲ ਕਰ ਲਿਆ ਜਾਵੇ ਤਾਂ ਸਿੱਖਾਂ ਦੀ ਪਛਾਣ ਬਾਰੇ ਮੁੱਢਲੇ ਰੂਪ ਵਿਚ ਬੱਚੇ ਜਾਣ ਸਕਣਗੇ ਅਤੇ ਇਸ ਬਾਰੇ ਜਾਗ੍ਰਿਤ ਹੋ ਸਕਣਗੇ। ਉਨ੍ਹਾਂ ਦੇ ਮਨਾਂ ਵਿਚ ਕਿਸੇ ਵੀ ਤਰ੍ਹਾਂ ਦਾ ਭਰਮ ਜਾਂ ਭੁਲੇਖਾ ਨਹੀਂ ਰਹੇਗਾ। ਸਿੱਖ ਪਛਾਣ ਸਥਾਪਤ ਕਰਨ ਦਾ ਆਪਣੇ ਆਪ ਵਿਚ ਹੀ ਇਕ ਬੜਾ ਵੱਡਾ ਕਦਮ ਹੈ। ਸਾਡੇ ਨੁਮਾਇੰਦਿਆਂ ਨੂੰ ਹਰ ਪੱਧਰ ’ਤੇ ਇਹ ਮੰਗ ਉਠਾਉਣੀ ਚਾਹੀਦੀ ਹੈ ਅਤੇ ਸਕੂਲੀ ਸਿਲੇਬਸ ਤਿਆਰ ਕਰਨ ਵਾਲੀਆਂ ਕਮੇਟੀਆਂ ਤੱਕ ਪਹੁੰਚ ਕਰਨੀ ਚਾਹੀਦੀ ਹੈ ਅਤੇ ਸਾਡੇ ਬੁੱਧੀਜੀਵੀਆਂ ਨੂੰ ਚਾਹੀਦਾ ਹੈ ਕਿ ਉਹ ਸਿੱਖ ਧਰਮ

ਦੇ ਇਤਿਹਾਸ ਬਾਰੇ ਸਿਲੇਬਸ ਤਿਆਰ ਕਰਕੇ ਅਜਿਹੀਆਂ ਕਮੇਟੀਆਂ ਨੂੰ ਭੇਜਣ, ਜੋ ਸਕੂਲਾਂ ਦੇ ਸਿਲੇਬਸ ਤਿਆਰ ਕਰਦੀਆਂ ਹਨ।

ਸਿੱਖ ਪਛਾਣ ਬਾਰੇ ਅਮਰੀਕੀ ਲੋਕਾਂ ਨੂੰ ਜਾਗ੍ਰਿਤ ਕਰਨ ਦਾ ਮਾਮਲਾ ਬਹੁਤ ਹੀ ਗੰਭੀਰ ਬਣ ਗਿਆ ਹੈ। ਇਸ ਕਰਕੇ ਸਾਨੂੰ ਚਾਹੀਦਾ ਹੈ ਕਿ ਇਸ ਮਾਮਲੇ ਵਿਚ ਸੁਚੇਤ ਹੋ ਕੇ ਅਜਿਹੇ ਕੰਮ ਕੀਤੇ ਜਾਣ, ਜਿਨ੍ਹਾਂ ਨਾਲ ਸਿੱਖਾਂ ਦੀ ਵੱਖਰੀ ਪਛਾਣ ਬਾਰੇ ਲੋਕਾਂ ਨੂੰ ਜਾਣਕਾਰੀ ਮਿਲ ਸਕੇ ਅਤੇ ਉਹ ਸਾਡੇ ਧਰਮ, ਇਤਿਹਾਸ ਅਤੇ ਸੱਭਿਆਚਾਰ ਬਾਰੇ ਸਹੀ ਜਾਣਕਾਰੀ ਹਾਸਲ ਕਰ ਸਕਣ। ਅਜਿਹਾ ਕਰਨ ਨਾਲ ਅਸੀਂ ਅਮਰੀਕਾ ਵਿਚ ਨਸਲੀ ਹਮਲਿਆਂ ਤੋਂ ਮੁਕਤ ਹੋ ਸਕਦੇ ਹਾਂ।

**00**

# ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਵੱਲੋਂ ਨਵਾਂ ਹੰਭਲਾ

## ਅੰਕ 13, 24 ਤੋਂ 30 ਮਾਰਚ, 2011

ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਨੂੰ ਸਥਾਪਤ ਹੋਇਆਂ ਭਾਵੇਂ ਅਜੇ ਸਾਲ ਕੁ ਹੀ ਹੋਇਆ ਹੈ ਪਰ ਇਸ ਨੇ ਅਮਰੀਕਾ ਵਸਦੇ ਭਾਰਤੀ ਮੂਲ ਦੇ ਲੋਕਾਂ ਦੀਆਂ ਮੁਸ਼ਕਲਾਂ ਅਤੇ ਸਮੱਸਿਆਵਾਂ ਨੂੰ ਸਮਝਣ ਅਤੇ ਸਮਝਾਉਣ ਲਈ ਕਈ ਅਹਿਮ ਕਦਮ ਚੁੱਕੇ ਹਨ। ਹੁਣ 27 ਮਾਰਚ ਦਿਨ ਐਤਵਾਰ ਨੂੰ ਸੈਕਰਾਮੈਂਟੋ ਵਿਖੇ ਪ੍ਰਵਾਸੀ ਭਾਰਤੀਆਂ ਦੀਆਂ ਸਮੱਸਿਆਵਾਂ ਨੂੰ ਲੈ ਕੇ ਵਿਚਾਰ-ਵਟਾਂਦਰਾ ਕਰਨ ਲਈ ਇਕ ਸੈਮੀਨਾਰ ਕਰਵਾਇਆ ਜਾ ਰਿਹਾ ਹੈ। ਅਮਰੀਕਾ ਵਿਚ ਵਸਦੇ ਭਾਰਤੀਆਂ ਦੀਆਂ ਲੰਮੇ ਸਮੇਂ ਤੋਂ ਬੜੀਆਂ ਸਮੱਸਿਆਵਾਂ ਚੱਲੀਆਂ ਆ ਰਹੀਆਂ ਹਨ। ਇਹ ਲੋੜ ਵੀ ਮਹਿਸੂਸ ਕੀਤੀ ਜਾਂਦੀ ਰਹੀ ਹੈ ਕਿ ਲੋਕਾਂ ਨੂੰ ਹਰ ਪੱਧਰ ’ਤੇ ਰਾਹਤ ਦਿਵਾਉਣ ਲਈ ਜਥੇਬੰਦਕ ਤੌਰ ’ਤੇ ਹੰਭਲਾ ਮਾਰਿਆ ਜਾਵੇ। ਅਨੇਕ ਵਾਰ ਕਈ ਸ਼ਖਸੀਅਤਾਂ ਵੱਲੋਂ ਅਜਿਹੇ ਯਤਨ ਵੀ ਹੁੰਦੇ ਰਹੇ ਹਨ। ਇਸੇ ਲੋੜ ਨੂੰ ਮਹਿਸੂਸ ਕਰਦਿਆਂ ਕੈਲੀਫੋਰਨੀਆ ਵਿਚ ਵਸਦੀਆਂ ਹਮਖਿਆਲ ਸ਼ਖਸੀਅਤਾਂ ਨਾਲ ਮਿਲ ਕੇ ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਦਾ ਗਠਨ ਕੀਤਾ ਗਿਆ ਹੈ ਅਤੇ ਸਾਨੂੰ ਇਸ ਗੱਲ ਦਾ ਮਾਣ ਹੈ ਕਿ ਅਸੀਂ ਜਿਥੇ ਅਮਰੀਕਾ ਵਿਚ ਆਪਣੀ ਸਰਗਰਮੀ ਕਰ ਸਕੇ ਹਾਂ, ਉਥੇ ਭਾਰਤ ਵਿਚ ਜਾ ਕੇ ਵੀ ਸਾਡੇ ਲੋਕਾਂ ਦੀਆਂ ਸਮੱਸਿਆਵਾਂ ਬਾਰੇ ਵੀ ਭਾਰਤ ਸਰਕਾਰ, ਪੰਜਾਬ ਸਰਕਾਰ ਅਤੇ ਅਫਸਰਸ਼ਾਹੀ ਤੱਕ ਆਪਣੀ ਗੱਲ ਪਹੁੰਚਾਉਣ ਵਿਚ ਸਫਲ ਰਹੇ ਹਾਂ। ਕੁਝ ਮਹੀਨੇ ਪਹਿਲਾਂ ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਵੱਲੋਂ ਅਸੀਂ ਭਾਰਤ ਦੀ ਵਿਦੇਸ਼ ਰਾਜ ਮੰਤਰੀ ਮਹਾਰਾਣੀ ਪ੍ਰਨੀਤ ਕੌਰ ਅਤੇ ਕੇਂਦਰ ਸਰਕਾਰ ਦੇ ਅਫਸਰਾਂ ਨਾਲ ਮੁਲਾਕਾਤ ਕਰਕੇ ਅਮਰੀਕਾ ਵਸਦੇ ਭਾਰਤੀਆਂ ਦੀਆਂ ਸਮੱਸਿਆਵਾਂ ਬਾਰੇ ਵਿਚਾਰ-ਵਟਾਂਦਰਾ ਕੀਤਾ। ਕੇਂਦਰੀ ਮੰਤਰੀ ਨੇ ਸਾਡੇ ਵੱਲੋਂ ਉਠਾਏ ਮਸਲਿਆਂ ਨੂੰ ਸੁਲਝਾਉਣ ਦਾ ਭਰੋਸਾ ਦਿੱਤਾ ਅਤੇ ਕੁਝ ਉਪਰ ਅਮਲ ਕਰਦਿਆਂ ਹੱਲ ਵੀ ਕੀਤਾ ਹੈ। ਸਾਨੂੰ ਲੱਗਦਾ ਹੈ ਕਿ ਜੇਕਰ ਇਸੇ ਤਰ੍ਹਾਂ ਵੱਖ-ਵੱਖ ਸਰਕਾਰਾਂ ਅਤੇ ਅਦਾਰਿਆਂ ਨਾਲ ਅਸੀਂ ਲਗਾਤਾਰ ਸੰਪਰਕ ਕਰੀਏ, ਆਪਣੀਆਂ ਸਮੱਸਿਆਵਾਂ ਅਤੇ ਮੁਸ਼ਕਲਾਂ ਸਾਂਝੀਆਂ ਕਰੀਏ ਤਾਂ ਇਨ੍ਹਾਂ ਦੇ ਹੱਲ ਲਈ ਰਸਤਾ ਖੁੱਲ੍ਹ ਸਕਦਾ ਹੈ ਅਤੇ ਪ੍ਰਵਾਸੀ ਭਾਰਤੀ ਬੇਵਜ੍ਹਾ ਦੀਆਂ ਮੁਸ਼ਕਲਾਂ ਤੋਂ ਛੁਟਕਾਰਾ ਪਾ ਸਕਦੇ ਹਨ। ਪ੍ਰਵਾਸੀ ਭਾਰਤੀਆਂ ਨੂੰ ਇਸ ਵੇਲੇ ਚਾਰ ਪੱਧਰ ’ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸਭ ਤੋਂ ਪਹਿਲਾਂ ਭਾਰਤ ਸਰਕਾਰ ਹੈ, ਜਿਸ ਵੱਲੋਂ ਲਏ ਫੈਸਲਿਆਂ ਕਾਰਨ ਪ੍ਰਵਾਸੀ ਭਾਰਤੀਆਂ ਨੂੰ ਬਹੁਤ ਸਾਰੀਆਂ ਮੁਸ਼ਕਲਾਂ ਪੇਸ਼ ਆ ਰਹੀਆਂ ਹਨ। ਦੂਜੇ ਨੰਬਰ ’ਤੇ ਪੰਜਾਬ ਸਰਕਾਰ ਹੈ। ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨ, ਜਾਇਦਾਦਾਂ, ਪਰਿਵਾਰਕ ਝਗੜਿਆਂ ਤੇ ਹੋਰ ਅਜਿਹੇ ਮਾਮਲਿਆਂ ਬਾਰੇ ਪ੍ਰਵਾਸੀ ਪੰਜਾਬੀਆਂ ਨੂੰ ਪੰਜਾਬ ਸਰਕਾਰ ਨਾਲ ਵਾਹ ਪੈਂਦਾ ਹੈ। ਤੀਜਾ ਵਿਦੇਸ਼ਾਂ ਵਿਚ ਭਾਰਤੀ ਸਫਾਰਤਖਾਨੇ ਹਨ। ਪਾਸਪੋਰਟ ਜਾਰੀ ਕਰਵਾਉਣ, ਵੀਜ਼ੇ ਲੈਣ ਅਤੇ ਹੋਰ ਕਾਗਜ਼ਾਤ ਹਾਸਲ ਕਰਨ ਸੰਬੰਧੀ ਇਨ੍ਹਾਂ ਦੂਤਾਵਾਸਾਂ ਨਾਲ ਸਾਡੇ ਲੋਕਾਂ ਦਾ ਵਾਹ ਪੈਂਦਾ ਹੈ। ਚੌਥਾ ਹੈ ਅਮਰੀਕਾ ਸਰਕਾਰ ਅਤੇ ਪ੍ਰਸ਼ਾਸਨ। ਅਮਰੀਕਾ ਵਿਚ ਰਹਿੰਦਿਆਂ ਇਥੋਂ ਦੇ ਬਹੁਤ ਸਾਰੇ ਕਾਨੂੰਨ ਅਜਿਹੇ ਬਣਦੇ ਹਨ, ਜੋ ਸਿੱਖਾਂ ਪ੍ਰਤੀ ਤ੍ਰਿਸਕਾਰ ਦੀ ਭਾਵਨਾ ਪੈਦਾ ਕਰ ਦਿੰਦੇ ਹਨ। ਇਸੇ ਤਰ੍ਹਾਂ

ਕਈ ਤਰ੍ਹਾਂ ਦੀਆਂ ਨਸਲੀ ਕਾਰਵਾਈਆਂ ਹੁੰਦੀਆਂ ਹਨ, ਜਿਨ੍ਹਾਂ ਕਾਰਨ ਸਾਡੇ ਲੋਕਾਂ ਨੂੰ ਨਿਸ਼ਾਨਾ ਬਣਨਾ ਪੈਂਦਾ ਹੈ। ਸਿੱਖਾਂ ਦੀ ਪਛਾਣ ਬਾਰੇ ਅਣਜਾਣਤਾ ਅਤੇ ਗਲਤਫਹਿਮੀ ਵੀ ਆਪਣੇ ਆਪ ਵਿਚ ਇਕ ਵੱਡੀ ਸਮੱਸਿਆ ਹੈ। ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਨੇ ਇਨ੍ਹਾਂ ਚਾਰਾਂ ਪੱਧਰਾਂ ’ਤੇ ਆਪਣੀ ਸਰਗਰਮੀ ਕਰਨ ਦਾ ਫੈਸਲਾ ਕੀਤਾ ਹੈ ਤੇ ਇਸੇ ਨੂੰ ਮੱਦੇਨਜ਼ਰ ਰੱਖਦਿਆਂ **27** ਮਾਰਚ ਦਾ ਸੈਮੀਨਾਰ ਕਰਵਾਇਆ ਜਾ ਰਿਹਾ ਹੈ। ਇਸ ਸੈਮੀਨਾਰ ਵਿਚ ਸ਼ਾਮਲ ਹੋਣ ਲਈ ਕਾਂਗਰਸ ਵਿਧਾਇਕ ਅਤੇ ਉੱਘੇ ਐੱਨ.ਆਰ.ਆਈ. ਜੱਸੀ ਖੰਗੂੜਾ ਵਿਸ਼ੇਸ਼ ਤੌਰ ’ਤੇ ਪਹੁੰਚ ਰਹੇ ਹਨ।

ਪ੍ਰਵਾਸੀ ਭਾਰਤੀਆਂ ਨੂੰ ਸਭ ਤੋਂ ਵਧੇਰੇ ਮੁਸ਼ਕਲਾਂ ਭਾਰਤ ਸਰਕਾਰ ਦੇ ਬਹੁਤ ਸਾਰੇ ਫੈਸਲਿਆਂ ਕਾਰਨ ਆ ਰਹੀਆਂ ਹਨ। ਭਾਰਤ ਸਰਕਾਰ ਵੱਲੋਂ ਸਿਆਸੀ ਸ਼ਰਨ ਹਾਸਲ ਕਰਕੇ ਅਮਰੀਕਾ ਵਿਚ ਰਹਿ ਰਹੇ ਭਾਰਤੀਆਂ ਉਪਰ ਭਾਰਤੀ ਪਾਸਪੋਰਟ ਸਫਾਰਤਖਾਨਿਆਂ ਵਿਚ ਜਮ੍ਹਾ ਕਰਵਾਉਣ ਦੀ ਸ਼ਰਤ ਲਗਾਏ ਜਾਣ ਨੇ ਅਮਰੀਕਾ ਵੱਸਦੇ ਵੱਡੀ ਗਿਣਤੀ ਭਾਰਤੀ ਲੋਕਾਂ ਨੂੰ ਮੁਸੀਬਤ ਵਿਚ ਪਾਇਆ ਹੈ। ਇਹ ਗੱਲ ਸਾਰੇ ਜਾਣਦੇ ਹਨ ਕਿ ਰੋਟੀ-ਰੋਜ਼ੀ ਦੀ ਭਾਲ ਵਿਚ ਆਏ ਬਹੁਤ ਸਾਰੇ ਲੋਕਾਂ ਨੇ ਇਥੇ ਪੱਕੇ ਹੋਣ ਲਈ ਰਾਜਸੀ ਸ਼ਰਨ ਦਾ ਸਹਾਰਾ ਲਿਆ ਹੈ। ਭਾਰਤ ਵਿਰੋਧੀ ਸਰਗਰਮੀਆਂ ਜਾਂ ਕਿਸੇ ਹੋਰ ਸਿਆਸੀ ਅੰਦੋਲਨ ਨਾਲ ਉਨ੍ਹਾਂ ਦਾ ਕਿਸੇ ਵੀ ਤਰ੍ਹਾਂ ਦਾ ਕੋਈ ਸੰਬੰਧ ਨਹੀਂ ਹੈ। ਅਜਿਹੇ ਲੋਕਾਂ ਨੂੰ ਆਇਆਂ ਦਹਾਕੇ ਬੀਤ ਗਏ ਹਨ। ਉਨ੍ਹਾਂ ਦੇ ਬੱਚੇ ਵੀ ਇਥੋਂ ਦੇ ਜੰਮਪਲ ਹਨ। ਹੁਣ ਉਨ੍ਹਾਂ ਉਪਰ ਭਾਰਤ ਸਰਕਾਰ ਨੇ ਇਹ ਸ਼ਰਤ ਲਗਾ ਦਿੱਤੀ ਹੈ ਕਿ ਜੇਕਰ ਉਹ ਆਪਣੇ ਭਾਰਤੀ ਪਾਸਪੋਰਟ ਸਫਾਰਖਤਾਨੇ ਵਿਚ ਜਮ੍ਹਾ ਕਰਵਾ ਕੇ ਸਿਰੰਡਰ ਸਰਟੀਫਿਕੇਟ ਹਾਸਲ ਨਹੀਂ ਕਰਦੇ ਤਾਂ ਉਨ੍ਹਾਂ ਨੂੰ ਸਫਾਰਤਖਾਨੇ ਵਿਚੋਂ ਕਿਸੇ ਵੀ ਤਰ੍ਹਾਂ ਦੀ ਸੇਵਾ ਨਹੀਂ ਮਿਲ ਸਕੇਗੀ। ਇਥੋਂ ਤੱਕ ਕਿ ਸਿਆਸੀ ਸ਼ਰਨ ਹਾਸਲ ਕਰਕੇ ਅਮਰੀਕਾ ਵਿਚ ਪੱਕੇ ਹੋਏ ਵਿਅਕਤੀਆਂ ਦੇ ਅਮਰੀਕੀ ਜੰਮਪਲ ਬੱਚਿਆਂ ਨੂੰ ਵੀ ਪਹਿਲਾਂ ਉਨ੍ਹਾਂ ਦੇ ਮਾਪਿਆਂ ਦਾ ਸਿਰੰਡਰ ਸਰਟੀਫਿਕੇਟ ਲਿਆਉਣ ਲਈ ਕਿਹਾ ਜਾਂਦਾ ਹੈ। ਜੇਕਰ ਉਹ ਸਿਰੰਡਰ ਸਰਟੀਫਿਕੇਟ ਪੇਸ਼ ਨਹੀਂ ਕਰਦੇ ਤਾਂ ਉਨ੍ਹਾਂ ਦੇ ਵੀਜ਼ੇ ਲੱਗਣ ਤੋਂ ਇਨਕਾਰ ਹੋ ਜਾਂਦਾ ਹੈ। ਭਾਰਤ ਸਰਕਾਰ ਦੇ ਇਸ ਫੈਸਲੇ ਨਾਲ ਅਮਰੀਕਾ ਵਿਚ ਪ੍ਰਵਾਸੀ ਭਾਰਤੀਆਂ ਖਾਸਕਰ ਪ੍ਰਵਾਸੀ ਪੰਜਾਬੀਆਂ ਨੂੰ ਬਹੁਤ ਵੱਡੀ ਪੱਧਰ ’ਤੇ ਸਮੱਸਿਆ ਖੜ੍ਹੀ ਹੋ ਰਹੀ ਹੈ। ਅਜਿਹੇ ਪ੍ਰਵਾਸੀ ਭਾਰਤੀਆਂ ਕੋਲ ਭਾਰਤੀ ਪਾਸਪੋਰਟ ਨਹੀਂ ਹਨ। ਚਾਹੀਦਾ ਤਾਂ ਇਹ ਹੈ ਕਿ ਸਿਆਸੀ ਸ਼ਰਨ ਹਾਸਲ ਕਰਕੇ ਪੱਕੇ ਹੋ ਚੁੱਕੇ ਅਜਿਹੇ ਭਾਰਤੀਆਂ ਨੂੰ ਆਮ ਮੁਆਫੀ ਦਿੰਦਿਆਂ ਇਕ ਨਿਸ਼ਚਿਤ ਤਰੀਕ ਤੱਕ ਉਨ੍ਹਾਂ ਨੂੰ ਭਾਰਤੀ ਪਾਸਪੋਰਟ ਜਾਰੀ ਕਰਨ ਦੀ ਖੁੱਲ੍ਹ ਮਿਲ ਜਾਣੀ ਚਾਹੀਦੀ ਹੈ। ਭਾਰਤ ਸਰਕਾਰ ਨੇ ਪ੍ਰਵਾਸੀ ਭਾਰਤੀਆਂ ਨੂੰ ਓ.ਸੀ.ਆਈ. ਭਾਵ ਓਵਰਸੀਜ਼ ਸਿਟੀਜ਼ਨ ਆਫ ਇੰਡੀਆ ਦਾ ਦਰਜਾ ਦੇ ਕੇ ਇਕ ਸ਼ਲਾਘਾਯੋਗ ਕੰਮ ਕੀਤਾ ਹੈ ਅਤੇ ਇਹ ਗੱਲ ਵੀ ਸਲਾਹੁਣਯੋਗ ਹੈ ਕਿ ਵਿਦੇਸ਼ਾਂ ਵਿਚ ਰਹਿ ਰਹੇ ਉਨ੍ਹਾਂ ਐੱਨ.ਆਰ.ਆਈਜ਼ ਨੂੰ ਵੋਟ ਦਾ ਅਧਿਕਾਰ ਵੀ ਦੇ ਦਿੱਤਾ ਗਿਆ ਹੈ, ਜਿਨ੍ਹਾਂ ਨੇ ਹਾਲੇ ਭਾਰਤੀ ਨਾਗਰਿਕਤਾ ਰੱਖੀ ਹੋਈ ਹੈ। ਇਸ ਤਰ੍ਹਾਂ ਓ.ਸੀ.ਆਈ. ਅਤੇ ਵੋਟ ਪਾਉਣ ਦੇ ਹੱਕ ਨਾਲ ਪ੍ਰਵਾਸੀ ਭਾਰਤੀ ਭਾਵੁਕ ਤੌਰ ’ਤੇ ਆਪਣੇ ਦੇਸ਼ ਦੇ ਹੋਰ ਨੇੜੇ ਹੋਣਗੇ।

ਦੋ-ਢਾਈ ਦਹਾਕੇ ਪਹਿਲਾਂ ਪੰਜਾਬ ਵਿਚ ਵਿਗੜੇ ਹਾਲਾਤ ਸਮੇਂ ਵਿਦੇਸ਼ਾਂ ਵਿਚ ਵਸਦੇ ਸਿੱਖਾਂ ਬਾਰੇ ਇਕ ਕਾਲੀ ਸੂਚੀ ਬਣਾਈ ਗਈ ਸੀ। ਪੰਜਾਬ ਵਿਚ ਹਾਲਾਤ ਸੁਧਰਿਆਂ ਵੀ ਹੁਣ ਡੇਢ

ਦਹਾਕੇ ਤੋਂ ਵੱਧ ਸਮਾਂ ਬੀਤ ਚੁੱਕਿਆ ਹੈ ਪਰ ਇਹ ਕਾਲੀ ਸੂਚੀ ਅਜੇ ਵੀ ਜਾਰੀ ਹੈ। ਅਨੇਕਾਂ ਮੌਕਿਆਂ 'ਤੇ ਇਸ ਕਾਲੀ ਸੂਚੀ ਨੂੰ ਖਤਮ ਕਰਨ ਲਈ ਆਵਾਜ਼ ਉੱਠਦੀ ਰਹੀ ਹੈ। ਸਰਕਾਰਾਂ ਵੱਲੋਂ ਕਈ ਵਾਰ ਇਹ ਭਰੋਸੇ ਵੀ ਦਿੱਤੇ ਜਾਂਦੇ ਰਹੇ ਹਨ ਕਿ ਸਿੱਖਾਂ ਦੀ ਇਹ ਕਾਲੀ ਸੂਚੀ ਖਤਮ ਕਰ ਦਿੱਤੀ ਜਾਵੇਗੀ। ਪਰ ਇਹ ਮਾਮਲਾ ਅਜੇ ਵੀ ਪਹਿਲਾਂ ਵਾਂਗ ਹੀ ਲਟਕ ਰਿਹਾ ਹੈ। ਪਿਛਲੇ ਸਮੇਂ ਦੌਰਾਨ ਇਹ ਗੱਲ ਵੀ ਸਾਹਮਣੇ ਆਈ ਕਿ ਪੰਜਾਬ ਸਰਕਾਰ ਅਤੇ ਭਾਰਤ ਸਰਕਾਰ ਵਿਚਕਾਰ ਇਸ ਮਾਮਲੇ ਉਪਰ ਆਪਸੀ ਪੱਧਰ 'ਤੇ ਕੋਈ ਰਾਬਤਾ ਨਹੀਂ। ਇਹੀ ਕਾਰਨ ਸੀ ਕਿ ਪੰਜਾਬ ਸਰਕਾਰ ਵੱਲੋਂ ਭੇਜੀ ਗਈ ਸੂਚੀ ਅਤੇ ਭਾਰਤ ਸਰਕਾਰ ਦੀ ਸੂਚੀ ਇਕ ਦੂਜੇ ਨਾਲ ਮੇਲ ਨਹੀਂ ਸੀ ਖਾ ਰਹੀ। ਬਾਹਰਲੇ ਮੁਲਕਾਂ ਵਿਚ ਰਹਿੰਦੇ ਪ੍ਰਵਾਸੀ ਪੰਜਾਬੀ ਅਮਨ-ਚੈਨ ਨਾਲ ਰਹਿ ਰਹੇ ਹਨ ਅਤੇ ਉਹ ਪੰਜਾਬ ਵਿਚ ਵੀ ਅਮਨ-ਚੈਨ ਚਾਹੁੰਦੇ ਹਨ ਤੇ ਉਥੋਂ ਦੇ ਵਿਕਾਸ ਵਿਚ ਹਿੱਸਾ ਪਾਉਣ ਦੇ ਇਛੁੱਕ ਹਨ। ਪਰ ਕਾਲੀ ਸੂਚੀ ਵਾਲੀਆਂ ਗੱਲਾਂ ਕਈ ਵਾਰ ਉਨ੍ਹਾਂ ਨੂੰ ਉਚਾਟ ਕਰ ਦਿੰਦੀਆਂ ਹਨ ਅਤੇ ਆਪਣੇ ਹੀ ਦੇਸ਼ ਬਾਰੇ ਕਈ ਤਰ੍ਹਾਂ ਭਰਮ-ਭੁਲੇਖੇ ਖੜ੍ਹੇ ਕਰਨ ਦਾ ਕਾਰਨ ਬਣਦੀਆਂ ਹਨ। ਫਰੰਟ ਵੱਲੋਂ ਇਸ ਮਾਮਲੇ ਉਪਰ ਵੀ ਭਾਰਤ ਸਰਕਾਰ ਨਾਲ ਤਾਲਮੇਲ ਬਣਾਇਆ ਜਾਵੇਗਾ।

ਭਾਰਤ ਸਰਕਾਰ ਵੱਲੋਂ ਲਏ ਜਾਂਦੇ ਫੈਸਲਿਆਂ ਕਾਰਨ ਅਮਰੀਕਾ ਵਿਚਲੇ ਸਫਾਰਤਖਾਨਿਆਂ ਵਿਚ ਵੀ ਪ੍ਰਵਾਸੀ ਭਾਰਤੀਆਂ ਨੂੰ ਕਾਫੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਪਾਸਪੋਰਟ ਲੈਣ, ਵੀਜ਼ੇ ਹਾਸਲ ਕਰਨ ਤੇ ਹੋਰ ਕਾਗਜ਼ਾਤਾਂ ਲਈ ਸਫਾਰਤਖਾਨਿਆਂ ਨਾਲ ਹੀ ਵਾਹ ਪੈਂਦਾ ਹੈ। ਭਾਰਤੀ ਸਫਾਰਤਖਾਨੇ ਅਮਰੀਕਾ ਵਿਚ ਪ੍ਰਵਾਸੀ ਭਾਰਤੀਆਂ ਲਈ ਪਹਿਰੇਦਾਰ ਬਣਨੇ ਚਾਹੀਦੇ ਹਨ ਪਰ ਬਹੁਤੀ ਵਾਰ ਅਜਿਹਾ ਨਹੀਂ ਹੁੰਦਾ। ਖਾਸਕਰ ਪੰਜਾਬੀਆਂ ਦੇ ਮਾਮਲੇ ਭਾਰਤੀ ਸਫਾਰਤਖਾਨਿਆਂ ਦਾ ਵਿਵਹਾਰ ਬਹੁਤਾ ਕਰਕੇ ਚੁੱਪ ਰਹਿਣ ਵਾਲਾ ਹੀ ਹੁੰਦਾ ਹੈ। ਸਾਡਾ ਯਤਨ ਹੋਵੇਗਾ ਕਿ ਸਫਾਰਤਖਾਨਿਆਂ ਦੇ ਅਧਿਕਾਰੀਆਂ ਨਾਲ ਲਗਾਤਾਰ ਸੰਪਰਕ ਰੱਖਿਆ ਜਾਵੇ ਅਤੇ ਆਪਣੀਆਂ ਮੁਸ਼ਕਲਾਂ ਲਈ ਉਨ੍ਹਾਂ ਤੱਕ ਪਹੁੰਚ ਕੀਤੀ ਜਾਵੇ ਤਾਂ ਕਿ ਲੋਕਾਂ ਦੀਆਂ ਮੁਸ਼ਕਲਾਂ ਨੂੰ ਘਟਾਇਆ ਜਾ ਸਕੇ।

ਪੰਜਾਬ ਅੰਦਰ ਪ੍ਰਵਾਸੀ ਪੰਜਾਬੀਆਂ ਨੂੰ ਜ਼ਮੀਨਾਂ, ਜਾਇਦਾਦਾਂ ਦੇ ਝਗੜਿਆਂ, ਪਰਿਵਾਰਕ ਝਗੜਿਆਂ ਸਮੇਤ ਹੋਰ ਅਨੇਕਾਂ ਤਰ੍ਹਾਂ ਦੇ ਮਸਲਿਆਂ ਪ੍ਰਤੀ ਸਰਕਾਰ ਨਾਲ ਵਾਹ ਪੈਂਦਾ ਹੈ। ਪ੍ਰਵਾਸੀ ਪੰਜਾਬੀ ਖੁਦ ਪੰਜਾਬ ਦੇ ਵਾਸੀ ਰਹੇ ਹਨ ਤੇ ਇਸ ਵੇਲੇ ਵੀ ਉਨ੍ਹਾਂ ਦੇ ਘਰ ਤੇ ਜਾਇਦਾਦਾਂ ਪੰਜਾਬ ਵਿਚ ਹਨ। ਇਸ ਲਈ ਬਹੁਤ ਸਾਰੀਆਂ ਸਹੂਲਤਾਂ ਹਾਸਲ ਕਰਨ ਲਈ ਵੀ ਪ੍ਰਸ਼ਾਸਨ ਤੱਕ ਪਹੁੰਚ ਕਰਨੀ ਪੈਂਦੀ ਹੈ। ਜਾਇਦਾਦਾਂ ਅਤੇ ਪਰਿਵਾਰਕ ਝਗੜਿਆਂ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਖਾਸਕਰ ਭ੍ਰਿਸ਼ਟਾਚਾਰ ਕਾਰਨ ਉਨ੍ਹਾਂ ਦੀਆਂ ਮੁਸ਼ਕਲਾਂ ਹੋਰ ਵਧ ਜਾਂਦੀਆਂ ਹਨ। ਕਈ ਵਾਰ ਲਾਲਚ ਲਈ ਹੀ ਪ੍ਰਵਾਸੀ ਪੰਜਾਬੀਆਂ ਨੂੰ ਪੁਲਿਸ ਕੇਸਾਂ ਵਿਚ ਉਲਝਾ ਲਿਆ ਜਾਂਦਾ ਹੈ। ਪੰਜਾਬ ਸਰਕਾਰ ਨੇ ਭਾਵੇਂ ਵੱਖ-ਵੱਖ ਜ਼ਿਲ੍ਹਿਆਂ ਵਿਚ ਵੱਖਰੇ ਐੱਨ.ਆਰ.ਆਈ. ਪੁਲਿਸ ਥਾਣੇ ਅਤੇ ਫਾਸਟ ਟਰੈਕ ਅਦਾਲਤਾਂ ਬਣਾਉਣ ਦੇ ਐਲਾਨ ਤਾਂ ਕੀਤੇ ਹਨ ਪਰ ਇਨ੍ਹਾਂ ਉਪਰ ਅਮਲ ਅਜੇ ਵੀ ਬਹੁਤ ਅਧੂਰਾ ਹੈ। ਖਾਸਕਰ ਦਰਜ ਮਾਮਲਿਆਂ ਬਾਰੇ ਅਦਾਲਤੀ ਫੈਸਲੇ ਸਾਲਾਂਬੱਧੀ ਲਟਕਦੇ ਰਹਿੰਦੇ ਹਨ। ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਐੱਨ.ਆਰ.

ਆਈ.ਥਾਣਿਆਂ ਵਿਚ ਭ੍ਰਿਸ਼ਟਾਚਾਰ ਖਤਮ ਕਰਨ, ਲੋਕਾਂ ਨੂੰ ਇਨਸਾਫ ਦਿਵਾਉਣ ਅਤੇ ਫਾਸਟ ਟਰੈਕ ਅਦਾਲਤਾਂ ਦੀ ਕਾਇਮੀ ਲਈ ਲਗਾਤਾਰ ਪੰਜਾਬ ਸਰਕਾਰ ਅਤੇ ਉਥੋਂ ਦੇ ਅਧਿਕਾਰੀਆਂ ਨਾਲ ਮਸਲੇ ਉਠਾਉਂਦਾ ਰਹੇਗਾ।

ਅਮਰੀਕਾ ਵਿਚ ਵੱਸਦਿਆਂ ਸਾਨੂੰ ਕਈ ਤਰ੍ਹਾਂ ਦੀਆਂ ਨਸਲੀ ਅਤੇ ਸਿੱਖਾਂ ਦੀ ਪਛਾਣ ਬਾਰੇ ਭਰਮ-ਭੁਲੇਖਿਆਂ ਦੇ ਸ਼ਿਕਾਰ ਹੋਣਾ ਪੈ ਰਿਹਾ ਹੈ। ਪਿਛਲੇ ਕੁਝ ਸਮੇਂ ਵਿਚ ਅਜਿਹੀਆਂ ਕਈ ਘਟਨਾਵਾਂ ਵਾਪਰੀਆਂ ਹਨ, ਜੋ ਸਿੱਖਾਂ ਦੀ ਪਛਾਣ ਬਾਰੇ ਗਲਤ-ਫਹਿਮੀ ਅਤੇ ਨਸਲੀ ਵਿਤਕਰੇ ਦਾ ਸਬੂਤ ਹਨ। ਪਿਛਲੇ ਦਿਨੀਂ ਸੈਕਰਾਮੈਂਟੋ ਵਿਚ ਹੀ ਦੋ ਸਿੱਖਾਂ ਨੂੰ ਗੋਲੀ ਮਾਰਨ ਦੀ ਵਾਪਰੀ ਘਟਨਾ ਨੇ ਵੀ ਸਿੱਖਾਂ ਦੀ ਪਛਾਣ ਬਾਰੇ ਅਣਜਾਣਤਾ ਅਤੇ ਗਲਤ-ਫਹਿਮੀ ਨੂੰ ਸਾਹਮਣੇ ਲਿਆਉਂਦਾ ਹੈ। ਇਸ ਦੇ ਨਾਲ ਅਮਰੀਕੀ ਪ੍ਰਸ਼ਾਸਨ ਵੱਲੋਂ ਕਈ ਹੋਰ ਪੱਧਰਾਂ 'ਤੇ ਅਜਿਹੇ ਫੈਸਲੇ ਲਏ ਜਾਂਦੇ ਹਨ, ਜੋ ਸਾਡੇ ਧਾਰਮਿਕ ਵਿਸ਼ਵਾਸਾਂ ਨੂੰ ਠੇਸ ਪਹੁੰਚਾਉਣ ਵਾਲੇ ਹੁੰਦੇ ਹਨ। ਅਮਰੀਕੀ ਹਵਾਈ ਅੱਡਿਆਂ 'ਤੇ ਸੁਰੱਖਿਆ ਲਈ ਬਣੇ ਨਵੇਂ ਕਾਨੂੰਨ ਤੇ ਨਿਯਮ ਕਈ ਵਾਰ ਸਿੱਖਾਂ ਦੀ ਪੱਗ ਰੋਲਣ ਦਾ ਕਾਰਨ ਬਣ ਜਾਂਦੇ ਹਨ। ਪਿਛਲੇ ਕੁਝ ਮਹੀਨਿਆਂ ਵਿਚ ਅਜਿਹੀਆਂ ਕਈ ਘਟਨਾਵਾਂ ਵਾਪਰੀਆਂ ਹਨ, ਜਿਨ੍ਹਾਂ ਵਿਚ ਹਵਾਈ ਅੱਡਿਆਂ 'ਤੇ ਸਿੱਖਾਂ ਨੂੰ ਪੱਗ ਲਾਹ ਕੇ ਤਲਾਸ਼ੀ ਲਈ ਮਜਬੂਰ ਕੀਤਾ ਗਿਆ ਹੈ। ਨਸਲੀ ਵਿਤਕਰੇ, ਸਿੱਖਾਂ ਦੀ ਪਛਾਣ ਬਾਰੇ ਗਲਤ-ਫਹਿਮੀ ਅਤੇ ਹਵਾਈ ਅੱਡਿਆਂ 'ਤੇ ਸੁਰੱਖਿਆ ਦੇ ਨਾਂ 'ਤੇ ਹੁੰਦੀ ਕਾਰਵਾਈ ਕਾਰਨ ਸਾਡੀਆਂ ਧਾਰਮਿਕ ਭਾਵਨਾਵਾਂ ਨੂੰ ਪਹੁੰਚਦੀ ਠੇਸ ਅਜਿਹੇ ਮਾਮਲੇ ਹਨ, ਜੋ ਅਮਰੀਕੀ ਪ੍ਰਸ਼ਾਸਨ ਨਾਲ ਤਾਲਮੇਲ ਕਰਕੇ ਹੀ ਹੱਲ ਕੀਤੇ ਜਾ ਸਕਦੇ ਹਨ। ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਨੇ ਇਸ ਮਾਮਲੇ ਵਿਚ ਵੀ ਪਹਿਲ-ਕਦਮੀ ਕੀਤੀ ਹੈ। ਸੈਕਰਾਮੈਂਟੋ ਵਿਚ ਸਿੱਖਾਂ 'ਤੇ ਹੋਏ ਹਮਲੇ ਵਿਚ ਅਸੀਂ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਨ ਵੀ ਗਏ ਅਤੇ ਪੁਲਿਸ ਅਧਿਕਾਰੀਆਂ ਤੱਕ ਵੀ ਪਹੁੰਚ ਕਰਕੇ ਨਸਲੀ ਨਫਰਤ ਫੈਲਾਉਣ ਵਾਲਿਆਂ ਨੂੰ ਕਾਬੂ ਕਰਨ ਲਈ ਜ਼ੋਰ ਪਾਇਆ ਹੈ।

ਸੋ ਅਸੀਂ ਕਹਿ ਸਕਦੇ ਹਾਂ ਕਿ ਜੇਕਰ ਅਸੀਂ ਉਕਤ ਚਾਰਾਂ ਪੱਧਰਾਂ 'ਤੇ ਸੁਚੇਤ ਰੂਪ ਵਿਚ ਸਰਗਰਮ ਹੋ ਕੇ ਕੰਮ ਕਰੀਏ ਤਾਂ ਅਸੀਂ ਪ੍ਰਵਾਸੀ ਭਾਰਤੀਆਂ ਦੀਆਂ ਅਮਰੀਕਾ ਅਤੇ ਭਾਰਤ ਦੋਵੇਂ ਥਾਈਂ ਪੇਸ਼ ਆਉਂਦੀਆਂ ਸਮੱਸਿਆਵਾਂ ਨੂੰ ਦੂਰ ਕਰਵਾ ਸਕਾਂਗੇ। ਸੋ ਸਾਡਾ ਇਹੀ ਯਤਨ ਹੈ ਕਿ ਅਸੀਂ ਵੱਧ ਤੋਂ ਵੱਧ ਇਕੱਠੇ ਹੋ ਕੇ ਹਰ ਪੱਧਰ 'ਤੇ ਤਾਲਮੇਲ, ਗੱਲਬਾਤ ਅਤੇ ਵਿਚਾਰ-ਵਟਾਂਦਰੇ ਰਾਹੀਂ ਆਪਣੀਆਂ ਸਮੱਸਿਆਵਾਂ ਤੇ ਮੁਸ਼ਕਲਾਂ ਹਰ ਪੱਧਰ 'ਤੇ ਪਹੁੰਚਾਈਏ ਅਤੇ ਉਨ੍ਹਾਂ ਦੇ ਹੱਲ ਲਈ ਸੰਬੰਧਤ ਅਧਿਕਾਰੀਆਂ ਅਤੇ ਸਰਕਾਰਾਂ ਨੂੰ ਪ੍ਰੇਰਿਤ ਕਰੀਏ।

**00**

# ਕੀ ਇਹ ਵਿਸਾਖੀ ਪੰਜਾਬੋਂ ਆਉਣ ਵਾਲੇ ਪੰਜਾਬੀ ਕਲਾਕਾਰਾਂ ਤੋਂ ਸੱਖਣੀ ਰਹੇਗੀ

## ਅੰਕ 14, 31 ਮਾਰਚ ਤੋਂ 6 ਅਪ੍ਰੈਲ, 2011

ਅਮਰੀਕਾ ਵਿਚ ਲਗਭਗ ਤਿੰਨ ਦਹਾਕਿਆਂ ਤੋਂ ਪੰਜਾਬੀ ਕਲਾਕਾਰਾਂ ਦੇ ਇਥੇ ਆਉਣ ਦੀ ਪ੍ਰਿਤ ਪਈ ਸੀ। ਉਹ ਇਥੇ ਹਰ ਵਿਸਾਖੀ ਨੂੰ ਆਉਂਦੇ ਤੇ ਇਕ ਜਾਂ 2 ਮਹੀਨੇ ਅਮਰੀਕਾ ਭਰ ਵਿਚ ਆਪਣੇ ਰੰਗਾਰੰਗ ਪ੍ਰੋਗਰਾਮ ਪੇਸ਼ ਕਰਦੇ ਰਹੇ। ਕੁਲਦੀਪ ਮਾਣਕ, ਗੁਰਦਾਸ ਮਾਨ, ਸੁਰਿੰਦਰ ਸ਼ਿੰਦਾ, ਪ੍ਰਮਿੰਦਰ ਸੰਧੂ, ਹੰਸ ਰਾਜ ਹੰਸ, ਸੁਰਜੀਤ ਬਿੰਦਰਖੀਆ, ਸੁਰਿੰਦਰ ਕੌਰ, ਪ੍ਰਕਾਸ਼ ਕੌਰ, ਨਰਿੰਦਰ ਬੀਬਾ, ਮਨਮੋਹਨ ਵਾਰਸ, ਹਰਭਜਨ ਮਾਨ ਵਰਗੇ ਕਲਕਾਰਾਂ ਦੇ ਨਾਲ ਨਾਲ ਸ਼ਾਇਦ ਹੀ ਕੋਈ ਅਜਿਹਾ ਉੱਚ ਕੋਟੀ ਦਾ ਪੰਜਾਬੀ ਕਲਾਕਾਰ ਹੋਵੇਗਾ, ਜਿਹੜਾ ਇਥੇ ਆਣ ਕੇ ਆਪਣੇ ਪ੍ਰੋਗਰਾਮ ਕਰਕੇ ਨਹੀਂ ਗਿਆ। ਕੋਈ ਸਮਾਂ ਸੀ, ਜਦੋਂ ਇਥੇ ਇਕ ਅੱਧਾ ਪ੍ਰਮੋਟਰ ਹੀ ਇਨ੍ਹਾਂ ਕਲਾਕਾਰਾਂ ਨੂੰ ਲੈ ਕੇ ਆਉਂਦਾ ਸੀ। ਪਰ ਪੰਜਾਬੀ ਦੇ ਸੁਭਾਅ ਹੈ ਕਿ ਇਕ ਬੰਦਾ ਜੋ ਕੰਮ ਕਰਦਾ ਹੈ, ਦੂਜੇ ਵੀ ਉਧਰ ਨੂੰ ਆਕਰਸ਼ਿਤ ਹੋ ਜਾਂਦੇ ਹਨ। ਅਜਿਹਾ ਹੀ ਇਸ ਖੇਤਰ ਵਿਚ ਹੋਇਆ। ਹੁੰਦਾ ਵੀ ਕਿਉਂ ਨਾ, ਸਾਡੇ ਲੋਕ ਹਮੇਸ਼ਾ ਇਹ ਚਾਹੁੰਦੇ ਹਨ ਕਿ ਸਾਡੀ ਵੀ ਸਮਾਜ ਬਰਾਦਰੀ ਵਿਚ ਬੱਲੇ-ਬੱਲੇ ਹੋਵੇ। ਨਾਲੇ ਖੁਸ਼ੀਆਂ ਨਾਲੇ ਫਲੀਆਂ। ਪਹਿਲਾਂ ਪਹਿਲਾਂ ਤਾਂ ਪ੍ਰਮੋਟਰ ਕਲਾਕਾਰ ਹੀ ਲੈ ਕੇ ਆਉਂਦੇ ਸਨ ਪਰ ਉਹ ਸਮਾਂ ਵੀ ਆ ਗਿਆ, ਜਦੋਂ ਕਲਾਕਾਰਾਂ ਨਾਲ ਪ੍ਰਮੋਟਰ ਬੰਦਿਆਂ ਦੀ ਸਮਗਲਿੰਗ ਵੀ ਕਰਨ ਲੱਗ ਪਏ। ਜਿਨ੍ਹਾਂ ਨੂੰ ਕਬੂਤਰ ਕਿਹਾ ਜਾਣ ਲੱਗ ਪਿਆ। ਬਹੁਤੇ ਪ੍ਰਮੋਟਰਾਂ ਨੇ ਇਸ ਗੋਰਖ ਧੰਦੇ ਵਿਚ ਆਪਣਾ ਬੈਂਕ ਬੈਲੰਸ ਕਾਫੀ ਵੱਡਾ ਕਰ ਲਿਆ। ਉਸ ਸਮੇਂ ਇਹ ਧੰਦਾ ਖੁੱਲ੍ਹੇਆਮ ਚੱਲਦਾ ਸੀ। ਪ੍ਰਮੋਟਰ ਹਿੱਕ ਠੋਕ ਕੇ ਕਹਿੰਦਾ ਸੀ ਕਿ ਮੈਂ ਪ੍ਰਮੋਟਰ ਹਾਂ, ਜੇ ਕੋਈ ਰਿਸ਼ਤੇਦਾਰ ਜਾਂ ਦੋਸਤ ਮਿੱਤਰ ਪੰਜਾਬੋਂ ਬੁਲਾਉਣਾ ਤਾਂ ਦੱਸੋ। ਸੌਦਾ ਲੱਖਾਂ ਵਿਚ ਹੁੰਦਾ ਸੀ। ਜਿਹੜੇ ਬੰਦੇ ਨੇ ਕਦੇ ਢੋਲਕੀ, ਛੈਣੇ ਫੜ ਕੇ ਨਹੀਂ ਦੇਖੇ ਸੀ, ਉਨ੍ਹਾਂ ਦੀਆਂ ਫੋਟੋਆਂ ਪੋਸਟਰਾਂ 'ਤੇ ਲਾ ਕੇ ਵੱਡਾ ਕਲਾਕਾਰ ਦਿਖਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਸੀ ਤਾਂ ਕਿ ਵੀਜ਼ਾ ਲਵਾਉਣ ਵਿਚ ਕੋਈ ਮੁਸ਼ਕਲ ਨਾ ਆ ਸਕੇ। ਉਸ ਸਮੇਂ ਇਸ ਤਰ੍ਹਾਂ ਦੇ ਪ੍ਰਮੋਟਰ ਵੀ ਪੈਦਾ ਹੋ ਗਏ ਸਨ, ਜਿਹੜੇ ਅਮਰੀਕਨ ਅੰਬੈਸੀ ਤੋਂ ਆਪਣੇ ਗਰੁੱਪ ਦਾ ਵੀਜ਼ਾ ਅਮਰੀਕਾ ਵਿਚ ਵੱਖ-ਵੱਖ ਸ਼ਹਿਰਾਂ ਵਿਚ ਸ਼ੋਅ ਕਰਵਾਉਣ ਲਈ ਆਖ ਕੇ ਲੈਂਦੇ ਸਨ। ਪਰ ਇਥੇ ਗਰੁੱਪ ਪਹੁੰਚਦੇ ਸਾਰ ਹੀ ਸਾਰੇ ਕਬੂਤਰ ਉਡਾਰੀ ਮਾਰ ਜਾਂਦੇ ਸਨ ਤੇ ਉਨ੍ਹਾਂ ਨਾਲ ਆਏ ਕਲਾਕਾਰ ਮੁੜਦੇ ਜਹਾਜ਼ ਹੀ ਵਾਪਸ ਭੇਜ ਦਿੱਤੇ ਜਾਂਦੇ ਸਨ।

ਪ੍ਰਮੋਟਰਾਂ ਨੇ ਇਸ ਦੇ ਨਾਲ-ਨਾਲ ਕੁਝ ਹੋਰ ਤਰੀਕੇ ਨਾਂਲ ਵੀ ਹੱਥ ਪੈਰ ਮਾਰਨੇ ਸ਼ੁਰੂ ਕਰ ਦਿੱਤੇ। ਪ੍ਰਮੋਟਰਾਂ ਵੱਲੋਂ ਕੁੱਝ ਲੋਕ ਕਬੱਡੀ ਖਿਡਾਰੀ ਬਣਾ ਕੇ ਤੇ ਕੁਝ ਫਿਲਮੀ ਕਲਾਕਾਰ ਬਣਾ ਕੇ ਵੀ ਅਮਰੀਕਾ ਪਹੁੰਚਾ ਦਿੱਤੇ ਗਏ। ਪਰ ਅੱਜ ਉਹ ਸਮਾਂ ਆ ਗਿਆ ਹੈ, ਜਦੋਂ ਭਾਰਤ ਵਿਚ ਅਮਰੀਕਨ ਅੰਬੈਸੀ ਕਿਸੇ ਕਿਸਮ ਦੇ ਗਰੁੱਪਾਂ ਨੂੰ ਵੀ ਵੀਜ਼ੇ ਦੇਣ ਤੋਂ ਨਾਂਹ ਕਰ ਰਹੀ ਹੈ। ਇਥੋਂ ਤੱਕ ਕਿ ਅਮਰੀਕਨ ਅੰਬੈਸੀ ਵੱਲੋਂ ਕੁਝ ਨਾਮੀ ਪੰਜਾਬੀ ਕਲਾਕਾਰ 'ਤੇ ਉਮਰ ਭਰ ਲਈ ਅਮਰੀਕਾ ਜਾਣ

’ਤੇ ਪਾਬੰਦੀ ਲਾ ਦਿੱਤੀ ਗਈ ਹੈ।

ਅੱਜ ਉਹ ਸਮਾਂ ਆ ਗਿਆ ਹੈ, ਜਦੋਂ ਇਸ ਤਰ੍ਹਾਂ ਦੇ ਪ੍ਰਮੋਟਰ ਗਿਣਤੀ ਪੱਖੋਂ ਬਹੁਤ ਘੱਟ ਰਹਿ ਗਏ ਹਨ। ਕਾਰਨ ਹੈ ਪ੍ਰਮੋਟਰਾਂ ਦੀ ਆਪਸੀ ਖਹਿਬਾਜ਼ੀ। ਪੰਜਾਬੀ ਕਿਸੇ ਨੂੰ ਵੀ ਵਧਦਾ ਫੁਲਦਾ ਨਹੀਂ ਦੇਖ ਸਕਦੇ। ਇਸ ਖਹਿਬਾਜ਼ੀ ਦਾ ਸ਼ਿਕਾਰ ਕੁੱਝ ਉਹ ਪ੍ਰਮੋਟਰ ਤੇ ਉਹ ਕਲਾਕਾਰ ਵੀ ਦਾਅ ’ਤੇ ਲੱਗ ਗਏ ਹਨ, ਜਿਹੜੇ ਬਿਲਕੁਲ ਸਹੀ ਤਰੀਕੇ ਨਾਲ ਕਾਨੂੰਨ ਦੇ ਦਾਇਰੇ ਵਿਚ ਰਹਿ ਕੇ ਕੰਮ ਕਰ ਰਹੇ ਸਨ।

ਇਕ ਗੱਲ ਹੋਰ ਸਾਹਮਣੇ ਆਈ ਹੈ। ਉਹ ਹੈ ਕੁੱਝ ਕਲਾਕਾਰਾਂ ਕੋਲ ਟੂਰਿਸਟ ਵੀਜ਼ੇ ਸਨ ਪਰ ਖਹਿਬਾਜ਼ੀ ਦਾ ਸ਼ਿਕਾਰ ਉਹ ਵੀ ਹੋਏ ਤੇ ਜਦੋਂ ਉਹ ਇਥੇ ਕਿਸੇ ਮੇਲੇ ਜਾਂ ਸ਼ੋਅ ਵਿਚ ਆਪਣੀ ਪ੍ਰਫਾਰਮੈਂਸ ਕਰਕੇ ਗਏ ਤਾਂ ਸ਼ੁਭਚਿੰਤਕਾਂ ਨੇ ਉਨ੍ਹਾਂ ਦੀਆਂ ਸ਼ਿਕਾਇਤਾਂ ਵੀ ਇੰਮੀਗ੍ਰੇਸ਼ਨਾਂ ਤੱਕ ਪਹੁੰਚਾ ਦਿੱਤੀਆਂ। ਜਿਸ ਕਾਰਨ ਅਗਲੇ ਗੇੜੇ ਜਦੋਂ ਉਹ ਅਮਰੀਕਨ ਅੰਬੈਸੀ ਪੀ 3 ਵੀਜ਼ਾ ਲਵਾਉਣ ਗਏ ਤਾਂ ਉਨ੍ਹਾਂ ਨੂੰ ਅੰਬੈਸੀ ਵਾਲਿਆਂ ਕੋਰਾ ਜੁਆਬ ਦੇ ਦਿੱਤਾ ਤੇ ਇਸ ਦੇ ਨਾਲ-ਨਾਲ ਅਗਾਂਹ ਤੋਂ ਦੁਬਾਰਾ ਅੰਬੈਸੀ ਨਾ ਆਉਣ ਦੀ ਸਲਾਹ ਵੀ ਦਿੱਤੀ। ਯਾਨੀ ਕਿ ਉਨ੍ਹਾਂ ਨੂੰ ਬਲੈਕ ਲਿਸਟ ਕਰ ਦਿੱਤਾ ਗਿਆ। ਉਹ ਮੁੜ ਕਦੇ ਵੀ ਅਮਰੀਕਾ ਨਹੀਂ ਜਾ ਸਕਦੇ।

ਕਈ ਪ੍ਰਮੋਟਰਾਂ ਨੇ ਇਸ ਦਾ ਦੂਜਾ ਰਾਹ ਲੱਭਦਿਆਂ ਕੈਨੇਡਾ ਤੇ ਇੰਗਲੈਂਡ ਆਦਿ ਦੇਸ਼ਾਂ ਤੋਂ ਕਲਾਕਾਰ ਬੁਲਾਉਣੇ ਸ਼ੁਰੂ ਕਰ ਦਿੱਤੇ। ਪਰ ਇਹ ਵੀ ਕਾਨੂੰਨ ਦੇ ਖਿਲਾਫ ਹੈ। ਅਮਰੀਕਾ ਵਿਚ ਕਿਸੇ ਕਲਾਕਾਰ ਨੂੰ ਪ੍ਰਫੋਰਮੈਂਸ ਕਰਨ ਲਈ ਪੀ 3 ਵੀਜ਼ਾ ਅਪਲਾਈ ਕਰਨਾ ਪੈਂਦਾ ਹੈ। ਜੋ ਕਿ ਇਕ ਅਟਾਰਨੀ ਦੁਆਰਾ ਅਪਲਾਈ ਕੀਤਾ ਜਾਂਦਾ ਹੈ। ਹੁਣ ਫਿਰ ਇਕ ਗਰੁੱਪ ਤਿਆਰ ਹੋਇਆ ਹੈ, ਜਿਸ ਵਿਚ ਕੈਨੇਡਾ ਦੇ ਕਲਾਕਾਰ ਵੀ ਸ਼ਾਮਲ ਕੀਤੇ ਗਏ ਹਨ।

ਪਿਛਲੇ ਕੁੱਝ ਇਕ ਸਾਲਾਂ ਤੋਂ ਪ੍ਰਮੋਟਰਾਂ ਦੀ ਆਪਸੀ ਖਹਿਬਾਜ਼ੀ ਸਿਰੇ ’ਤੇ ਪਹੁੰਚ ਚੁੱਕੀ ਹੈ। ਅਮਰੀਕਨ ਅੰਬੈਸੀਆਂ ਵਿਚ ਪੰਜਾਬੀ ਕਲਾਕਾਰ ਘੱਟ ਹੀ ਦਿਖਾਈ ਦਿੰਦੇ ਹਨ।

ਪਰ ਹੁਣ ਇਸ ਵਰ੍ਹੇ ਵਿਸਾਖੀ ਆਉਣ ਵਿਚ ਕੁੱਝ ਦਿਨ ਹੀ ਬਾਕੀ ਹਨ। ਪਰ ਹਾਲੇ ਤੱਕ ਪੰਜਾਬ ਤੋਂ ਆਉਣ ਵਾਲੇ ਕਿਸੇ ਪੰਜਾਬੀ ਕਲਾਕਾਰ ਬਾਰੇ ਜ਼ਰੂਰੀ ਜਾਣਕਾਰੀ ਨਹੀਂ ਪ੍ਰਾਪਤ ਹੋਈ। ਹਾਂ ਕੁਝ ਕਲਾਕਰ ਕੈਨੇਡਾ ਤੋਂ ਜ਼ਰੂਰ ਆ ਰਹੇ ਹਨ ਪਰ ਹਾਲੇ ਤੱਕ ਉਨ੍ਹਾਂ ਦਾ ਵੀ ਪਤਾ ਨਹੀਂ ਲੱਗ ਸਕਿਆ ਕਿ ਉਹ ਜਾਇਜ਼ ਤਰੀਕੇ ਨਾਲ ਆ ਰਹੇ ਹਨ ਜਾਂ ਨਾਜਾਇਜ਼। ਇਸ ਬਾਰੇ ਤਾਂ ਉਨ੍ਹਾਂ ਦੇ ਇਥੇ ਪਹੁੰਚਣ ’ਤੇ ਹੀ ਪਤਾ ਲੱਗੇਗਾ।

ਬਹੁਤ ਸਾਰੇ ਉੱਘੇ ਕਲਾਕਾਰ ਵੀ ਪ੍ਰਮੋਟਰਾਂ ਦੀ ਖਹਿਬਾਜ਼ੀ ਕਾਰਨ ਇਥੇ ਆਉਣ ਤੋਂ ਵਾਂਝੇ ਰਹਿ ਗਏ ਹਨ। ਅੱਜ ਪੰਜਾਬ ਵਿਚ ਕਲਾਕਾਰਾਂ ਦਾ ਜੋ ਹਸ਼ਰ ਹੋ ਰਿਹਾ ਹੈ, ਉਹ ਸਾਰਿਆਂ ਨੂੰ ਪਤਾ ਹੈ। ਪੰਜਾਬ ਵਿਚ ਡੀ.ਜੇ. ਤੇ ਸੱਭਿਆਚਾਰਕ ਗਰੁੱਪਾਂ ਨੇ ਵੱਡੇ-ਵੱਡੇ ਕਲਾਕਾਰਾਂ ਨੂੰ ਘਰਾਂ ਵਿਚ ਵਿਹਲੇ ਬਿਠਾ ਦਿੱਤਾ ਹੈ। ਹੁਣ ਉਨ੍ਹਾਂ ਕੋਲ ਨਾ ਤਾਂ ਪੰਜਾਬ ਵਿਚ ਪ੍ਰੋਗਰਾਮ ਹਨ ਤੇ ਨਾ ਹੀ ਬਾਹਰ ਅਮਰੀਕਾ ਜਾ ਸਕਦੇ ਹਨ। ਇਸ ਘਪਲੇ ਤੋਂ ਨਿਕਲਣਾ ਇੰਨਾ ਆਸਾਨ ਨਹੀਂ ਹੈ। ਜਿੰਨਾ ਚਿਰ ਸਥਾਨਕ ਪ੍ਰਮੋਟਰਾਂ ਵਿਚ ਸਮਝੌਤਾ ਨਹੀਂ ਹੋ ਜਾਂਦਾ, ਓਨਾ ਚਿਰ ਇਥੇ ਪੰਜਾਬੀ ਗਾਇਕ ਆਉਣੇ ਮੁਸ਼ਕਿਲ ਹੀ ਨਹੀਂ ਨਾਮੁਮਕਿਨ ਵੀ ਹੈ। **00**

# ਪੰਜਾਬ ਵਿਚ ਪੱਗ ਰੁਲਣ ਦਾ ਮਾਮਲਾ ਚਿੰਤਾਜਨਕ ਤੇ ਅਫਸੋਸਨਾਕ

### ਅੰਕ 15, 7 ਤੋਂ 13 ਅਪ੍ਰੈਲ, 2011

ਮੋਹਾਲੀ ਵਿਖੇ ਵਰਲਡ ਕ੍ਰਿਕਟ ਕੱਪ ਦੇ 30 ਮਾਰਚ ਨੂੰ ਹੋਣ ਵਾਲੇ ਸੈਮੀਫਾਈਨਲ ਮੈਚ ਤੋਂ ਇਕ ਦਿਨ ਪਹਿਲਾਂ ਇਕ ਮੁਜ਼ਾਹਰਾਕਾਰੀ ਸਿੱਖ ਦੀ ਪੱਗ ਉਤਾਰ ਕੇ ਬੇਇੱਜ਼ਤ ਕੀਤੇ ਜਾਣ ਦੀ ਘਟਨਾ ਨੇ ਪੂਰੀ ਦੁਨੀਆਂ ਵਿਚ ਵਸੇ ਸਿੱਖਾਂ ਨੂੰ ਹੈਰਾਨੀ ਵਿਚ ਪਾ ਦਿੱਤਾ ਹੈ। ਇਕ ਪਾਸੇ ਸਿੱਖ ਜਗਤ ਪੂਰੀ ਦੁਨੀਆਂ ਵਿਚ ਆਪਣੀ ਪਛਾਣ ਸਥਾਪਤ ਕਰਨ ਲਈ ਸਰਗਰਮ ਹੈ ਅਤੇ ਸਿੱਖ ਦੀ ਵੱਖਰੀ ਪਛਾਣ ਨੂੰ ਕਾਇਮ ਕਰਨ ਲਈ ਨਵੇਂ ਤੋਂ ਨਵੇਂ ਹੰਭਲੇ ਮਾਰੇ ਜਾ ਰਹੇ ਹਨ ਪਰ ਐਨ ਇਸੇ ਸਮੇਂ ਸਾਡੀ ਆਪਣੀ ਧਰਤੀ ਤੋਂ ਇਹ ਖ਼ਬਰ ਆਉਣੀ ਕਿ ਉਥੇ ਪੁਲਿਸ ਦੇ ਇਕ ਐੱਸ.ਪੀ. ਅਤੇ ਥਾਣੇਦਾਰ ਵੱਲੋਂ ਇਕ ਮੁਜ਼ਾਹਰਾਕਾਰੀ ਸਿੱਖ ਨੂੰ ਬੇਇੱਜ਼ਤ ਕਰਨ ਲਈ ਉਸ ਦੀ ਪੱਗ ਲਾਹੀ ਗਈ ਤਾਂ ਇਸ ਨਾਲ ਪੂਰੀ ਦੁਨੀਆਂ ਵਿਚ ਵਸੇ ਸਿੱਖਾਂ ਅੰਦਰ ਡਾਢੀ ਚਿੰਤਾ ਪੈਦਾ ਹੋਈ ਹੈ। ਘਟਨਾ ਇੰਞ ਹੋਈ ਕਿ ਪੰਜਾਬ ਸਰਕਾਰ ਅਧੀਨ ਕੰਮ ਕਰ ਰਹੇ ਵੈਟਰਨਰੀ ਫਾਰਮਾਸਿਸਟ ਆਪਣੀਆਂ ਮੰਗਾਂ ਦੇ ਹੱਕ ਵਿਚ ਮੋਹਾਲੀ ਵਿਖੇ ਧਰਨੇ 'ਤੇ ਬੈਠੇ ਸਨ। ਭਾਰਤ ਅਤੇ ਪਾਕਿਸਤਾਨ ਦੇ ਪ੍ਰਧਾਨ ਮੰਤਰੀਆਂ ਸਮੇਤ ਹੋਰ ਬਹੁਤ ਸਾਰੀਆਂ ਅਹਿਮ ਸ਼ਖਸੀਅਤਾਂ ਦੇ ਉਥੇ ਪੁੱਜਣ ਕਾਰਨ ਪੁਲਿਸ ਨੇ ਸਖ਼ਤ ਸੁਰੱਖਿਆ ਪ੍ਰਬੰਧ ਕੀਤੇ ਹੋਏ ਸਨ। ਜਦ ਇਹ ਧਰਨਾਕਾਰੀ ਮੁਲਾਜ਼ਮ ਰੋਸ ਪ੍ਰਗਟ ਕਰਨ ਲਈ ਸੜਕ 'ਤੇ ਨਿਕਲੇ ਤਾਂ ਪੰਜਾਬ ਪੁਲਿਸ ਨੇ ਉਨ੍ਹਾਂ ਉਪਰ ਲਾਠੀਚਾਰਜ ਤੇ ਪਾਣੀ ਦੀਆਂ ਬੌਛਾੜਾਂ ਸ਼ੁਰੂ ਕਰ ਦਿੱਤੀਆਂ। ਇਸੇ ਦੌਰਾਨ ਭੱਜੇ ਜਾਂਦੇ ਇਕ ਸਿੱਖ ਮੁਲਾਜ਼ਮ ਨੂੰ ਪੁਲਿਸ ਦੇ ਦੋ ਅਧਿਕਾਰੀਆਂ ਐੱਸ.ਪੀ. ਪ੍ਰੀਤਮ ਸਿੰਘ ਤੇ ਥਾਣੇਦਾਰ ਕੁਲਭੂਸ਼ਨ ਨੇ ਘੇਰ ਲਿਆ। ਉਸ ਦੀ ਕੁੱਟਮਾਰ ਸਮੇਂ ਦੋਹਾਂ ਅਧਿਕਾਰੀਆਂ ਨੇ ਉਸ ਦੀ ਪੱਗ ਉਤਾਰ ਲਈ ਅਤੇ ਸਿੱਖ ਮੁਲਾਜ਼ਮ ਨੂੰ ਨੰਗੇ ਸਿਰ ਚੱਲਣ ਲਈ ਮਜਬੂਰ ਕੀਤਾ। ਇਸ ਕਾਂਡ ਦੀਆਂ ਚਸ਼ਮਦੀਦ ਤਸਵੀਰਾਂ ਮੌਕੇ 'ਤੇ ਹੀ ਲਏ ਜਾਣ ਕਾਰਨ ਇਹ ਯੂ-ਟਿਊਬ ਅਤੇ ਹੋਰ ਮੀਡੀਏ ਰਾਹੀਂ ਕੁਝ ਹੀ ਸਮੇਂ ਵਿਚ ਪੂਰੀ ਦੁਨੀਆ ਅੰਦਰ ਘੁੰਮ ਗਈਆਂ ਅਤੇ ਹਰ ਜਗ੍ਹਾ ਵਸੇ ਸਿੱਖਾਂ ਨੂੰ ਵਾਪਰੀ ਇਸ ਘਿਨਾਉਣੀ ਘਟਨਾ ਬਾਰੇ ਜਾਣਕਾਰੀ ਮਿਲੀ। ਹਰ ਪਾਸਿਓਂ ਸਿੱਖ ਸੰਸਥਾਵਾਂ ਅਤੇ ਸਿੱਖਾਂ ਵੱਲੋਂ ਇਸ ਘਟਨਾ ਦੀ ਆਲੋਚਨਾ ਹੋਈ, ਜਿਉਂ ਹੀ ਇਸ ਘਟਨਾ ਦੀਆਂ ਤਸਵੀਰਾਂ ਯੂ-ਟਿਊਬ ਅਤੇ ਹੋਰ ਥਾਈਂ ਪ੍ਰਦਰਸ਼ਿਤ ਹੋਈਆਂ, ਤਾਂ ਪੰਜਾਬ ਮੇਲ ਨੇ ਇਸ ਘਟਨਾ ਦਾ ਗੰਭੀਰ ਨੋਟਿਸ ਲਿਆ ਅਤੇ ਤੁਰੰਤ ਇਸ ਬਾਰੇ ਪੰਜਾਬ ਪੁਲਿਸ ਦੇ ਉੱਚ ਅਧਿਕਾਰੀਆਂ ਨਾਲ ਸੰਪਰਕ ਸਥਾਪਤ ਕੀਤਾ ਗਿਆ ਪਰ ਉਸ ਸਮੇਂ ਕਿਸੇ ਵੀ ਅਧਿਕਾਰੀ ਨੇ ਕੋਈ ਵੀ ਜਵਾਬ ਨਹੀਂ ਦਿੱਤਾ।

ਜਦ ਇਸ ਸਮੇਂ ਪੂਰੀ ਦੁਨੀਆਂ ਵਿਚ ਸਿੱਖ ਆਪਣੀ ਵੱਖਰੀ ਪਛਾਣ ਲਈ ਸੰਘਰਸ਼ ਕਰ ਰਹੇ ਹਨ ਅਤੇ 9/11 ਦੇ ਹਮਲਿਆਂ ਤੋਂ ਬਾਅਦ ਪੂਰੀ ਦੁਨੀਆਂ ਵਿਚ ਸਿੱਖਾਂ ਦੀ ਪਛਾਣ ਦਾ ਝਮੇਲਾ ਵੱਡੇ ਪੱਧਰ 'ਤੇ ਖੜ੍ਹਾ ਹੋਇਆ ਹੈ। ਸਿੱਖਾਂ ਨੂੰ ਆਪਣੀ ਪਛਾਣ ਬਾਰੇ ਪੈਦਾ ਹੋਈਆਂ ਗਲਤ

ਫਹਿਮੀਆਂ ਕਾਰਨ ਕਾਫੀ ਨੁਕਸਾਨ ਵੀ ਝੱਲਣਾ ਪਿਆ ਹੈ। ਅਮਰੀਕਾ ਵਿਚ ਵੀ ਬਹੁਤ ਸਾਰੀਆਂ ਕੀਮਤੀ ਜਾਨਾਂ ਗਲਤ ਪਛਾਣ ਦੀ ਭੇਟ ਚੜ੍ਹ ਗਈਆਂ ਹਨ। ਹਵਾਈ ਅੱਡਿਆਂ 'ਤੇ ਸੁਰੱਖਿਆ ਮਾਮਲਿਆਂ ਨੂੰ ਲੈ ਕੇ ਸਿੱਖਾਂ ਦੀ ਪੱਗ ਦੇ ਕਈ ਤਰ੍ਹਾਂ ਦੇ ਮਸਲੇ ਖੜ੍ਹੇ ਹੋ ਰਹੇ ਹਨ। ਅਮਰੀਕਨ ਸਰਕਾਰ ਵੱਲੋਂ ਬਣਾਏ ਬਹੁਤ ਸਾਰੇ ਨਿਯਮਾਂ ਤਹਿਤ ਕਈ ਵਾਰ ਹਵਾਈ ਅੱਡਿਆਂ 'ਤੇ ਪੱਗ ਲਾਹੁਣ ਲਈ ਮਜਬੂਰ ਕਰਕੇ ਜ਼ਲੀਲ ਕੀਤਾ ਗਿਆ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਪੱਗ ਸਿੱਖਾਂ ਲਈ ਮਹਿਜ਼ ਰਵਾਇਤੀ ਪਹਿਰਾਵਾ ਨਹੀਂ, ਸਗੋਂ ਧਾਰਮਿਕ ਅਤੇ ਸੱਭਿਆਚਾਰਕ ਪਛਾਣ ਅਤੇ ਵਿਸ਼ਵਾਸਾਂ ਦਾ ਵੀ ਚਿੰਨ੍ਹ ਹੈ। ਸਿੱਖ ਦੀ ਪੱਗ ਨਾਲ ਕਿਸੇ ਵੀ ਤਰ੍ਹਾਂ ਦਾ ਮਜ਼ਾਕ ਜਾਂ ਬੇਹੁਰਮਤੀ ਸਿੱਖ ਦੇ ਧਾਰਮਿਕ ਵਿਸ਼ਵਾਸਾਂ ਨੂੰ ਠੇਸ ਪਹੁੰਚਾਉਣ ਦਾ ਕਾਰਨ ਬਣਦੀ ਹੈ। ਜਦੋਂ ਕਦੇ ਵੀ ਅਮਰੀਕੀ ਹਵਾਈ ਅੱਡਿਆਂ 'ਤੇ ਸਿੱਖਾਂ ਦੀ ਪਗੜੀ ਬਾਰੇ ਕੋਈ ਘਟਨਾ ਵਾਪਰੀ ਹੈ ਤਾਂ ਪੂਰੀ ਦੁਨੀਆਂ ਵਿਚ ਵਸੇ ਸਿੱਖਾਂ ਵੱਲੋਂ ਇਸ ਖਿਲਾਫ ਸਖ਼ਤ ਪ੍ਰਤੀਕਰਮ ਹੋਇਆ ਹੈ। ਕਈ ਯੂਰਪੀਅਨ ਮੁਲਕਾਂ ਵਿਚ ਵੀ ਅਜਿਹੀਆਂ ਘਟਨਾਵਾਂ ਵਾਪਰੀਆਂ ਹਨ। ਫਰਾਂਸ ਅੰਦਰ ਸਿੱਖਾਂ ਦੀ ਪੱਗ ਉਪਰ ਪਾਬੰਦੀ ਲਗਾਏ ਜਾਣ ਦਾ ਮਾਮਲਾ ਵੀ ਗੁੰਝਲਦਾਰ ਬਣਿਆ ਹੋਇਆ ਹੈ। ਫਰਾਂਸ ਸਰਕਾਰ ਵੱਲੋਂ ਸਿੱਖਾਂ ਦੀ ਪੱਗ ਉਪਰ ਪਾਬੰਦੀ ਕਾਰਨ ਉਥੇ ਸਿੱਖਾਂ ਨੂੰ ਬਹੁਤ ਸਾਰੀਆਂ ਸਮੱਸਿਆਵਾਂ ਵਿਚੋਂ ਲੰਘਣਾ ਪੈ ਰਿਹਾ ਹੈ। ਪੂਰੀ ਦੁਨੀਆਂ ਵਿਚ ਵਸਦੇ ਸਿੱਖ ਫਰਾਂਸ ਅੰਦਰ ਪੱਗ 'ਤੇ ਲੱਗੀ ਪਾਬੰਦੀ ਨੂੰ ਖਤਮ ਕਰਵਾਉਣ ਲਈ ਆਵਾਜ਼ ਉਠਾ ਰਹੇ ਹਨ। ਇਸ ਤਰ੍ਹਾਂ ਸਿੱਖਾਂ ਦੀ ਵਿਲੱਖਣ ਪਛਾਣ ਅਤੇ ਪੱਗ ਦੀ ਮਹੱਤਤਾ ਇਸ ਸਮੇਂ ਸਿੱਖ ਜਗਤ ਲਈ ਬਹੁਤ ਹੀ ਅਹਿਮ ਮੁੱਦੇ ਬਣੇ ਹੋਏ ਹਨ। ਜੇਕਰ ਇਸ ਸਮੇਂ ਸਿੱਖਾਂ ਦੇ ਧੁਰੇ ਪੰਜਾਬ ਅੰਦਰ ਸਿੱਖ ਦੀ ਪੱਗ ਦੀ ਬੇਅਦਬੀ ਕਰਨ ਦੀ ਘਟਨਾ ਵਾਪਰਦੀ ਹੈ ਤਾਂ ਇਹ ਬੇਹੱਦ ਅਫਸੋਸਨਾਕ ਤੇ ਚਿੰਤਾ ਵਾਲੀ ਘਟਨਾ ਹੈ। ਭਾਵੇਂ ਇਹ ਚੰਗੀ ਗੱਲ ਹੈ ਕਿ ਇਸ ਘਟਨਾ ਵਾਪਰਨ ਤੋਂ ਤੁਰੰਤ ਬਾਅਦ ਪੰਜਾਬ ਸਰਕਾਰ ਨੇ ਇਸ ਘਟਨਾ ਦਾ ਸਖ਼ਤ ਨੋਟਿਸ ਲਿਆ ਅਤੇ ਇਸ ਘਟਨਾ ਵਿਚ ਸ਼ਾਮਲ ਦੋਹਾਂ ਪੁਲਿਸ ਅਧਿਕਾਰੀਆਂ ਨੂੰ ਮੁਅੱਤਲ ਕਰਨ ਦੇ ਹੁਕਮ ਦਿੱਤੇ ਗਏ ਅਤੇ ਫਿਰ ਦੋ ਦਿਨਾਂ ਵਿਚ ਸਾਰੇ ਮਾਮਲੇ ਦੀ ਪੜਤਾਲ ਕਰਨ ਦਾ ਆਦੇਸ਼ ਦਿੱਤਾ ਗਿਆ। ਪੜਤਾਲ ਤੋਂ ਬਾਅਦ ਸਰਕਾਰ ਨੇ ਦੋਹਾਂ ਅਧਿਕਾਰੀਆਂ ਖਿਲਾਫ ਸਿੱਖਾਂ ਦੇ ਧਾਰਮਿਕ ਵਿਸ਼ਵਾਸਾਂ ਨੂੰ ਠੇਸ ਪਹੁੰਚਾਉਣ ਦੇ ਦੋਸ਼ ਹੇਠ ਦੋਹਾਂ ਅਧਿਕਾਰੀਆਂ ਖਿਲਾਫ ਕੇਸ ਦਰਜ ਕਰਨ ਦੇ ਹੁਕਮ ਵੀ ਦਿੱਤੇ ਗਏ ਹਨ। ਪੰਜਾਬ ਵਿਚ ਸ਼ਾਇਦ ਇਹ ਪਹਿਲੀ ਘਟਨਾ ਹੈ ਕਿ ਸਰਕਾਰ ਨੇ ਕਿਸੇ ਪੁਲਿਸ ਅਧਿਕਾਰੀ ਖਿਲਾਫ ਸਿੱਖਾਂ ਦੀ ਪੱਗ ਦੀ ਬੇਅਦਬੀ ਕਰਨ ਦੇ ਦੋਸ਼ ਹੇਠ ਮੁਕੱਦਮਾ ਦਰਜ ਕੀਤਾ ਹੈ। ਪੰਜਾਬ ਸਰਕਾਰ ਵੱਲੋਂ ਚੁੱਕਿਆ ਇਹ ਕਦਮ ਆਪਣੇ ਆਪ ਵਿਚ ਸ਼ਲਾਘਾਯੋਗ ਹੈ। ਪਰ ਇਥੇ ਸਵਾਲ ਤਾਂ ਇਹ ਉੱਠਦਾ ਹੈ ਕਿ ਜੇ ਸਾਡੀ ਜਨਮ ਭੂਮੀ ਵਿਚ ਹੀ ਸਿੱਖਾਂ ਨੂੰ ਬੇਅਦਬੀ ਦੀਆਂ ਅਜਿਹੀਆਂ ਘਟਨਾਵਾਂ ਦਾ ਸਾਹਮਣਾ ਕਰਨਾ ਪੈ ਗਿਆ ਤਾਂ ਬਾਕੀ ਦੁਨੀਆਂ ਵਿਚ ਕਿਸ ਤਰ੍ਹਾਂ ਅਸੀਂ ਆਪਣਾ ਪੱਖ ਜ਼ੋਰ ਨਾਲ ਪੇਸ਼ ਕਰ ਸਕਾਂਗੇ। ਇਸ ਤੋਂ ਪਹਿਲਾਂ ਵੀ ਅਜਿਹੀਆਂ ਕਈ ਘਟਨਾਵਾਂ ਵਾਪਰ ਚੁੱਕੀਆਂ ਹਨ, ਜੋ ਪੰਜਾਬ ਅੰਦਰ ਸਿੱਖਾਂ ਲਈ ਖਤਰੇ ਦੀ ਘੰਟੀ ਵਜਾਉਂਦੀਆਂ ਹਨ। ਕੁਝ ਸਮਾਂ ਪਹਿਲਾਂ ਦੋ ਅਜਿਹੀਆਂ ਘਟਨਾਵਾਂ ਵਾਪਰੀਆਂ, ਜਿਨ੍ਹਾਂ ਵਿਚ ਸਕੂਲਾਂ ਅੰਦਰ ਪੱਗ ਬੰਨ੍ਹ ਕੇ ਬੱਚਿਆਂ ਨੂੰ ਜਾਣ 'ਤੇ ਪਾਬੰਦੀ ਲਗਾਈ ਗਈ। ਇਸ ਬਾਰੇ ਜਦ ਰੌਲਾ ਪਿਆ ਤਾਂ ਭਾਵੇਂ ਸੰਬੰਧਤ ਸਕੂਲਾਂ ਦੇ ਪ੍ਰਬੰਧਕਾਂ ਨੇ

ਮੁਆਫੀ ਮੰਗ ਕੇ ਖਹਿੜਾ ਛੁਡਾ ਲਿਆ। ਫਰਾਂਸ ਦੇ ਸਕੂਲਾਂ ਵਿਚ ਬੱਚਿਆਂ ਨੂੰ ਪੱਗੜੀ ਬੰਨ੍ਹ ਕੇ ਜਾਣ ਦੀ ਜਿਸ ਸਮੇਂ ਖੁੱਲ੍ਹ ਦੇਣ ਦੀ ਮੰਗ ਕਰ ਰਹੇ ਹਾਂ, ਤਾਂ ਉਸ ਸਮੇਂ ਹੀ ਸਾਡੇ ਆਪਣੇ ਪੰਜਾਬ ਅੰਦਰ ਹੀ ਕਿਸੇ ਸਕੂਲ ਵਿਚੋਂ ਵਿਦਿਆਰਥੀਆਂ ਨੂੰ ਪੱਗ ਬੰਨ੍ਹਣ ਬਦਲੇ ਕੱਢ ਦਿੱਤਾ ਜਾਵੇ ਤਾਂ ਇਹ ਕੋਈ ਛੋਟੀ ਘਟਨਾ ਨਹੀਂ। ਇਸੇ ਤਰ੍ਹਾਂ ਜਦ ਪੂਰੀ ਦੁਨੀਆਂ ਵਿਚ ਸਿੱਖ ਜਗਤ ਆਪਣੀ ਪੱਗ ਦੀ ਪਛਾਣ ਅਤੇ ਇੱਜ਼ਤ ਲਈ ਸਰਗਰਮ ਹੈ ਤਾਂ ਉਸ ਮੌਕੇ ਪੰਜਾਬ ਅੰਦਰ ਪੁਲਿਸ ਅਧਿਕਾਰੀਆਂ ਵੱਲੋਂ ਕਿਸੇ ਸਿੱਖ ਦੀ ਪੱਗ ਦੀ ਬੇਅਦਬੀ ਨੂੰ ਮਹਿਜ਼ ਟਾਵੀਂ-ਟੱਲੀ ਘਟਨਾ ਕਹਿ ਕੇ ਜਾਂ ਕਿਸੇ ਖਰੂਦੀ ਦਿਮਾਗ ਦੀ ਸ਼ਰਾਰਤ ਪੂਰਨ ਕਾਰਵਾਈ ਕਹਿ ਕੇ ਹੀ ਨਹੀਂ ਸਾਰਿਆ ਜਾ ਸਕਦਾ। ਸਾਨੂੰ ਪੰਜਾਬ ਵਿਚ ਜੋ ਕੁਝ ਵਾਪਰ ਰਿਹਾ ਹੈ, ਉਸ ਦੀ ਤਹਿ ਤੱਕ ਜਾਣਾ ਪਵੇਗਾ ਅਤੇ ਪੰਜਾਬ ਦੀ ਫਿਜ਼ਾ ਅੰਦਰ ਵਾਪਰ ਰਹੀਆਂ ਉਨ੍ਹਾਂ ਘਟਨਾਵਾਂ ਬਾਰੇ ਵੀ ਗੰਭੀਰ ਹੋਣਾ ਪਵੇਗਾ, ਜੋ ਅਜਿਹੀਆਂ ਕਾਰਵਾਈਆਂ ਲਈ ਉਤਸ਼ਾਹਿਤ ਕਰਦੀਆਂ ਹਨ। ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਮੋਹਾਲੀ ਵਿਚ ਵਾਪਰੀ ਘਟਨਾ ਨੂੰ ਆਈ-ਗਈ ਕਰਕੇ ਹੀ ਨਹੀਂ ਛੱਡ ਦੇਣਾ ਚਾਹੀਦਾ। ਜਿਥੇ ਪੰਜਾਬ ਸਰਕਾਰ ਨੂੰ ਇਸ ਘਟਨਾ ਤੋਂ ਚੌਕਸ ਹੋਣਾ ਚਾਹੀਦਾ ਹੈ ਅਤੇ ਅੱਗੋਂ ਅਜਿਹੀ ਘਟਨਾ ਨਾ ਵਾਪਰਨ ਲਈ ਹਰ ਤਰ੍ਹਾਂ ਦੇ ਅਗਾਊਂ ਪ੍ਰਬੰਧ ਕਰਨੇ ਚਾਹੀਦੇ ਹਨ, ਉਥੇ ਨਾਲ ਹੀ ਸਮੂਹ ਸਿੱਖ ਜਗਤ ਨੂੰ ਆਪਣੇ ਅੰਦਰ ਵੀ ਝਾਤੀ ਮਾਰਨੀ ਚਾਹੀਦੀ ਹੈ ਕਿ ਸਾਡੀ ਜਨਮ ਭੂਮੀ 'ਤੇ ਅਜਿਹੀਆਂ ਘਿਨੌਣੀਆਂ ਤੇ ਅਫਸੋਸਨਾਕ ਘਟਨਾਵਾਂ ਕਿਉਂ ਵਾਪਰ ਰਹੀਆਂ ਹਨ?

**00**

# ਕਬੱਡੀ ਮੈਚ ਸ਼ੁਰੂ : ਖੇਡ ਭਾਵਨਾ ਹੋਵੇ ਉਜਾਗਰ

## ਅੰਕ 16, 14 ਤੋਂ 20 ਅਪ੍ਰੈਲ, 2011

ਕਬੱਡੀ ਪੰਜਾਬੀਆਂ ਦੀ ਮਾਂ ਖੇਡ ਹੈ ਜਾਂ ਫਿਰ ਇਸ ਨੂੰ ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਕਬੱਡੀ ਖੇਡ ਸਾਡੇ ਪੰਜਾਬੀ ਸੱਭਿਆਚਾਰ ਦਾ ਇਕ ਅਜਿਹਾ ਅਨਿੱਖੜਵਾਂ ਅੰਗ ਹੈ, ਜਿਸ ਨੂੰ ਵੱਖ ਕਰਕੇ ਕਦੇ ਸੋਚਿਆ ਵੀ ਨਹੀਂ ਜਾ ਸਕਦਾ। ਕਬੱਡੀ ਪ੍ਰਤੀ ਪੰਜਾਬੀਆਂ ਅੰਦਰ ਲਗਾਅ ਧੁਰ ਆਤਮਾ ਤੱਕ ਹੈ। ਇਸ ਗੱਲ ਦਾ ਸਬੂਤ ਇਹ ਹੈ ਕਿ ਪੰਜਾਬੀ ਹੁਣ ਜਦ ਪੂਰੀ ਦੁਨੀਆਂ ਵਿਚ ਜਾ ਵਸੇ ਹਨ ਤਾਂ ਉਨ੍ਹਾਂ ਨੇ ਆਪਣੀਆਂ ਮਾਂ ਖੇਡ ਕਬੱਡੀ ਨੂੰ ਵੀ ਪੂਰੀ ਦੁਨੀਆਂ ਵਿਚ ਪ੍ਰਚੱਲਿਤ ਕਰ ਦਿੱਤਾ ਹੈ। ਪੰਜਾਬੀ ਜਿਥੇ ਕਿਤੇ ਵੀ ਗਏ, ਇਸ ਖੇਡ ਨੂੰ ਆਪਣੀ ਹਿੱਕ ਨਾਲ ਲਾ ਕੇ ਲੈ ਗਏ। ਭਾਵੇਂ ਬਾਹਰਲੇ ਮੁਲਕਾਂ ਅਤੇ ਬੇਗਾਨੀਆਂ ਧਰਤੀਆਂ ਉਪਰ ਪੈਰ ਲਗਾਉਣ ਲਈ ਬੜਾ ਲੰਮਾ ਸਮਾਂ ਮੁਸ਼ੱਕਤਾਂ ਕਰਨੀਆਂ ਪਈਆਂ ਤੇ ਅਨੇਕਾਂ ਜਫਰ ਜਾਲੇ ਪਰ ਮਾਂ ਖੇਡ ਕਬੱਡੀ ਨੂੰ ਕਦੇ ਨਹੀਂ ਭੁਲਾਇਆ। ਜਿਉਂ ਹੀ ਪੰਜਾਬੀਆਂ ਦੇ ਵੱਖ-ਵੱਖ ਦੇਸ਼ਾਂ ਵਿਚ ਪੈਰ ਲੱਗੇ ਤਾਂ ਉਨ੍ਹਾਂ ਨੇ ਝੱਟ ਇਸ ਖੇਡ ਨੂੰ ਵੀ ਪ੍ਰਚੱਲਿਤ ਕਰਨਾ ਸ਼ੁਰੂ ਕਰ ਦਿੱਤਾ। ਅੱਜ ਦੁਨੀਆਂ ਦੇ ਪ੍ਰਮੁੱਖ ਦੇਸ਼ਾਂ ਅਮਰੀਕਾ, ਕੈਨੇਡਾ, ਇੰਗਲੈਂਡ, ਇਟਲੀ, ਜਰਮਨ, ਆਸਟ੍ਰੇਲੀਆ ਆਦਿ ਵਿਚ ਕਬੱਡੀ ਖੇਡ ਧੂਮ-ਧੜੱਕੇ ਨਾਲ ਖੇਡੀ ਜਾਂਦੀ ਹੈ। ਕਬੱਡੀ ਦੀ ਖੇਡ ਬਾਹਰਲੇ ਮੁਲਕਾਂ ਵਿਚ ਆ ਵਸੀ ਪੰਜਾਬੀਆਂ ਦੀ ਦੂਸਰੀ ਪੀੜ੍ਹੀ ਵਿਚ ਤਾਂ ਪ੍ਰਚੱਲਿਤ ਹੋ ਹੀ ਰਹੀ ਹੈ ਅਤੇ ਸਾਡੇ ਨੌਜਵਾਨ ਵੀ ਇਸ ਖੇਡ ਵੱਲ ਲਗਾਤਾਰ ਰੁਚਿਤ ਹੋ ਰਹੇ ਹਨ। ਪਰ ਇਸ ਦੇ ਨਾਲ ਹੀ ਹੋਰਨਾਂ ਕੌਮਾਂ ਅਤੇ ਨਸਲਾਂ ਦੇ ਲੋਕਾਂ ਨੂੰ ਵੀ ਅਸੀਂ ਆਪਣੀ ਮਾਂ ਖੇਡ ਵੱਲ ਆਕਰਸ਼ਿਤ ਕੀਤਾ ਹੈ। ਅੱਜ ਬਹੁਤ ਸਾਰੇ ਹੋਰਨਾਂ ਨਸਲਾਂ ਤੇ ਕੌਮਾਂ ਦੇ ਖਿਡਾਰੀ ਤੇ ਟੀਮਾਂ ਕਬੱਡੀ ਵਿਚ ਭਾਗ ਲੈਂਦੀਆਂ ਹਨ। ਯੂਰਪ ਅਤੇ ਉੱਤਰੀ ਅਮਰੀਕਾ ਵਿਚ ਵਿਸਾਖੀ ਤੋਂ ਅਕਤੂਬਰ ਮਹੀਨੇ ਦੇ ਅੰਤ ਤੱਕ ਵੱਡੇ ਪੱਧਰ 'ਤੇ ਕਬੱਡੀ ਦੇ ਟੂਰਨਾਮੈਂਟ ਕਰਵਾਏ ਜਾਂਦੇ ਹਨ। ਇਨ੍ਹਾਂ ਟੂਰਨਾਮੈਂਟਾਂ ਵਿਚ ਪੰਜਾਬ ਤੋਂ ਵੀ ਖਿਡਾਰੀ ਅਤੇ ਟੀਮਾਂ ਖੇਡਣ ਆਉਂਦੀਆਂ ਹਨ ਅਤੇ ਬਾਹਰਲੇ ਮੁਲਕਾਂ ਦੇ ਖਿਡਾਰੀ ਤੇ ਟੀਮਾਂ ਵੀ ਭਾਗ ਲੈਂਦੀਆਂ ਹਨ। ਕਬੱਡੀ ਟੂਰਨਾਮੈਂਟ ਸਾਡੇ ਮੁਲਕਾਂ ਵਿਚ ਪੰਜਾਬੀਆਂ ਦੇ ਮੇਲਿਆਂ ਦਾ ਮਾਹੌਲ ਸਿਰਜਦੀਆਂ ਹਨ। ਜਿਥੇ ਇਹ ਟੂਰਨਾਮੈਂਟ ਸਾਡੇ ਲੋਕਾਂ ਲਈ ਮੇਲ-ਜੋਲ ਦਾ ਸਬੱਬ ਬਣਦੇ ਹਨ, ਉਥੇ ਆਪਣੀ ਮਾਂ ਖੇਡ ਨੂੰ ਦੇਖ ਕੇ ਮਾਨਸਿਕ ਤ੍ਰਿਪਤੀ ਦਾ ਸਾਧਨ ਵੀ ਬਣਦੇ ਹਨ। ਇਹ ਖੇਡ ਮੇਲੇ ਆਪਸੀ ਭਾਈਚਾਰੇ ਦਾ ਇਕ ਵਿਸ਼ੇਸ਼ ਰੂਪ ਕਹੇ ਜਾ ਸਕਦੇ ਹਨ। ਅਮਰੀਕਾ ਵਿਚ ਇਸ ਸੀਜ਼ਨ ਦਾ ਖੇਡ ਮੇਲਿਆਂ ਦਾ ਆਰੰਭ ਫਰਿਜ਼ਨੋ ਤੋਂ ਹੋਇਆ ਹੈ, ਜਿਥੇ ਬੜੇ ਵੱਡੇ ਪੱਧਰ 'ਤੇ ਟੂਰਨਾਮੈਂਟ ਕਰਵਾਇਆ ਗਿਆ ਅਤੇ ਲੋਕਾਂ ਨੇ ਵੀ ਬੇਹੱਦ ਉਤਸ਼ਾਹ ਅਤੇ ਧੂਮ-ਧੜੱਕੇ ਨਾਲ ਇਸ ਟੂਰਨਾਮੈਂਟ ਵਿਚ ਭਾਗ ਲਿਆ। ਪੰਜਾਬੀਆਂ ਦਾ ਆਪਣੇ ਸੱਭਿਆਚਾਰ ਅਤੇ ਆਪਣੀ ਮਾਂ ਖੇਡ ਨਾਲ ਲਗਾਅ ਅਤੇ ਪਿਆਰ ਬੇਹੱਦ ਹਾਂ-ਪੱਖੀ ਹੈ ਅਤੇ ਸਮੂਹ ਪੰਜਾਬੀਆਂ ਨੂੰ ਇਸ ਦੀ ਦਾਦ ਦੇਣੀ ਬਣਦੀ ਹੈ। ਪਰ ਇਸੇ ਦੌਰਾਨ ਕੁਝ ਅਜਿਹੀਆਂ ਕਮਜ਼ੋਰੀਆਂ ਤੇ ਘਾਟਾਂ ਵੀ ਸਾਹਮਣੇ ਆਉਂਦੀਆਂ ਹਨ, ਜੋ ਕਈ ਵਾਰ ਦਰਸ਼ਕਾਂ ਦਾ ਅਤੇ ਆਮ ਲੋਕਾਂ ਦਾ ਸਵਾਦ ਕਿਰਕਿਰਾ ਕਰ ਜਾਂਦੀਆਂ ਹਨ। ਕਈ ਵਾਰ ਤਾਂ ਮਹਿਜ ਮਾਮੂਲੀ ਪ੍ਰਬੰਧਕੀ ਘਾਟ ਜਾਂ ਫਿਰ ਛੋਟੀਆਂ-ਮੋਟੀਆਂ

ਗਲਤਫਹਿਮੀਆਂ ਕਾਰਨ ਹੀ ਕਈ ਬੇਲੋੜੀਆਂ ਸਮੱਸਿਆਵਾਂ ਖੜ੍ਹੀਆਂ ਹੋ ਜਾਂਦੀਆਂ ਹਨ। ਸੋ ਸਾਡੇ ਖੇਡ ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਉਹ ਟੂਰਨਾਮੈਂਟਾਂ ਦੀ ਵਿਉਂਤਬੰਦੀ ਕਰਨ ਲੱਗਿਆਂ ਸਾਰੇ ਪੱਖਾਂ ਨੂੰ ਧਿਆਨ ਵਿਚ ਰੱਖਣ ਅਤੇ ਲੋਕਾਂ ਲਈ ਕਿਸੇ ਵੀ ਪੱਧਰ 'ਤੇ ਪ੍ਰੇਸ਼ਾਨੀ ਦਾ ਕਾਰਨ ਬਣਨ ਵਾਲੀਆਂ ਗੱਲਾਂ ਨੂੰ ਦੂਰ ਕੀਤਾ ਜਾਵੇ। ਪਹਿਲੀ ਗੱਲ ਤਾਂ ਇਹ ਹੈ ਕਿ ਅਮਰੀਕਾ ਵਿਚ ਅਪ੍ਰੈਲ ਤੋਂ ਅਕਤੂਬਰ ਤੱਕ ਹਰ ਸਾਲ ਹੁਣ ਖੇਡ ਮੇਲੇ ਲੱਗਦੇ ਹਨ ਅਤੇ ਕੋਈ ਵੀ ਪੰਜਾਬੀਆਂ ਦੀ ਵਸੋਂ ਵਾਲਾ ਅਮਰੀਕਾ ਦਾ ਛੋਟਾ ਵੱਡਾ ਸ਼ਹਿਰ ਨਹੀਂ ਹੋਵੇਗਾ, ਜਿਥੇ ਟੂਰਨਾਮੈਂਟ ਨਾ ਕਰਵਾਏ ਜਾਂਦੇ ਹੋਣ। ਇਸ ਕਰਕੇ ਟੂਰਨਾਮੈਂਟ ਕਰਵਾਉਣ ਵਾਲੇ ਕਲੱਬਾਂ ਅਤੇ ਸੰਸਥਾਵਾਂ ਨੂੰ ਖੇਡ ਮੇਲਿਆਂ ਦੀ ਤਰੀਕਾਂ ਮਿੱਥਣ ਲੱਗਿਆਂ ਆਪਸੀ ਤਾਲਮੇਲ ਕਰ ਲੈਣਾ ਚਾਹੀਦਾ ਹੈ। ਕਈ ਵਾਰ ਇਕੋ ਦਿਨ ਦੋ ਜਾਂ ਵੱਧ ਸ਼ਹਿਰਾਂ ਵਿਚ ਟੂਰਨਾਮੈਂਟ ਰੱਖ ਲਏ ਜਾਂਦੇ ਹਨ, ਜਿਸ ਕਾਰਨ ਸ਼ਾਮਲ ਹੋਣ ਵਾਲੀਆਂ ਟੀਮਾਂ ਅਤੇ ਦਰਸ਼ਕ ਸ਼ਸ਼ੋਪੰਜ ਵਿਚ ਪੈ ਜਾਂਦੇ ਹਨ ਕਿ ਉਹ ਕਿਥੇ ਜਾਣ। ਜੇਕਰ ਸਾਰਿਆਂ ਟੂਰਨਾਮੈਂਟਾਂ ਦੀਆਂ ਤਰੀਕਾਂ ਰੱਖਣ ਲੱਗਿਆਂ ਪਹਿਲਾਂ ਤਾਲਮੇਲ ਕਰ ਲਿਆ ਜਾਵੇ ਤਾਂ ਇਹ ਸਮੱਸਿਆ ਖਤਮ ਕੀਤੀ ਜਾ ਸਕਦੀ ਹੈ।

ਜੇਕਰ ਖੇਡਾਂ ਖੇਡ ਭਾਵਨਾ ਨਾਲ ਖੇਡੀਆਂ ਜਾਣ ਤਾਂ ਇਹ ਸਾਡੇ ਸਮਾਜ ਨੂੰ ਇਕ ਨਰੋਈ ਸੇਧ ਦੇਣ ਦਾ ਸਾਧਨ ਬਣ ਸਕਦੀਆਂ ਹਨ। ਪਰ ਕਈ ਵਾਰ ਬੜੇ ਯਤਨਾਂ ਅਤੇ ਮਿਹਨਤ ਨਾਲ ਕਰਵਾਏ ਗਏ ਵੱਡੇ-ਵੱਡੇ ਟੂਰਨਾਮੈਂਟ ਮਹਿਜ ਫੋਕੀ ਸ਼ੌਹਰਤ ਅਤੇ ਨਿੱਜੀ ਟੌਹਰ ਜਮਾਉਣ ਦੀ ਹੀ ਭੇਟ ਚੜ੍ਹ ਜਾਂਦੇ ਹਨ। ਅਜਿਹੇ ਕੁਝ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਇਹ ਗੱਲ ਠੀਕ ਹੈ ਕਿ ਖੇਡ ਮੇਲੇ ਕਰਵਾਉਣ ਵਾਲੇ ਪ੍ਰਬੰਧਕਾਂ ਦੇ ਯਤਨਾਂ ਦੀ ਸ਼ਲਾਘਾ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਮਾਣ ਵੀ ਮਿਲਣਾ ਚਾਹੀਦਾ ਹੈ। ਜੇਕਰ ਟੂਰਨਾਮੈਂਟ ਸਹੀ ਢੰਗ ਨਾਲ ਖੇਡ ਭਾਵਨਾ ਦੇ ਰੂਪ ਵਿਚ ਨੇਪਰੇ ਚੜ੍ਹਾਏ ਜਾਣ ਅਤੇ ਖਿਡਾਰੀਆਂ ਤੇ ਦਰਸ਼ਕਾਂ ਦੀ ਪੂਰੀ ਤਰ੍ਹਾਂ ਸੰਤੁਸ਼ਟੀ ਹੋਵੇ ਤਾਂ ਅਜਿਹੇ ਟੂਰਨਾਮੈਂਟ ਖੁਦ ਹੀ ਖੇਡ ਪ੍ਰਬੰਧਕਾਂ ਦੇ ਮਾਣ ਅਤੇ ਸਨਮਾਨ ਨੂੰ ਵਧਾਉਣ ਵਿਚ ਸਹਾਇਕ ਹੁੰਦੇ ਹਨ। ਜੇਕਰ ਫੋਕੀ ਟੌਹਰ ਤੇ ਸਸਤੀ ਸ਼ੌਹਰਤ ਲਈ ਖੇਡ ਭਾਵਨਾ ਨੂੰ ਤਿਆਗ ਦਿੱਤਾ ਜਾਵੇ ਅਤੇ ਖੇਡਾਂ ਦੂਜੇ ਨੰਬਰ 'ਤੇ ਜਾ ਪੈਣ ਤਾਂ ਲਾਜ਼ਮੀ ਹੀ ਖੇਡ ਮੇਲਿਆਂ ਵਿਚ ਬੇਵਜ੍ਹਾ ਦੇ ਝਗੜੇ ਕਲੇਸ਼ ਖੜ੍ਹੇ ਹੁੰਦੇ ਹਨ, ਜਿਸ ਨਾਲ ਖੇਡ ਦਰਸ਼ਕਾਂ ਦਾ ਸੁਆਦ ਵੀ ਕਿਰਕਿਰਾ ਹੁੰਦਾ ਹੈ ਅਤੇ ਖੇਡ ਪ੍ਰਬੰਧਕਾਂ ਉਪਰ ਵੀ ਉਂਗਲਾਂ ਉਠਦੀਆਂ ਰਹਿੰਦੀਆਂ ਹਨ। ਇਸ ਕਰਕੇ ਸੁਚੱਜੇ ਪ੍ਰਬੰਧ ਅਤੇ ਖੇਡ ਭਾਵਨਾ ਨਾਲ ਕਰਵਾਏ ਗਏ ਟੂਰਨਾਮੈਂਟ ਜਿਥੇ ਕਬੱਡੀ ਖੇਡ ਦੀ ਆਭਾ ਨੂੰ ਵਧਾਉਂਦੇ ਹਨ, ਉਥੇ ਪ੍ਰਬੰਧਕਾਂ ਦੇ ਮਾਣ ਵਿਚ ਵੀ ਵਾਧਾ ਕਰਦੇ ਹਨ।

ਸੋ ਸਮੂਹ ਖੇਡ ਪ੍ਰਬੰਧਕਾਂ, ਖਿਡਾਰੀਆਂ ਅਤੇ ਪ੍ਰਸ਼ੰਸਕਾਂ ਨੂੰ ਯਤਨ ਕਰਨਾ ਚਾਹੀਦਾ ਹੈ ਕਿ ਖੇਡਾਂ ਦਾ ਸੁਚੱਜਾ ਪ੍ਰਬੰਧ ਹੋਵੇ, ਖੇਡ ਮੇਲਿਆਂ ਨੂੰ ਸ਼ਰਾਬ ਪੀਣ ਦੇ ਮੌਕੇ ਬਣਾਉਣ ਦੀ ਬਜਾਏ ਖੇਡ ਭਾਵਨਾ ਉਜਾਗਰ ਕਰਨ ਦੇ ਮੌਕਿਆਂ ਵਜੋਂ ਵਰਤਿਆ ਜਾਵੇ। ਸਾਡੇ ਇਹ ਖੇਡ ਮੇਲੇ ਪੰਜਾਬੀ ਲਈ ਤਾਂ ਖੇਡਾਂ ਲਈ ਨਰੋਈ ਸੋਚ ਦਾ ਪ੍ਰਗਟਾਵਾ ਹੋਣ ਹੀ, ਨਾਲ ਦੀ ਨਾਲ ਸਾਡੇ ਇਹ ਖੇਡ ਮੇਲੇ ਹੋਰਨਾਂ ਕੌਮਾਂ ਤੇ ਨਸਲਾਂ ਦੇ ਲੋਕਾਂ ਲਈ ਵੀ ਖਿੱਚ ਦਾ ਕੇਂਦਰ ਬਣਨੇ ਚਾਹੀਦੇ ਹਨ। ਇਸ ਨਾਲ ਜਿਥੇ ਅਸੀਂ ਆਪਣੀ ਮਾਂ ਖੇਡ ਦੇ ਦਾਇਰੇ ਨੂੰ ਹੋਰ ਵਧਾ ਸਕਾਂਗੇ, ਉਥੇ ਹੋਰਨਾਂ ਸਮਾਜਾਂ ਨਾਲ ਆਪਣੇ ਤਾਲਮੇਲ

ਨੂੰ ਵੀ ਖੁੱਲ੍ਹਾ ਕਰ ਸਕਾਂਗੇ। ਸਾਡੇ ਇਹ ਖੇਡ ਮੇਲੇ ਖੇਡ ਭਾਵਨਾ ਦਾ ਉੱਚਾ ਸੁੱਚਾ ਮੁਕਾਮ ਬਣਨੇ ਚਾਹੀਦੇ ਹਨ। ਅਜਿਹਾ ਕਰਕੇ ਹੀ ਅਸੀਂ ਆਪਣੀ ਮਾਂ ਖੇਡ ਪ੍ਰਤੀ ਆਪਣੀ ਜ਼ਿੰਮੇਵਾਰੀ ਅਦਾ ਕਰ ਸਕਾਂਗੇ।

**00**

# ਅਮਰੀਕਾ ਵਿਚ ਅਸੀਂ ਆਪਣੀ ਪਹਿਚਾਣ ਬਣਾਉਣ ਲਈ ਕਿੰਨੇ ਕੁ ਸਹਾਈ ਹੋਏ ਹਾਂ?

## ਅੰਕ 17, 21 ਤੋਂ 27 ਅਪ੍ਰੈਲ, 2011

ਅਮਰੀਕਾ 'ਚ ਹੋਏ ਸਤੰਬਰ 2001 ਦੇ ਹਮਲਿਆਂ ਤੋਂ ਬਾਅਦ ਸਿੱਖ ਕੌਮ ਨੇ ਕਾਫੀ ਸੰਤਾਪ ਹੰਡਾਏ ਹਨ। ਕਈ ਕੀਮਤੀ ਜਾਨਾਂ ਗਈਆਂ ਤੇ ਕਈ ਥਾਵਾਂ ਤੇ ਇਨ੍ਹਾਂ ਨੂੰ ਆਪਣੇ ਪਹਿਰਾਵੇ ਕਰਕੇ ਨਸਲੀ ਹਮਲੇ ਦਾ ਸ਼ਿਕਾਰ ਹੋਣਾ ਪਿਆ। ਇਸ ਸਮੇਂ ਦੌਰਾਨ 9 ਦੇ ਕਰੀਬ ਸਿੱਖ ਵੱਖ-ਵੱਖ ਥਾਵਾਂ 'ਤੇ ਮਾਰੇ ਜਾ ਚੁੱਕੇ ਹਨ। ਕਈ ਸਕੂਲਾਂ ਵਿਚ ਸਿੱਖ ਬਚਿਆਂ ਨੂੰ ਬਿਲ ਲਾਦੇਨ ਜਾਂ ਇਸ ਤਰ੍ਹਾਂ ਦੇ ਕੁਝ ਹੋਰ ਨਾਵਾਂ ਨਾਲ ਬੁਲਾਇਆ ਜਾਂਦਾ ਰਿਹਾ ਹੈ, ਜਿਸ ਤੋਂ ਤੰਗ ਆ ਕੇ ਕਈ ਬੱਚਿਆਂ ਦੇ ਮਾਂ-ਬਾਪ ਨੇ ਉਨ੍ਹਾਂ ਦੇ ਕੇਸ ਤੱਕ ਕਟਵਾ ਦਿੱਤੇ ਤਾਂ ਕਿ ਉਨ੍ਹਾਂ ਦੇ ਬਚਿਆਂ ਨੂੰ ਸਕੂਲ ਵਿਚ ਕੋਈ ਤਕਲੀਫ ਨਾ ਹੋਵੇ। ਕਾਰਾਂ ਵਿਚ ਜਾਂਦਿਆਂ ਪਗੜੀ ਜਾਂ ਦਸਤਾਰ ਦੇਖ ਕੇ ਕਈ ਵਾਰ ਸ਼ਰਾਰਤੀ ਲੋਕ ਹਾਰਨ ਵੀ ਵਜਾ ਕੇ ਲੰਘਦੇ ਹਨ। ਟਰੱਕ ਚਲਾਉਣ ਵਾਲੇ ਅੰਮ੍ਰਿਤਧਾਰੀ ਸਿੱਖ ਕ੍ਰਿਪਾਨ ਪਹਿਣੀ ਹੋਣ ਕਰਕੇ ਕਈ ਵਾਰੀ ਪੁਲਿਸ ਦੇ ਅੜਿੱਕੇ ਵੀ ਆ ਜਾਂਦੇ ਹਨ। ਇਨ੍ਹਾਂ ਵਿਚੋਂ ਕਈਆਂ ਨੂੰ ਜੇਲ ਦੀ ਹਵਾ ਵੀ ਖਾਣੀ ਪਈ ਹੈ। ਏਅਰਪੋਰਟਾਂ 'ਤੇ ਪੱਗਾਂ ਦੀ ਤਲਾਸ਼ੀ ਲੈਣ ਵੇਲੇ ਕੁਝ ਸਿੱਖ ਵੀਰਾਂ ਦੇ ਤੰਗ ਪ੍ਰੇਸ਼ਾਨ ਹੋਣ ਦੇ ਸਮਾਚਾਰ ਵੀ ਅਕਸਰ ਅਖਬਾਰਾਂ ਦੀਆਂ ਸੁਰਖੀਆਂ ਬਣਦੀਆਂ ਰਹੀਆਂ ਹਨ। ਸਟੋਰਾਂ ਜਾਂ ਗੈਸ ਸਟੇਸ਼ਨਾਂ ਵਿਚ ਕੰਮ ਕਰਕੇ ਸਿੱਖਾਂ ਨੂੰ ਦਸਤਾਰ ਪਹਿਨੀ ਹੋਣ ਕਰਕੇ ਕਈ ਵਾਰੀ ਗ੍ਰਾਹਕਾਂ ਤੋਂ ਭੱਦੇ ਸ਼ਬਦ ਵੀ ਸੁਣਨ ਨੂੰ ਮਿਲ ਜਾਂਦੇ ਹਨ।

ਇਸ ਤਰ੍ਹਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਘਟਨਾਵਾਂ ਪਿਛਲੇ ਕੁਝ ਸਾਲਾਂ ਤੋਂ ਸਿੱਖ ਕੌਮ ਨਾਲ ਵਾਪਰਦੀਆਂ ਰਹੀਆਂ ਹਨ, ਜਿਸ ਕਰਕੇ ਨਾਮੋਸ਼ੀ ਦਾ ਸਾਹਮਣਾ ਕਰਨ ਪੈਂਦਾ ਹੈ। ਸਤੰਬਰ, 2001 ਦੀਆਂ ਘਟਨਾਵਾਂ ਤੋਂ ਬਾਅਦ ਫੀਨਿਕਸ ਵਿਖੇ ਬਲਬੀਰ ਸਿੰਘ ਸੋਢੀ ਦਾ ਕਤਲ ਕਰ ਦਿੱਤਾ ਗਿਆ ਤੇ ਹੁਣ 4 ਮਾਰਚ ਨੂੰ ਸੈਕਰਾਮੈਂਟੋ ਦੇ ਏਲਕਗਰੋਵ ਇਲਾਕੇ ਵਿਚ 2 ਬਜ਼ੁਰਗ ਸਿੱਖਾਂ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਗਿਆ। 4 ਮਾਰਚ ਨੂੰ ਹੋਈ ਇਸ ਘਟਨਾ ਵਿਚ 65 ਸਾਲਾਂ ਸ. ਸੁਰਿੰਦਰ ਸਿੰਘ ਅਤੇ 78 ਸਾਲ ਸ. ਗੁਰਮੇਜ ਸਿੰਘ ਅਟਵਾਲ ਨੂੰ ਨਸਲੀ ਹਮਲੇ ਦਾ ਸ਼ਿਕਾਰ ਹੋ ਕੇ ਆਪਣੀਆਂ ਜਾਨਾਂ ਤੋਂ ਹੱਥ ਧੋਣਾ ਪਿਆ। ਇਸ ਤਾਜ਼ੀ ਘਟਨਾ ਨੇ ਸਿੱਖਾਂ ਨੂੰ ਹੋਰ ਵੀ ਵਲੂੰਧਰ ਕੇ ਰੱਖ ਦਿੱਤਾ ਹੈ।

ਸੋਚਣ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਘਟਨਾਵਾਂ ਨੂੰ ਠੱਲ੍ਹ ਪਾਉਣ ਲਈ ਸਿੱਖ ਕੌਮ ਨੂੰ ਕੀ ਕਰਨਾ ਚਾਹੀਦਾ ਹੈ, ਜਦੋਂ ਕਿ ਸਿੱਖ ਇਸ ਦੇਸ਼ ਵਿਚ ਨਵੇਂ ਨਹੀਂ ਹਨ। ਸਿੱਖ ਕੌਮ ਅਮਰੀਕਾ ਵਿਚ ਪਿਛਲੇ 100 ਸਾਲਾਂ ਤੋਂ ਵੱਧ ਸਮੇਂ ਤੋਂ ਰਹਿ ਰਹੇ ਹਨ।

ਜੇ ਦੇਖਿਆ ਜਾਏ ਤਾਂ ਅਸੀਂ ਹਾਲੇ ਤੱਕ ਵੀ ਇਸ ਦੇਸ਼ ਨੂੰ ਪੂਰੀ ਤਰ੍ਹਾਂ ਆਪਣਾ ਨਹੀਂ ਸਮਝਿਆ। ਅਸੀਂ ਇਨ੍ਹਾਂ ਨਾਲੋਂ ਬਿਲਕੁਲ ਹੀ ਕੱਟੇ ਹੋਏ ਹਾਂ। ਇਨ੍ਹਾਂ ਦੀ ਰਾਜਨੀਤਿਕ, ਸੱਭਿਆਚਾਰਕ, ਧਾਰਮਿਕ, ਖੇਡ ਗਤੀਵਿਧੀਆਂ ਵਿਚ ਅਸੀਂ ਹਿੱਸਾ ਲੈਣ ਤੋਂ ਗੁਰੇਜ ਹੀ ਕਰ ਰਹੇ ਹਾਂ।

ਅਸੀਂ ਰਹਿੰਦੇ ਤਾਂ ਅਮਰੀਕਾ ਵਿਚ ਹਾਂ ਪਰ ਗੱਲਾਂ ਹਾਲੇ ਵੀ ਪੰਜਾਬ ਦੀਆਂ ਹੀ ਕਰਦੇ ਹਾਂ। ਜਿੱਥੇ ਕਿਤੇ 4 ਪੰਜਾਬੀ ਇਕੱਠੇ ਬੈਠਦੇ ਹਨ, ਗੱਲ ਪੰਜਾਬ ਦੀ ਹੀ ਤੌਰ ਲੈਂਦੇ ਹਨ। ਉਥੇ ਕਿਸ ਪਾਰਟੀ ਨੇ ਕਿਸ ਨੂੰ ਠਿੱਬੀ ਲਾਈ, ਕਿਹੜਾ ਲੀਡਰ ਅੰਦਰ ਹੋ ਗਿਆ, ਕਿਹੜੇ ਭ੍ਰਿਸ਼ਟਾਚਾਰ ਵਿਚ ਫੜਿਆ ਗਿਆ, ਕਿਸਨੇ ਕੋਈ ਘਪਲਾ ਕਰ ਦਿੱਤਾ, ਕਿਸਨੇ ਨਵੀਂ ਪਾਰਟੀ ਬਣਾ ਲਈ ਜਾਂ ਇਸ ਤਰ੍ਹਾਂ ਦੀਆਂ ਕੁਝ ਹੋਰ ਚਰਚਾਵਾਂ ਆਮ ਹੀ ਇਥੇ ਰਹਿੰਦੇ ਪੰਜਾਬੀਆਂ ਵਿੱਚ ਚੱਲਦੀਆਂ ਰਹਿੰਦੀਆਂ ਹਨ। ਇਨ੍ਹਾਂ ਲੋਕਾਂ ਨੂੰ ਜੇ ਇਹ ਪੁੱਛਿਆ ਜਾਵੇ ਕਿ ਜਿਥੇ ਤੁਸੀਂ ਹੁਣ ਰਹਿ ਰਹੇ ਹੋ ਉਸ ਇਲਾਕੇ ਦਾ ਮੇਅਰ, ਅਸੈਂਬਲੀ ਮੈਨ ਜਾਂ ਕਾਂਗਰਸ ਮੈਨ ਕੌਣ ਹੈ ਤਾਂ ਸ਼ਾਇਦ ਹੀ ਇਨ੍ਹਾਂ ਵਿਚੋਂ ਕੋਈ ਦੱਸ ਸਕੇਗਾ? ਸਥਾਨਕ ਆਗੂਆਂ ਜਾਂ ਅਧਿਕਾਰਿਆਂ ਬਾਰੇ ਜਾਣਕਾਰੀ ਦਾ ਨਾ ਹੋਣਾ ਇਹ ਦਰਸਾਉਂਦਾ ਹੈ ਕਿ ਸਾਡਾ ਇਸ ਦੇਸ਼ ਨਾਲ ਕਿੰਨਾ ਕੁ ਪਿਆਰ ਹੈ।

ਇਥੇ ਦੀ ਸੱਭਿਆਚਾਰਕ ਗਤੀਵਿਧੀਆਂ ਦੀ ਗੱਲ ਕਰੀਏ ਤਾਂ ਨਿਰਾਸ਼ਾ ਹੀ ਪੱਲੇ ਪੈਂਦੀ ਹੈ। ਸਥਾਨਕ ਅਮਰੀਕੀਆਂ ਵਲੋਂ ਸਮੇਂ-ਸਮੇਂ ਤੋਂ ਆਪੋ-ਆਪਣੇ ਸੱਭਿਆਚਾਰ ਅਨੁਸਾਰ ਕੋਈ ਨਾ ਕੋਈ ਸਮਾਗਮ ਜਾਂ ਪ੍ਰੋਗਰਾਮ ਕਰਵਾਏ ਜਾਂਦੇ ਹਨ। 4 ਜੁਲਾਈ ਨੂੰ ਅਮਰੀਕਾ ਦਾ ਆਜ਼ਾਦੀ ਦਿਵਸ ਹੁੰਦਾ ਹੈ, ਉਸ ਵਿਚ ਵੀ ਸਿੱਖਾਂ ਦੀ ਗਿਣਤੀ ਨਾ ਬਰਾਬਰ ਹੀ ਹੁੰਦੀ ਹੈ। ਸੈਕਰਾਮੈਂਟੋ ਵਿੱਚ ਹਰ ਸਾਲ ਜੁਲਾਈ ਤੇ ਅਗਸਤ ਮਹੀਨੇ ਵਿਚ ਸਟੇਟ ਫੇਅਰ ਲੱਗਦਾ ਹੈ। 15 ਦਿਨ ਲੱਗਣ ਵਾਲੇ ਇਸ ਮੇਲੇ ਵਿਚ ਹਰ ਰੋਜ਼ 1 ਲੱਖ ਦੇ ਕਰੀਬ ਅਮਰੀਕੀ ਲੋਕ ਸ਼ਿਰਕਤ ਕਰਨ ਲਈ ਪਹੁੰਚਦੇ ਹਨ। ਪਰ ਸ਼ਾਇਦ ਹੀ ਕਿਤੇ ਕੋਈ ਪੱਗ ਵਾਲਾ ਇਸ ਫੇਅਰ ਵਿਚ ਨਜ਼ਰ ਆਉਂਦਾ ਹੋਵੇ। ਜੇ ਕੋਈ ਸਿੱਖ ਪਗੜੀਧਾਰੀ ਵੀ ਹੁੰਦਾ ਹੈ ਤਾਂ ਬਹੁਤਾ ਕਰਕੇ ਉਹ ਅਜਿਹੀਆਂ ਥਾਵਾਂ ’ਤੇ ਟੋਪ ਜਾਂ ਕੈਪ ਪਾ ਕੇ ਪਹੁੰਚਦੇ ਹਨ ਤਾਂ ਕੋਈ ਇਹ ਨਾ ਸੋਚੇ ਕਿ ਉਹ ਸਿੱਖ ਹੈ। ਇਥੋਂ ਤੱਕ ਕਿ ਇਥੇ ਰਹਿ ਕੇ ਅਸੀਂ ਆਪਣੇ ਗੁਆਂਢ ਰਹਿੰਦੇ ਲੋਕਾਂ ਨਾਲ ਵੀ ਮੇਲ-ਮਿਲਾਪ ਨਹੀਂ ਕਰਦੇ। ਜੇ ਮੇਲ-ਮਿਲਾਪ ਵਧਾਇਆ ਜਾਵੇ ਤਾਂ ਅਸੀਂ ਆਪਣੇ ਧਰਮ ਬਾਰੇ ਉਨ੍ਹਾਂ ਨੂੰ ਵਿਸਥਾਰ ਨਾਲ ਜਾਣਕਾਰੀ ਦੇ ਸਕਦੇ ਹਾਂ।

ਅਸੀਂ ਆਪਣੇ ਧਰਮ ਵਿਚ ਇੰਨੇ ਕਟੱੜ ਹਾਂ ਕਿ ਇਥੇ ਰਹਿੰਦੇ ਦੂਜੇ ਧਰਮਾਂ ਦੇ ਲੋਕਾਂ ਨੂੰ ਨਾਂ ਤਾਂ ਆਪਣੇ ਧਰਮ ਬਾਰੇ ਦੱਸਦੇ ਹਾਂ ਅਤੇ ਨਾਂ ਹੀ ਉਨ੍ਹਾਂ ਦੇ ਧਾਰਮਿਕ ਸਮਾਗਮਾਂ ਵਿੱਚ ਹਿੱਸਾ ਲੈਂਦਾ ਹਾਂ। ਅਮਰੀਕਾ ਵਿਚ ਬਹੁਗਿਣਤੀ ਇਸਾਈ ਧਰਮ ਦੀ ਜਾਂ ਇਸ ਨਾਲ ਮਿਲਦੇ-ਜੁਲਦੇ ਧਰਮਾਂ ਦੀ ਹੈ। ਪਰ ਅਸੀਂ ਕਦੇ ਵੀ ਇਹ ਨਹੀਂ ਸੋਚਿਆ ਕਿ ਅਸੀਂ ਇਨ੍ਹਾਂ ਦੇ ਵੱਡੇ ਸਮਾਗਮਾਂ ਵਿਚ ਆਪਣੇ ਸਿੱਖੀ ਪਹਿਰਾਵੇ ਵਿੱਚ ਸ਼ਾਮਲ ਹੋਣ ਲਈ ਓਥੇ ਜਾਈਏ।

ਇਥੇ ਹੋਣ ਵਾਲੀਆਂ ਖੇਡਾਂ ਵਿੱਚ ਵੀ ਕਾਫੀ ਇਕੱਠ ਹੁੰਦਾ ਹੈ, ਪਰ ਅਸੀਂ ਉਥੇ ਵੀ ਆਪਣੇ ਪਹਿਰਾਵੇ ਨੂੰ ਪਾ ਕੇ ਪਹੁੰਚਣ ਦੀ ਖੇਚਲ ਨਹੀਂ ਕਰਦੇ। ਇਥੇ ਬਹੁਤ ਸਾਰੀਆਂ ਮੈਰਾਥਨ ਦੋੜਾਂ ਦਾ ਇੰਤਜਾਮ ਵੀ ਕੀਤਾ ਜਾਂਦਾ ਹੈ, ਜਿਥੇ ਸਾਰੇ ਧਰਮਾਂ ਦੇ ਲੋਕ ਇਕੱਠੇ ਭੱਜਦੇ ਹਨ ਪਰ ਸਿੱਖ ਕੌਮ ਉਨ੍ਹਾਂ ਵਿੱਚੋਂ ਗਾਇਬ ਹੀ ਹੁੰਦੀ ਹੈ।

ਮਸਲਾ ਇਹ ਹੈ ਕਿ ਸਾਨੂੰ ਅਮਰੀਕਾ ਵਿੱਚ ਰਹਿ ਕੇ ਆਪਣੀ ਪਹਿਚਾਣ ਬਣਾਉਣ ਲਈ ਇਨ੍ਹਾਂ ਨਾਲ ਰਚਨਾ-ਮਿਚਨਾ ਬਹੁਤ ਹੀ ਜ਼ਰੂਰੀ ਹੈ।

ਜੇ ਅਸੀਂ ਅਮਰੀਕਾ ਦੇ ਇਤਿਹਾਸ ’ਤੇ ਝਾਤ ਮਾਰੀਏ ਤਾਂ ਹੁਣ ਤੱਕ ਪੰਜਾਬਿਆਂ ਵਿੱਚੋਂ

ਸਿਰਫ ਇੱਕ ਕਾਂਗਰਸਮੈਨ ਤੇ 2 ਗਵਰਨਰ ਹੀ ਪੰਜਾਬੀ ਹੋਏ ਹਨ। ਪਰ ਇਹ ਲੋਕ ਸਿੱਖ ਦੀ ਪਹਿਚਾਣ ਬਣਾਉਣ ਲਈ ਸਹਾਈ ਨਹੀਂ ਹੋਏ। 1956 ਵਿੱਚ ਕਾਂਗਰਸਮੈਨ ਬਣੇ ਸ. ਦਲੀਪ ਸਿੰਘ ਸੌਂਧ ਪੱਗ ਨਹੀਂ ਬੰਨ੍ਹਦੇ ਸਨ, ਸਾਊਥ ਕੈਰੋਲਿਨਾ ਦੀ ਗਵਰਨਰ ਨਿੱਕੀ ਰੰਧਾਵਾ ਚਾਹੇ ਸਿੱਖ ਹੈ ਪਰ ਉਹ ਔਰਤ ਹੈ 'ਤੇ ਬੌਬੀ ਜਿੰਦਲ ਇੱਕ ਪੰਜਾਬੀ ਹੈ ਪਰ ਉਹ ਹਿੰਦੂ ਭਾਈਚਾਰੇ ਵਿੱਚੋਂ ਹੈ। ਇਸੇ ਤਰ੍ਹਾਂ ਕੁੱਝ ਇੱਕ ਮੇਅਰ, ਡਿਪਟੀ ਮੇਅਰ, ਕਮਿਸ਼ਨਰ ਵੀ ਇੱਥੇ ਵੱਖ-ਵੱਖ ਇਲਾਕਿਆਂ ਵਿਚ ਬਣ ਚੁੱਕੇ ਹਨ, ਪਰ ਉਹ ਪੱਗੜੀਧਾਰੀ ਸਿੱਖ ਨਾ ਹੋਣ ਕਾਰਨ ਸਿੱਖ ਦੀ ਪਹਿਚਾਣ ਬਣਨ ਵਿੱਚ ਅਸਫਲ ਰਹੇ ਹਨ। ਡਾ. ਕਰਨਲ ਅਰਜਿੰਦਰ ਸਿੰਘ ਸੇਖੋਂ ਅੰਮ੍ਰਿਤਧਾਰੀ ਸਿੱਖ ਸਨ। ਉਨ੍ਹਾਂ ਨੇ ਡੈਮੋਕ੍ਰੇਟਿਕ ਟਿਕਟ ਲਈ, ਪ੍ਰਾਇਮਰੀ ਤਾਂ ਜਿੱਤ ਲਈ, ਪਰ ਚੋਣ ਹਾਰ ਗਏ। ਇਸੇ ਤਰ੍ਹਾਂ ਇਕ ਹੋਰ ਪਗੜੀਧਾਰੀ ਸਿੱਖ ਨੇ ਲਾਸ ਏਂਜਲਸ ਤੋਂ ਰਿਪਬਲਿਕਨ ਦੀ ਟਿਕਟ ਤੋਂ ਚੋਣ ਲੜੀ ਸੀ ਪਰ ਉਹ ਵੀ ਕਾਮਯਾਬ ਨਹੀਂ ਹੋ ਸਕੇ ਸਨ।

ਅੱਜ ਲੋੜ ਹੈ ਸਿੱਖ ਪਹਿਰਾਵੇ ਵਿਚ ਅਮਰੀਕਾ ਦੀ ਸਿਆਸਤ ਵਿਚ ਨਿਤਰਨ ਦੀ। ਜੇ ਅਮਰੀਕਾ ਦੀ ਪਾਰਲੀਮੈਂਟ ਹਾਊਸ ਵਿਚ ਇੱਕ ਵੀ ਪਗੜੀਧਾਰੀ ਸਿੱਖ ਬੈਠਾ ਹੋਵੇਗਾ ਤਾਂ ਸਥਾਨਕ ਮੀਡਿਆ ਜਦੋਂ ਉਸਨੂੰ ਕਵਰ ਕਰੇਗਾ ਤਾਂ ਅਮਰੀਕੀ ਲੋਕ ਉਸਦੀ ਪਛਾਣ ਤੋਂ ਵਾਕਫ ਹੋ ਸਕਣਗੇ।

ਅਮਰੀਕਾ ਵਿੱਚ ਇੱਕ ਅੱਧ ਪ੍ਰਤਿਸ਼ਤ ਪੱਗ ਬੰਨ੍ਹਣ ਵਾਲਾ ਹੀ ਕਿਸੇ ਦੂਜੇ ਮਜ਼੍ਹਬ ਹੋਵੇਗਾ ਤੇ ਬਾਕੀ ਦੇ 99 ਪ੍ਰਤੀਸ਼ਤ ਲੋਕ ਸਿੱਖ ਹੀ ਪੱਗ ਬੰਨ੍ਹਦੇ ਹਨ। ਬੜੀ ਹੈਰਾਨੀ ਦੀ ਗੱਲ ਹੈ ਕਿ ਭਾਰਤ ਦਾ ਪ੍ਰਧਾਨਮੰਤਰੀ ਇੱਕ ਪੱਗੜੀਧਾਰੀ ਸਿੱਖ ਹੈ। ਪਰ ਹਾਲੇ ਤੱਕ ਅਮਰੀਕਾ ਦੇ ਸਥਾਨਕ ਲੋਕਾਂ ਨੂੰ ਸਿੱਖ ਕੌਮ ਦੀ ਪਛਾਣ ਨਹੀਂ ਹੋ ਸਕੀ।

ਕੈਲੀਫੋਰਨੀਆਂ ਦੀ ਅਸੈਂਬਲੀ ਵਲੋਂ ਨਵੰਬਰ 2010 ਨੂੰ ਸਿੱਖ ਸ਼ੁਕਰਾਨਾ ਮਹੀਨੇ ਵਜੋਂ ਮਨਾਇਆ ਗਿਆ ਸੀ। ਇਸ ਦੌਰਾਨ ਕੁਝ ਇੱਕ ਸੰਸਥਾਵਾਂ ਤੋਂ ਇਲਾਵਾ ਕੈਲੀਫੋਰਨੀਆਂ ਸਰਕਾਰ ਨਾਲ ਕਿਸੇ ਨੇ ਕੋਈ ਖਾਸ ਤਾਲਮੇਲ ਨਹੀਂ ਕੀਤਾ। ਚਾਹੀਦਾ ਤਾਂ ਇਹ ਸੀ ਕਿ ਉਸ ਵਕਤ ਥਾਂ-ਥਾਂ ਇਸ ਸੰਬੰਧੀ ਸਮਾਗਮ ਕੀਤੇ ਜਾਂਦੇ ਤੇ ਉਥੇ ਅਮਰੀਕਾ ਦੇ ਰਾਸ਼ਟਰੀ ਮੀਡਿਆ ਨੂੰ ਸੱਦਿਆ ਜਾਂਦਾ ਤਾਂ ਕਿ ਸਿੱਖਾਂ ਬਾਰੇ ਅਮਰੀਕਾ ਦੇ ਲੋਕਾਂ ਨੂੰ ਭਰਪੂਰ ਜਾਣਕਾਰੀ ਮਿਲ ਸਕਦੀ। ਅੱਜ ਮੀਡੀਏ ਦਾ ਯੁੱਗ ਹੈ, ਜੇ ਸਿੱਖ ਦੀ ਪਹਿਚਾਣ ਅਮਰੀਕਾ ਵਿੱਚ ਬਣਾਉਣੀ ਹੈ ਤੇ ਸਾਨੂੰ ਅਮਰੀਕੀ ਚੈਨਲਾਂ ਅਤੇ ਅਮਰੀਕੀ ਅਖਬਾਰਾਂ ਦਾ ਸਹਾਰਾ ਜ਼ਰੂਰ ਲੈਣਾ ਪਵੇਗਾ। ਜੇ ਅਸੀਂ ਇਥੇ ਗੁਰਦੁਆਰਾ ਸਾਹਿਬ ਦੀਆਂ ਵੱਡੀਆਂ-ਵੱਡੀਆਂ ਬਿਲਡਿੰਗਾਂ ਬਣਾ ਸਕਦੇ ਹਾਂ ਤਾਂ ਸਿੱਖ ਕੌਮ ਦੀ ਪਹਿਚਾਣ ਬਣਾਉਣ ਲਈ ਅਮਰੀਕੀ ਮੀਡੀਏ 'ਤੇ ਵੀ ਖਰਚਾ ਕਰਨਾ ਜਰੂਰੀ ਬਣਦਾ ਹੈ।

ਅਸੀਂ ਇਹ ਨਹੀਂ ਕਹਿੰਦੇ ਕਿ ਇਥੋਂ ਦੇ ਸਿੱਖ ਆਪਣੀ ਪਹਿਚਾਣ ਬਣਾਉਣ ਲਈ ਕੁਝ ਨਹੀਂ ਕਰ ਰਹੇ। ਇਥੇ ਕੁਝ ਸਿੱਖ ਸੰਸਥਾਵਾਂ ਵੀ ਉਭਰ ਕੇ ਸਾਹਮਣੇ ਆਈਆਂ ਹਨ, ਜੋ ਲਗਾਤਾਰ ਅਮਰੀਕਾ ਵਿੱਚ ਸਿੱਖਾਂ ਦੀ ਪਹਿਚਾਣ ਬਣਾਉਣ ਲਈ ਯਤਨਸ਼ੀਲ ਹਨ। ਪਿਛਲੇ ਹਫਤੇ ਕੈਲੀਫੋਰਨੀਆ ਵਿਚ ਇਸ ਸੰਬੰਧੀ ਕਾਫੀ ਚਹਿਲ-ਪਹਿਲ ਰਹੀ। ਸੈਕਰਾਮੈਂਟੋ 'ਚ ਕੈਲੀਫੋਰਨੀਆਂ ਸਟੇਟ ਕੈਪੀਟਲ ਵਿਚ ਸੈਨੇਟ ਮੈਂਬਰਾਂ ਤੇ ਅਸੈਂਬਲੀ ਮੈਂਬਰਾਂ ਨੇ ਪੱਗਾਂ ਬੰਨ੍ਹ ਕੇ ਸੈਨੇਟ ਫਲੌਰ 'ਤੇ ਸਿੱਖਾਂ ਦੇ ਹੱਕ ਵਿੱਚ ਆਪਣੀਆਂ ਤਕਰੀਰਾਂ ਕੀਤਿਆਂ। ਅਜਿਹਾ ਕੈਲੀਫੋਰਨੀਆ ਦੇ ਇਤਿਹਾਸ ਵਿਚ ਪਹਿਲੀ ਵਾਰੀ

ਹੋਇਆ ਹੈ। ਇਸ ਨੂੰ ਅਮਰੀਕੀ ਮੀਡੀਆ ਨੇ ਵੀ ਕਾਫੀ ਉਜਾਗਰ ਕੀਤਾ ਸੀ। ਯੂਬਾ ਸਿਟੀ ਵਿਚ ਅਮਰੀਕਾ ਦੇ ਅਟਾਰਨੀ ਬੈਂਜਾਮਿਨ ਬੈਗਨਰ ਨੂੰ ਸੱਦ ਕੇ ਇਸੇ ਤਰ੍ਹਾਂ ਦੀ ਇੱਕ ਸਮਾਗਮ ਕਰਵਾਇਆ ਗਿਆ। ਇਸ ਤੋਂ ਇਲਾਵਾ ਸਟਾਕਟਨ ਅਤੇ ਸੈਲਮਾ ਗੁਰੂ ਘਰਾਂ ਵਲੋਂ ਕੱਢੇ ਗਏ ਨਗਰ ਕੀਰਤਨ ਵੀ ਸਿੱਖ ਕੌਮ ਦੀ ਪਛਾਣ ਲਈ ਸਹਾਈ ਸਿੱਧ ਹੋਏ ਹਨ।

ਸਿੱਖਾਂ ਨੂੰ ਆਪਣੀ ਪਛਾਣ ਬਣਾਉਣ ਲਈ ਹੁਣ ਜਾਗਰੂਕ ਹੋਣ ਦੀ ਲੋੜ ਹੈ। ਅਸੀਂ ਜਿਥੇ ਰਹਿੰਦੇ ਹਾਂ ਉਸਨੂੰ ਆਪਣਾ ਹੀ ਸਮਝੀਏ ਅਤੇ ਸਥਾਨਕ ਲੋਕਾਂ ਨਾਲ ਘੁਲੀਏ-ਮੀਲੀਏ ਅਤੇ ਉਨ੍ਹਾਂ ਨੂੰ ਵੱਧ ਤੋਂ ਵੱਧ ਆਪਣੇ ਧਰਮ ਅਤੇ ਸੱਭਿਆਚਾਰ ਬਾਰੇ ਜਾਣਕਾਰੀ ਦੇਈਏ ਤਾਂ ਹੀ ਅਸੀਂ ਆਪਣੀ ਪਛਾਣ ਬਣਾਉਣ ਵਿੱਚ ਕਾਮਯਾਬ ਹੋਵਾਂਗੇ।

**00**

# ਅਮਰੀਕਾ ਦੇ ਅਰਥਚਾਰੇ 'ਚ ਪੰਜਾਬੀਆਂ ਦਾ ਯੋਗਦਾਨ

## ਅੰਕ 18, 28 ਅਪ੍ਰੈਲ ਤੋਂ 04 ਮਈ, 2011

ਪੰਜਾਬੀ ਲੋਕ ਮਿਹਨਤ ਅਤੇ ਸਿਰੜ ਲਈ ਦੁਨੀਆਂ ਭਰ ਵਿਚ ਮੰਨੇ ਜਾਂਦੇ ਹਨ। ਉਨ੍ਹਾਂ ਨੇ ਇਸ ਗੱਲ ਦਾ ਲੋਹਾ ਦੁਨੀਆਂ ਵਿਚ ਮਨਵਾਇਆ ਹੈ ਕਿ ਉਹ ਜਿਥੇ ਵੀ ਜਾਂਦੇ ਹਨ, ਹੱਡ-ਭੰਨਵੀਂ ਮਿਹਨਤ ਕਰਕੇ ਆਪਣੇ ਆਪ ਨੂੰ ਸਥਾਪਤ ਕਰਨ ਦਾ ਯਤਨ ਕਰਦੇ ਹਨ ਅਤੇ ਇਸ ਕੰਮ ਵਿਚ ਸਫਲਤਾਵਾਂ ਵੀ ਹਾਸਲ ਕਰਦੇ ਹਨ। ਇਕ ਸਦੀ ਪਹਿਲਾਂ ਪੰਜਾਬੀਆਂ ਦਾ ਪ੍ਰਵਾਸ ਅਮਰੀਕਾ ਵਿਚ ਹੋਇਆ ਸੀ। ਉਸ ਸਮੇਂ ਬਹੁਤ ਥੋੜ੍ਹੀ ਗਿਣਤੀ ਵਿਚ ਪੰਜਾਬੀ ਲੋਕ ਇਥੇ ਆ ਕੇ ਵਸੇ ਅਤੇ ਉਹ ਆਪਣੇ ਨਾਲ ਲੈ ਕੇ ਵੀ ਕੁਝ ਨਹੀਂ ਸੀ ਆਏ ਜਾਂ ਅਸੀਂ ਇੰਝ ਵੀ ਕਹਿ ਸਕਦੇ ਹਾਂ ਕਿ ਉਨ੍ਹਾਂ ਨੇ ਇਥੇ ਆ ਕੇ ਜ਼ੀਰੋ ਤੋਂ ਹੀ ਕੰਮ ਸ਼ੁਰੂ ਕੀਤਾ ਸੀ। ਆਰੰਭ ਵਿਚ ਆਏ ਲੋਕਾਂ ਨੇ ਮਜ਼ਦੂਰੀ ਤੋਂ ਹੀ ਕੰਮ ਸ਼ੁਰੂ ਕੀਤਾ ਪਰ ਅਮਰੀਕਾ ਵਿਚ ਸਰਕਾਰੀ ਤੰਤਰ ਅਤੇ ਕੰਮਕਾਜ ਦਾ ਤਰੀਕਾ ਹੀ ਅਜਿਹਾ ਹੈ ਕਿ ਇਥੇ ਮਿਹਨਤ, ਲਗਨ ਅਤੇ ਸਿਰੜ ਦਾ ਮੁੱਲ ਪੈਂਦਾ ਹੈ। ਕੋਈ ਵਪਾਰ ਸ਼ੁਰੂ ਕਰਨਾ ਹੈ ਜਾਂ ਟਰਾਂਸਪੋਰਟ ਦਾ ਧੰਦਾ ਅਪਣਾਉਣਾ ਹੈ ਤੇ ਜਾਂ ਫਿਰ ਸਟੋਰ ਆਦਿ ਖੋਲ੍ਹਣਾ ਹੈ ਤਾਂ ਅਜਿਹੇ ਕੰਮ ਲਈ ਨਾ ਤਾਂ ਕਿਸੇ ਸਿਆਸੀ ਪਹੁੰਚ ਦੀ ਜ਼ਰੂਰਤ ਪੈਂਦੀ ਹੈ ਤੇ ਨਾ ਹੀ ਪਰਮਿਟ ਵਗੈਰਾ ਲੈਣ ਦਾ ਹੀ ਕੋਈ ਝੰਜਟ ਹੈ। ਬਸ ਨਿਯਮ ਅਨੁਸਾਰ ਕੰਮ ਕਰਦੇ ਜਾਓ, ਹਰ ਕੰਮ ਆਪਣੇ ਆਪ ਹੁੰਦਾ ਰਹਿੰਦਾ ਹੈ। ਰੁਜ਼ਗਾਰ ਹਾਸਲ ਕਰਨ ਲਈ ਇਥੇ ਨਾ ਪੁਲਿਸ ਦੀਆਂ ਡਾਂਗਾਂ ਖਾਣੀਆਂ ਪੈਂਦੀਆਂ ਹਨ ਤੇ ਨਾ ਹੀ ਟੈਂਕੀਆਂ ਉਪਰ ਚੜ੍ਹ ਕੇ ਜਾਨ ਦੇਣ ਦੀਆਂ ਧਮਕੀਆਂ ਦੇਣ ਲਈ ਮਜਬੂਰ ਹੋਣਾ ਪੈਂਦਾ ਹੈ। ਬਸ ਇਥੇ ਤਾਂ ਬੰਦੇ ਦੀ ਸੂਝ-ਸਿਆਣਪ, ਲਗਨ ਅਤੇ ਮਿਹਨਤ ਹੀ ਰੰਗ ਲਿਆਉਂਦੀ ਹੈ। ਇਹੀ ਕਾਰਨ ਹੈ ਕਿ ਖਾਲੀ ਹੱਥ ਆਏ ਸਾਡੇ ਲੋਕ ਕੁਝ ਦਹਾਕਿਆਂ ਵਿਚ ਹੀ ਇਥੇ ਵੱਡੇ-ਵੱਡੇ ਖੇਤੀ ਫਾਰਮ, ਟਰੱਕ ਕੰਪਨੀਆਂ, ਸਟੋਰਾਂ ਅਤੇ ਹੋਰ ਕੰਪਨੀਆਂ ਦੇ ਮਾਲਕ ਬਣ ਬੈਠੇ ਹਨ। ਜਿਨ੍ਹਾਂ ਗੱਲਾਂ ਬਾਰੇ ਕਦੇ ਕਿਸੇ ਨੇ ਸੋਚਿਆ ਵੀ ਨਹੀਂ ਹੋਵੇਗਾ, ਪੰਜਾਬੀਆਂ ਨੇ ਉਹ ਸਭ ਕੁਝ ਹੀ ਸਾਲਾਂ ਵਿਚ ਇਥੇ ਹਾਸਲ ਕਰਕੇ ਦਿਖਾਇਆ ਹੈ। ਸ਼ੁਰੂ ਵਿਚ ਪੰਜਾਬੀਆਂ ਨੇ ਜਿਥੇ ਕੈਲੀਫੋਰਨੀਆ ਵਿਚ ਮੁੱਖ ਤੌਰ 'ਤੇ ਖੇਤੀ ਤੇ ਛੋਟੀਆਂ ਦੁਕਾਨਾਂ ਉਪਰ ਮਜ਼ਦੂਰੀ ਦਾ ਕੰਮ ਅਪਣਾਇਆ, ਉਥੇ ਸ਼ਿਕਾਗੋ ਤੇ ਨਿਊਯਾਰਕ ਆਦਿ ਵਿਚ ਟੈਕਸੀ ਡਰਾਈਵਰ, ਗੈਸ ਪੰਪਾਂ 'ਤੇ ਕੰਮ ਕਰਨ ਅਤੇ ਸਟੋਰਾਂ 'ਤੇ ਮਜ਼ਦੂਰੀ ਕਰਨ ਦੇ ਧੰਦੇ ਸ਼ੁਰੂ ਕੀਤੇ। ਪੰਜਾਬੀ ਲੋਕਾਂ ਦੀ ਮਿਹਨਤ, ਲਗਨ ਅਤੇ ਸਿਰੜ ਦਾ ਨਤੀਜਾ ਇਹ ਹੈ ਕਿ ਅੱਜ ਕੈਲੀਫੋਰਨੀਆ ਦੇ ਵੱਖ-ਵੱਖ ਸ਼ਹਿਰਾਂ ਸਮੇਤ ਨਿਊਯਾਰਕ, ਸ਼ਿਕਾਗੋ, ਇੰਡੀਆਨਾ, ਸਿਆਟਲ, ਡੈਲਸ, ਹਿਊਸਟਨ, ਰੀਨੋ, ਲਾਸ ਏਂਜਲਸ, ਵਾਸ਼ਿੰਗਟਨ ਡੀ.ਸੀ., ਓਹਾਇਓ ਆਦਿ ਵਰਗੇ ਸੂਬਿਆਂ ਵਿਚ ਪੰਜਾਬੀਆਂ ਨੇ ਵੱਖ-ਵੱਖ ਖੇਤਰਾਂ ਵਿਚ ਵੱਡਾ ਨਾਮਣਾ ਖੱਟਿਆ ਹੈ ਅਤੇ ਅਮਰੀਕੀ ਅਰਥਚਾਰੇ 'ਚ ਆਪਣੀ ਅਹਿਮ ਥਾਂ ਬਣਾਈ ਹੈ। ਕੈਲੀਫੋਰਨੀਆ ਵਿਚ ਪੰਜਾਬੀਆਂ ਨੇ ਟਰੱਕਿੰਗ, ਖੇਤੀ, ਸਟੋਰਾਂ ਅਤੇ ਹੋਟਲ ਸਨਅਤ ਵਿਚ ਬਹੁਤ ਹੀ ਅਹਿਮ ਸਥਾਨ ਬਣਾਇਆ ਹੈ। ਇਨ੍ਹਾਂ ਖੇਤਰਾਂ ਵਿਚ ਬਹੁਤ ਸਾਰੇ ਥਾਈਂ ਪੰਜਾਬੀਆਂ ਨੇ ਆਪਣੀ ਸਰਦਾਰੀ ਵੀ ਕਾਇਮ ਕੀਤੀ ਹੋਈ ਹੈ। ਸ਼ਿਕਾਗੋ, ਨਿਊਯਾਰਕ ਤੇ ਸਿਆਟਲ ਵਿਚ ਟੈਕਸੀ ਕਾਰੋਬਾਰ, ਸਟੋਰਾਂ ਅਤੇ ਹੋਰ ਕਾਰੋਬਾਰੀ ਕੰਮਾਂ ਵਿਚ

ਪੰਜਾਬੀਆਂ ਦਾ ਬਹੁਤ ਹੀ ਅਹਿਮ ਸਥਾਨ ਹੈ। ਆਰਥਿਕ ਖੇਤਰ ਵਿਚ ਸਾਡੇ ਲੋਕਾਂ ਦੀ ਤਰੱਕੀ ਦਾ ਪ੍ਰਗਟਾਵਾ ਸਮਾਜਿਕ, ਧਾਰਮਿਕ ਅਤੇ ਰਾਜਸੀ ਖੇਤਰ ਵਿਚ ਵੀ ਦਿਖਾਈ ਦੇਣ ਲੱਗਾ ਹੈ। ਇਹ ਗੱਲ ਆਮ ਮੰਨੀ ਜਾਂਦੀ ਹੈ ਕਿ ਮਨੁੱਖ ਜਦੋਂ ਆਰਥਿਕ ਤੌਰ 'ਤੇ ਆਪਣੇ ਪੈਰਾਂ ਸਿਰ ਖੜ੍ਹਾ ਹੋ ਜਾਂਦਾ ਹੈ ਤਾਂ ਉਹ ਸਮਾਜਿਕ ਤੌਰ 'ਤੇ ਆਪਣੀ ਪਹਿਚਾਣ ਕਾਇਮ ਕਰਨ ਦਾ ਹੰਭਲਾ ਵੀ ਮਾਰਦਾ ਹੈ। ਇਸ ਪੱਖੋਂ ਦੇਖਿਆਂ ਅੱਜ ਪੂਰੇ ਅਮਰੀਕਾ ਵਿਚ ਪੰਜਾਬੀ ਆਪਣੀ ਵੱਖਰੀ ਪਹਿਚਾਣ ਸਥਾਪਤ ਕਰਨ ਲਈ ਸੰਘਰਸ਼ ਵਿਚ ਪਏ ਰਹੇ ਹਨ। ਪਹਿਚਾਣ ਲਈ ਉਭਰ ਰਹੀ ਚੇਤਨਾ ਅਤੇ ਸੰਘਰਸ਼ ਵੀ ਇਸੇ ਗੱਲ ਦਾ ਪ੍ਰਤੀਕ ਹੈ ਕਿ ਅਸੀਂ ਹੁਣ ਅਮਰੀਕੀ ਸਮਾਜ ਦਾ ਅਹਿਮ ਅੰਗ ਬਣ ਗਏ ਹਾਂ ਅਤੇ ਇਸ ਸਮਾਜ ਵਿਚ ਆਪਣੀ ਪਛਾਣ ਕਾਇਮ ਕਰਨਾ ਚਾਹੁੰਦੇ ਹਾਂ। ਰਾਜਸੀ ਖੇਤਰ ਵਿਚ ਵੀ ਸਾਡੇ ਲੋਕਾਂ ਨੇ ਕਾਫੀ ਚੰਗਾ ਸਥਾਨ ਬਣਾਇਆ ਹੈ। ਬੌਬੀ ਜਿੰਦਲ ਅਤੇ ਨਿੱਕੀ ਰੰਧਾਵਾ, ਦੋ ਗਵਰਨਰ ਪੰਜਾਬੀ ਮੂਲ ਦੇ ਬਣ ਚੁੱਕੇ ਹਨ। ਬਹੁਤ ਸਾਰੀਆਂ ਕੌਂਸਲਾਂ ਵਿਚ ਪੰਜਾਬੀ ਲੋਕ ਚੁਣੇ ਗਏ ਹਨ। ਰਾਜਸੀ ਪਾਰਟੀਆਂ ਵਿਚ ਵੀ ਸਾਡੇ ਲੋਕ ਸਰਗਰਮ ਹਨ। ਅਜਿਹਾ ਤਾਂ ਹੀ ਹੋ ਸਕਿਆ ਹੈ, ਜੇਕਰ ਅਸੀਂ ਇਥੇ ਆਪਣੇ ਆਪ ਨੂੰ ਸਥਾਪਤ ਕਰ ਸਕੇ ਹਾਂ ਅਤੇ ਆਰਥਿਕ ਖੇਤਰ ਵਿਚ ਆਪਣੇ ਪੈਰ ਲਗਾ ਸਕੇ ਹਾਂ।

ਪੰਜਾਬ ਅੰਦਰ ਵੀ ਦੇਖਿਆ ਜਾਵੇ ਤਾਂ ਪੰਜਾਬੀਆਂ ਨੇ ਬਹੁਤ ਵੱਡੇ ਮਾਅਰਕੇ ਮਾਰੇ ਹਨ ਅਤੇ ਆਪਣੀ ਮਿਹਨਤ, ਲਗਨ ਤੇ ਸਿਰੜ ਦਾ ਸਬੂਤ ਦਿੱਤਾ ਹੈ। **1960**ਵਿਆਂ ਵਿਚ ਅਨਾਜ ਦੀ ਥੁੜ੍ਹ ਦਾ ਸ਼ਿਕਾਰ ਹੋਏ ਭਾਰਤ ਨੂੰ ਜੇ ਕਿਸੇ ਨੇ ਢੋਈ ਦਿੱਤੀ ਤਾਂ ਉਹ ਪੰਜਾਬੀ ਹੀ ਸਨ। ਉਸ ਸਮੇਂ ਪੰਜਾਬ ਅੰਦਰ ਅਨਾਜ ਦੇ ਅੰਬਾਰ ਲਗਾ ਦਿੱਤੇ, ਜਿਸ ਨਾਲ ਭਾਰਤ ਦੇ ਅੰਨ ਭੰਡਾਰ ਵਿਚ ਪੰਜਾਬ ਦੀ ਕਣਕ ਦਾ ਹਿੱਸਾ **60** ਫੀਸਦੀ ਤੋਂ ਵੱਧ ਸੀ। ਹਾਲਾਂਕਿ ਪੰਜਾਬ ਦਾ ਕੁੱਲ ਰਕਬਾ ਹਿੰਦੁਸਤਾਨ ਦੇ ਕੁੱਲ ਰਕਬੇ ਦਾ ਮਸਾਂ ਡੇਢ ਕੁ ਫੀਸਦੀ ਹੈ। ਇਹ ਮੌਕਾ ਸੀ ਕਿ ਪੰਜਾਬ ਨੇ ਦੇਸ਼ ਨੂੰ ਇੰਨਾ ਅੰਨ ਪੈਦਾ ਕਰਕੇ ਦਿੱਤਾ ਕਿ ਮੁੜ ਕਦੇ ਭਾਰਤ ਨੂੰ ਕਣਕ ਜਾਂ ਹੋਰ ਅਨਾਜ ਲਈ ਅਮਰੀਕਾ ਜਾਂ ਆਸਟ੍ਰੇਲੀਆ ਵੱਲ ਦੇਖਣ ਦੀ ਜ਼ਰੂਰਤ ਹੀ ਨਹੀਂ ਪਈ। ਪੰਜਾਬ ਦੇ ਕਿਸਾਨਾਂ ਨੇ ਭਾਰਤ ਨੂੰ ਇਹ ਵੱਡੀ ਪ੍ਰਾਪਤੀ ਕਰਕੇ ਦਿੱਤੀ। ਪਰ ਉਥੇ ਇਸ ਪ੍ਰਾਪਤੀ ਨਾਲ ਪੰਜਾਬ ਦਾ ਕਿਸਾਨ ਖੁਸ਼ਹਾਲ ਨਹੀਂ ਹੋਇਆ। ਇਸ ਦਾ ਵੱਡਾ ਕਾਰਨ ਇਹ ਸੀ ਕਿ ਕਿਸਾਨ ਦੀਆਂ ਲਾਗਤ ਕੀਮਤਾਂ ਤਾਂ ਲਗਾਤਾਰ ਵਧਦੀਆਂ ਗਈਆਂ ਪਰ ਜਿਣਸਾਂ ਦਾ ਮੁੱਲ ਪੂਰਾ ਨਹੀਂ ਮਿਲਿਆ। ਇਸੇ ਕਾਰਨ ਦੇਸ਼ ਦੇ ਲੋਕਾਂ ਦਾ ਢਿੱਡ ਭਰਨ ਵਾਲਾ ਕਿਸਾਨ ਹੌਲੀ-ਹੌਲੀ ਖੁਦ ਕਰਜ਼ਾਈ ਹੋਣ ਵੱਲ ਤੁਰ ਪਿਆ। ਬਣਦਾ ਤਾਂ ਇਹ ਸੀ ਕਿ ਜੇਕਰ ਗਰੀਬ ਲੋਕਾਂ ਨੂੰ ਅੰਨ ਦੀ ਸਸਤੇ ਭਾਅ ਜ਼ਰੂਰਤ ਸੀ ਤਾਂ ਇਸ ਕੰਮ ਲਈ ਖਰਚਾ ਕਰਨ ਵਾਲੇ ਕਿਸਾਨਾਂ ਨੂੰ ਸਬਸਿਡੀ ਦੇ ਕੇ ਉਨ੍ਹਾਂ ਦਾ ਆਰਥਿਕ ਬੋਝ ਭਾਰਤ ਸਰਕਾਰ ਆਪਣੇ ਸਿਰ ਲੈਂਦੀ। ਪਰ ਹੋਇਆ ਉਲਟ। ਪੰਜਾਬ ਦਾ ਮਹਿੰਗੇ ਭਾਅ ਪੈਦਾ ਕੀਤਾ ਅੰਨ ਤਾਂ ਕੇਂਦਰ ਸਰਕਾਰ ਲੈ ਗਈ ਪਰ ਕਿਸਾਨ ਦੇ ਪੱਲੇ ਕਰਜ਼ਾ ਹੀ ਪੈ ਗਿਆ। ਪਰ ਅਮਰੀਕਾ ਵਿਚ ਇਸ ਤੋਂ ਉਲਟ ਹੈ। ਇਥੇ ਹਰ ਪੈਦਾਵਾਰ ਦਾ ਯੋਗ ਮੁੱਲ ਮਿਲਦਾ ਹੈ। ਕਿਸਾਨੀ ਨੂੰ ਕਿਸੇ ਵੀ ਕੁਦਰਤੀ ਆਫਤ ਦੀ ਭਰਪਾਈ ਲਈ ਬੀਮਾ ਯੋਜਨਾਵਾਂ ਹਨ। ਖੇਤੀ ਵਿਚ ਘਾਟੇ ਨੂੰ ਸਰਕਾਰ ਸਬਸਿਡੀ ਦੇ ਕੇ ਪੂਰੀ ਕਰਦੀ ਹੈ। ਇਹੀ ਕਾਰਨ ਹੈ ਕਿ ਅਮਰੀਕਾ ਵਿਚ ਆ ਕੇ ਖੇਤੀ ਕਰਨ ਵਾਲੇ ਪੰਜਾਬੀ ਕਿਸਾਨ ਅੱਜ

ਵੱਡੀਆਂ ਮੱਲਾਂ ਮਾਰੀ ਬੈਠੇ ਹਨ ਅਤੇ ਪੰਜਾਬ ਵਿਚ ਲੋਹੜੇ ਦਾ ਅੰਨ ਪੈਦਾ ਕਰਨ ਵਾਲੇ ਲੋਕਾਂ ਦੇ ਭਾਂਡੇ ਖਾਲੀ ਹਨ। ਸੋ, ਅਮਰੀਕਾ ਅਜਿਹਾ ਦੇਸ਼ ਹੈ, ਜਿਥੇ ਹਰ ਵਿਅਕਤੀ ਦੇ ਉੱਦਮ ਨੂੰ ਫਲ ਲੱਗਦਾ ਹੈ। ਕੰਮ ਲਈ ਮੌਕੇ ਮਿਲਦੇ ਹਨ। ਹਰ ਇਕ ਨੂੰ ਤਰੱਕੀ ਤੇ ਵਿਕਾਸ ਦਾ ਮੌਕਾ ਮਿਲਦਾ ਹੈ। ਇਹ ਵਿਅਕਤੀ ਦੀ ਆਪਣੀ ਸੂਝ, ਲਗਨ ਅਤੇ ਸਿਰੜ ’ਤੇ ਨਿਰਭਰ ਕਰਦਾ ਹੈ ਕਿ ਉਹ ਕਿੰਨੀ ਕੁ ਤਵੱਜੋ ਨਾਲ ਕੰਮ ਕਰਦਾ ਹੈ। ਪੰਜਾਬੀ ਕਹਾਵਤ ਹੈ ਕਿ ‘ਜਿੰਨਾ ਗੁੜ ਪਾਓ, ਓਨਾ ਹੀ ਮਿੱਠਾ ਹੁੰਦਾ ਹੈ’ ਭਾਰਤ ਵਿਚ ਤਾਂ ਸ਼ਾਇਦ ਇਹ ਗੱਲ ਢੁੱਕਵੀਂ ਨਾ ਹੋਵੇ ਪਰ ਅਮਰੀਕਾ ਵਿਚ ਇਹ ਪੂਰੀ ਤਰ੍ਹਾਂ ਸੱਚ ਸਾਬਿਤ ਹੋਈ ਹੈ। ਇਥੇ ਲੋਕਾਂ ਨੇ ਜਿੰਨੀ ਮਿਹਨਤ ਕੀਤੀ, ਸੂਝ-ਬੂਝ ਨਾਲ ਕੰਮ ਕੀਤਾ, ਓਨਾ ਹੀ ਸਾਨੂੰ ਫਲ ਮਿਲਿਆ ਹੈ ਤੇ ਸਾਡੇ ਲੋਕ ਇਥੋਂ ਦੇ ਸਮਾਜ ਅਤੇ ਭਾਈਚਾਰੇ ਵਿਚ ਹਰ ਖੇਤਰ ਅੰਦਰ ਆਪਣਾ ਅਹਿਮ ਸਥਾਨ ਬਣਾਉਣ ਵਿਚ ਕਾਮਯਾਬ ਹੋਏ ਹਨ। ਇਸ ਉਪਰ ਮਾਣ ਹੋਣਾ ਚਾਹੀਦਾ ਹੈ।

**00**

# ਲਾਦੇਨ ਦਾ ਅੰਤ : ਅਮਰੀਕਾ ਉੱਭਰ ਸਕੇਗਾ ਆਰਥਿਕ ਮੰਦੀ ਤੋਂ

### ਅੰਕ 19, 05-11 ਮਈ, 2011

ਕਰੀਬ ਡੇਢ ਦਹਾਕੇ ਤੋਂ ਅਮਰੀਕਾ ਲਈ ਸਭ ਤੋਂ ਵੱਡੀ ਸਿਰਦਰਦੀ ਬਣਿਆ ਓਸਾਮਾ ਬਿਨ ਲਾਦੇਨ ਆਖਿਰ ਪਹਿਲੀ ਮਈ ਨੂੰ ਇਸਲਾਮਾਬਾਦ ਤੋਂ ਕੁਝ ਦੂਰੀ 'ਤੇ ਵਸੇ ਐਬਟਾਬਾਦ ਸ਼ਹਿਰ ਵਿਚ ਲੱਭ ਹੀ ਲਿਆ ਅਤੇ 40 ਮਿੰਟ ਦੇ ਤੇਜ਼ਤਰਾਰ ਆਪ੍ਰੇਸ਼ਨ ਦੌਰਾਨ ਅਮਰੀਕੀ ਖੁਫੀਆ ਏਜੰਸੀ ਸੀ.ਆਈ.ਏ. ਨੇ ਉਸ ਨੂੰ ਸਦਾ ਦੀ ਨੀਂਦ ਸੁਆ ਦਿੱਤਾ। ਓਸਾਮਾ ਬਿਨ ਲਾਦੇਨ ਦੇ ਨਾਲ ਉਨ੍ਹਾਂ ਦੇ ਪਰਿਵਾਰ ਦੇ ਮੈਂਬਰ ਵੀ ਇਸ ਜਗ੍ਹਾ ਰਹਿ ਰਹੇ ਸਨ। ਪੂਰੇ ਇਕ ਦਹਾਕੇ ਤੋਂ ਵਰਲਡ ਟਰੇਡ ਸੈਂਟਰ ਹਮਲੇ ਤੋਂ ਬਾਅਦ ਅਮਰੀਕਾ ਲਾਦੇਨ ਦੀ ਭਾਲ ਵਿਚ ਬੇਤਾਬੀ ਨਾਲ ਲੱਗਾ ਹੋਇਆ ਸੀ। ਅਮਰੀਕਨ ਫੌਜ ਅਤੇ ਸੂਹੀਆਂ ਏਜੰਸੀਆਂ ਨੇ ਪਾਕਿਸਤਾਨ ਦੀ ਅਫਗਾਨਿਸਤਾਨ ਨਾਲ ਲੱਗਦੀ ਸਰਹੱਦ ਦੀਆਂ ਪਹਾੜੀਆਂ ਦਾ ਚੱਪਾ-ਚੱਪਾ ਛਾਣ ਮਾਰਿਆ। ਕਬਾਇਲੀ ਖੇਤਰਾਂ ਦੀ ਕੋਈ ਜਗ੍ਹਾ ਨਹੀਂ ਛੱਡੀ, ਜੋ ਅਮਰੀਕੀ ਏਜੰਸੀਆਂ ਦੀ ਅੱਖ ਤੋਂ ਓਹਲੇ ਰਹੀ ਹੋਵੇ। ਪਰ ਅਮਰੀਕੀ ਏਜੰਸੀਆਂ ਨੂੰ ਇਸ ਗੱਲ ਦੀ ਕਦੇ ਭਿਣਕ ਨਹੀਂ ਪਈ ਕਿ ਦੁਨੀਆਂ ਦਾ ਸਭ ਤੋਂ ਵੱਡਾ ਅੱਤਵਾਦੀ ਗਰਦਾਨਿਆ ਲਾਦੇਨ ਇਸਲਾਮਾਬਾਦ ਤੋਂ ਇਕ ਘੰਟੇ ਦੀ ਦੂਰੀ 'ਤੇ ਪਾਕਿਸਤਾਨੀ ਮਿਲਟਰੀ ਹੈੱਡਕੁਆਰਟਰ ਦੇ ਐਨ ਨੇੜੇ ਇਕ ਵੱਡੀ ਹਵੇਲੀ ਬਣਾ ਕੇ ਪੂਰੀ ਸ਼ਾਨੋ-ਸ਼ੌਕਤ ਨਾਲ ਆਪਣੇ ਪਰਿਵਾਰ ਨਾਲ ਰਹਿ ਰਿਹਾ ਹੈ। ਅਮਰੀਕੀ ਸੈਟੇਲਾਈਟ ਅਤੇ ਰਾਡਾਰ ਤੋਂ ਬਚਣ ਲਈ ਲਾਦੇਨ ਦੇ ਠਿਕਾਣੇ ਉਪਰ ਨਾ ਟੈਲੀਫੋਨ ਸੀ, ਨਾ ਟੈਲੀਵਿਜ਼ਨ ਤੇ ਨਾ ਹੀ ਇੰਟਰਨੈੱਟ ਆਦਿ ਹੀ। ਇਸ ਤਰ੍ਹਾਂ ਉਸ ਦਾ ਇਹ ਟਿਕਾਣਾ ਆਧੁਨਿਕ ਸੰਚਾਰ ਸਾਧਨਾਂ ਤੋਂ ਪੂਰੀ ਤਰ੍ਹਾਂ ਬਚ ਕੇ ਰਹਿ ਰਿਹਾ ਸੀ ਤੇ ਸ਼ਾਇਦ ਇਹੀ ਕਾਰਨ ਹੈ ਕਿ ਅਮਰੀਕੀ ਖੁਫੀਆ ਏਜੰਸੀਆਂ ਨੂੰ ਲਾਦੇਨ ਲੱਭਣ ਵਿਚ 10 ਸਾਲ ਲੱਗ ਗਏ। ਆਖਿਰ ਉਥੇ ਆਉਣ-ਜਾਣ ਵਾਲੇ ਇਕ ਵਿਅਕਤੀ ਉਪਰ ਸ਼ੱਕ ਤੋਂ ਬਾਅਦ ਅਮਰੀਕੀ ਏਜੰਸੀਆਂ ਨੂੰ ਲਾਦੇਨ ਦੇ ਠਿਕਾਣੇ ਦਾ ਪਤਾ ਲੱਗਿਆ ਅਤੇ ਉਨ੍ਹਾਂ ਨੇ ਪਾਕਿਸਤਾਨੀ ਫੌਜ ਜਾਂ ਹੋਰ ਏਜੰਸੀਆਂ ਨੂੰ ਬਿਨਾਂ ਕੋਈ ਇਤਲਾਹ ਦਿੱਤਿਆਂ ਓਸਾਮਾ ਬਿਨ ਲਾਦੇਨ ਦੇ ਖਿਲਾਫ ਇਹ ਕਾਰਵਾਈ ਆਰੰਭ ਦਿੱਤੀ ਅਤੇ ਇਸ ਆਪ੍ਰੇਸ਼ਨ ਵਿਚ ਹੈਲੀਕਾਪਟਰ ਦੀ ਵਰਤੋਂ ਵੀ ਕੀਤੀ ਗਈ। 40 ਮਿੰਟ ਦੇ ਆਪ੍ਰੇਸ਼ਨ ਦੌਰਾਨ ਹੀ ਓਸਾਮਾ ਅਤੇ ਉਸ ਦੇ ਨਾਲ ਰਹਿ ਰਹੇ ਕੁਝ ਮੈਂਬਰ ਮੌਤ ਦੇ ਮੂੰਹ ਜਾ ਪਏ। ਅਮਰੀਕੀ ਅਧਿਕਾਰੀਆਂ ਨੇ ਕੁਝ ਘੰਟਿਆਂ 'ਚ ਹੀ ਓਸਾਮਾ ਦੀ ਮ੍ਰਿਤਕ ਦੇਹ ਨੂੰ ਵੀ ਸਮੁੰਦਰ ਵਿਚ ਦਫਨਾ ਦੇਣ ਦਾ ਐਲਾਨ ਕਰ ਦਿੱਤਾ। ਅਮਰੀਕਾ ਅਤੇ ਖਾਸਕਰ ਰਾਸ਼ਟਰਪਤੀ ਬਰਾਕ ਓਬਾਮਾ ਨੇ ਇਹ ਐਲਾਨ ਕਰ ਰੱਖਿਆ ਸੀ ਕਿ ਉਹ ਲਾਦੇਨ ਨੂੰ ਜ਼ਿੰਦਾ ਜਾਂ ਮਰਿਆ ਕਾਬੂ ਕਰਕੇ ਹੀ ਸਾਹ ਲੈਣਗੇ। ਪਹਿਲੀ ਮਈ ਨੂੰ ਸ਼ਾਮ ਜਦ ਰਾਸ਼ਟਰਪਤੀ ਬਰਾਕ ਓਬਾਮਾ ਨੇ ਲਾਦੇਨ ਦੇ ਮਾਰੇ ਜਾਣ ਦਾ ਐਲਾਨ ਕੀਤਾ ਤਾਂ ਪੂਰੇ ਅਮਰੀਕਾ ਵਿਚ ਖੁਸ਼ੀ ਅਤੇ ਜਿੱਤ ਦਾ ਮਾਹੌਲ ਪਸਰ ਗਿਆ। ਬਰਾਕ ਓਬਾਮਾ ਦੇ ਕਹਿਣ ਵਾਂਗ ਅਮਰੀਕਾ ਦੀ ਇਹ ਇਤਿਹਾਸਕ ਜਿੱਤ ਹੈ। ਅਮਰੀਕਾ ਨੂੰ ਚੁਣੌਤੀ ਦੇਣ

ਵਾਲਾ ਲਾਦੇਨ ਮਾਰਿਆ ਜਾ ਚੁੱਕਾ ਸੀ ਅਤੇ ਓਬਾਮਾ ਪੂਰੇ ਜੇਤੂ ਰੌਅ ਵਿਚ ਕਹਿ ਰਹੇ ਸਨ ਕਿ ਉਨ੍ਹਾਂ ਨੇ ਇਕ ਇਤਿਹਾਸਕ ਜਿੱਤ ਹਾਸਲ ਕੀਤੀ ਹੈ ਪਰ ਅੱਤਵਾਦ ਨਾਲ ਲੜਾਈ ਅਜੇ ਵੀ ਕਾਇਮ ਹੈ। ਨਾਲ ਹੀ ਉਨ੍ਹਾਂ ਕਿਹਾ ਕਿ ਸਾਡੀ ਲੜਾਈ ਮਨੁੱਖਤਾ ਦਾ ਘਾਣ ਕਰਨ ਵਾਲੇ ਅੱਤਵਾਦੀਆਂ ਨਾਲ ਹੈ, ਇਸਲਾਮ ਨਾਲ ਨਹੀਂ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਓਸਾਮਾ ਦੇ ਖਾਤਮੇ ਨਾਲ ਇਸਲਾਮਿਕ ਅੱਤਵਾਦ ਨੂੰ ਦੁਨੀਆ ਭਰ ਵਿਚ ਵੱਡੀ ਸੱਟ ਵੱਜੀ ਹੈ। ਲਾਦੇਨ ਦੀ ਅਗਵਾਈ ਵਿਚ ਚੱਲ ਰਿਹਾ ਅਲਕਾਇਦਾ ਸੰਗਠਨ ਇਸ ਸਮੇਂ ਸਭ ਤੋਂ ਵੱਡੀ ਅੱਤਵਾਦੀ ਜਥੇਬੰਦੀ ਹੈ। ਅਲਕਾਇਦਾ ਨੇ ਵੀ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ ਹੈ ਕਿ ਓਸਾਮਾ ਬਿਨ ਲਾਦੇਨ ਮਾਰਿਆ ਗਿਆ ਹੈ। ਲਾਦੇਨ ਦੇ ਮਾਰੇ ਜਾਣ ਨਾਲ ਅੱਤਵਾਦੀ ਸੰਗਠਨਾਂ ਦਾ ਲੱਕ ਟੁੱਟਿਆ ਹੈ ਅਤੇ ਅੱਤਵਾਦੀ ਸੰਗਠਨਾਂ ਨੂੰ ਵੱਡਾ ਝਟਕਾ ਲੱਗਿਆ ਹੈ ਤੇ ਦੂਜੇ ਪਾਸੇ ਅਮਰੀਕਾ ਦੀ ਚੜ੍ਹਤ ਹੋਈ ਹੈ। ਅੱਤਵਾਦ ਦਾ ਗੜ੍ਹ ਸਮਝੇ ਜਾਂਦੇ ਪਾਕਿਸਤਾਨ ਵਿਚ ਜਾ ਕੇ ਅਮਰੀਕੀ ਖੁਫੀਆ ਏਜੰਸੀ ਵੱਲੋਂ ਲਾਦੇਨ ਨੂੰ ਮਾਰੇ ਜਾਣ ਨਾਲ ਇਕ ਤਾਂ ਇਹ ਗੱਲ ਸਾਬਿਤ ਹੋ ਗਈ ਹੈ ਕਿ ਅਮਰੀਕਾ ਆਪਣੇ ਦੁਸ਼ਮਣ ਨਾਲ ਦੋ ਹੱਥ ਕਰਨ ਲਈ ਕਿਸੇ ਵੀ ਹੱਦ ਤੱਕ ਜਾ ਸਕਦਾ ਹੈ। ਪਰ ਹੁਣ ਨਵਾਂ ਸਵਾਲ ਇਹ ਉੱਠ ਰਿਹਾ ਹੈ ਕਿ ਕੀ ਅਮਰੀਕਾ ਨੂੰ ਪੈਦਾ ਹੋਈ ਅੱਤਵਾਦੀ ਚੁਣੌਤੀ ਖਤਮ ਹੋ ਗਈ ਹੈ? ਜਾਂ ਅੱਤਵਾਦ ਦਾ ਖਤਰਾ ਬਹੁਤ ਮਾਮੂਲੀ ਰਹਿ ਗਿਆ ਹੈ? ਇਸ ਤੋਂ ਵੀ ਵੱਧ ਹੋਰ ਇਹ ਗੱਲ ਕਿ ਕੀ ਅਮਰੀਕਾ ਪਿਛਲੇ ਕਈ ਸਾਲਾਂ ਤੋਂ ਚੱਲ ਰਹੇ ਆਰਥਿਕ ਮੰਦੀ ਦੇ ਦੌਰ 'ਚੋਂ ਨਿਕਲ ਸਕੇਗਾ? ਕੀ ਲਾਦੇਨ ਦੇ ਮਾਰੇ ਜਾਣ ਤੋਂ ਬਾਅਦ ਅਫਗਾਨਿਸਤਾਨ, ਇਰਾਕ ਆਦਿ ਦੇ ਝਗੜਿਆਂ ਤੋਂ ਅਮਰੀਕਾ ਦਾ ਖਹਿੜਾ ਛੁੱਟ ਸਕੇਗਾ? ਇਹ ਅਜਿਹੇ ਸਵਾਲ ਹਨ ਜੋ ਅਮਰੀਕਾ ਦੀ ਰਣਨੀਤੀ ਦਾ ਅਹਿਮ ਹਿੱਸਾ ਬਣੇ ਹੋਏ ਹਨ। ਪਿਛਲੇ ਡੇਢ ਦਹਾਕੇ ਤੋਂ ਅਮਰੀਕਾ ਨੂੰ ਅੱਤਵਾਦ ਦੀ ਸਭ ਤੋਂ ਵੱਡੀ ਚੁਣੌਤੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਸਾਊਦੀ ਅਰਬ ਦੇ ਜੰਮਪਲ ਓਸਾਮਾ ਬਿਨ ਲਾਦੇਨ ਆਪਣੇ ਦੇਸ਼ ਵਿਚ ਹੀ ਆਪਣੇ ਕੰਸਟਰਕਸ਼ਨ ਦੇ ਕਾਰੋਬਾਰ ਵਿਚ ਰੁੱਝੇ ਹੋਏ ਸਨ। ਪਰ ਸੋਵੀਅਤ ਯੂਨੀਅਨ ਵੱਲੋਂ ਅਫਗਾਨਿਸਤਾਨ ਵਿਚ ਫੌਜ ਭੇਜਣ ਨਾਲ ਉਹ ਇਸਲਾਮਿਕ ਲਹਿਰ ਵਿਚ ਸਰਗਰਮ ਹੋ ਗਏ ਅਤੇ ਫਿਰ **1979** 'ਚ ਅਫਗਾਨਿਸਤਾਨ ਵਿਚੋਂ ਸੋਵੀਅਤ ਫੌਜਾਂ ਕੱਢੇ ਜਾਣ ਲਈ ਚੱਲ ਰਹੀ ਮੁਹਿੰਮ ਵਿਚ ਆ ਸ਼ਾਮਲ ਹੋਏ। ਇਹ ਗੱਲ ਆਮ ਮੰਨੀ ਜਾਂਦੀ ਹੈ ਕਿ ਉਸ ਸਮੇਂ ਬਿਨ ਲਾਦੇਨ ਤੇ ਹੋਰ ਜੇਹਾਦੀਆਂ ਨੂੰ ਟ੍ਰੇਨਿੰਗ, ਹਥਿਆਰ ਅਤੇ ਪੈਸਾ ਅਮਰੀਕਾ ਵੱਲੋਂ ਦਿਲ ਖੋਲ੍ਹ ਕੇ ਦਿੱਤਾ ਗਿਆ। ਅਮਰੀਕਾ ਨੇ ਸੋਵੀਅਤ ਫੌਜਾਂ ਨੂੰ ਅਫਗਾਨਿਸਤਾਨ ਵਿਚੋਂ ਕੱਢੇ ਜਾਣ ਲਈ ਇਸ ਲਹਿਰ ਦਾ ਡਟ ਕੇ ਸਮਰਥਨ ਕੀਤਾ। ਜਦ ਸੋਵੀਅਤ ਫੌਜਾਂ ਅਫਗਾਨਿਸਤਾਨ ਵਿਚੋਂ ਬਾਹਰ ਚਲੀਆਂ ਗਈਆਂ ਤਾਂ ਅਫਗਾਨਿਸਤਾਨ ਵਿਚ ਜੇਹਾਦੀਆਂ ਦਾ ਪੂਰਾ ਜ਼ੋਰ ਸੀ। ਪਰ ਉਸ ਸਮੇਂ ਲਾਦੇਨ ਕੋਈ ਬਹੁਤਾ ਵੱਡਾ ਆਗੂ ਨਹੀਂ ਸੀ। **1990-91** ਵਿਚ ਉਹ ਵਾਪਸ ਆਪਣੇ ਦੇਸ਼ ਸਾਊਦੀ ਅਰਬ ਚਲਿਆ ਗਿਆ ਅਤੇ ਆਪਣੇ ਪਰਿਵਾਰ ਦੇ ਕਾਰੋਬਾਰ ਵਿਚ ਰੁੱਝ ਗਿਆ। ਇਸ ਸਮੇਂ ਤੱਕ ਉਹ ਅਮਰੀਕਾ ਵਿਰੁੱਧ ਕਾਰਵਾਈਆਂ ਵਿਚ ਵੀ ਸਰਗਰਮ ਹੋ ਚੁੱਕਾ ਸੀ ਤੇ ਇਸੇ ਕਾਰਨ ਅਮਰੀਕੀ ਦਬਾਅ ਹੇਠ ਆ ਕੇ ਚਾਰ ਸਾਲ ਬਾਅਦ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ ਗਿਆ। ਫਿਰ ਉਹ ਕੁਝ ਸਮਾਂ ਸੂਡਾਨ ਰਿਹਾ ਪਰ ਇਥੇ ਵੀ ਉਹ ਅਮਰੀਕਾ ਦੀ ਅੱਖ ਤੋਂ ਬਚ ਨਹੀਂ ਸਕਿਆ ਤੇ ਆਖਿਰ ਉਸ ਨੇ ਅਫਗਾਨਿਸਤਾਨ

ਆ ਕੇ 'ਅਰਬ ਅਫਗਾਨ' ਨਾਂ ਦੀ ਸੰਸਥਾ ਖੜ੍ਹੀ ਕਰ ਲਈ ਅਤੇ ਅਮਰੀਕਾ ਵਿਰੁੱਧ ਬਕਾਇਦਾ ਲਾਮਬੰਦੀ ਕਰਨ ਲੱਗਿਆ। ਉਸ ਵੱਲੋਂ ਅਮਰੀਕਾ ਦੀਆਂ ਕਈ ਦੇਸ਼ਾਂ ਵਿਚ ਫੈਲੀਆਂ 'ਤੇ ਹਮਲੇ ਕੀਤੇ ਗਏ ਤੇ **1998** ਵਿਚ **19** ਅਮਰੀਕੀ ਫੌਜੀ ਮੌਤ ਦੇ ਘਾਟ ਉਤਾਰੇ ਗਏ। ਓਸਾਮਾ ਬਿਨ ਲਾਦੇਨ ਦੇ ਹੌਸਲੇ ਇੰਨੇ ਉਚੇ ਹੋ ਗਏ ਕਿ ਆਖਿਰ ਉਸ ਨੇ **11** ਸਤੰਬਰ **2001** ਨੂੰ ਅਮਰੀਕਾ ਦੇ ਹੀ ਜਹਾਜ਼ ਅਗਵਾ ਕਰਕੇ ਨਿਊਯਾਰਕ ਦੇ ਵਰਲਡ ਟਰੇਡ ਸੈਂਟਰ 'ਤੇ ਹਮਲਾ ਬੋਲ ਦਿੱਤਾ। ਇਸ ਹਮਲੇ ਵਿਚ **3** ਹਜ਼ਾਰ ਲੋਕ ਮਾਰੇ ਗਏ ਅਤੇ ਅਰਬਾਂ ਡਾਲਰ ਦਾ ਨੁਕਸਾਨ ਹੋਇਆ। ਲਾਦੇਨ ਦੇ ਇਸ ਹਮਲੇ ਨੇ ਇਕ ਵਾਰ ਪੂਰੇ ਅਮਰੀਕੀ ਪ੍ਰਬੰਧ ਨੂੰ ਹਿਲਾ ਕੇ ਰੱਖ ਦਿੱਤਾ। ਆਖਿਰ ਮਜਬੂਰ ਹੋਏ ਅਮਰੀਕਾ ਨੂੰ ਅਫਗਾਨਿਸਤਾਨ ਵਿਚ ਸਿੱਧੀ ਫੌਜੀ ਕਾਰਵਾਈ ਕਰਨੀ ਪਈ ਅਤੇ ਉਥੋਂ ਬਿਨ ਲਾਦੇਨ (ਜਿਸ ਨੂੰ ਤਾਲਿਬਾਨ ਦਾ ਨਾਂ ਵੀ ਦਿੱਤਾ ਜਾਂਦਾ ਰਿਹਾ ਹੈ) ਨੂੰ ਉਖਾੜ ਦਿੱਤਾ ਗਿਆ। ਬਿਨ ਲਾਦੇਨ ਉਸ ਸਮੇਂ ਤੋਂ ਹੀ ਪਾਕਿਸਤਾਨ ਵਿਚ ਪਨਾਹ ਲੈ ਰਿਹਾ ਸਮਝਿਆ ਜਾਂਦਾ ਰਿਹਾ ਹੈ। ਅਫਗਾਨਿਸਤਾਨ ਦੇ ਝਗੜੇ ਨੇ ਅਮਰੀਕਾ ਨੂੰ ਬਹੁਤ ਸਾਰੀਆਂ ਉਲਝਣਾਂ ਵਿਚ ਫਸਾਇਆ। ਉਸ ਤੋਂ ਬਾਅਦ ਅਰਬ ਦੇਸ਼ਾਂ ਪ੍ਰਤੀ ਅਮਰੀਕਾ ਨੀਤੀ ਦਾ ਨਤੀਜਾ ਇਰਾਕ ਉਪਰ ਫੌਜੀ ਹਮਲੇ ਵਿਚ ਨਿਕਲਿਆ। ਬੁਸ਼ ਪ੍ਰਸ਼ਾਸਨ ਨੇ ਦੁਨੀਆਂ ਦੇ ਬਹੁਤ ਸਾਰੇ ਹਿੱਸੇ ਦੀ ਨਾਰਾਜ਼ਗੀ ਮੁੱਲ ਲੈ ਕੇ ਇਰਾਕ ਉਪਰ ਫੌਜੀ ਹਮਲਾ ਕਰ ਦਿੱਤਾ ਅਤੇ ਉਥੋਂ ਸਦਾਮ ਹੁਸੈਨ ਦੀ ਤਾਨਾਸ਼ਾਹੀ ਦਾ ਅੰਤ ਕੀਤਾ। ਸਦਾਮ ਹੁਸੈਨ ਦੀ ਤਾਨਾਸ਼ਾਹੀ ਦਾ ਤਾਂ ਭਾਵੇਂ ਅੰਤ ਹੋ ਗਿਆ ਪਰ ਇਸ ਹਮਲੇ ਕਾਰਨ ਅਮਰੀਕਾ ਦੀਆਂ ਪ੍ਰੇਸ਼ਾਨੀਆਂ ਹੋਰ ਵਧ ਗਈਆਂ। ਇਸੇ ਸਮੇਂ ਅਮਰੀਕਾ ਅੰਦਰ ਆਇਆ ਆਰਥਿਕ ਮੰਦਹਾਲੀ ਦਾ ਦੌਰ ਪੈਦਾ ਹੋਈ ਕੌਮਾਂਤਰੀ ਪ੍ਰਸਥਿਤੀ ਨੇ ਹੋਰ ਵੀ ਵਿਰਾਟ ਕਰ ਦਿੱਤਾ। **2008** ਵਿਚ ਰਾਸ਼ਟਰਪਤੀ ਦੀ ਚੋਣ ਦੌਰਾਨ ਲੋਕਾਂ ਦੀ ਪਹਿਲ ਓਬਾਮਾ ਇਸ ਕਰਕੇ ਹੀ ਬਣਿਆ ਸੀ ਕਿ ਉਨ੍ਹਾਂ ਨੂੰ ਉਮੀਦ ਸੀ ਕਿ ਬਰਾਕ ਓਬਾਮਾ ਜਿਥੇ ਅਰਬ ਦੇਸ਼ਾਂ ਨਾਲ ਸੰਬੰਧ ਸੁਧਾਰਨ ਵਿਚ ਕਾਮਯਾਬ ਹੋਵੇਗਾ, ਉਥੇ ਯੂਰਪੀਅਨ ਮੁਲਕਾਂ ਨਾਲ ਵੀ ਉਹ ਅਮਰੀਕਾ ਦੀ ਨੇੜਤਾ ਨੂੰ ਮੁੜ ਕਾਇਮ ਕਰ ਸਕੇਗਾ ਅਤੇ ਅਮਰੀਕਾ ਨੂੰ ਆਰਥਿਕ ਮੰਦੀ ਦੇ ਦੌਰ 'ਚੋਂ ਉਭਾਰਨ ਦਾ ਸਾਧਨ ਬਣੇਗਾ। ਤਿੰਨ ਸਾਲ ਬੀਤਣ ਲੱਗੇ ਹਨ ਪਰ ਅਮਰੀਕਾ ਦੀ ਆਰਥਿਕ ਮੰਦੀ ਜਿਉਂ ਦੀ ਤਿਉਂ ਕਾਇਮ ਹੈ। ਅਰਬ ਦੇਸ਼ਾਂ ਨਾਲ ਸੰਬੰਧਾਂ ਵਿਚ ਕੋਈ ਖਾਸ ਸੁਧਾਰ ਸਾਹਮਣੇ ਨਹੀਂ ਆਇਆ ਤੇ ਨਾ ਹੀ ਯੂਰਪੀਅਨ ਮੁਲਕਾਂ ਨੂੰ ਹੀ ਅਮਰੀਕਾ ਮੁੜ ਆਪਣੇ ਕਲਾਵੇ ਵਿਚ ਲੈ ਸਕਿਆ ਹੈ। ਉਲਟਾ ਸਗੋਂ ਅਮਰੀਕਾ ਨੂੰ ਇਕ ਤੋਂ ਬਾਅਦ ਇਕ ਨਵੇਂ ਆਰਥਿਕ ਸੰਕਟ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅਫਗਾਨਿਸਤਾਨ ਅਤੇ ਇਰਾਕ ਤੋਂ ਪੈਦਾ ਹੋਇਆ ਸੰਕਟ ਅਜੇ ਵੀ ਅਮਰੀਕਾ ਲਈ ਮੂੰਹ ਅੱਡੀ ਖੜ੍ਹਾ ਹੈ। ਅਮਰੀਕੀ ਪ੍ਰਸ਼ਾਸਨ ਨੇ ਇਸ ਗੱਲ ਨੂੰ ਖੁਦ ਪ੍ਰਵਾਨ ਕੀਤਾ ਹੈ ਕਿ ਆਉਣ ਵਾਲੇ ਸਮੇਂ ਵਿਚ ਅੱਤਵਾਦੀ ਹਮਲੇ ਤੇਜ਼ ਹੋ ਸਕਦੇ ਹਨ ਅਤੇ ਬਦਲਾ-ਲਊ ਕਾਰਵਾਈਆਂ ਵੀ ਹੋ ਸਕਦੀਆਂ ਹਨ। ਇਸ ਗੱਲ ਨੂੰ ਧਿਆਨ ਵਿਚ ਰੱਖ ਕੇ ਅਮਰੀਕੀ ਪ੍ਰਸ਼ਾਸਨ ਨੇ ਪੂਰੀ ਦੁਨੀਆ ਵਿਚ ਅਮਰੀਕੀਆਂ ਅਤੇ ਅਮਰੀਕੀ ਦੂਤਾਵਾਸਾਂ ਦੀ ਸੁਰੱਖਿਆ ਦੇ ਵਿਆਪਕ ਪ੍ਰਬੰਧ ਕੀਤੇ ਹਨ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਲਾਦੇਨ ਦੇ ਮਾਰੇ ਜਾਣ ਤੋਂ ਬਾਅਦ ਅਮਰੀਕਾ ਵਿਚ ਇਕ ਨਵੀਂ ਕਿਸਮ ਦਾ ਜੇਤੂ ਮਾਹੌਲ ਉਸਰਿਆ ਹੈ। ਅਮਰੀਕੀ ਪ੍ਰਸ਼ਾਸਨ ਵਿਚ ਲੋਕਾਂ ਦਾ ਭਰੋਸਾ ਵੀ ਵਧੇਗਾ। ਲੋਕਾਂ ਅਤੇ ਪ੍ਰਸ਼ਾਸਨ ਦਾ ਉੱਚਾ

ਹੋਇਆ ਮਨੋਬਲ ਆਰਥਿਕ ਤਰੱਕੀ ਅਤੇ ਵਾਧੇ ਵਿਚ ਸਹਾਈ ਹੋਣਾ ਵੀ ਯਕੀਨੀ ਹੈ। ਇਸ ਕਰਕੇ ਘਟਨਾ ਨਾਲ ਅਮਰੀਕੀ ਅਰਥਚਾਰੇ ਦੀ ਮਜ਼ਬੂਤੀ ਨੂੰ ਤੂਲ ਮਿਲਣਾ ਤਾਂ ਕੁਦਰਤੀ ਗੱਲ ਹੈ ਪਰ ਇਸ ਦੀ ਰਫਤਾਰ ਕਿੰਨੀ ਕੁ ਤੇਜ਼ ਹੋਵੇਗੀ ਅਤੇ ਕਿੰਨਾ ਲੰਬਾ ਸਮਾਂ ਰਹਿ ਸਕੇਗੀ, ਇਸ ਗੱਲ ਦਾ ਨਿਪਟਾਰਾ ਮੁੜ ਫਿਰ ਉਸੇ ਗੱਲ 'ਤੇ ਆ ਕੇ ਟਿਕੇਗਾ ਕਿ ਅਮਰੀਕਾ, ਅਫਗਾਨਿਸਤਾਨ ਅਤੇ ਇਰਾਕ ਵਰਗੇ ਝਮੇਲਿਆਂ ਨੂੰ ਕਿਵੇਂ ਨਿਪਟਾਉਂਦਾ ਹੈ ਅਤੇ ਹੁਸ਼ਿਆਰੀ ਨਾਲ ਇਨ੍ਹਾਂ ਤੋਂ ਪਿੱਛਾ ਛਡਾਉਂਦਾ ਹੈ ਅਤੇ ਯੂਰਪੀਅਨ ਮੁਲਕਾਂ ਵਿਚ ਆਪਣੇ ਸੰਬੰਧਾਂ ਨੂੰ ਸੁਧਾਰਨ ਲਈ ਕਿੰਨਾ ਕੁ ਅੱਗੇ ਵਧਦਾ ਹੈ। ਇਹ ਦੋ ਪੱਖ ਹੀ ਅਮਰੀਕਾ ਦੇ ਆਰਥਿਕ ਉਭਾਰ ਵਿਚ ਅਹਿਮ ਰੋਲ ਅਦਾ ਕਰਨਗੇ ਅਤੇ ਕਰ ਸਕਦੇ ਹਨ।

00

# ਕੈਨੇਡਾ ਪਾਰਲੀਮੈਂਟ ਚੋਣਾਂ ਦੇ ਨਤੀਜੇ, ਪੰਜਾਬੀਆਂ ਲਈ ਸਬਕ

### ਅੰਕ 20, 12-18 ਮਈ, 2011

ਕੈਨੇਡਾ ਵਿਚ ਹੁਣੇ ਜਿਹੇ ਪਾਰਲੀਮੈਂਟ ਚੋਣਾਂ ਹੋ ਕੇ ਹਟੀਆਂ ਹਨ। ਇਨ੍ਹਾਂ ਚੋਣਾਂ ਵਿਚ ਇਕ ਤਾਂ ਇਹ ਪੱਖ ਖੁੱਲ੍ਹ ਕੇ ਸਾਹਮਣੇ ਆਇਆ ਹੈ ਕਿ ਪਿਛਲੇ ਕਾਫੀ ਸਮੇਂ ਤੋਂ ਘੱਟ ਗਿਣਤੀਆਂ ਦੀਆਂ ਬਣਦੀਆਂ ਸਰਕਾਰਾਂ ਦਾ ਰੁਝਾਨ ਇਨ੍ਹਾਂ ਚੋਣ ਨਤੀਜਿਆਂ ਨੇ ਤਬਦੀਲ ਕਰ ਦਿੱਤਾ ਹੈ। ਇਸ ਵਾਰ ਕੰਜ਼ਰਵੇਟਿਵ ਪਾਰਟੀ ਵੋਟਾਂ ਨੇ ਮੁਕੰਮਲ ਬਹੁਮਤ ਦੇ ਦਿੱਤਾ ਹੈ। ਇਸ ਨਾਲ ਸਰਕਾਰ ਦੇ ਪੰਜ ਸਾਲ ਲਗਾਤਾਰ ਚੱਲਣ ਦਾ ਰਸਤਾ ਖੁੱਲ੍ਹ ਗਿਆ ਹੈ। ਕੰਜ਼ਰਵੇਟਿਵ ਪਾਰਟੀ ਦੀ ਸਰਕਾਰ ਹੁਣ ਨਿਸ਼ਚਿੰਤ ਹੋ ਕੇ ਆਪਣੀਆਂ ਨੀਤੀਆਂ ਨੂੰ ਲਾਗੂ ਵੀ ਕਰ ਸਕੇਗੀ ਅਤੇ ਉਨ੍ਹਾਂ ਦੇ ਨਤੀਜੇ ਵੀ ਸਾਹਮਣੇ ਆਉਣਗੇ। ਕਾਫੀ ਲੰਮੇ ਸਮੇਂ ਤੋਂ ਘੱਟ ਗਿਣਤੀ ਦੀ ਸਰਕਾਰ ਚੱਲਣ ਕਾਰਨ ਹੁਕਮਰਾਨ ਪਾਰਟੀ ਨੂੰ ਖੁੱਲ੍ਹ ਕੇ ਆਪਣੀ ਨੀਤੀ ਅਨੁਸਾਰ ਕੰਮ ਕਰਨ ਦੀ ਇਜਾਜ਼ਤ ਨਹੀਂ ਸੀ ਮਿਲਦੀ, ਜਿਸ ਕਾਰਨ ਮਜਬੂਰੀਵਸ ਕੁਝ ਅਜਿਹੇ ਫੈਸਲੇ ਲੈਣੇ ਪੈਂਦੇ ਸਨ, ਜੋ ਹੁਕਮਰਾਨ ਪਾਰਟੀ ਦੀਆਂ ਨੀਤੀਆਂ ਨਾਲ ਮੇਲ ਨਹੀਂ ਸੀ ਖਾਂਦੇ ਪਰ ਹੁਣ ਜਦ ਉਨ੍ਹਾਂ ਨੂੰ ਸਪੱਸ਼ਟ ਬਹੁਮਤ ਹਾਸਲ ਹੋ ਗਿਆ ਹੈ ਤਾਂ ਆਪਣੀਆਂ ਨੀਤੀਆਂ ਨੂੰ ਧੜੱਲੇ ਨਾਲ ਲਾਗੂ ਕਰਨ ਵਿਚ ਕੋਈ ਰੁਕਾਵਟ ਜਾਂ ਮੁਸ਼ਕਲ ਨਹੀਂ ਆਵੇਗੀ।

ਦੂਜੀ ਅਹਿਮ ਗੱਲ ਇਹ ਹੋਈ ਹੈ ਕਿ ਇਸ ਵਾਰ ਦੀਆਂ ਪਾਰਲੀਮੈਂਟ ਚੋਣਾਂ ਵਿਚ ਵੀ ਪੰਜਾਬੀਆਂ ਦਾ ਰੋਲ ਬੜਾ ਅਹਿਮ ਰਿਹਾ ਹੈ ਅਤੇ ਇਸ ਵਾਰ ਵੀ ਪੰਜਾਬੀ ਮੂਲ ਦੇ 8 ਮੈਂਬਰ ਪਾਰਲੀਮੈਂਟ ਜਿੱਤਣ ਵਿਚ ਕਾਮਯਾਬ ਰਹੇ ਹਨ। ਪਿਛਲੀ ਪਾਰਲੀਮੈਂਟ ਵਿਚ ਪੰਜਾਬੀ ਮੂਲ ਦੇ 9 ਪਾਰਲੀਮੈਂਟ ਮੈਂਬਰ ਸਨ। ਇਸ ਵਾਰ ਵੀ ਭਾਵੇਂ ਪੰਜਾਬੀ ਗਿਣਤੀ ਪੱਖੋਂ ਕਾਫੀ ਵੱਡੀ ਪੱਧਰ 'ਤੇ ਜਿੱਤ ਪ੍ਰਾਪਤ ਕਰ ਗਏ ਹਨ। ਪਰ ਲਗਾਤਾਰ ਕਈ ਵਾਰ ਤੋਂ ਜਿੱਤਦੇ ਆ ਰਹੇ ਕੱਦਾਵਾਰ ਬਹੁਤੇ ਮੈਂਬਰ ਪਾਰਲੀਮੈਂਟ ਇਸ ਵਾਰ ਚਿੱਤ ਹੋ ਗਏ ਹਨ। ਟੋਰਾਂਟੋ ਵਿਚ 6 ਵਾਰ ਮੈਂਬਰ ਪਾਰਲੀਮੈਂਟ ਬਣੇ ਗੁਰਬਖਸ਼ ਸਿੰਘ ਮੱਲ੍ਹੀ ਇਸ ਵਾਰ ਇਕ ਹੋਰ ਪੰਜਾਬੀ ਬਲਜੀਤ ਸਿੰਘ ਬੱਲ ਗੋਸਲ ਤੋਂ ਹਾਰ ਗਏ, ਜਦਕਿ ਪਾਰਲੀਮੈਂਟ ਵਿਚ ਪੁੱਜਣ ਵਾਲੀ ਪਹਿਲੀ ਪੰਜਾਬੀ ਔਰਤ ਰੂਬੀ ਢੱਲਾ ਨੂੰ ਵੀ ਇਕ ਹੋਰ ਪੰਜਾਬੀ ਉਮੀਦਵਾਰ ਨੂੰ ਪਰਮ ਗਿੱਲ ਨੇ ਹਰਾਇਆ। ਵੈਨਕੂਵਰ ਵਿਚ ਵੀ ਦੋ ਵਾਰ ਪਾਰਲੀਮੈਂਟ ਮੈਂਬਰ ਬਣ ਚੁੱਕੇ ਸੁੱਖ ਧਾਲੀਵਾਲ ਨੂੰ ਹਰਾਉਣ ਦਾ ਸਬੱਬ ਪੰਜਾਬੀਆਂ ਦਾ ਘੜਮੱਸ ਹੀ ਬਣਿਆ ਹੈ। ਸੁੱਖ ਧਾਲੀਵਾਲ ਦੇ ਹਲਕੇ ਵਿਚ ਚਾਰ ਪੰਜਾਬੀ ਉਮੀਦਵਾਰ ਚੋਣ ਮੈਦਾਨ ਵਿਚ ਖੜ੍ਹੇ ਸਨ ਅਤੇ ਬਰਤਾਨੀਆ ਦੀ ਜੰਮਪਲ ਜੋਗਿੰਦਰ ਕੌਰ ਉਰਫ ਜਿੰਨੀ ਸਿਮਜ਼ ਨੇ ਹੀ ਸੁੱਖ ਧਾਲੀਵਾਲ ਨੂੰ ਹਰਾਇਆ ਹੈ। ਸਰੀ ਵਿਚ ਨਰਿੰਦਰ ਕੌਰ (ਨੀਨਾ) ਗਰੇਵਾਲ ਤੀਜੀ ਵਾਰ ਮੁੜ ਜੇਤੂ ਰਹੀ ਹੈ। ਉਹ ਕੰਜ਼ਰਵੇਟਿਵ ਪਾਰਟੀ ਨਾਲ ਸੰਬੰਧਤ ਹਨ। ਇਥੇ ਉਹ ਪੰਜਾਬੀ ਮੂਲ ਦੀ ਇਕੋ ਉਮੀਦਵਾਰ ਨਾਲ ਮੈਦਾਨ ਵਿਚ ਸੀ। ਕੈਨੇਡੀਅਨ ਪਾਰਲੀਮੈਂਟ ਚੋਣਾਂ ਵਿਚ ਕਈ ਵਾਰ ਮੰਤਰੀ ਅਤੇ ਬ੍ਰਿਟਿਸ਼

ਕੋਲੰਬੀਆ ਦੇ ਮੁੱਖ ਮੰਤਰੀ (ਪ੍ਰੀਮੀਅਰ) ਰਹਿ ਚੁੱਕੇ ਉੱਜਲ ਦੋਸਾਂਝ ਵੀ ਇਸ ਵਾਰ ਮਾਤ ਖਾ ਗਏ। ਉਹ ਕੈਨੇਡੀਅਨ ਸਿੱਖਾਂ ਬਾਰੇ ਦਿੱਤੇ ਬਿਆਨਾਂ ਕਾਰਨ ਕਾਫੀ ਵਿਵਾਦਗ੍ਰਸਤ ਰਹੇ। ਟੋਰਾਂਟੋ ਤੋਂ ਦੋ ਵਾਰ ਜੇਤੂ ਰਹੇ ਨਵਦੀਪ ਬੈਂਸ ਨੂੰ ਵੀ ਇਸ ਵਾਰ ਹਾਰ ਦਾ ਹੀ ਮੂੰਹ ਦੇਖਣਾ ਪਿਆ ਹੈ। ਪਰ ਅਲਬਰਟਾ ਵਿਚ ਦੀਪਕ ਓਬਰਾਏ, ਦਵਿੰਦਰ ਸ਼ੋਰੀ ਅਤੇ ਟਿਮ ਉੱਪਲ ਮੁੜ ਚੋਣ ਜਿੱਤਣ ਵਿਚ ਕਾਮਯਾਬ ਰਹੇ ਹਨ। ਇਸ ਤਰ੍ਹਾਂ ਦੇਖਿਆ ਜਾਵੇ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਟੋਰਾਂਟੋ ਤੇ ਵੈਨਕੂਵਰ ਵਿਚ ਪੰਜਾਬੀਆਂ ਦੀ ਆਪਸੀ ਧੜੇਬੰਦੀ ਨੇ ਹੀ ਪੰਜਾਬੀ ਉਮੀਦਵਾਰਾਂ ਨੂੰ ਹਰਾਉਣ ਵਿਚ ਅਹਿਮ ਰੋਲ ਅਦਾ ਕੀਤਾ ਹੈ। ਵੈਨਕੂਵਰ ਤੋਂ ਜਸਵੀਰ ਸਿੰਘ ਸੰਧੂ ਜੋ ਕਿ ਹਰ ਸਾਲ ਗਦਰੀ ਬਾਬਿਆਂ ਦਾ ਮੇਲਾ ਕਰਵਾਉਂਦੇ ਹਨ, ਕਾਫੀ ਚੰਗੇ ਮਾਰਜਨ ਨਾਲ ਜਿੱਤਣ ਵਿਚ ਸਫਲ ਰਹੇ ਹਨ। ਭਾਵੇਂ ਉਘੇ ਆਗੂ ਇਨ੍ਹਾਂ ਚੋਣਾਂ ਵਿਚ ਮਾਤ ਖਾ ਗਏ ਹਨ, ਪਰ ਫਿਰ ਵੀ ਇਨ੍ਹਾਂ ਆਗੂਆਂ ਦੇ ਹਲਕਿਆਂ ਵਿਚ ਮੁੜ ਬੋਲਬਾਲਾ ਪੰਜਾਬੀਆਂ ਦੀ ਹੀ ਬਣਿਆ ਹੈ। ਪੁਰਾਣੇ ਉਮੀਦਵਾਰਾਂ ਦੇ ਹਾਰਨ ਬਾਰੇ ਇਕ ਆਮ ਚਰਚਾ ਤਾਂ ਇਹ ਹੈ ਕਿ ਇਹ ਆਗੂ ਕੈਨੇਡਾ ਦੀ ਥਾਂ ਪੰਜਾਬ ਦੀ ਸਿਆਸਤ ਵਿਚ ਵਧੇਰੇ ਰੁਚੀ ਦਿਖਾਉਣ ਲੱਗ ਪਏ ਸਨ। ਖਾਸਕਰ ਸੁਖ ਧਾਲੀਵਾਲ, ਗੁਰਬਖਸ਼ ਸਿੰਘ ਮੱਲ੍ਹੀ, ਰੂਬੀ ਢੱਲਾ ਆਦਿ ਦੇ ਨਾਂ ਇਸ ਮਾਮਲੇ ਵਿਚ ਵਿਸ਼ੇਸ਼ ਤੌਰ 'ਤੇ ਲਏ ਜਾਂਦੇ ਹਨ। ਪੰਜਾਬੀ ਸਿਆਸਤ ਵਿਚ ਰੁਚੀ ਲੈਣ ਕਾਰਨ ਬਾਹਰਲੇ ਮੁਲਕਾਂ ਦੇ ਪੰਜਾਬੀਆਂ ਵਿਚ ਧੜੇਬੰਦੀ ਪੈਦਾ ਹੋਣੀ ਕੁਦਰਤੀ ਗੱਲ ਹੈ। ਇਸ ਗੱਲ ਦਾ ਇਨ੍ਹਾਂ ਆਗੂਆਂ ਨੂੰ ਖਮਿਆਜ਼ਾ ਵੀ ਭੁਗਤਣਾ ਪਿਆ ਹੈ। ਦੂਜੀ ਅਹਿਮ ਗੱਲ ਇਹ ਹੈ ਕਿ **1991-92** ਵਿਚ ਜਦ ਪੰਜਾਬੀਆਂ ਨੇ ਕੈਨੇਡਾ ਦੀ ਸਿਆਸਤ ਵਿਚ ਉਭਰਵੇਂ ਰੂਪ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ ਤਾਂ ਉਸ ਸਮੇਂ ਪੰਜਾਬੀਆਂ ਵਿਚ ਬੜੀ ਏਕਤਾ ਸੀ। ਆਮ ਕਰਕੇ ਇਕ ਹਲਕੇ ਭਾਵੇਂ ਉਹ ਪਾਰਲੀਮੈਂਟ ਦਾ ਹੋਵੇ ਜਾਂ ਕਿਸੇ ਸੂਬੇ ਦਾ, ਇਕ ਹੀ ਪੰਜਾਬੀ ਉਮੀਦਵਾਰ ਖੜ੍ਹਾ ਹੁੰਦਾ ਸੀ ਅਤੇ ਸਾਰੇ ਪੰਜਾਬੀ ਸਿਆਸਤ ਤੋਂ ਉਪਰ ਉਠ ਕੇ ਉਸ ਦੀ ਹਮਾਇਤ ਵਿਚ ਆ ਖੜ੍ਹਦੇ ਸਨ। ਪਰ ਹੋਲੀ-ਹੋਲੀ ਕੈਨੇਡਾ ਵਿਚ ਵੀ ਚੌਧਰ, ਸਿਆਸਤ ਅਤੇ ਧੜੇਬੰਦੀ ਨੇ ਜ਼ੋਰ ਫੜਨਾ ਸ਼ੁਰੂ ਕੀਤਾ। ਇਸ ਦਾ ਨਤੀਜਾ ਇਹ ਹੈ ਕਿ ਇਕ-ਇਕ ਹਲਕੇ ਵਿਚ ਚਾਰ-ਚਾਰ ਪੰਜਾਬੀ ਉਮੀਦਵਾਰ ਖੜ੍ਹੇ ਹੋਣੇ ਸ਼ੁਰੂ ਹੋ ਗਏ। ਵੈਨਕੂਵਰ ਨੇੜਲੇ ਸਰੀ ਖੇਤਰ ਦੇ ਸੁਖ ਧਾਲੀਵਾਲ ਦੇ ਹਲਕੇ ਵਿਚ ਚਾਰ ਪੰਜਾਬੀ ਉਮੀਦਵਾਰਾਂ ਦਾ ਖੜ੍ਹੇ ਹੋਣਾ ਇਸ ਗੱਲ ਦਾ ਹੀ ਸਪੱਸ਼ਟ ਸਬੂਤ ਹੈ।

ਕੈਨੇਡਾ ਦੀ ਸਿਆਸਤ ਵਿਚ ਪੰਜਾਬੀਆ ਦਾ ਕਾਫੀ ਲੰਮੇ ਸਮੇਂ ਤੋਂ ਚੰਗਾ ਪ੍ਰਭਾਵ ਹੈ। ਪੰਜਾਬੀਆਂ ਨੇ ਕੈਨੇਡਾ ਵਿਚ ਸਿਆਸਤ ਅੰਦਰ ਡੂੰਘਾ ਲਗਾਅ ਪੈਦਾ ਕੀਤਾ ਅਤੇ ਹੁਣ ਤੱਕ ਫੈਡਰਲ ਵਜ਼ਾਰਤ ਵਿਚ ਉੱਜਲ ਦੋਸਾਂਝ, ਹਰਬ ਧਾਲੀਵਾਲ ਵਰਗੇ ਆਗੂ ਅਹਿਮ ਅਹੁਦਿਆਂ ਉਪਰ ਰਹਿ ਚੁੱਕੇ ਹਨ। ਬ੍ਰਿਟਿਸ਼ ਕੋਲੰਬੀਆ ਦੇ ਪ੍ਰੀਮੀਅਰ ਦਾ ਅਹੁਦਾ ਵੀ ਉੱਜਲ ਦੋਸਾਂਝ ਕੋਲ ਰਹਿ ਚੁੱਕਾ ਹੈ। ਇਸ ਵਾਰ ਕਰੀਬ **25** ਪੰਜਾਬੀ ਉਮੀਦਵਾਰਾਂ ਨੇ ਵੀ ਚੋਣ ਬਤੌਰ ਉਮੀਦਵਾਰ ਭਾਗ ਲਿਆ। ਇਸ ਤੋਂ ਪਤਾ ਲਗਦਾ ਹੈ ਕਿ ਕੈਨੇਡਾ ਵਿਚ ਪੰਜਾਬੀਆਂ ਦੀ ਵੋਟਰ ਅਤੇ ਉਮੀਦਵਾਰ ਵਜੋਂ ਭੂਮਿਕਾ ਬਹੁਤ ਹੀ ਅਹਿਮ ਬਣ ਗਈ ਹੈ। ਜੇਕਰ ਪੰਜਾਬੀ ਧੜੇਬੰਦੀ ਅਤੇ ਸੌੜੀ ਰਾਜਨੀਤੀ ਤੋਂ ਉਪਰ ਉਠ ਕੇ ਆਪਸੀ ਏਕੇ ਨਾਲ ਚੋਣ ਲੜਨ ਤਾਂ ਉਹ ਦਿਨ ਦੂਰ ਨਹੀਂ, ਜਦ ਕੈਨੇਡਾ ਦੀ ਸਰਕਾਰ ਬਣਾਉਣ ਵਿਚ ਉਹ ਬੜਾ ਵੱਡਾ ਯੋਗਦਾਨ ਪਾਉਣ ਦੇ ਸਮਰੱਥ ਹੋ ਸਕਦੇ ਹਨ ਜਾਂ ਕਈ ਵਾਰ ਘੱਟ ਗਿਣਤੀ

ਸਰਕਾਰਾਂ ਦੇ ਚੱਲਦਿਆਂ ਇਹੇ ਹਾਲਾਤ ਵੀ ਬਣ ਸਕਦੇ ਹਨ ਕਿ ਉੱਜਲ ਦੋਸਾਂਝ ਦੇ ਪ੍ਰੀਮੀਅਰ ਬਣਨ ਵਾਂਗ ਕੈਨੇਡਾ ਪ੍ਰਧਾਨ ਮੰਤਰੀ ਦੇ ਅਹੁਦੇ ਦਾ ਸਿਹਰਾ ਵੀ ਸਾਡੇ ਕਿਸੇ ਪੰਜਾਬੀ ਦੇ ਸਿਰ ਬੱਝ ਸਕਦਾ ਹੈ। ਇਸ ਗੱਲ ਨੂੰ ਮਹਿਜ਼ ਖਿਆਲੀ ਪੁਲਾਅ ਬਣਾਉਣ ਵਾਲੀ ਗੱਲ ਨਹੀਂ ਕਿਹਾ ਜਾ ਸਕਦਾ। **1998** ਵਿਚ ਇੰਦਰ ਕੁਮਾਰ ਗੁਜਰਾਲ ਨਾ ਤਾਂ ਕਿਸੇ ਵੱਡੇ ਧੜੇ ਦੇ ਆਗੂ ਸਨ ਤੇ ਨਾ ਹੀ ਉਨ੍ਹਾਂ ਦੀ ਕੋਈ ਵੱਡੀ ਪਾਰਟੀ ਸੀ। ਪਰ ਜੋੜ-ਤੋੜ ਦੀ ਸਿਆਸਤ ਵਿਚ ਉਹ ਭਾਰਤ ਦੇ ਪ੍ਰਧਾਨ ਮੰਤਰੀ ਦੇ ਅਹੁਦੇ 'ਤੇ ਜਾ ਬੈਠੇ ਸਨ। ਅਜਿਹੀਆਂ ਘਟਨਾਵਾਂ ਤੋਂ ਸਾਡੇ ਲੋਕਾਂ ਨੂੰ ਸਬਕ ਸਿੱਖਣਾ ਚਾਹੀਦਾ ਹੈ ਅਤੇ ਖਾਸ ਕਰਕੇ ਕੈਨੇਡਾ ਵਿਚ ਜਿਥੇ ਪੰਜਾਬੀ ਲੋਕ ਸਿਆਸਤ ਦੀ ਹਰ ਪੌੜੀ 'ਤੇ ਆਪਣੀ ਵਿਸ਼ੇਸ਼ ਛਾਪ ਲਗਾਈ ਬੈਠੇ ਹਨ, ਉਥੇ ਉਨ੍ਹਾਂ ਨੂੰ ਹੋਰ ਵਧੇਰੇ ਏਕਤਾ ਅਤੇ ਗੰਭੀਰਤਾ ਨਾਲ ਇਕੱਠੇ ਹੋ ਕੇ ਚੱਲਣ ਦੀ ਲੋੜ ਹੈ। ਕੈਨੇਡਾ ਵਿਚ ਬ੍ਰਿਟਿਸ਼ ਕੋਲੰਬੀਆ, ਓਨਟਾਰੀਓ ਅਤੇ ਅਲਬਰਟਾ ਸੂਬਿਆਂ ਵਿਚ ਹੇਠਲੇ ਪੱਧਰ ਤੋਂ ਲੈ ਕੇ ਉਪਰ ਤੱਕ ਸ਼ਾਇਦ ਹੀ ਕੋਈ ਅਜਿਹਾ ਅਦਾਰਾ ਹੋਵੇਗਾ, ਜਿਥੇ ਪੰਜਾਬੀਆਂ ਦੀ ਪ੍ਰਤੀਨਿਧਤਾ ਨਾ ਹੋਵੇ। ਇਹ ਆਪਣੇ ਆਪ ਵਿਚ ਵੱਡੀ ਪ੍ਰਾਪਤੀ ਹੈ ਅਤੇ ਇਸ ਨੂੰ ਅੱਗੇ ਵਧਾਉਣ ਦੀ ਜ਼ਰੂਰਤ ਹੈ।

ਪੰਜਾਬੀ ਇਸ ਸਮੇਂ ਪੂਰੀ ਦੁਨੀਆਂ ਵਿਚ ਹੀ ਆਪਣੀ ਵੱਖਰੀ ਪਛਾਣ ਲਈ ਸੰਘਰਸ਼ ਕਰ ਰਹੇ ਹਨ। ਸੰਸਾਰੀਕਰਨ ਦੇ ਇਸ ਦੌਰ ਵਿਚ ਪੂਰੀ ਦੁਨੀਆਂ ਵਿਚ ਫੈਲੇ ਪੰਜਾਬੀਆਂ ਸਾਹਮਣੇ ਇਹ ਚੁਣੌਤੀ ਭਰਿਆ ਕਾਰਜ ਵੀ ਹੈ ਕਿ ਅਸੀਂ ਆਪਣੇ ਵਿਲੱਖਣ ਸੱਭਿਆਚਾਰ, ਭਾਸ਼ਾ ਅਤੇ ਵਿਰਾਸਤ ਨੂੰ ਸੰਭਾਲਦਿਆਂ ਵੱਖ-ਵੱਖ ਮੁਲਕਾਂ ਦੇ ਸੱਭਿਆਚਾਰ ਅਤੇ ਸਮਾਜਿਕ ਪ੍ਰਬੰਧਾਂ ਵਿਚ ਆਪਣੇ ਆਪ ਨੂੰ ਢਾਲਣਾ ਵੀ ਹੈ। ਇਸ ਪੱਖੋਂ ਦੇਖਿਆਂ ਪੰਜਾਬੀਆਂ ਨੇ ਕਾਫੀ ਅਹਿਮ ਸਫਰ ਪੂਰਾ ਕੀਤਾ ਹੈ ਅਤੇ ਬਹੁਤ ਸਾਰੇ ਮੁਲਕਾਂ ਵਿਚ ਆਪਣੀ ਮਿਹਨਤ, ਲਿਆਕਤ ਅਤੇ ਲਗਨ ਨਾਲ ਜਿੱਥੇ ਆਪਣੇ ਸੱਭਿਆਚਾਰ ਅਤੇ ਵਿਰਸੇ ਨੂੰ ਸੰਭਾਲਿਆ ਹੈ, ਉਥੇ ਨਾਲ ਹੀ ਉਨ੍ਹਾਂ ਮੁਲਕਾਂ ਦੇ ਲੋਕਾਂ ਨਾਲ ਇਕਮੁੱਠਤਾ ਅਤੇ ਸਹਿਚਾਰ ਬਣਾਉਂਦੇ ਹੋਏ ਆਪਣੀ ਸਮਾਜਿਕ ਹੈਸੀਅਤ ਦਾ ਅਹਿਸਾਸ ਕਰਵਾਇਆ ਹੈ। ਇਹ ਆਪਣੇ ਆਪ ਵਿਚ ਕਾਫੀ ਵੱਡੀ ਪ੍ਰਾਪਤੀ ਹੈ। ਕੈਨੇਡਾ ਵਿਚ ਇਸ ਪ੍ਰਾਪਤੀ ਉਤੇ ਸਮੁੱਚੇ ਪੰਜਾਬੀ ਮਾਣ ਮਹਿਸੂਸ ਕਰ ਸਕਦੇ ਹਨ।

ਅਮਰੀਕਾ ਵਿਚ ਵਸੇ ਪੰਜਾਬੀਆਂ ਨੂੰ ਵੀ ਆਪਣੀ ਵੱਖਰੀ ਪਛਾਣ ਸਥਾਪਤ ਕਰਨ ਦੇ ਕਾਰਜ ਨੂੰ ਅੱਗੇ ਵਧਾਉਣ ਲਈ ਅਮਰੀਕਾ ਵਿਚ ਵੀ ਰਾਜਸੀ ਸਰਗਰਮੀਆਂ ਵਧੇਰੇ ਹਿੱਸਾ ਲੈਣ ਵੱਲ ਪ੍ਰੇਰਿਤ ਹੋਣਾ ਹੋਵੇਗਾ। ਇਸ ਸਮੇਂ ਪੰਜਾਬੀਆਂ ਨੇ ਅਮਰੀਕਾ ਦੇ ਕਈ ਸੂਬਿਆਂ, ਖਾਸਕਰ ਕੈਲੀਫੋਰਨੀਆ, ਨਿਊਯਾਰਕ, ਸ਼ਿਕਾਗੋ, ਡੈਲਟਾ, ਸਿਆਟਲ ਆਦਿ ਵਿਚ ਆਪਣਾ ਚੰਗਾ ਸਥਾਨ ਬਣਾ ਲਿਆ ਹੈ। ਖੇਤੀ, ਟਰੱਕਿੰਗ, ਸਰਵਿਸ ਸੈਕਟਰ, ਟੈਕਸੀ ਅਤੇ ਸਟੋਰਾਂ ਦੇ ਕਾਰੋਬਾਰ ਵਿਚ ਪੰਜਾਬੀਆਂ ਦਾ ਕਾਫੀ ਅਹਿਮ ਸਥਾਨ ਹੈ। ਪਰ ਇਹ ਗੱਲ ਪ੍ਰਵਾਨਿਤ ਹੋ ਚੁੱਕੀ ਹੈ ਕਿ ਜੇਕਰ ਅਸੀਂ ਸਮੁੱਚੇ ਤੌਰ 'ਤੇ ਕਿਸੇ ਸਮਾਜ ਦਾ ਅਹਿਮ ਅੰਗ ਬਣਨਾ ਹੈ ਤਾਂ ਸਾਨੂੰ ਲਾਜ਼ਮੀ ਤੌਰ 'ਤੇ ਸਿਆਸੀ ਖੇਤਰ ਵਿਚ ਵੀ ਆਪਣਾ ਦਖਲ ਬਣਾਉਣਾ ਹੋਵੇਗਾ ਅਤੇ ਆਪਣੀ ਹੈਸੀਅਤ ਦਾ ਅਹਿਸਾਸ ਕਰਵਾਉਣਾ ਪਵੇਗਾ। ਅਮਰੀਕਾ ਵਿਚ ਪੰਜਾਬੀ ਇਸ ਸਮੇਂ ਅਜਿਹਾ ਕਰਨ ਦੇ ਸਮਰੱਥ ਹਨ। ਜੇਕਰ ਅਸੀਂ ਆਪਸੀ ਏਕਤਾ ਅਤੇ ਸਹਿਚਾਰ ਨਾਲ ਇਕੱਠੇ ਹੋ ਕੇ ਸਿਆਸੀ ਖੇਤਰ ਵਿਚ ਅੱਗੇ ਕਦਮ

ਵਧਾਈਏ ਤਾਂ ਬਹੁਤ ਸਾਰੀਆਂ ਹੇਠਲੀਆਂ ਕੌਂਸਲਾਂ ਤੋਂ ਲੈ ਕੇ ਉਪਰਲੇ ਸਦਨਾਂ ਤੱਕ ਆਪਣੀ ਪ੍ਰਤੀਨਿਧਤਾ ਕਰਵਾ ਸਕਦੇ ਹਾਂ। ਬਸ ਲੋੜ ਇਸ ਗੱਲ ਦੀ ਹੈ ਕਿ ਸਾਡੇ ਪੰਜਾਬੀ ਸਮਾਜ ਦੇ ਆਗੂ ਸੁਚੇਤ ਹੋ ਕੇ ਸੌੜੀ ਸਿਆਸਤ ਅਤੇ ਨਿੱਜੀ ਸ਼ੌਹਰਤ ਤੋਂ ਉਪਰ ਉੱਠ ਕੇ ਸਮੁੱਚੇ ਭਾਈਚਾਰੇ ਦੇ ਹਿੱਤਾਂ ਨੂੰ ਧਿਆਨ ਵਿਚ ਰੱਖ ਕੇ ਕੰਮ ਕਰਨਾ ਸ਼ੁਰੂ ਕਰਨ। ਕੈਨੇਡਾ ਦੀ ਪੰਜਾਬੀ ਸਿਆਸਤ ਤੋਂ ਇਕ ਇਹ ਸਬਕ ਵੀ ਲੈਣਾ ਚਾਹੀਦਾ ਹੈ ਕਿ ਬਾਹਰਲੇ ਮੁਲਕਾਂ ਵਿਚ ਆ ਵਸੇ ਪੰਜਾਬੀਆਂ ਨੂੰ ਆਪਣੇ ਮੁਲਕ ਖਾਸਕਰ ਪੰਜਾਬ ਦੀ ਸਿਆਸਤ ਨਾਲ ਡੂੰਘਾ ਲਗਾਅ ਤਾਂ ਰੱਖਣਾ ਚਾਹੀਦਾ ਹੈ ਅਤੇ ਦਿਲਚਸਪੀ ਵੀ ਹੋਣੀ ਚਾਹੀਦੀ ਹੈ ਪਰ ਇਨ੍ਹਾਂ ਮੁਲਕਾਂ ਵਿਚ ਵਿਚਰਦਿਆਂ ਸਾਨੂੰ ਪੰਜਾਬ ਦੀ ਸਿਆਸੀ ਧੜੇਬੰਦੀ ਵਿਚ ਪੈਣ ਤੋਂ ਪਾਸੇ ਹੀ ਰਹਿਣਾ ਚਾਹੀਦਾ ਹੈ। ਕਿਉਂਕਿ ਜੇਕਰ ਅਸੀਂ ਬਾਹਰਲੇ ਮੁਲਕਾਂ ਵਿਚ ਪੰਜਾਬ ਦੀ ਸਿਆਸਤ ਅਨੁਸਾਰ ਧੜੇਬੰਦੀਆਂ ਖੜ੍ਹੀਆਂ ਕਰ ਲਈਆਂ ਤਾਂ ਇਸ ਦਾ ਸਿੱਧਾ ਅਸਰ ਬਾਹਰਲੇ ਮੁਲਕਾਂ ਵਿਚ ਵਸਦੇ ਪੰਜਾਬੀਆਂ ਦੀ ਏਕਤਾ ਉਪਰ ਪੈਂਦਾ ਹੈ ਅਤੇ ਕਈ ਵਾਰ ਇਸ ਦਾ ਨੁਕਸਾਨ ਵੀ ਝੱਲਣਾ ਪੈਂਦਾ ਹੈ। ਇਸ ਤੱਤ ਤੋਂ ਸੁਚੇਤ ਹੁੰਦਿਆਂ ਅਮਰੀਕਨ ਪੰਜਾਬੀਆਂ ਨੂੰ ਅਮਰੀਕਾ ਵਿਚ ਵੱਖ-ਵੱਖ ਸਿਆਸੀ ਅਦਾਰਿਆਂ ਵਿਚ ਆਪਣੀ ਦਿਲਚਸਪੀ ਦਿਖਾਉਣੀ ਚਾਹੀਦੀ ਹੈ ਅਤੇ ਆਪਣੀ ਸਮਰੱਥਾ ਅਨੁਸਾਰ ਉਨ੍ਹਾਂ ਵਿਚ ਦਖਲ ਬਣਾਉਂਦਿਆਂ ਆਪਣੇ ਭਾਈਚਾਰੇ ਅਤੇ ਲੋਕਾਂ ਦੀ ਪ੍ਰਤੀਨਿਧਤਾ ਕਰਨ ਲਈ ਅੱਗੇ ਆਉਣਾ ਚਾਹੀਦਾ ਹੈ। ਇਸ ਤਰ੍ਹਾਂ ਜਦ ਨੀਤੀ ਬਣਾਉਣ ਵਾਲੀਆਂ ਕਮੇਟੀਆਂ ਜਾਂ ਅਦਾਰਿਆਂ ਵਿਚ ਸਾਡੇ ਆਪਣੇ ਲੋਕ ਸ਼ਾਮਲ ਹੋਣਗੇ ਤਾਂ ਕੁਦਰਤੀ ਹੀ ਉਥੇ ਸਾਡੇ ਹਿੱਤਾਂ ਦਾ ਖਿਆਲ ਵੀ ਰੱਖਿਆ ਜਾਵੇਗਾ ਅਤੇ ਕਈ ਵਾਰ ਸਾਡੇ ਸੱਭਿਆਚਾਰ ਬਾਰੇ ਅਨਜਾਣਤਾ ਕਾਰਨ ਹੋਏ ਫੈਸਲਿਆਂ ਤੋਂ ਸਾਨੂੰ ਜੋ ਪ੍ਰੇਸ਼ਾਨੀ ਹੁੰਦੀ ਹੈ, ਉਸ ਤੋਂ ਵੀ ਸਾਨੂੰ ਮੁਕਤੀ ਮਿਲੇਗੀ। ਸੋ, ਸਾਡੇ ਪੰਜਾਬੀ ਆਗੂਆਂ ਖਾਸ ਤੌਰ ’ਤੇ ਇਹ ਗੱਲ ਸਮਝਣੀ ਚਾਹੀਦੀ ਹੈ ਕਿ ਪੰਜਾਬੀਆਂ ਦੀ ਇਕਮੁੱਠਤਾ ਅਤੇ ਸਿਆਸੀ ਖੇਤਰ ਵਿਚ ਸਰਗਰਮੀ ਸਾਡੀ ਹੈਸੀਅਤ ਨੂੰ ਉਭਾਰਨ ਅਤੇ ਵਿਲੱਖਣ ਪਛਾਣ ਦਾ ਅਹਿਸਾਸ ਬਣਾਉਣ ਵਿਚ ਅਹਿਮ ਰੋਲ ਅਦਾ ਕਰੇਗੀ।

**00**

# ਸਿੱਖਾਂ ਦੀ ਕਾਲੀ ਸੂਚੀ ਬਾਰੇ ਅਜੇ ਵੀ ਭੰਬਲਭੂਸਾ

## ਅੰਕ 21, 19-25 ਮਈ, 2011

ਪਿਛਲੇ ਕਰੀਬ ਦੋ ਦਹਾਕੇ ਤੋਂ ਭਾਰਤ ਸਰਕਾਰ ਵੱਲੋਂ ਸਿੱਖਾਂ ਬਾਰੇ ਬਣਾਈ ਵਿਵਾਦਗ੍ਰਸਤ ਕਾਲੀ ਸੂਚੀ ਘਟਦਿਆਂ- ਘਟਦਿਆਂ ਹੁਣ ਸਿਰਫ 27 ਕੁ ਨਾਵਾਂ ਤੱਕ ਸੁੰਗੜ ਕੇ ਰਹਿ ਗਈ ਹੈ। ਕੇਂਦਰ ਸਰਕਾਰ ਵੱਲੋਂ ਕਾਲੀ ਸੂਚੀ ਬਾਰੇ ਲਏ ਗਏ ਫੈਸਲੇ ਮੁਤਾਬਕ ਕੁੱਲ 169 ਨਾਵਾਂ ਵਿਚੋਂ ਹੁਣ ਫਿਰ 142 ਸਿੱਖਾਂ ਦੇ ਨਾਂ ਹਟਾ ਦਿੱਤੇ ਗਏ ਹਨ। ਇਸ ਤਰ੍ਹਾਂ ਕੁੱਲ 27 ਵਿਅਕਤੀ ਅਜਿਹੇ ਰਹਿ ਗਏ ਹਨ, ਜਿਨ੍ਹਾਂ ਦੇ ਨਾਂ ਕਾਲੀ ਸੂਚੀ ਵਿਚ ਹਨ। ਭਾਵੇਂ ਹਟਾਏ ਗਏ ਨਾਵਾਂ ਦਾ ਤਾਂ ਜ਼ਿਕਰ ਆ ਰਿਹਾ ਹੈ ਪਰ ਜਿਹੜੇ ਵਿਅਕਤੀ ਅਜੇ ਵੀ ਕਾਲੀ ਸੂਚੀ ਵਿਚ ਸ਼ਾਮਲ ਹਨ, ਉਨ੍ਹਾਂ ਦੇ ਨਾਵਾਂ ਬਾਰੇ ਭੰਬਲਭੂਸਾ ਅਜੇ ਵੀ ਜਾਰੀ ਹੈ। ਸਰਕਾਰ ਨੇ ਅਜੇ ਤੱਕ ਕੁਝ ਵੀ ਸਪੱਸ਼ਟ ਨਹੀਂ ਕੀਤਾ ਕਿ ਇਹ 27 ਵਿਅਕਤੀ ਕੌਣ ਹਨ ਅਤੇ ਕਿਹੜੇ ਦੋਸ਼ਾਂ ਕਾਰਨ ਇਨ੍ਹਾਂ ਵਿਅਕਤੀਆਂ ਦੇ ਨਾਂ ਕਾਲੀ ਸੂਚੀ ਵਿਚ ਰੱਖੇ ਗਏ ਹਨ। ਹਾਲਾਂਕਿ ਸਭ ਤੋਂ ਵੱਧ ਲੋੜੀਂਦੇ ਬੱਬਰ ਖਾਲਸਾ ਦੇ ਆਗੂ ਵਧਾਵਾ ਸਿੰਘ, ਮਹਿਲ ਸਿੰਘ, ਖਾਲਿਸਤਾਨ ਕਮਾਂਡੋ ਫੋਰਸ ਦੇ ਮੁਖੀ ਪਰਮਜੀਤ ਸਿੰਘ ਪੰਜਵੜ, ਖਾਲਿਸਤਾਨ ਜ਼ਿੰਦਾਬਾਦ ਫੋਰਸ ਦੇ ਆਗੂ ਰਣਜੀਤ ਸਿੰਘ ਉਰਫ ਨੀਟਾ ਵਰਗੇ ਅਜਿਹੇ ਨਾਂ ਹਨ, ਜਿਨ੍ਹਾਂ ਉਪਰ ਕਤਲਾਂ-ਡਾਕਿਆਂ ਦੇ ਅਨੇਕਾਂ ਮੁਕੱਦਮੇ ਦਰਜ ਹਨ ਅਤੇ ਉਹ ਭਾਰਤ ਸਰਕਾਰ ਦੀ "ਸਭ ਤੋਂ ਵੱਧ ਲੋੜੀਂਦੇ ਵਿਅਕਤੀਆਂ" ਦੀ ਸੂਚੀ ਵਿਚ ਦਰਜ ਹਨ। ਇਨ੍ਹਾਂ ਆਗੂਆਂ ਦੇ ਨਾਂ ਭਾਰਤ ਸਰਕਾਰ ਵੱਲੋਂ ਪਾਕਿਸਤਾਨ ਨੂੰ ਲੋੜੀਂਦੇ ਵਿਅਕਤੀਆਂ ਦੀ ਦਿੱਤੀ ਗਈ ਸੂਚੀ ਵਿਚ ਵੀ ਸ਼ਾਮਲ ਹਨ। ਪਰ ਫਿਰ ਵੀ ਇਨ੍ਹਾਂ ਆਗੂਆਂ ਦੇ ਨਾਂ ਕਾਲੀ ਸੂਚੀ ਵਿਚੋਂ ਹਟਾ ਦਿੱਤੇ ਗਏ ਹਨ। ਭਾਰਤ ਸਰਕਾਰ ਨੇ ਕਾਲੀ ਸੂਚੀ ਵਿਚੋਂ ਨਾਂ ਕੱਢਣ ਬਾਰੇ ਜਾਂ ਕਾਲੀ ਸੂਚੀ ਵਿਚ ਨਾਂ ਰੱਖਣ ਬਾਰੇ ਕਿਸੇ ਤਰ੍ਹਾਂ ਦੀ ਵੀ ਕੋਈ ਕਰਟੇਰੀਅਰਾ ਅਜੇ ਤੱਕ ਜਾਰੀ ਨਹੀਂ ਕੀਤਾ ਹੈ ਅਤੇ ਕਾਲੀ ਸੂਚੀ ਵਿਚੋਂ ਕੱਢੇ ਗਏ ਨਾਵਾਂ ਜਾਂ ਰੱਖੇ ਗਏ ਨਾਵਾਂ ਬਾਰੇ ਕਿਸੇ ਵੀ ਤਰ੍ਹਾਂ ਦਾ ਕੋਈ ਸਪੱਸ਼ਟੀਕਰਨ ਵੀ ਨਹੀਂ ਦਿੱਤਾ ਗਿਆ। ਅਜਿਹੀ ਹਾਲਤ ਵਿਚ ਸਾਰੀ ਸਥਿਤੀ ਬੇਹੱਦ ਭੰਬਲਭੂਸੇ ਵਾਲੀ ਹੈ। ਕਰੀਬ ਦੋ-ਢਾਈ ਦਹਾਕਿਆਂ ਤੋਂ ਦੁਨੀਆਂ ਭਰ ਵਿਚ ਵਸਦੇ ਸਿੱਖਾਂ ਦੀ ਇਕ ਕਾਲੀ ਸੂਚੀ ਬਣਾਈ ਗਈ ਸੀ ਪਰ ਇਸ ਸੂਚੀ ਬਾਰੇ ਕਿਸੇ ਨੂੰ ਕੁਝ ਵੀ ਪਤਾ ਨਹੀਂ ਸੀ। ਬਾਹਰਲੇ ਮੁਲਕਾਂ ਤੋਂ ਆਉਣ ਵਾਲੇ ਬਹੁਤ ਸਾਰੇ ਸਿੱਖਾਂ ਨੂੰ ਦਿੱਲੀ ਜਾਂ ਹੋਰਨਾਂ ਏਅਰਪੋਰਟਾਂ ਉਪਰ ਆ ਕੇ ਹੀ ਪਤਾ ਲਗਦਾ ਸੀ ਕਿ ਉਹ ਕਾਲੀ ਸੂਚੀ ਵਿਚ ਸ਼ਾਮਲ ਹਨ ਅਤੇ ਉਨ੍ਹਾਂ ਦੀ ਭਾਰਤ ਅੰਦਰ ਦਾਖਲੇ ਉਪਰ ਪਾਬੰਦੀ ਹੈ। ਅਜਿਹੇ ਬਹੁਤ ਸਾਰੇ ਵਿਅਕਤੀਆਂ ਨੂੰ ਹਵਾਈ ਅੱਡਿਆਂ ਉਪਰ ਖੱਜਲ-ਖੁਆਰ ਹੋਣਾ ਪਿਆ ਅਤੇ ਭਾਰੀ ਖਰਚ ਕਰਕੇ ਨਵੀਂ ਦਿੱਲੀਓਂ ਵਾਪਸ ਆਪਣੇ ਮੁਲਕਾਂ ਵਿਚ ਜਾਣ ਲਈ ਮਜਬੂਰ ਹੋਣਾ ਪੈਂਦਾ ਰਿਹਾ। ਉਸ ਸਮੇਂ ਤੋਂ ਹੀ ਲਗਾਤਾਰ ਇਹ ਮੰਗ ਜ਼ੋਰ ਨਾਲ ਉਠਦੀ ਰਹੀ ਹੈ ਕਿ ਸਿੱਖਾਂ ਦੀ ਬਣਾਈ ਕਾਲੀ ਸੂਚੀ ਖਤਮ ਕੀਤੀ ਜਾਵੇ ਅਤੇ ਕਾਲੀ ਸੂਚੀ ਵਿਚ ਸ਼ਾਮਲ ਨਾਵਾਂ ਬਾਰੇ ਜਨਤਕ ਤੌਰ 'ਤੇ ਨਸ਼ਰ ਕੀਤਾ ਜਾਵੇ। ਸਰਕਾਰਾਂ ਆਉਂਦੀਆਂ ਰਹੀਆਂ, ਜਾਂਦੀਆਂ ਰਹੀਆਂ, ਪਰ ਇਸ ਸੂਚੀ ਨੂੰ ਖਤਮ ਕਰਨ ਲਈ ਗੰਭੀਰਤਾ ਨਾਲ ਕਦੇ ਵੀ ਕਿਸੇ ਨੇ ਯਤਨ ਨਹੀਂ ਕੀਤਾ, ਸਗੋਂ ਆਪਣੀ ਮਰਜ਼ੀ ਅਨੁਸਾਰ ਹੀ ਸੂਚੀ ਅੰਦਰਲੇ ਨਾਵਾਂ ਦੀ ਕੱਟ-

ਵੱਢ ਹੁੰਦੀ ਰਹੀ ਜਾਂ ਸੂਚੀ ਵਿਚਲੇ ਕੁਝ ਨਾਂ ਖਾਰਿਜ ਕਰਕੇ ਕਾਲੀ ਸੂਚੀ ਘਟਾਉਣ ਦਾ ਸਿਹਰਾ ਆਪਣੇ ਸਿਰ ਬੰਨ੍ਹਣ ਦਾ ਯਤਨ ਕੀਤਾ ਜਾਂਦਾ ਰਿਹਾ। ਪੰਜਾਬ ਅੰਦਰ ਖਾੜਕੂ ਲਹਿਰ ਖਤਮ ਹੋਇਆਂ ਦੋ ਦਹਾਕਿਆਂ ਦੇ ਕਰੀਬ ਸਮਾਂ ਹੋ ਚੁੱਕਾ ਹੈ ਅਤੇ ਇਸ ਦੌਰਾਨ ਪੰਜਾਬ ਅੰਦਰ ਵੀ ਅਮਨ-ਸ਼ਾਂਤੀ ਦਾ ਮਾਹੌਲ ਪਰਤਿਆ ਹੈ ਅਤੇ ਵਿਦੇਸ਼ੀ ਸਿੱਖਾਂ ਵਿਚ ਵੀ ਸੰਤੁਸ਼ਟੀ ਦਾ ਮਾਹੌਲ ਬਣਿਆ ਹੈ। ਬਾਹਰਲੇ ਮੁਲਕਾਂ ਵਿਚ ਵਸੇ ਸਿੱਖ ਆਮ ਭਾਰਤ ਅਤੇ ਪੰਜਾਬ ਵਿਚ ਆਉਣ-ਜਾਣ ਲੱਗੇ ਹਨ। ਇਸ ਨਾਲ ਮਾਹੌਲ ਵਿਚ ਤਣਾਅ ਦੀ ਥਾਂ ਸੁਖਾਵਾਂਪਣ ਆਇਆ ਹੈ। ਲਗਾਤਾਰ ਕਾਲੀ ਸੂਚੀ ਵੀ ਘਟਦੀ ਗਈ ਹੈ ਅਤੇ ਬਹੁਤ ਸਾਰੇ ਭਗੌੜਾ ਕਰਾਰ ਦਿੱਤੇ ਗਏ ਲੋਕ ਜੋ ਭਾਰਤ ਵਾਪਸ ਪਰਤ ਆਏ, ਉਹ ਵੀ ਆਪਣੇ ਕੇਸ ਭੁਗਤ ਕੇ ਹੁਣ ਆਮ ਵਾਂਗ ਜੀਵਨ ਬਤੀਤ ਕਰ ਰਹੇ ਹਨ। ਡਾ. ਸੋਹਣ ਸਿੰਘ, ਵੱਸਣ ਸਿੰਘ ਜ਼ਫਰਵਾਲ ਖਾੜਕੂ ਲਹਿਰ ਦੇ ਮੋਹਰਲੀ ਕਤਾਰ ਦੇ ਆਗੂ ਸਨ। ਪਰ ਉਹ ਵਿਦੇਸ਼ਾਂ ਤੋਂ ਵਾਪਸ ਪਰਤ ਆਏ ਅਤੇ ਕੁਝ ਸਾਲਾਂ ਵਿਚ ਹੀ ਉਹ ਆਪਣੇ ਵਿਰੁੱਧ ਦਰਜ ਕੇਸਾਂ ਵਿਚੋਂ ਬਰੀ ਹੋ ਕੇ ਹੁਣ ਸਾਧਾਰਨ ਜ਼ਿੰਦਗੀ ਜਿਊ ਰਹੇ ਹਨ। ਪਰ ਬਾਹਰਲੇ ਮੁਲਕਾਂ ਅੰਦਰ ਕਾਫੀ ਲੋਕ ਅਜਿਹੇ ਹਨ, ਜੋ ਖਾਲਿਸਤਾਨੀ ਵਿਚਾਰਧਾਰਾ ਦੇ ਕੱਟੜ ਸਮਰਥਕ ਹਨ ਅਤੇ ਉਹ ਹੁਣ ਵਿਦੇਸ਼ਾਂ ਵਿਚ ਹੀ ਪੱਕੇ ਤੌਰ ’ਤੇ ਵਸ ਚੁੱਕੇ ਹਨ। ਅਜਿਹੇ ਲੋਕਾਂ ਦਾ ਕਾਲੀ ਸੂਚੀ ਵਿਚ ਨਾਂ ਹੋਵੇ ਜਾਂ ਨਾ, ਇਨ੍ਹਾਂ ਦੇ ਭਾਰਤ ਜਾਣ ਦੀ ਘੱਟ ਹੀ ਗੁੰਜਾਇਸ਼ ਹੈ। ਉਹ ਜ਼ਿਹਨੀ ਤੌਰ ’ਤੇ ਭਾਰਤ ਵਿਰੁੱਧ ਹੋ ਚੁੱਕੇ ਹਨ ਅਤੇ ਕਿਸੇ ਵੀ ਸੂਰਤ ਵਿਚ ਉਥੇ ਨਹੀਂ ਜਾਣਾ ਚਾਹੁੰਦੇ। ਵਿਦੇਸ਼ੀ ਸਿੱਖਾਂ ਬਾਰੇ ਕਾਲੀ ਸੂਚੀ ਖਤਮ ਹੋਣਾ ਆਪਣੇ ਆਪ ਵਿਚ ਹੀ ਚੰਗਾ ਕਦਮ ਹੈ ਪਰ ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਇਹ ਕੰਮ ਅਜਿਹੇ ਤਰੀਕੇ ਨਾਲ ਕੀਤਾ ਜਾਵੇ ਕਿ ਕਿਸੇ ਨੂੰ ਕੋਈ ਭੰਬਲਭੂਸਾ ਨਾ ਰਹੇ ਅਤੇ ਸਾਰਾ ਕੰਮ ਪੂਰੀ ਪਾਰਦਰਸ਼ਿਤਾ ਨਾਲ ਹੋਵੇ। ਹੁਣ ਇਹ ਗੱਲ ਸਪੱਸ਼ਟ ਹੋ ਗਈ ਹੈ ਕਿ ਖਾੜਕੂ ਸੰਗਠਨਾਂ ਦੇ ਆਗੂਆਂ ਦਾ ਨਾਂ ਭਾਵੇਂ ਕਾਲੀ ਸੂਚੀ ਵਿਚੋਂ ਹਟਾ ਦਿੱਤਾ ਗਿਆ ਹੈ ਪਰ ਜਿਨ੍ਹਾਂ ਨੇਤਾਵਾਂ ਦੇ ਖਿਲਾਫ ਭਾਰਤ ਵਿਚ ਅਪਰਾਧਿਕ ਧਾਰਾਵਾਂ ਹੇਠ ਮੁਕੱਦਮੇ ਦਰਜ ਹਨ, ਉਨ੍ਹਾਂ ਖਿਲਾਫ ਕੇਸ ਚੱਲਣੇ ਹੀ ਚੱਲਣੇ ਹਨ ਅਤੇ ਜਦ ਕਦੇ ਵੀ ਉਹ ਭਾਰਤ ਆਉਣਗੇ ਤਾਂ ਉਨ੍ਹਾਂ ਨੂੰ ਗ੍ਰਿਫ਼ਤਾਰ ਵੀ ਕੀਤਾ ਜਾਵੇਗਾ। ਹੁਣ ਤੱਕ ਸਾਹਮਣੇ ਆਈ ਸਥਿਤੀ ਮੁਤਾਬਕ ਖੁਫੀਆ ਏਜੰਸੀਆਂ ਦੇ ਅਧਿਕਾਰੀਆਂ ਨੇ ਵੀ ਮੁਜਰਿਮ ਕਰਾਰ ਦਿੱਤੇ ਗਏ ਆਗੂਆਂ ਨੂੰ ਕਾਲੀ ਸੂਚੀ ਵਿਚੋਂ ਕੱਢਣ ਦੀ ਸਿਫਾਰਸ਼ ਕੀਤੀ ਗਈ ਹੈ। ਖੁਫੀਆ ਏਜੰਸੀਆਂ ਦੇ ਅਧਿਕਾਰੀਆਂ ਦਾ ਮੰਨਣਾ ਹੈ ਕਿ ਅਜਿਹੇ ਵਿਅਕਤੀਆਂ ਦੇ ਭਾਰਤ ਵਿਚ ਦਾਖਲੇ ਉਪਰ ਪਾਬੰਦੀ ਉਨ੍ਹਾਂ ਨੂੰ ਆਸਟ੍ਰੇਲੀਆ, ਪਾਕਿਸਤਾਨ, ਜਰਮਨ, ਫਰਾਂਸ ਜਾਂ ਹੋਰਨਾਂ ਮੁਲਕਾਂ ਵਿਚ ਰਹਿਣ ਲਈ ਕਾਨੂੰਨੀ ਢੋਈ ਮੁਹੱਈਆ ਕਰਦੀ ਹੈ। ਹੁਣ ਜਦ ਉਨ੍ਹਾਂ ਦੇ ਭਾਰਤ ਅੰਦਰ ਦਾਖਲੇ ਉਪਰ ਕੋਈ ਪਾਬੰਦੀ ਨਹੀਂ ਹੋਵੇਗੀ ਤਾਂ ਫਿਰ ਉਹ ਅਜਿਹਾ ਕੋਈ ਬਹਾਨਾ ਨਹੀਂ ਘੜ ਸਕਦੇ ਕਿ ਉਹ ਆਪਣੇ ਦੇਸ਼ ਵਾਪਸ ਕਿਉਂ ਨਹੀਂ ਜਾਣਾ ਚਾਹੁੰਦੇ।

ਇਸ **169** ਨਾਵਾਂ ਵਾਲੀ ਕਾਲੀ ਸੂਚੀ ਵਿਚੋਂ **28** ਉਹ ਵਿਅਕਤੀ ਹਨ, ਜਿਨ੍ਹਾਂ ਵਿਰੁੱਧ ਕੇਸ ਦਰਜ ਹਨ ਜਦਕਿ **39** ਵਿਅਕਤੀਆਂ ਦੇ ਨਾਂ ਬਿਨਾਂ ਕੋਈ ਕੇਸ ਦਰਜ ਹੋਇਆਂ ਕਾਲੀ ਸੂਚੀ ਵਿਚ ਸ਼ਾਮਲ ਕੀਤੇ ਗਏ ਸਨ ਅਤੇ **84** ਦੇ ਕਰੀਬ ਅਜਿਹੇ ਵਿਅਕਤੀ ਹਨ, ਜਿਨ੍ਹਾਂ ਦਾ ਕੋਈ ਅਤਾ-ਪਤਾ ਹੀ ਨਹੀਂ ਹੈ। ਇਨ੍ਹਾਂ ਵਿਚ ਤਲਵਿੰਦਰ ਸਿੰਘ ਪਰਮਾਰ ਵਰਗੇ ਕੁਝ ਅਜਿਹੇ ਨਾਂ ਵੀ

ਹਨ, ਜਿਨ੍ਹਾਂ ਦੀ ਮੌਤ ਹੋਇਆਂ ਡੇਢ ਦਹਾਕੇ ਤੋਂ ਵੱਧ ਸਮਾਂ ਹੋ ਚੁੱਕਾ ਹੈ। ਜ਼ਿਕਰਯੋਗ ਹੈ ਕਿ ਕਾਲੀ ਸੂਚੀ ਵਿਚੋਂ ਨਾ ਖਾਰਿਜ ਕਰਨ ਦੀ ਪਿਛਲੇ ਸਮੇਂ ਦਿੱਲੀ ਵਿਚ ਚੱਲੀ ਉੱਚ ਪੱਧਰੀ ਪ੍ਰਕਿਰਿਆ ਦੌਰਾਨ ਖੁਫ਼ੀਆ ਏਜੰਸੀਆਂ ਦੇ ਅਧਿਕਾਰੀਆਂ ਨੇ ਸਾਫ ਕਰ ਦਿੱਤਾ ਸੀ ਕਿ ਜਿਨ੍ਹਾਂ ਵਿਅਕਤੀਆਂ ਵਿਰੁੱਧ ਕੇਸ ਦਰਜ ਹਨ, ਉਨ੍ਹਾਂ ਦੇ ਨਾਂ ਕਾਲੀ ਸੂਚੀ ਵਿਚੋਂ ਖਾਰਿਜ ਕਰਨ ਵਿਚ ਕੋਈ ਹਰਜ਼ ਨਹੀਂ ਹੈ ਕਿਉਂਕਿ ਉਹ ਤਾਂ ਪਹਿਲਾਂ ਹੀ ਪੁਲਿਸ ਦੇ ਮੁਲਾਜ਼ਮ ਹਨ ਅਤੇ ਉਨ੍ਹਾਂ ਨੂੰ ਦੇਸ਼ ਪਰਤਦਿਆਂ ਹੀ ਏਜੰਸੀਆਂ ਗ੍ਰਿਫ਼ਤਾਰ ਕਰਨ ਦੀਆਂ ਕਾਨੂੰਨੀ ਤੌਰ 'ਤੇ ਅਧਿਕਾਰਿਤ ਹਨ।

ਭਾਰਤ ਸਰਕਾਰ ਵੱਲੋਂ ਕਾਲੀ ਸੂਚੀ ਘਟਾਏ ਜਾਣ ਦੇ ਫੈਸਲੇ ਦਾ ਆਮ ਕਰਕੇ ਸਵਾਗਤ ਹੀ ਹੋਇਆ ਹੈ ਪਰ ਸਰਕਾਰ ਨੂੰ ਚਾਹੀਦਾ ਹੈ ਕਿ ਹੁਣ ਅਜਿਹੀ ਸੂਚੀ ਹੋਣੀ ਹੀ ਨਹੀਂ ਚਾਹੀਦੀ ਕਿਉਂਕਿ ਦੇਸ਼-ਵਿਦੇਸ਼ ਵਿਚ ਵੱਸਦੇ ਸਿੱਖ ਅਮਨ-ਚੈਨ ਅਤੇ ਅਣਖ ਨਾਲ ਜਿਊਣਾ ਚਾਹੁੰਦੇ ਹਨ। ਕਿਸੇ ਵੀ ਤਰ੍ਹਾਂ ਦੀਆਂ ਸੂਚੀਆਂ ਜਾਰੀ ਕਰਨਾ ਹਕੀਕਤ ਵਿਚ ਸਿੱਖਾਂ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਣਾ ਬਣ ਜਾਂਦਾ ਹੈ ਅਤੇ ਇਹ ਸ਼ੱਕ ਹੀ ਫਿਰ ਫਿੱਕ ਅਤੇ ਕਈ ਵਾਰੀ ਨਫਰਤ ਦੇ ਬੀਜ ਬੀਜਣ ਦਾ ਕਾਰਨ ਬਣ ਜਾਂਦਾ ਹੈ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਹੁਣ ਉਹ ਅਜਿਹੇ ਸਾਰੇ ਮਾਮਲੇ ਖਤਮ ਕਰ ਦੇਣੇ ਚਾਹੀਦੇ ਹਨ, ਜਿਨ੍ਹਾਂ ਕਾਰਨ ਸਿੱਖਾਂ ਬਾਰੇ ਸ਼ੱਕ ਪੈਦਾ ਹੁੰਦਾ ਹੋਵੇ ਜਾਂ ਭੰਬਲਭੂਸਾ ਬਣਦਾ ਹੋਵੇ। ਕਿਉਂਕਿ ਅਜਿਹੀ ਹਾਲਤ ਭਾਰਤ ਅਤੇ ਸਿੱਖਾਂ ਦੋਹਾਂ ਦੇ ਫਾਇਦੇ ਵਿਚ ਨਹੀਂ।

ਸਿੱਖਾਂ ਨਾਲ ਸੰਬੰਧਤ ਕਾਲੀ ਸੂਚੀ ਖਾੜਕੂ ਲਹਿਰ ਬੇੜੇ ਦੀ ਉਪਜ ਹੈ। ਪਰ ਹੁਣ ਭਾਰਤ ਸਰਕਾਰ ਦੇ ਇਕ ਨਵੇਂ ਫੈਸਲੇ ਨੇ ਇਸ ਨਾਲੋਂ ਵੀ ਕਿਤੇ ਵੱਡੀ ਕਾਲੀ ਸੂਚੀ ਬਣਾ ਦਿੱਤੀ ਹੈ, ਜਿਸ ਕਾਰਨ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਭਾਰਤੀ ਵੀਜ਼ਾ ਹਾਸਲ ਕਰਨ ਤੋਂ ਵਾਂਝੇ ਰਹਿ ਰਹੇ ਹਨ। ਭਾਰਤ ਸਰਕਾਰ ਨੇ ਫੈਸਲਾ ਕਰ ਦਿੱਤਾ ਹੈ ਕਿ ਕਿਸੇ ਵੀ ਦੇਸ਼ ਵਿਚ ਰਾਜਸੀ ਸ਼ਰਨ ਲੈ ਕੇ ਰਹਿ ਰਹੇ ਭਾਰਤੀ ਨਾਗਰਿਕ ਨੂੰ ਤਾਂ ਹੀ ਭਾਰਤੀ ਸਫਾਰਤਖਾਨਿਆਂ ਵਿਚੋਂ ਵੀਜ਼ਾ ਜਾਂ ਹੋਰ ਸਹੂਲਤ ਮਿਲ ਸਕੇਗੀ, ਜੇਕਰ ਉਹ ਉਥੇ ਜਾ ਕੇ ਆਪਣਾ ਪਾਸਪੋਰਟ ਜਮ੍ਹਾ ਕਰਵਾਏਗਾ ਅਤੇ ਸਿਰੰਡਰ ਸਰਟੀਫਿਕੇਟ ਹਾਸਲ ਕਰੇਗਾ। ਅਜਿਹਾ ਨਾ ਕਰਨ ਵਾਲਿਆਂ ਨੂੰ ਨਾ ਤਾਂ ਵੀਜ਼ਾ ਦਿੱਤਾ ਜਾਂਦਾ ਹੈ ਅਤੇ ਨਾ ਹੀ ਕੋਈ ਹੋਰ ਸਹੂਲਤ ਮਿਲਦੀ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਰੋਜ਼ਗਾਰ ਦੀ ਭਾਲ ਵਿਚ ਵੱਖ-ਵੱਖ ਮੁਲਕਾਂ ਵਿਚ ਲੱਖਾਂ ਪੰਜਾਬੀਆਂ ਨੇ ਸਿਆਸੀ ਸ਼ਰਨ ਲੈ ਕੇ ਉਥੇ ਪੱਕਾ ਹੋਣ ਦਾ ਵਸੀਲਾ ਬਣਾਇਆ ਹੈ। ਸਿਆਸੀ ਸ਼ਰਨ ਲੈ ਕੇ ਵਿਦੇਸ਼ਾਂ ਵਿਚ ਵਸਣ ਵਾਲੇ ਪੰਜਾਬੀ ਕਿਸੇ ਵੀ ਤਰ੍ਹਾਂ ਦੇਸ਼ ਵਿਰੋਧੀ ਨਹੀਂ ਹਨ। ਉਨ੍ਹਾਂ ਦਾ ਲਗਾਅ ਅਤੇ ਪਿਆਰ ਹਮੇਸ਼ਾ ਭਾਰਤ ਤੇ ਪੰਜਾਬ ਨਾਲ ਬਣਿਆ ਹੋਇਆ ਹੈ। ਭਾਵੇਂ ਉਨ੍ਹਾਂ ਨੇ ਚੰਗਾ ਜੀਵਨ ਬਸਰ ਕਰਨ ਲਈ ਸਿਆਸੀ ਸ਼ਰਨ ਨੂੰ ਵਸੀਲਾ ਤਾਂ ਬਣਾ ਲਿਆ ਹੈ ਪਰ ਉਹ ਭਾਰਤ ਵਿਰੋਧੀ ਨਾ ਕਦੇ ਪਹਿਲਾਂ ਸਨ ਤੇ ਨਾ ਹੀ ਹੁਣ ਹਨ। ਇਸ ਕਰਕੇ ਅਜਿਹੇ ਲੋਕਾਂ ਨੂੰ ਭਾਰਤੀ ਵੀਜ਼ੇ ਦੇਣ ਤੋਂ ਇਨਕਾਰ ਕਰਨਾ ਪੰਜਾਬੀਆਂ ਦੀ ਇਕ ਹੋਰ ਕਾਲੀ ਸੂਚੀ ਤਿਆਰ ਕਰਨ ਵਾਲੀ ਹੀ ਗੱਲ ਹੈ। ਭਾਰਤ ਸਰਕਾਰ ਨੂੰ ਇਸ ਮਾਮਲੇ ਵੱਲ ਵੀ ਤੁਰੰਤ ਧਿਆਨ ਦੇਣਾ ਚਾਹੀਦਾ ਹੈ ਅਤੇ ਭਾਰਤੀ ਵਜ਼ਾਰਤਖਾਨਿਆਂ ਵਿਚ ਲੋਕਾਂ ਦੀ ਹੋ ਰਹੀ ਖੱਜਲ-ਖੁਆਰੀ ਨੂੰ ਤੁਰੰਤ ਰੋਕਿਆ ਜਾਣਾ ਚਾਹੀਦਾ ਹੈ। ਜਿਹੜੇ ਵੀ ਭਾਰਤੀ ਨਾਗਰਿਕ ਰਾਜਸੀ ਸ਼ਰਨ ਲੈ ਕੇ ਵਿਦੇਸ਼ਾਂ ਵਿਚ ਰੋਟੀ-ਰੋਜ਼ੀ ਕਮਾ ਰਹੇ ਹਨ ਅਤੇ ਕਾਨੂੰਨੀ ਦਾਇਰੇ ਵਿਚ ਰਹਿੰਦਿਆਂ ਆਪਣਾ ਜੀਵਨ

ਬਸਰ ਕਰ ਰਹੇ ਹਨ, ਉਨ੍ਹਾਂ ਨੂੰ ਵੀਜ਼ਾ ਲੈਣ ਜਾਂ ਹੋਰ ਕਿਸੇ ਵੀ ਤਰ੍ਹਾਂ ਦੀ ਸਹੂਲਤ ਲਈ ਪ੍ਰੇਸ਼ਾਨੀ ਨਹੀਂ ਹੋਣ ਦੇਣੀ ਚਾਹੀਦੀ ਅਤੇ ਉਨ੍ਹਾਂ ਉਪਰ ਲਗਾਈ ਸਿਰੰਡਰ ਸਰਟੀਫਿਕੇਟ ਦੀ ਸ਼ਰਤ ਖਤਮ ਹੋਣੀ ਚਾਹੀਦੀ ਹੈ।

**00**

# ਭਾਰਤ 'ਚ ਛੁੱਟੀਆਂ ਕੱਟਣ ਜਾਣ ਸਮੇਂ ਸਾਵਧਾਨੀਆਂ ਦੀ ਲੋੜ

## ਅੰਕ 22, 26 ਮਈ ਤੋਂ 1 ਜੂਨ, 2011

ਅਗਲੇ ਦੋ-ਤਿੰਨ ਮਹੀਨੇ ਅਮਰੀਕਾ ਤੋਂ ਪੰਜਾਬੀ ਵੱਡੀ ਗਿਣਤੀ ਵਿਚ ਪੰਜਾਬ ਜਾਂਦੇ ਹਨ। ਇਸ ਸਮੇਂ ਦੌਰਾਨ ਬੱਚਿਆਂ ਨੂੰ ਛੁੱਟੀਆਂ ਹੋਣ ਕਾਰਨ ਬੱਚਿਆਂ ਨੂੰ ਪੰਜਾਬ ਜਾਣ ਦਾ ਰੁਝਾਨ ਬਣਿਆ ਰਹਿੰਦਾ ਹੈ। ਅਗਸਤ ਤੱਕ ਹਵਾਈ ਜਹਾਜ਼ਾਂ ਦੀਆਂ ਟਿਕਟਾਂ ਵੀ ਮਿਲਣੀਆਂ ਔਖੀਆਂ ਅਤੇ ਇਹ ਟਿਕਟਾਂ ਬੇਹੱਦ ਮਹਿੰਗੀਆਂ ਵੀ ਹੋਈਆਂ ਪਈਆਂ ਹਨ। ਬੱਚਿਆਂ ਨਾਲ ਛੁੱਟੀਆਂ ਕੱਟਣ ਜਾਣ ਸਮੇਂ ਪੰਜਾਬੀ ਲੋਕ ਪੰਜਾਬ ਵਿਚ ਵਿਆਹ-ਸ਼ਾਦੀਆਂ ਅਤੇ ਹੋਰ ਬਹੁਤ ਸਾਰੇ ਸਮਾਜਿਕ ਕਾਰਜ ਵੀ ਕਰਦੇ ਹਨ। ਕਈ ਲੋਕ ਆਪਣੇ ਜ਼ਮੀਨ-ਜਾਇਦਾਦ ਦੇ ਝਗੜਿਆਂ ਨੂੰ ਨਿਪਟਾਉਣ ਦਾ ਯਤਨ ਕਰਦੇ ਹਨ ਅਤੇ ਕਈ ਹੋਰ ਆਪਣੇ ਪਰਿਵਾਰਕ ਤੇ ਰਿਸ਼ਤੇਦਾਰਾਂ ਨਾਲ ਖੜ੍ਹੇ ਹੋਏ ਝਮੇਲਿਆਂ ਨੂੰ ਹੱਲ ਕਰਨ ਦਾ ਯਤਨ ਕਰਦੇ ਹਨ। ਕਈਆਂ ਨੂੰ ਸਿਹਤ ਸਮੱਸਿਆਵਾਂ ਦਾ ਵੀ ਸਾਹਮਣਾ ਕਰਨਾ ਪੈਂਦਾ ਹੈ। ਖਾਸ ਕਰਕੇ ਅਮਰੀਕਾ ਵਿਚ ਲੰਮੇ ਸਮੇਂ ਤੋਂ ਰਹਿ ਰਹੇ ਜਾਂ ਇਥੋਂ ਦੇ ਜੰਮਪਲ ਬੱਚਿਆਂ ਨੂੰ ਮੌਸਮ ਅਤੇ ਵਾਤਾਵਰਣ ਨਾਲ ਰਚਣ-ਮਿਚਣ ਵਿਚ ਵੱਡੀ ਦਿੱਕਤ ਆਉਂਦੀ ਹੈ। ਅਜਿਹੇ ਸਾਰੇ ਮਸਲਿਆਂ ਬਾਰੇ ਜੇਕਰ ਸਾਵਧਾਨੀਆਂ ਨਾ ਵਰਤੀਆਂ ਜਾਣ ਅਤੇ ਸੂਝ-ਬੂਝ ਨਾਲ ਨਾ ਚੱਲਿਆ ਜਾਵੇ ਤਾਂ ਕਈ ਵਾਰ ਆਪਣੇ ਦੇਸ਼ ਨਾਲ ਜੁੜਨ ਅਤੇ ਆਪਣੇ ਪਿਛੋਕੜ ਨਾਲ ਨੇੜਤਾ ਬਣਾਉਣ ਦੇ ਯਤਨ ਸਗੋਂ ਦੂਰੀਆਂ ਵਧਾ ਦਿੰਦੇ ਹਨ। ਇਹ ਚੰਗੀ ਗੱਲ ਹੈ ਕਿ ਸਾਡੇ ਲੋਕ ਅਮਰੀਕਾ ਤੋਂ ਆਪਣੇ ਬੱਚਿਆਂ ਨੂੰ ਵੀ ਨਾਲ ਲੈ ਕੇ ਪੰਜਾਬ ਜਾਂਦੇ ਹਨ ਤਾਂ ਕਿ ਸਾਡੀ ਨਵੀਂ ਪੀੜ੍ਹੀ ਆਪਣੇ ਦੇਸ਼ ਅਤੇ ਪਿਛੋਕੜ ਨਾਲ ਜੁੜੀ ਰਹੇ। ਉਨ੍ਹਾਂ ਦਾ ਪਿਆਰ ਅਤੇ ਲਗਾਅ ਆਪਣੇ ਵਿਰਸੇ ਨਾਲ ਬਣਿਆ ਰਹੇ। ਭਾਵੇਂ ਅਸੀਂ ਅਮਰੀਕਾ ਵਿਚ ਰਹਿੰਦਿਆਂ ਵੀ ਨਵੀਂ ਪੀੜ੍ਹੀ ਨੂੰ ਆਪਣੇ ਸੱਭਿਆਚਾਰ ਅਤੇ ਵਿਰਸੇ ਨਾਲ ਜੋੜਨ ਲਈ ਅਨੇਕਾਂ ਯਤਨ ਕਰਦੇ ਰਹਿੰਦੇ ਹਾਂ, ਸਮਾਗਮ ਕਰਦੇ ਹਾਂ, ਅਨੇਕ ਤਰ੍ਹਾਂ ਦੇ ਪ੍ਰੋਗਰਾਮ ਵੀ ਕਰਵਾਏ ਜਾਂਦੇ ਹਨ। ਪਰ ਜਿਸ ਤਰ੍ਹਾਂ ਨਾਲ ਸਿੱਧੇ ਤੌਰ 'ਤੇ ਪੰਜਾਬ ਵਿਚ ਜਾ ਕੇ ਨਵੀਂ ਪੀੜ੍ਹੀ ਆਪਣੀ ਭਾਸ਼ਾ, ਸੱਭਿਆਚਾਰ ਤੇ ਵਿਰਸੇ ਨਾਲ ਜੁੜ ਸਕਦੀ ਹੈ, ਉਹ ਇਥੇ ਰਹਿ ਕੇ ਕੀਤੇ ਜਾਣ ਵਾਲੇ ਸਮਾਗਮਾਂ ਨਾਲ ਕਦੇ ਵੀ ਨਹੀਂ ਜੁੜ ਸਕਦੀ। ਜੇਕਰ ਸਾਡੀ ਨਵੀਂ ਪੀੜ੍ਹੀ ਪੰਜਾਬ ਜਾਵੇਗੀ ਤਾਂ ਉਨ੍ਹਾਂ ਨੂੰ ਆਪਣੇ ਨਾਨਕੇ-ਦਾਦਕੇ ਚੇਤੇ ਰਹਿਣਗੇ, ਉਨ੍ਹਾਂ ਪ੍ਰਤੀ ਮੋਹ ਬਣਿਆ ਰਹੇਗਾ। ਚਾਚੀ, ਮਾਸੀ ਤੇ ਭੂਆ ਵਰਗੇ ਰਿਸ਼ਤੇ ਉਨ੍ਹਾਂ ਦੇ ਚੇਤਿਆਂ ਵਿਚ ਕਾਇਮ ਰਹਿ ਸਕਣਗੇ। ਨਹੀਂ ਤਾਂ ਅਮਰੀਕਾ ਵਿਚ ਰਹਿ ਕੇ ਤਾਂ ਸਾਰੇ ਰਿਸ਼ਤਿਆਂ ਦੀ ਪ੍ਰਤੀਕ ਤਾਂ ਸਿਰਫ ਆਂਟੀ ਹੀ ਬਣ ਜਾਂਦੀ ਹੈ। ਸਾਡੇ ਰਿਸ਼ਤਿਆਂ ਦਾ ਨਿੱਘ ਉਨ੍ਹਾਂ ਨਾਵਾਂ ਨਾਲ ਜੁੜ ਕੇ ਵਧੇਰੇ ਬਣਦਾ ਹੈ, ਜੋ ਸਾਡੇ ਵਿਰਸੇ ਅਤੇ ਸੱਭਿਆਚਾਰ ਨੇ ਸਾਨੂੰ ਦਿੱਤੇ ਹਨ। ਅਜਿਹਾ ਸਭ ਕੁਝ ਪਾਉਣ ਲਈ ਹੀ ਅਸੀਂ ਆਪਣੇ ਬੱਚਿਆਂ ਨੂੰ ਲੈ ਕੇ ਪੰਜਾਬ ਜਾਂਦੇ ਹਾਂ। ਸਾਡੀ ਇਹ ਮਨਸ਼ਾ ਅਤੇ ਯਾਤਰਾ ਤਾਂ ਹੀ ਸਫਲ ਹੋਵੇਗੀ, ਜੇਕਰ ਉਥੋਂ ਸੁਖਾਵਾਂ ਮਾਹੌਲ ਲੈ ਕੇ ਵਾਪਸ ਪਰਤੀਏ। ਅਸੀਂ ਖੁਦ ਅਤੇ ਬੱਚੇ ਉਥੇ ਖੂਬ ਹੱਸਣ-ਖੇਡਣ ਅਤੇ ਆਨੰਦ ਲੈਣ ਅਤੇ ਚਾਈਂ-ਚਾਈਂ ਮੁੜ ਫਿਰ ਫੇਰਾ ਮਾਰਨ ਲਈ ਵਾਪਸ ਅਮਰੀਕਾ ਆਉਣ। ਜੇਕਰ ਉਥੇ ਗਿਆਂ ਨੂੰ ਨਵੇਂ ਬਖੇੜੇ ਖੜ੍ਹੇ ਹੋ ਜਾਣ, ਬੱਚੇ ਤਾਂ ਕੀ ਅਸੀਂ ਖੁਦ ਵੀ ਉਖੜ ਜਾਈਏ ਅਤੇ ਮਨ

ਵਿਚ ਵਾਰ-ਵਾਰ ਇਹ ਕ੍ਰੋਧ ਉੱਠੇ ਕਿ ਅਸੀਂ ਇਥੇ ਲੈਣ ਹੀ ਕੀ ਆਏ ਹਾਂ, ਤਾਂ ਫਿਰ ਸਾਡੀ ਇਸ ਯਾਤਰਾ ਦਾ ਉਲਟ ਪ੍ਰਭਾਵ ਪਵੇਗਾ। ਸਾਡੇ ਬੱਚੇ ਤਾਂ ਕੀ ਅਸੀਂ ਖੁਦ ਵੀ ਇਹ ਕਹਿਣ ਲਈ ਮਜਬੂਰ ਹੋ ਜਾਵਾਂਗੇ ਕਿ ਪੰਜਾਬ ਜਾਣ ਦਾ ਲਾਭ ਹੀ ਕੀ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਅਸੀਂ ਆਪਣੀਆਂ ਵਿਆਹ-ਸ਼ਾਦੀਆਂ ਅਤੇ ਹੋਰ ਸਮਾਗਮ ਕਰਨ ਲਈ ਪੰਜਾਬ ਜਾਈਏ। ਅਜਿਹੇ ਸਮਾਗਮਾਂ ਦਾ ਆਪਣੇ ਰਿਸ਼ਤੇਦਾਰਾਂ ਅਤੇ ਸਕੇ-ਸੰਬੰਧੀਆਂ ਵਿਚ ਬੈਠ ਕੇ ਆਨੰਦ ਮਾਣੀਏ। ਜਦੋਂ ਸਾਡੇ ਆਪਣੇ ਸਕੇ-ਸੰਬੰਧੀ ਅਤੇ ਰਿਸ਼ਤੇਦਾਰ ਸਮਾਗਮਾਂ ਵਿਚ ਜੁੜਦੇ ਹਨ ਤਾਂ ਇਨ੍ਹਾਂ ਦਾ ਚਾਅ ਅਤੇ ਖੁਸ਼ੀ ਦੁੱਗਣੀ ਹੋ ਜਾਂਦੀ ਹੈ। ਪਰ ਅਜਿਹੇ ਸਮਾਗਮਾਂ ਵਿਚ ਇਕ ਗੱਲ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ ਕਿ ਇਹ ਸਮਾਗਮ ਕਿਤੇ ਦਾਰੂ ਪੀਣ ਦਾ ਸਬੱਬ ਬਣ ਕੇ ਖਰੂਦ ਦਾ ਕਾਰਨ ਨਾ ਬਣ ਜਾਣ। ਕਈ ਵਾਰ ਅਜਿਹੇ ਸਮਾਗਮਾਂ ਵਿਚ ਗੋਲੀਆਂ ਤੱਕ ਵੀ ਚੱਲ ਜਾਂਦੀਆਂ ਹਨ। ਸਾਨੂੰ ਆਪਣੇ ਸਮਾਗਮ ਪੂਰੇ ਸਲੀਕੇ, ਅਪਣੱਤ ਅਤੇ ਸਹਿਜ ਨਾਲ ਕਰਨੇ ਚਾਹੀਦੇ ਹਨ। ਕਿਸੇ ਵੀ ਤਰ੍ਹਾਂ ਦੇ ਖਰੂਦ ਜਾਂ ਬੇਲੋੜੇ ਦਿਖਾਵੇ ਤੋਂ ਬਚਣ ਦਾ ਯਤਨ ਕਰਨਾ ਚਾਹੀਦਾ ਹੈ। ਕਿਉਂਕਿ ਅਜਿਹੀਆਂ ਗੱਲਾਂ ਸਾਡੇ ਆਪਣੇ ਸਮਾਜ ਲਈ ਘਾਤਕ ਸਾਬਿਤ ਹੁੰਦੀਆਂ ਹਨ। ਸਾਡੇ ਕੁਝ ਲੋਕਾਂ ਵੱਲੋਂ ਉਥੇ ਜਾ ਕੇ ਕੀਤੇ ਜਾਂਦੇ ਬੇਲੋੜੇ ਦਿਖਾਵੇ ਅਤੇ ਜਸ਼ਨ ਉਥੇ ਰਹਿੰਦੇ ਪੰਜਾਬੀਆਂ ਨੂੰ ਇਕ ਨਵੀਂ ਦੌੜ ਵਿਚ ਪਾ ਦਿੰਦੇ ਹਨ, ਜੋ ਕਿ ਆਪਣੇ ਆਪ ਵਿਚ ਹੀ ਕਈ ਵਾਰ ਨੁਕਸਾਨਦੇਹ ਸਾਬਿਤ ਹੁੰਦੇ ਹਨ। ਪੰਜਾਬ ਵਿਚ ਜਾ ਕੇ ਪ੍ਰਵਾਸੀ ਪੰਜਾਬੀਆਂ ਵੱਲੋਂ ਕੀਤੀ ਜਾਂਦੀ ਖਰੀਦਦਾਰੀ ਅਤੇ ਸਮਾਗਮਾਂ ਨਾਲ ਉਥੇ ਕਾਰੋਬਾਰ ਵੱਧਦੇ ਹਨ, ਰੁਜ਼ਗਾਰ ਮਿਲਦੇ ਹਨ ਅਤੇ ਸਮੁੱਚੇ ਤੌਰ 'ਤੇ ਪੰਜਾਬ ਦੀ ਆਰਥਿਕਤਾ ਨੂੰ ਹੁਲਾਰਾ ਮਿਲਦਾ ਹੈ। ਜੇਕਰ ਮੋਟਾ ਅੰਦਾਜ਼ਾ ਲਗਾਈਏ ਤਾਂ ਇਕ ਸਾਲ ਵਿਚ ਘੱਟੋ-ਘੱਟ ਚਾਰ-ਪੰਜ ਅਰਬ ਖਰੀਦਦਾਰੀ ਅਤੇ ਸਮਾਗਮ ਉਪਰ ਪ੍ਰਵਾਸੀ ਪੰਜਾਬੀਆਂ ਵੱਲੋਂ ਖਰਚ ਕੀਤੇ ਜਾਂਦੇ ਹਨ। ਇਹ ਆਪਣੇ ਵਿਚ ਹੀ ਬਹੁਤ ਵੱਡੀ ਰਕਮ ਹੈ ਅਤੇ ਪੰਜਾਬ ਦੇ ਅਰਥਚਾਰੇ ਨੂੰ ਹੁਲਾਰਾ ਦੇਣ ਵਾਲੀ ਗੱਲ ਹੈ। ਇਹ ਜਾਰੀ ਵੀ ਰਹਿਣਾ ਚਾਹੀਦਾ ਹੈ ਤਾਂ ਕਿ ਸਾਡਾ ਆਪਣਾ ਦੇਸ਼ ਅਤੇ ਆਪਣੀ ਧਰਤੀ ਤਰੱਕੀ ਵੱਲ ਵੱਧ ਸਕੇ।

ਇਨ੍ਹਾਂ ਦਿਨਾਂ ਵਿਚ ਪੰਜਾਬ ਗਏ ਪ੍ਰਵਾਸੀ ਪੰਜਾਬੀ ਆਪਣੀਆਂ ਜ਼ਮੀਨ-ਜਾਇਦਾਦਾਂ ਦੇ ਝਗੜਿਆਂ ਨੂੰ ਨਿਬੇੜਨ ਦਾ ਯਤਨ ਵੀ ਕਰਦੇ ਹਨ। ਅਜਿਹਾ ਕਰਨਾ ਕੋਈ ਗਲਤ ਵੀ ਨਹੀਂ ਹੈ। ਪਰ ਅਜਿਹੇ ਝਗੜਿਆਂ ਦੇ ਨਿਪਟਾਰੇ ਲਈ ਯਤਨ ਤੋਂ ਪਹਿਲਾਂ ਇਸ ਗੱਲ ਦੀ ਪੂਰੀ ਤਰ੍ਹਾਂ ਪੜਤਾਲ ਕਰ ਲੈਣੀ ਚਾਹੀਦੀ ਹੈ ਕਿ ਜਿੰਨਾ ਸਮਾਂ ਉਨ੍ਹਾਂ ਨੇ ਉਥੇ ਰਹਿਣਾ ਹੈ, ਕੀ ਓਨੇ ਸਮੇਂ ਵਿਚ ਉਸ ਦਾ ਨਿਪਟਾਰਾ ਹੋ ਸਕਦਾ ਹੈ ਜਾਂ ਉਸ ਸੰਬੰਧੀ ਚਾਰਾਜੋਈ ਪੂਰੀ ਹੋ ਸਕਦੀ ਹੈ। ਕਈ ਵਾਰੀ ਸਾਡੇ ਪੰਜਾਬੀ ਪ੍ਰਵਾਸੀ ਵੀਰ ਆਪਣੇ ਵਕਤ ਦੀ ਕਮੀ ਕਾਰਨ ਕਈ ਅਜਿਹੇ ਲੋਕਾਂ ਦੇ ਹੱਥੇ ਚੜ੍ਹ ਜਾਂਦੇ ਹਨ, ਜੋ ਉਨ੍ਹਾਂ ਨੂੰ ਲੁੱਟਦੇ ਵੀ ਹਨ ਅਤੇ ਬਾਅਦ ਵਿਚ ਪੁਲਿਸ ਦੇ ਚੱਕਰਾਂ ਵਿਚ ਫਸਾ ਦਿੰਦੇ ਹਨ। ਸਾਡੇ ਵੀਰਾਂ ਨੂੰ ਅਜਿਹੇ ਮਾਮਲਿਆਂ ਵਿਚ ਪੂਰੀ ਸੂਝ-ਬੂਝ ਅਤੇ ਹਰ ਤਰ੍ਹਾਂ ਦੀ ਜਾਣਕਾਰੀ ਲੈ ਕੇ ਹੀ ਕਦਮ ਚੁੱਕਣਾ ਚਾਹੀਦਾ ਹੈ ਅਤੇ ਜਿੱਥੋਂ ਤੱਕ ਹੋ ਸਕੇ ਕਾਨੂੰਨੀ ਤੌਰ 'ਤੇ ਵਾਜਿਬ ਕਦਮ ਉਠਾਉਣੇ ਚਾਹੀਦੇ ਹਨ। ਕਿਉਂਕਿ ਕਿਸੇ ਵੀ ਪ੍ਰਵਾਸੀ ਪੰਜਾਬੀ ਵੱਲੋਂ ਕੀਤਾ ਗਿਆ ਮਾਮੂਲੀ ਜਿਹਾ ਗੈਰ-ਕਾਨੂੰਨੀ ਕੰਮ ਵੀ ਉਨ੍ਹਾਂ ਲਈ ਵੱਡੀਆਂ ਮੁਸ਼ਕਲਾਂ ਖੜ੍ਹੀਆ ਕਰ ਸਕਦਾ ਹੈ।

ਅੱਜਕੱਲ੍ਹ ਪੰਜਾਬ ਵਿਚ ਗਰਮੀ ਅਤੇ ਬਰਸਾਤ ਦੇ ਦਿਨ ਹਨ। ਉਂਝ ਵੀ ਅਮਰੀਕਾ ਵਰਗੇ ਠੰਡੇ ਮੁਲਕ ਵਿਚੋਂ ਜਾ ਕੇ ਪੰਜਾਬ ਵਿਚਲੇ ਗਰਮ ਅਤੇ ਖੁਸ਼ਕ ਮੌਸਮ ਨਾਲ ਘੁਲਣਾ-ਮਿਲਣਾ ਬੜਾ ਔਖਾ ਹੈ। ਖਾਸਕਰ ਉਥੇ ਪੀਣ ਦੇ ਪਾਣੀ ਅਤੇ ਖਾਣ ਦੀਆਂ ਹੋਰ ਵਸਤਾਂ ਵਿਚ ਮਿਲਾਵਟ ਹੋਣ ਕਾਰਨ ਕਈ ਵਾਰ ਸਾਡੇ ਇਥੋਂ ਗਏ ਬੱਚਿਆਂ ਨੂੰ ਸਿਹਤ ਸਮੱਸਿਆਵਾਂ ਪੈਦਾ ਹੋ ਜਾਂਦੀਆਂ ਹਨ। ਉਂਝ ਅਸੀਂ ਇਹ ਵੀ ਕਹਿ ਸਕਦੇ ਹਾਂ ਕਿ ਅਮਰੀਕਾ ਅਤੇ ਪੰਜਾਬ ਵਿਚ ਰਹਿਣ ਸਹਿਣ ਦੀ ਸਮੁੱਚੀ ਜੀਵਨ-ਜਾਚ ਹੀ ਵੱਖਰੋ-ਵੱਖਰੀ ਹੈ। ਇਸ ਕਰਕੇ ਜੇਕਰ ਅਸੀਂ ਚਾਹੁੰਦੇ ਹਾਂ ਕਿ ਸਾਡੀ ਨਵੀਂ ਪੀੜ੍ਹੀ ਲਗਾਤਾਰ ਉਥੇ ਜਾਣ ਦੀ ਆਦੀ ਬਣੇ ਤਾਂ ਸਾਨੂੰ ਉਥੇ ਗਏ ਆਪਣੇ ਬੱਚਿਆਂ ਲਈ ਅਜਿਹਾ ਮਾਹੌਲ ਸਿਰਜਣਾ ਪਵੇਗਾ, ਜੋ ਉਨ੍ਹਾਂ ਲਈ ਮਾਫਿਕ ਹੋਵੇ। ਸਭ ਤੋਂ ਪਹਿਲਾਂ ਤਾਂ ਇਹ ਹੈ ਕਿ ਜਾਂਦਿਆਂ ਹੀ ਉਨ੍ਹਾਂ ਲਈ ਪੀਣ ਦੇ ਪਾਣੀ ਦਾ ਯੋਗ ਪ੍ਰਬੰਧ ਕੀਤਾ ਜਾਵੇ। ਉਨ੍ਹਾਂ ਦੇ ਰਹਿਣ ਅਤੇ ਖਾਣ-ਪੀਣ ਲਈ ਵਿਸ਼ੇਸ਼ ਧਿਆਨ ਰੱਖਿਆ ਜਾਵੇ। ਜੇਕਰ ਪਿੰਡਾਂ ਵਿਚ ਵੀ ਰਹਿਣਾ ਹੋਵੇ ਤਾਂ ਉਥੇ ਵੀ ਘਰਾਂ ਵਿਚ ਏ.ਸੀ. ਆਦਿ ਦਾ ਪ੍ਰਬੰਧ ਹੋਣਾ ਜ਼ਰੂਰੀ ਹੈ ਤਾਂ ਕਿ ਇਥੋਂ ਗਏ ਬੱਚਿਆ ਨੂੰ ਸੌਣ ਜਾਂ ਬੈਠਣ ਉੱਠਣ ਸਮੇਂ ਕੋਈ ਬਹੁਤਾ ਓਪਰਾ ਨਾ ਲੱਗੇ, ਸਗੋਂ ਉਹ ਏ.ਸੀ. ਰੂਮ ਵਿਚ ਆਰਾਮ ਨਾਲ ਸੌਂ ਸਕਣ। ਅਗਰ ਅਸੀਂ ਸਾਡੀ ਨਵੀਂ ਪੀੜ੍ਹੀ ਨੂੰ ਉਥੇ ਅਜਿਹਾ ਮਾਹੌਲ ਦੇਣ ਵਿਚ ਸਫਲ ਹੋਵਾਂਗੇ ਤਾਂ ਹੀ ਉਹ ਆਪਣੀ ਮਾਤ-ਭੂਮੀ ਵੱਲ ਖਿੱਚੇ ਜਾ ਸਕਣਗੇ ਅਤੇ ਉਨ੍ਹਾਂ ਵਿਚ ਆਪਣੀ ਧਰਤੀ ਨਾਲ ਲਗਾਅ ਅਤੇ ਪਿਆਰ ਦੀ ਭਾਵਨਾ ਵੀ ਪੈਦਾ ਹੋਵੇਗੀ। ਜੇਕਰ ਅਸੀਂ ਅਜਿਹੀਆਂ ਗੱਲਾਂ ਦਾ ਲਗਾਤਾਰ ਧਿਆਨ ਰੱਖੀਏ ਤਾਂ ਲਾਜ਼ਮੀ ਹੀ ਅਸੀਂ ਨਾ ਸਿਰਫ ਆਪਣੀ ਨਵੀਂ ਪੀੜ੍ਹੀ ਨੂੰ ਆਪਣੀ ਧਰਤੀ ਪੰਜਾਬ ਨਾਲ ਜੋੜਨ ਵਿਚ ਕਾਮਯਾਬ ਹੋਵਾਂਗੇ, ਸਗੋਂ ਉਨ੍ਹਾਂ ਵਿਚ ਆਪਣੇ ਸੱਭਿਆਚਾਰ, ਬੋਲੀ ਅਤੇ ਵਿਰਸੇ ਨਾਲ ਜੁੜਨ ਦੀ ਪ੍ਰਬਲ ਤਾਂਘ ਵੀ ਪੈਦਾ ਕਰ ਸਕਾਂਗੇ।

**00**

# ਪ੍ਰੋ. ਭੁੱਲਰ ਦੀ ਫਾਂਸੀ ਦਾ ਵਿਸ਼ਵ ਭਰ ਦੇ ਸਿੱਖਾਂ 'ਚ ਰੋਸ

## ਅੰਕ 23, 2 ਤੋਂ 8 ਜੂਨ, 2011

ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਪਿਛਲੇ 9 ਸਾਲ ਤੋਂ ਦਿੱਲੀ ਦੀ ਤਿਹਾੜ ਜੇਲ ਵਿਚ ਫਾਂਸੀ ਦੀ ਸਜ਼ਾ ਦਾ ਸੰਤਾਪ ਭੋਗ ਰਿਹਾ ਹੈ। ਇਤਿਹਾਸ ਵਿਚ ਅਜਿਹੀ ਸ਼ਾਇਦ ਹੀ ਕੋਈ ਘਟਨਾ ਹੋਵੇਗੀ, ਜਿਸ ਵਿਚ ਫਾਂਸੀ ਦੀ ਸਜ਼ਾ ਦਾ ਇੰਨਾ ਲੰਮਾ ਸਮਾਂ ਕਿਸੇ ਨੂੰ ਸਾਹਮਣਾ ਕਰਨਾ ਪਿਆ ਹੋਵੇ। ਕਾਨੂੰਨ ਦੇ ਨਾਲ-ਨਾਲ ਕੁਦਰਤ ਦਾ ਇਨਸਾਫ ਵੀ ਅਜਿਹੀ ਬੇਰਹਿਮ ਸਜ਼ਾ ਦੀ ਇਜਾਜ਼ਤ ਨਹੀਂ ਦੇ ਸਕਦਾ ਕਿ ਕਿਸੇ ਨੂੰ ਜਾਨੋਂ ਮਾਰਨ ਦੀ ਸਜ਼ਾ ਦੇ ਕੇ ਉਸ ਨੂੰ ਪਲ-ਪਲ ਆਪਣੀ ਮੌਤ ਦੀ ਉਡੀਕ ਦਾ ਝੋਰਾ ਖਾਂਦਿਆਂ ਜੀਵਨ ਬਤੀਤ ਕਰਨਾ ਪਵੇ। ਆਮ ਕਰਕੇ ਫਾਂਸੀ ਦੀ ਸਜ਼ਾ ਬਾਰੇ ਫੈਸਲਾ ਬਹੁਤ ਜਲਦੀ ਹੋ ਜਾਂਦਾ ਹੈ। ਪਰ ਭਾਰਤ ਅੰਦਰ ਹੀ ਅਜਿਹਾ ਵਾਪਰਿਆ ਹੈ ਕਿ ਕਰੀਬ ਇਕ ਦਹਾਕਾ ਇਕ ਵਿਅਕਤੀ ਨੂੰ ਆਪਣੀ ਮੌਤ ਉਡੀਕਦਿਆਂ ਲੰਘ ਗਿਆ ਹੈ। 5 ਸਾਲ ਤਾਂ ਪ੍ਰੋ. ਦਵਿੰਦਰ ਪਾਲ ਸਿੰਘ ਭੁੱਲਰ ਵੱਲੋਂ ਰਾਸ਼ਟਰਪਤੀ ਕੋਲ ਕੀਤੀ ਗਈ ਰਹਿਮ ਦੀ ਅਪੀਲ ਦਾ ਨਿਬੇੜਾ ਕਰਨ ਵਿਚ ਲੰਘ ਗਏ। ਆਖਿਰ 5 ਸਾਲ ਬੀਤ ਜਾਣ ਬਾਅਦ ਰਾਸ਼ਟਰਪਤੀ ਨੇ ਉਨ੍ਹਾਂ ਦੀ ਰਹਿਮ ਦੀ ਅਪੀਲ ਖਾਰਿਜ ਕਰ ਦਿੱਤੀ ਹੈ। ਇੰਨਾ ਲੰਮਾ ਸਮਾਂ ਬੀਤ ਜਾਣ ਬਾਅਦ ਹਰ ਕਿਸੇ ਨੂੰ ਇਹੀ ਆਸ ਸੀ ਕਿ ਹੁਣ ਪ੍ਰੋ. ਭੁੱਲਰ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਜਾਵੇਗੀ, ਸਗੋਂ ਜਾਂ ਤਾਂ ਸਜ਼ਾ ਮੁਆਫ ਕਰ ਦਿੱਤੀ ਜਾਵੇਗੀ ਤੇ ਜਾਂ ਫਿਰ ਉਮਰ ਕੈਦ ਵਿਚ ਬਦਲ ਦਿੱਤੀ ਜਾਵੇਗੀ। ਪਰ ਇੰਨਾ ਲੰਮਾ ਸਮਾਂ ਕੇਸ ਲਟਕਾ ਕੇ ਫਾਂਸੀ ਦੀ ਸਜ਼ਾ ਬਰਕਰਾਰ ਰੱਖੇ ਜਾਣ ਦੀ ਕੋਈ ਤੁੱਕ ਦਿਖਾਈ ਨਹੀਂ ਦਿੰਦੀ। ਪ੍ਰੋ. ਭੁੱਲਰ ਦੇ ਖਿਲਾਫ 1993 ਵਿਚ ਯੂਥ ਕਾਂਗਰਸ ਦੇ ਦਫਤਰ ਉਪਰ ਬੰਬ ਧਮਾਕਾ ਕਰਨ ਦਾ ਦੋਸ਼ ਹੈ। ਇਸ ਘਟਨਾ ਵਿਚ 6 ਵਿਅਕਤੀ ਮਾਰੇ ਗਏ ਸਨ ਅਤੇ ਕਈ ਹੋਰ ਜ਼ਖਮੀ ਹੋਏ ਸਨ। ਪ੍ਰੋ. ਭੁੱਲਰ ਨੂੰ ਇਸ ਮਾਮਲੇ ਵਿਚ ਮੌਤ ਦੀ ਸਜ਼ਾ ਸਿਰਫ ਉਸ ਵੱਲੋਂ ਪੁਲਿਸ ਹਿਰਾਸਤ ਵਿਚ ਦਿੱਤੇ ਗਏ ਇਕਬਾਲੀਆ ਬਿਆਨ ਦੇ ਆਧਾਰ 'ਤੇ ਦਿੱਤੀ ਗਈ ਹੈ। ਹੋਰ ਕੋਈ ਵੀ ਠੋਸ ਸਬੂਤ ਜਾਂ ਗਵਾਹ ਉਸ ਖਿਲਾਫ ਨਹੀਂ ਭੁਗਤਿਆ। ਉਂਝ ਵੀ ਦੇਖਿਆ ਜਾਵੇ ਕਿ ਇਕ ਦਹਾਕਾ ਮੌਤ ਦੀ ਸਜ਼ਾ ਦੀ ਉਡੀਕ ਕਰਦਿਆਂ ਜੋ ਵਿਅਕਤੀ ਆਪਣਾ ਮਾਨਸਿਕ ਤਵਾਜ਼ਨ ਖੋਹ ਬੈਠਾ ਹੋਵੇ ਤਾਂ ਉਸ ਬਾਰੇ ਫੈਸਲਾ ਲੈਣ ਲੱਗਿਆਂ ਲਾਜ਼ਮੀ ਹੀ ਸਾਰੇ ਪਿਛੋਕੜ ਨੂੰ ਸਾਹਮਣੇ ਰੱਖਣਾ ਜ਼ਰੂਰੀ ਹੁੰਦਾ ਹੈ। ਪਰ ਇਸ ਮਾਮਲੇ ਵਿਚ ਅਜਿਹਾ ਨਹੀਂ ਕੀਤਾ ਗਿਆ। ਭਾਰਤ ਅੰਦਰ ਕਾਨੂੰਨ ਦੇ ਰਖਵਾਲਿਆਂ ਦਾ ਇਕ ਦੋਗਲਾ ਪੱਖ ਵੀ ਹੈ ਕਿ ਰਾਜੀਵ ਗਾਂਧੀ ਨੂੰ ਕਤਲ ਕਰਨ ਵਾਲਿਆਂ ਅਤੇ ਪਾਰਲੀਮੈਂਟ ਉਪਰ ਹਮਲੇ ਦੇ ਦੋਸ਼ੀ ਕਹੇ ਜਾਂਦੇ ਅਫਜ਼ਲ ਗੁਰੂ ਨੂੰ ਵੀ ਫਾਂਸੀ ਦੀ ਸਜ਼ਾ ਸੁਣਾਈ ਗਈ ਹੈ ਤੇ ਇਹ ਲੋਕ ਵੀ ਲੰਮੇ ਸਮੇਂ ਤੋਂ ਰਾਸ਼ਟਰਪਤੀ ਦੇ ਫੈਸਲੇ ਦੀ ਉਡੀਕ ਕਰ ਰਹੇ ਹਨ।

ਪ੍ਰੋ. ਦਵਿੰਦਰ ਪਾਲ ਸਿੰਘ ਭੁੱਲਰ ਕੋਈ ਮੁਜਰਿਮ ਅਤੇ ਸਮਾਜ ਵਿਰੋਧੀ ਅਨਸਰ ਨਹੀਂ, ਸਗੋਂ ਉਹ ਇਕ ਪੜ੍ਹਿਆ-ਲਿਖਿਆ ਅਤੇ ਸੰਵੇਦਨਸ਼ੀਲ ਮਨੁੱਖ ਹੈ। ਇਕ ਵਿਸ਼ੇਸ਼ ਹਾਲਾਤ ਵਿਚ ਸਿੱਖਾਂ ਨਾਲ ਹੋਈਆਂ ਵਧੀਕੀਆਂ ਅਤੇ ਵਿਤਕਰਿਆਂ ਵਿਰੁੱਧ ਉੱਠੇ ਰੋਸ ਵਜੋਂ ਉਸ ਨੇ ਵੀ ਹੋਰਨਾਂ ਹਜ਼ਾਰਾਂ ਨੌਜਵਾਨਾਂ ਵਾਂਗ ਆਪਣੇ ਤਿੱਖੇ ਰੋਸ ਦਾ ਪ੍ਰਗਟਾਵਾ ਕੀਤਾ ਸੀ। ਪ੍ਰੋ. ਭੁੱਲਰ ਨੇ ਆਪਣੇ ਕਿਸੇ

ਨਿੱਜੀ ਲਾਭ ਲਈ ਕੋਈ ਹਿੰਸਕ ਵਾਰਦਾਤ ਨਹੀਂ ਕੀਤੀ, ਸਗੋਂ ਉਹ ਸਮੁੱਚੇ ਸਿੱਖ ਪੰਥ ਨੂੰ ਇਨਸਾਫ ਲਈ ਲੜਾਈ ਦਾ ਹਿੱਸਾ ਬਣੇ ਸਨ। ਇਸ ਲਈ ਅਜਿਹੀਆਂ ਲੜਾਈਆਂ ਅਤੇ ਇਨ੍ਹਾਂ ਵਿਚ ਹਿੱਸਾ ਲੈਣ ਵਾਲੇ ਵਿਅਕਤੀਆਂ ਪ੍ਰਤੀ ਵਤੀਰਾ ਕਦੇ ਵੀ ਆਮ ਮੁਜਰਿਮਾਂ ਵਾਲਾ ਨਹੀਂ ਹੋ ਸਕਦਾ। ਇਸ ਗੱਲ ਨੂੰ ਹਰ ਕੋਈ ਪ੍ਰਵਾਨ ਕਰਦਾ ਹੈ ਕਿ ਦਰਬਾਰ ਸਾਹਿਬ ਉਪਰ ਹੋਏ ਹਮਲੇ ਅਤੇ ਉਸ ਤੋਂ ਬਾਅਦ ਦਿੱਲੀ ਦੰਗਿਆਂ ਵਿਚ ਹਜ਼ਾਰਾਂ ਸਿੱਖਾਂ ਦੇ ਕਤਲੇਆਮ ਦੀ ਘਟਨਾ ਸਿੱਖਾਂ ਵਿਰੁੱਧ ਬਹੁਤ ਹੀ ਵੱਡੀ ਸ਼ਰਮਨਾਕ ਕਾਰਵਾਈ ਸੀ। ਅਜਿਹੀ ਕਾਰਵਾਈ ਖਿਲਾਫ ਲੋਕਾਂ ਵੱਲੋਂ ਪ੍ਰਤੀਕਰਮ ਆਉਣਾ ਬਹੁਤ ਹੀ ਸੁਭਾਵਿਕ ਗੱਲ ਹੈ। ਇਸੇ ਪ੍ਰਤੀਕਰਮ ਵਿਚ ਹੀ ਪੰਜਾਬ ਅੰਦਰ ਵੱਡੀ ਗਿਣਤੀ ਵਿਚ ਨੌਜਵਾਨ ਖਾੜਕੂ ਲਹਿਰ ਵਿਚ ਸ਼ਾਮਲ ਹੋਏ। ਸਿੱਖ ਨੌਜਵਾਨਾਂ ਵੱਲੋਂ ਖਾੜਕੂ ਲਹਿਰ ਵਿਚ ਸ਼ਾਮਲ ਹੋਣਾ ਕੋਈ ਮੁਜਰਿਮਾਨਾ ਕਾਰਵਾਈ ਨਹੀਂ ਸੀ, ਸਗੋਂ ਉਨ੍ਹਾਂ ਦੇ ਉਚੇ-ਸੁੱਚੇ ਜਜ਼ਬਾਤਾਂ ਦਾ ਪ੍ਰਗਟਾਵਾ ਸੀ। ਅਜਿਹੇ ਜਜ਼ਬਾਤਾਂ ਪ੍ਰਤੀ ਕਦੇ ਵੀ ਨਾਂਹ-ਪੱਖੀ ਵਤੀਰਾ ਨਹੀਂ ਅਪਣਾਇਆ ਜਾਣਾ ਚਾਹੀਦਾ। ਹੁਣ ਜਦਕਿ ਪੰਜਾਬ ਅੰਦਰ ਹਾਲਾਤ ਆਮ ਵਰਗੇ ਬਣ ਗਏ ਹਨ ਅਤੇ ਸਮੁੱਚੀ ਦੁਨੀਆਂ ਵਿਚ ਵਸਦੇ ਸਿੱਖ ਆਪਣੇ ਭਵਿੱਖ ਲਈ ਅੱਗੇ ਵਧਦੇ ਹੋਏ ਪੰਜਾਬ ਦੀ ਬਿਹਤਰੀ ਅਤੇ ਤਰੱਕੀ ਲਈ ਹਮੇਸ਼ਾ ਕਾਮਨਾ ਕਰਦੇ ਹਨ ਤਾਂ ਫਿਰ ਅਜਿਹੇ ਸਮੇਂ ਸੁੱਤੀਆਂ ਕਲਾ ਜਗਾਉਣਾ ਸ਼ਰਾਰਤੀ ਕਾਰਵਾਈ ਹੀ ਕਹੀ ਜਾ ਸਕਦੀ ਹੈ। ਪੂਰੀ ਦੁਨੀਆਂ ਵਿਚ ਸਿੱਖ ਇਸ ਸਮੇਂ ਸਾਕਾ ਨੀਲਾ ਤਾਰਾ ਦੇ ਘੱਲੂਘਾਰੇ ਦੀ ਬਰਸੀ ਮਨਾ ਰਹੇ ਹਨ ਅਤੇ ਪੂਰੀ ਦੁਨੀਆਂ ਵਿਚ ਸਿੱਖਾਂ ਵੱਲੋਂ ਇਸ ਮਾਮਲੇ ਉਪਰ ਵੱਡਾ ਰੋਸ ਪ੍ਰਗਟ ਕੀਤਾ ਜਾ ਰਿਹਾ ਹੈ। ਐਨ ਉਸੇ ਸਮੇਂ ਪ੍ਰੋ. ਭੁੱਲਰ ਨੂੰ ਫਾਂਸੀ ਦੀ ਸਜ਼ਾ ਬਰਕਰਾਰ ਰੱਖ ਕੇ ਸਿੱਖ ਕੌਮ ਦੇ ਜਜ਼ਬਾਤਾਂ ਨੂੰ ਮੁੜ ਉਚੇੜਿਆ ਗਿਆ ਹੈ। ਪੂਰੀ ਦੁਨੀਆਂ ਵਿਚ ਵਸਦੇ ਸਿੱਖਾਂ ਨੇ ਭਾਰਤ ਸਰਕਾਰ ਦੀ ਇਸ ਕਾਰਵਾਈ ਦੀ ਸਖ਼ਤ ਵਿਰੋਧਤਾ ਕੀਤੀ ਹੈ। ਸ਼੍ਰੋਮਣੀ ਅਕਾਲੀ ਦਲ, ਵੱਖ-ਵੱਖ ਪੰਥਕ ਜਥੇਬੰਦੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਅਤੇ ਹੋਰਨਾਂ ਪ੍ਰਮੁੱਖ ਸ਼ਖਸੀਅਤਾਂ ਵੱਲੋਂ ਪ੍ਰੋ. ਭੁੱਲਰ ਦੀ ਫਾਂਸੀ ਦੀ ਸਜ਼ਾ ਬਰਕਰਾਰ ਰੱਖਣ ਨੂੰ ਸਿੱਖਾਂ ਪ੍ਰਤੀ ਮਾੜੇ ਵਤੀਰੇ ਦਾ ਇਜ਼ਹਾਰ ਦੱਸਿਆ ਹੈ ਅਤੇ ਕਿਹਾ ਹੈ ਕਿ ਪ੍ਰੋ. ਭੁੱਲਰ ਨੂੰ ਫਾਂਸੀ ਦੇਣ ਨਾਲ ਇਕ ਵਾਰ ਫਿਰ ਸਿੱਖਾਂ ਵਿਚ ਰੋਸ ਉਠੇਗਾ ਅਤੇ ਭਾਰਤ ਵਿਚ ਸਿੱਖਾਂ ਅਤੇ ਕੇਂਦਰ ਸਰਕਾਰ ਵਿਚਕਾਰ ਟਕਰਾਅ ਵਾਲੀ ਸਥਿਤੀ ਨੂੰ ਮੁੜ ਪੈਦਾ ਕਰੇਗਾ। ਅਜਿਹਾ ਕਰਨਾ ਸਿੱਖਾਂ ਅਤੇ ਭਾਰਤ ਸਰਕਾਰ ਦੋਹਾਂ ਦੇ ਹੀ ਹਿੱਤ ਵਿਚ ਨਹੀਂ। ਅਜਿਹੇ ਸਮੇਂ ਤਾਂ ਇਹ ਚਾਹੀਦਾ ਹੈ ਕਿ ਸਰਕਾਰ ਅਜਿਹੇ ਕਦਮ ਚੁੱਕੇ, ਜੋ ਬੀਤੇ ਸਮੇਂ ਵਿਚ ਵਾਪਰੀਆਂ ਘਟਨਾਵਾਂ ਕਾਰਨ ਪੈਦਾ ਹੋਈ ਤਲਖੀ ਅਤੇ ਸ਼ੰਕਿਆਂ ਨੂੰ ਦੂਰ ਕਰੇ। ਪਰ ਫਾਂਸੀ ਦੀ ਸਜ਼ਾ ਬਹਾਲ ਰੱਖਣ ਨਾਲ ਸਿੱਖਾਂ ਅੰਦਰ ਮੁੜ ਤੌਖਲੇ ਪੈਦਾ ਹੋਏ ਹਨ, ਸ਼ੰਕੇ ਵਧੇ ਹਨ ਅਤੇ ਰੋਸ ਜਾਗਿਆ ਹੈ। ਪਰ ਭਾਰਤ ਸਰਕਾਰ ਨੂੰ ਕੰਧ ਉਪਰ ਲਿਖਿਆ ਇਹ ਕੁਝ ਪੜ੍ਹ ਲੈਣਾ ਚਾਹੀਦਾ ਹੈ। ਛੋਟੀਆਂ ਘਟਨਾਵਾਂ ਹੀ ਕਈ ਵਾਰ ਅੱਗੇ ਜਾ ਕੇ ਵੱਡੀਆਂ ਸਥਿਤੀਆਂ ਨੂੰ ਜਨਮ ਦਿੰਦੀਆਂ ਹਨ। ਅੱਜ ਸਮੁੱਚਾ ਸਿੱਖ ਪੰਥ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਦੀ ਮੰਗ ਕਰ ਰਿਹਾ ਹੈ। ਇਹ ਲੋਕਾਂ ਦੇ ਜਜ਼ਬਾਤ ਹਨ। ਇਸ ਨੂੰ ਕਿਸੇ ਇਕੱਲੇ-ਇਕਹਿਰੇ ਵਿਅਕਤੀ ਦਾ ਬਿਆਨ ਜਾਂ ਐਲਾਨ ਨਹੀਂ ਕਿਹਾ ਜਾ ਸਕਦਾ। ਸਮੁੱਚੇ ਸਿੱਖ ਪੰਥ ਦੀ ਆਵਾਜ਼ ਅਤੇ ਜਜ਼ਬਾਤਾਂ ਦੀ ਕਦਰ ਕਰਦਿਆਂ ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਨੂੰ ਇਹ ਮਾਮਲਾ ਮੁੜ ਵਿਚਾਰਨਾ ਚਾਹੀਦਾ

ਹੈ ਤਾਂ ਕਿ ਸਿੱਖਾਂ ਦਾ ਮੁੜ ਭਰੋਸਾ ਵਧ ਸਕੇ ਅਤੇ ਉਹ ਭਾਰਤ ਅੰਦਰ ਰਹਿੰਦਿਆਂ ਵੀ ਆਜ਼ਾਦੀ ਅਤੇ ਗੌਰਵ ਨਾਲ ਰਹਿਣ ਦਾ ਮਾਣ ਮਹਿਸੂਸ ਕਰ ਸਕਣ।

ਵਿਦੇਸ਼ਾਂ ਵਿਚ ਵਸਦੇ ਸਿੱਖ ਇਸ ਮਸਲੇ ਨੂੰ ਲੈ ਕੇ ਵਧੇਰੇ ਚਿੰਤਤ ਅਤੇ ਗੁੱਸੇ ਵਿਚ ਹਨ। ਅਮਰੀਕਾ ਦੀਆਂ ਜੇਲ੍ਹਾਂ ਵਿਚ ਰਹਿ ਚੁੱਕੇ ਹਰਪਾਲ ਸਿੰਘ ਚੀਮਾ ਅਤੇ ਕੁਲਬੀਰ ਸਿੰਘ ਬੜਾ ਪਿੰਡ ਇਸ ਮਾਮਲੇ ਉਪਰ ਵਧੇਰੇ ਸਰਗਰਮ ਹਨ ਅਤੇ ਉਹ ਆਪਣੇ ਨਾਲ ਹੋਈਆਂ ਵਧੀਕੀਆਂ ਬਾਰੇ ਵੀ ਦੱਸ ਰਹੇ ਹਨ। ਉਨ੍ਹਾਂ ਵੱਲੋਂ ਪ੍ਰੋ. ਭੁੱਲਰ ਦੀ ਸਜ਼ਾ ਵਿਰੁੱਧ ਸਰਗਰਮੀ ਵਿੱਢੀ ਹੋਈ ਹੈ। ਪੰਥਕ ਜਥੇਬੰਦੀਆਂ ਇਸ ਮਾਮਲੇ ਉਪਰ ਸਾਂਝਾ ਸੰਘਰਸ਼ ਵਿੱਢਣ ਲਈ ਤਿਆਰ ਹਨ। ਪਰ ਪੰਜਾਬ ਵਿਚ ਚੋਣਾਂ ਦਾ ਵਰ੍ਹਾ ਹੋਣ ਕਾਰਨ ਇਸ ਮਾਮਲੇ ਉਪਰ ਸਿਆਸੀ ਰੋਟੀਆਂ ਵੀ ਸੇਕੀਆਂ ਜਾਣਗੀਆਂ।

ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੇ ਕੈਲੀਫੋਰਨੀਆ ਵਿਚ ਰਹਿੰਦੇ ਛੋਟੇ ਭਰਾ ਤਜਿੰਦਰਪਾਲ ਸਿੰਘ ਭੁੱਲਰ ਨਾਲ ਜਦ ਪੰਜਾਬ ਮੇਲ ਨੇ ਇਸ ਸੰਬੰਧੀ ਗੱਲਬਾਤ ਕੀਤੀ ਤਾਂ ਉਨ੍ਹਾਂ ਫਾਂਸੀ ਦੀ ਸਜ਼ਾ ਬਰਕਰਾਰ ਰੱਖਣ ਉਪਰ ਬੇਹੱਦ ਅਫਸੋਸ ਪ੍ਰਗਟ ਕੀਤਾ ਅਤੇ ਨਾਲ ਹੀ ਕਿਹਾ ਕਿ ਵਿਦੇਸ਼ਾਂ ਵਿਚ ਵਸਦੇ ਸਿੱਖਾਂ ਨੂੰ ਗੁਰਦੁਆਰਿਆਂ ਦੇ ਪ੍ਰਬੰਧਾਂ ਲਈ ਲੜਾਈਆਂ ਕਰਨ ਦੀ ਬਜਾਏ ਸਮੂਹ ਸਿੱਖਾਂ ਦੇ ਮਸਲੇ ਹੱਲ ਕਰਵਾਉਣ ਲਈ ਇਕਮੁੱਠ ਹੋਣਾ ਚਾਹੀਦਾ ਹੈ।

00

# ਬਾਬਾ ਰਾਮਦੇਵ ਦੇ ਸਤਿਆਗ੍ਰਹਿ ਬਾਰੇ ਭਾਰਤ ਸਰਕਾਰ ਦੀ ਕੂਟਨੀਤੀ

### ਅੰਕ 24, 9 ਜੂਨ ਤੋਂ 15 ਜੂਨ, 2011

ਯੋਗ ਗੁਰੂ ਬਾਬਾ ਰਾਮਦੇਵ ਨੇ ਭਾਰਤ ਦੇ ਕੁਝ ਧਨ ਕੁਬੇਰਾਂ ਵੱਲੋਂ ਵਿਦੇਸ਼ਾਂ ਵਿਚ ਜਮ੍ਹਾ ਕੀਤੇ ਬੇਹਿਸਾਬੇ ਕਾਲੇ ਧਨ ਨੂੰ ਵਾਪਸ ਮੰਗਵਾਉਣ ਲਈ ਸਖਤ ਕਾਨੂੰਨ ਬਣਾਉਣ ਅਤੇ ਦੇਸ਼ ਅੰਦਰੋਂ ਭ੍ਰਿਸ਼ਟਾਚਾਰ ਖਤਮ ਕਰਨ ਲਈ ਨਿਯਮ ਬਣਾਏ ਜਾਣ ਦੇ ਮੁੱਦਿਆਂ ਨੂੰ ਲੈ ਕੇ ਦੇਸ਼ ਵਿਆਪੀ ਸੱਤਿਆਗ੍ਰਹਿ ਆਰੰਭਿਆ ਹੈ। 4 ਜੂਨ ਨੂੰ ਉਹ ਦਿੱਲੀ ਦੇ ਰਾਮਲੀਲਾ ਮੈਦਾਨ ਵਿਚ ਵੱਡੇ ਗਿਣਤੀ 'ਚ ਆਪਣੇ ਸਮਰਥਕਾਂ ਨਾਲ ਸਤਿਆਗ੍ਰਹਿ 'ਤੇ ਬੈਠੇ ਸਨ। ਪਰ ਭਾਰਤ ਸਰਕਾਰ ਅਤੇ ਬਾਬੇ ਵਿਚਕਾਰ ਚਲਦੀ ਰਹੀ ਗੱਲਬਾਤ ਸੁਖਾਵਾਂ ਮੋੜ ਲੈਣ ਦੀ ਬਜਾਏ ਤਣਾਅਪੂਰਨ ਮਾਹੌਲ ਬਣਾ ਗਈ ਹੈ। 4 ਜੂਨ ਸ਼ਾਮ ਤੱਕ ਬਾਬਾ ਰਾਮਦੇਵ ਅਤੇ ਸਰਕਾਰੀ ਬੁਲਾਰੇ ਇਹ ਕਹਿੰਦੇ ਰਹੇ ਕਿ ਦੋਵਾਂ ਧਿਰਾਂ ਵਿਚਕਾਰ ਸਭ ਮੁੱਦਿਆਂ ਉਪਰ ਲਗਭਗ ਆਮ ਸਹਿਮਤੀ ਬਣ ਗਈ ਹੈ ਅਤੇ ਕਿਸੇ ਸਮੇਂ ਵੀ ਸਤਿਆਗ੍ਰਹਿ ਸਮਾਪਤ ਹੋਣ ਦਾ ਐਲਾਨ ਹੋ ਸਕਦਾ ਹੈ। ਇਕ ਵਾਰ ਸ਼ਾਮ ਨੂੰ ਬਾਬੇ ਨੇ ਐਲਾਨ ਹੀ ਕਰ ਦਿੱਤਾ ਕਿ ਉਹ ਸਤਿਆਗ੍ਰਹਿ ਸਮਾਪਤ ਕਰ ਰਹੇ ਹਨ ਕਿਉਂਕਿ ਸਰਕਾਰ ਨੇ ਉਨ੍ਹਾਂ ਦੀਆਂ ਮੰਗਾਂ ਮੰਨਣ ਦਾ ਭਰੋਸਾ ਦਿੱਤਾ ਹੈ। ਪਰ ਇਸੇ ਸਮੇਂ ਕੇਂਦਰ ਸਰਕਾਰ ਦੇ ਇਕ ਮੰਤਰੀ ਨੇ ਬਾਬੇ ਦੇ ਸਹਿਯੋਗੀ ਵੱਲੋਂ ਲਿਖਿਆ ਪੱਤਰ ਜਾਰੀ ਕਰ ਦਿੱਤਾ, ਜਿਸ ਵਿਚ ਇਹ ਭਰੋਸਾ ਦਿੱਤਾ ਗਿਆ ਸੀ ਕਿ ਬਾਬਾ ਸੱਤਿਆਗ੍ਰਹਿ ਤਾਂ ਆਰੰਭ ਕਰੇਗਾ ਪਰ ਇਹ ਮਹਿਜ਼ ਸੰਕੇਤਕ ਹੋਵੇਗਾ ਅਤੇ ਜਲਦੀ ਹੀ ਖਤਮ ਕਰ ਦਿੱਤਾ ਜਾਵੇਗਾ। ਸਰਕਾਰ ਵੱਲੋਂ ਇਹ ਪੱਤਰ ਜਾਰੀ ਕਰਨ 'ਤੇ ਬਾਬਾ ਭੜਕ ਉੱਠੇ ਅਤੇ ਉਨ੍ਹਾਂ ਕਿਹਾ ਕਿ ਸਰਕਾਰ ਨੇ ਉਸ ਨਾਲ ਵਿਸ਼ਵਾਸਘਾਤ ਕੀਤਾ ਹੈ ਅਤੇ ਸਰਕਾਰ ਕਾਲੇ ਧਨ ਨੂੰ ਵਾਪਸ ਮੰਗਵਾਉਣ ਅਤੇ ਭ੍ਰਿਸ਼ਟਾਚਾਰ ਵਰਗਿਆਂ ਮੁੱਦਿਆਂ ਉਪਰ ਸੁਹਿਰਦ ਅਤੇ ਗੰਭੀਰ ਨਹੀਂ। ਇਸ ਤੋਂ ਬਾਅਦ ਅੱਧੀ ਰਾਤ ਨੂੰ ਕੇਂਦਰ ਸਰਕਾਰ ਦੇ ਇਸ਼ਾਰੇ 'ਤੇ ਵੱਡੀ ਗਿਣਤੀ ਵਿਚ ਪੁਲਿਸ ਅਤੇ ਸੁਰੱਖਿਆ ਫੋਰਸਾਂ ਨੇ ਬਾਬੇ ਦੇ ਪੰਡਾਲ ਉਪਰ ਧਾਵਾ ਬੋਲ ਦਿੱਤਾ। ਬਾਬੇ ਨੂੰ ਉਥੋਂ ਚੁੱਕ ਕੇ ਲੈ ਗਏ ਅਤੇ ਬਾਕੀ ਸਮਰਥਕਾਂ ਨੂੰ ਅੱਥਰੂ ਗੈਸ, ਲਾਠੀਚਾਰਜ ਕਰਕੇ ਉਥੋਂ ਖਦੇੜਨ ਦਾ ਸਿਲਸਿਲਾ ਆਰੰਭ ਹੋ ਗਿਆ। ਪੁਲਿਸ ਦੀ ਇਸ ਕਾਰਵਾਈ ਵਿਚ ਅਨੇਕਾਂ ਔਰਤਾਂ, ਬੱਚੇ ਅਤੇ ਬਜ਼ੁਰਗ ਜ਼ਖਮੀ ਹੋ ਗਏ। ਬਹੁਤ ਸਾਰੇ ਲੋਕਾਂ ਨੂੰ ਬੇਹੋਸ਼ ਪਿਆਂ ਨੂੰ ਚੁੱਕਣ ਵਾਲਾ ਵੀ ਕੋਈ ਨਹੀਂ ਸੀ। ਸਵੇਰ ਤੱਕ ਇਹ ਕਾਰਵਾਈ ਚਲਦੀ ਰਹੀ। ਇਸ ਤਰ੍ਹਾਂ ਭਾਰਤ ਸਰਕਾਰ ਨੇ ਜ਼ੋਰ-ਜਬਰ ਨਾਲ ਬਾਬੇ ਦਾ ਸਤਿਆਗ੍ਰਹਿ ਦਿੱਲੀ 'ਚੋਂ ਖਤਮ ਕਰਵਾ ਦਿੱਤਾ ਅਤੇ ਬਾਬੇ ਨੂੰ ਉਨ੍ਹਾਂ ਦੇ ਹੈੱਡਕੁਆਰਟਰ ਹਰਿਦੁਆਰ ਪਹੁੰਚਾ ਦਿੱਤਾ। ਪਰ ਬਾਬਾ ਰਾਮਦੇਵ ਨੇ ਕਿਹਾ ਹੈ ਕਿ ਉਹ ਆਪਣੇ ਵੱਲੋਂ ਉਠਾਏ ਮੁੱਦਿਆਂ ਨੂੰ ਲੈ ਕੇ ਸੱਤਿਆਗ੍ਰਹਿ ਲਗਾਤਾਰ ਜਾਰੀ ਰੱਖਣਗੇ ਅਤੇ ਜਦ ਤੱਕ ਉਨ੍ਹਾਂ ਵੱਲੋਂ ਉਠਾਈਆਂ ਗਈਆਂ ਮੰਗਾਂ ਨਹੀਂ ਮੰਨੀਆਂ ਜਾਂਦੀਆਂ, ਸੰਘਰਸ਼ ਜਾਰੀ ਰਹੇਗਾ।

ਬਾਬਾ ਰਾਮਦੇਵ 2 ਜੂਨ ਨੂੰ ਜਿਉਂ ਹੀ ਨਵੀਂ ਦਿੱਲੀ ਵਿਖੇ ਪੁੱਜੇ ਤਾਂ ਉਨ੍ਹਾਂ ਦਾ ਕੇਂਦਰ

ਸਰਕਾਰ ਵੱਲੋਂ ਬੜਾ ਭਰਵਾਂ ਸਵਾਗਤ ਕੀਤਾ ਗਿਆ। ਹਵਾਈ ਅੱਡੇ ’ਤੇ 4 ਮੰਤਰੀ ਉਨ੍ਹਾਂ ਨੂੰ ਮਿਲਣ ਪਹੁੰਚੇ ਅਤੇ ਬਹੁਤ ਸਾਰੇ ਸੀਨੀਅਰ ਅਧਿਕਾਰੀ ਵੀ ਇਸ ਮੌਕੇ ਹਾਜ਼ਰ ਸਨ। ਹਵਾਈ ਅੱਡੇ ਉਪਰ ਵਿੱਤ ਮੰਤਰੀ ਪ੍ਰਣਬ ਮੁਖਰਜੀ ਸਮੇਤ ਚਾਰ ਮੰਤਰੀਆਂ ਨਾਲ ਬਾਬਾ ਰਾਮਦੇਵ ਦੀ ਲੰਬੀ ਗੱਲਬਾਤ ਵੀ ਹੋਈ ਸੀ। ਸਿਆਸੀ ਹਲਕਿਆਂ ਵਿਚ ਉਸ ਸਮੇਂ ਹੀ ਇਹ ਚਰਚਾ ਆਰੰਭ ਹੋ ਗਈ ਸੀ ਕਿ ਬਾਬਾ ਰਾਮਦੇਵ ਕੇਂਦਰੀ ਮੰਤਰੀਆਂ ਦੇ ਚੁੰਗਲ ਵਿਚ ਫਸਦੇ ਜਾ ਰਹੇ ਹਨ ਅਤੇ ਪ੍ਰਣਬ ਮੁਖਰਜੀ, ਕਪਿਲ ਸਿੱਬਲ ਵਰਗੇ ਚਾਲਬਾਜ਼ ਅਤੇ ਹੰਢੇ-ਵਰਤੇ ਸਿਆਸਤਦਾਨ ਉਨ੍ਹਾਂ ਦੇ ਪੈਰ ਨਹੀਂ ਲੱਗਣ ਦੇਣਗੇ ਤੇ ਆਖਿਰ ਗੱਲ ਵੀ ਉਹੀ ਹੋਈ। ਇਨ੍ਹਾਂ ਮੰਤਰੀਆਂ ਨੇ ਬਾਬੇ ਨੂੰ ਅਜਿਹੇ ਝਾਂਸਿਆਂ ਵਿਚ ਫਸਾਇਆ ਕਿ ਨਾ ਤਾਂ ਉਸ ਦੇ ਪੱਲੇ ਕੁਝ ਪੈਣ ਦਿੱਤਾ ਤੇ ਨਾਲ ਹੀ ਸੱਤਿਆਗ੍ਰਹਿ ਬਾਰੇ ਭੰਬਲਭੂਸਾ ਪੈਦਾ ਕਰ ਦਿੱਤਾ। ਖੁਦ ਬਾਬਾ ਰਾਮਦੇਵ ਵੀ ਵਿਵਾਦਾਂ ਦੇ ਘੇਰੇ ਵਿਚ ਖੜ੍ਹਾ ਕਰ ਦਿੱਤਾ। ਅਸਲ ਵਿਚ ਕੁਝ ਸਮਾਂ ਪਹਿਲਾਂ ਗਾਂਧੀਵਾਦੀ ਅੰਨਾ ਹਜ਼ਾਰੇ ਨੇ ਭ੍ਰਿਸ਼ਟਾਚਾਰ ਖਿਲਾਫ ਕਾਰਵਾਈ ਲਈ ਸਮਰੱਥ ਲੋਕਪਾਲ ਦੀ ਕਾਇਮੀ ਲਈ ਨਵੀਂ ਦਿੱਲੀ ਵਿਖੇ ਮਰਨ ਵਰਤ ਆਰੰਭ ਕੀਤਾ ਸੀ ਅਤੇ ਉਨ੍ਹਾਂ ਦੀ ਇਸ ਮੰਗ ਨੂੰ ਦੇਸ਼ ਭਰ ਵਿਚੋਂ ਵਿਆਪਕ ਹੁੰਗਾਰਾ ਮਿਲਿਆ ਸੀ। ਉਨ੍ਹਾਂ ਨੂੰ ਮਿਲੀ ਸਫਲਤਾ ਤੋਂ ਬਾਅਦ ਹੀ ਬਾਬਾ ਰਾਮਦੇਵ ਨੇ ਵੀ ਕਾਲੇ ਧਨ ਅਤੇ ਭ੍ਰਿਸ਼ਟਾਚਾਰ ਦੇ ਮੁੱਦੇ ਨੂੰ ਲੈ ਕੇ ਅੰਦੋਲਨ ਦਾ ਐਲਾਨ ਕਰ ਦਿੱਤਾ। ਪਰ ਗਾਂਧੀਵਾਦੀ ਅੰਨਾ ਹਜ਼ਾਰੇ ਅਤੇ ਬਾਬਾ ਰਾਮਦੇਵ ਦੇ ਕੰਮ ਕਰਨ ਦੇ ਤਰੀਕੇ ਅਤੇ ਅੰਦੋਲਨ ਚਲਾਉਣ ਦੇ ਦਾਅਪੇਚਾਂ ਵਿਚ ਢੇਰ ਅੰਤਰ ਹੈ। ਅੰਨਾ ਹਜ਼ਾਰੇ ਨੇ ਕੇਂਦਰ ਸਰਕਾਰ ਦੇ ਕਿਸੇ ਵੀ ਮੰਤਰੀ ਜਾਂ ਸੰਤਰੀ ਨਾਲ ਸਿੱਧਾ ਗੱਲਬਾਤ ਕਰਨ ਤੋਂ ਹਮੇਸ਼ਾ ਇਨਕਾਰ ਕੀਤਾ। ਉਨ੍ਹਾਂ ਨੇ ਸਪੱਸ਼ਟ ਰੂਪ ਵਿਚ ਆਪਣੀ ਇਕੋ ਹੀ ਮੰਗ ਰੱਖੀ ਕਿ ਲੋਕਪਾਲ ਬਿੱਲ ਲਿਆਉਣ ਲਈ ਸਾਂਝੀ ਕਮੇਟੀ ਬਣਾਉਣ ਵਾਸਤੇ ਸਰਕਾਰ ਨੋਟੀਫਿਕੇਸ਼ਨ ਜਾਰੀ ਕਰੇ ਅਤੇ ਇਸ ਨੋਟੀਫਿਕੇਸ਼ਨ ਦੀ ਕਾਪੀ ਉਨ੍ਹਾਂ ਨੂੰ ਦਿੱਤੀ ਜਾਵੇ ਤਾਂ ਹੀ ਸਤਿਆਗ੍ਰਹਿ ਚੁੱਕਿਆ ਜਾਵੇਗਾ ਅਤੇ ਗੱਲਬਾਤ ਹੋਵੇਗੀ। ਦੂਜੀ ਗੱਲ ਬਾਬਾ ਰਾਮਦੇਵ ਨੇ ਕੇਂਦਰ ਸਰਕਾਰ ਨਾਲ ਹੋਣ ਵਾਲੀ ਹਰ ਗੱਲ ’ਚ ਪੂਰੀ ਤਰ੍ਹਾਂ ਪਾਰਦਰਸ਼ਿਤਾ ਉਪਰ ਜ਼ੋਰ ਦਿੱਤਾ। ਇਥੋਂ ਤੱਕ ਕਿ ਹੁਣ ਲੋਕਪਾਲ ਬਿੱਲ ਦਾ ਖਰੜਾ ਤਿਆਰ ਕਰਨ ਵਾਲੀ ਸਾਂਝੀ ਕਮੇਟੀ ਦੀਆਂ ਮੀਟਿੰਗਾਂ ਦੀ ਵੀ ਵੀਡੀਓਗ੍ਰਾਫੀ ਦੀ ਮੰਗ ਕੀਤੀ ਤਾਂ ਕਿ ਸਭ ਨੂੰ ਇਹ ਪਤਾ ਲੱਗ ਸਕੇ ਕਿ ਉਨ੍ਹਾਂ ਦੀ ਧਿਰ ਕੀ ਕਹਿੰਦੀ ਹੈ ਅਤੇ ਸਰਕਾਰੀ ਧਿਰ ਦਾ ਕੀ ਪੱਖ ਹੈ। ਪਰ ਬਾਬਾ ਰਾਮਦੇਵ ਦਾ ਅਮਲ ਕੁਝ ਹੋਰ ਸੀ। ਉਹ ਕੇਂਦਰੀ ਮੰਤਰੀਆਂ ਨਾਲ ਅੰਦਰਖਾਤੇ ਗੱਲਬਾਤ ਕਰਦੇ ਰਹੇ, ਜਿਸ ਬਾਰੇ ਕਿਸੇ ਨੂੰ ਵੀ ਭਿਣਕ ਨਹੀਂ ਪੈਣ ਦਿੱਤੀ ਗਈ। ਇਥੋਂ ਤੱਕ ਕਿ ਚਾਰ ਜੂਨ ਨੂੰ ਭੁੱਖ ਹੜਤਾਲ ’ਤੇ ਬੈਠਿਆਂ ਵੀ ਉਹ ਢਾਈ ਵਜੇ ਆਪਣੇ ਸਮਰਥਕਾਂ ਤੋਂ ਕੇਂਦਰ ਸਰਕਾਰ ਨਾਲ ਗੱਲਬਾਤ ਲਈ ਦੋ ਘੰਟੇ ਦੀ ਛੁੱਟੀ ਲੈ ਕੇ ਕਿਸੇ ਅਗਿਆਤ ਸਥਾਨ ’ਤੇ ਚਲੇ ਗਏ। ਇਸ ਤਰ੍ਹਾਂ ਬਾਬਾ ਰਾਮਦੇਵ ਇਕ ਤਾਂ ਆਪਣੇ ਸਤਿਆਗ੍ਰਹਿ ਦਾ ਦਬਾਅ ਵਧਾਉਣ ਤੋਂ ਪਹਿਲਾਂ ਹੀ ਕੇਂਦਰ ਸਰਕਾਰ ਨਾਲ ਗੱਲਬਾਤ ਵਿਚ ਉਲਝ ਗਏ ਤੇ ਦੂਜੀ ਇਸ ਗੱਲਬਾਤ ਦੌਰਾਨ ਬਾਬੇ ਨੇ ਅੰਨਾ ਹਜ਼ਾਰੇ ਵਾਂਗ ਕਿਸੇ ਠੋਸ ਗੱਲ ਨੂੰ ਮੰਨੇ ਜਾਣ ਦੀ ਸ਼ਰਤ ਨਹੀਂ ਰੱਖੀ। ਹੁਣ ਜੋ ਗੱਲ ਸਾਹਮਣੇ ਆ ਰਹੀ ਹੈ, ਉਹ ਇਹ ਹੈ ਕਿ ਸਰਕਾਰ ਨੇ ਕਾਲੇ ਧਨ ਬਾਰੇ ਇਕ ਕਮੇਟੀ ਬਣਾਉਣ ਦਾ ਭਰੋਸਾ ਦਿੱਤਾ ਸੀ ਅਤੇ ਇਸ ਕਮੇਟੀ ਨੂੰ ਬਾਹਰਲੇ ਮੁਲਕਾਂ ਤੋਂ ਕਾਲਾ ਧਨ ਵਾਪਸ ਮੰਗਵਾਉਣ ਦੀ ਪ੍ਰਕਿਰਿਆ ਬਣਾਉਣ ਦਾ ਕੰਮ

ਸੌਂਪਿਆ ਜਾਣਾ ਸੀ। ਕਾਲੇ ਧਨ ਨੂੰ ਕੌਮੀ ਜਾਇਦਾਦ ਐਲਾਨ ਕੀਤੇ ਜਾਣ ਬਾਰੇ ਵੀ ਸਰਕਾਰ ਦਾ ਪੱਖ ਸਪੱਸ਼ਟ ਨਹੀਂ ਸੀ। ਸਰਕਾਰ ਬਸ ਇਹੀ ਕਹਿ ਰਹੀ ਸੀ ਕਿ ਇਸ ਬਾਰੇ ਪਾਰਲੀਮੈਂਟ ਵਿਚ ਕਾਨੂੰਨ ਬਣਾਉਣ ਲਈ ਬਿੱਲ ਪਾਸ ਕਰਨਾ ਪਵੇਗਾ, ਜਿਸ ਵਾਸਤੇ ਸਮਾਂ ਚਾਹੀਦਾ ਹੈ। ਸਿਆਸੀ ਹਲਕਿਆਂ ਵਿਚ ਇਹੀ ਚਰਚਾ ਹੈ ਕਿ ਬਾਬੇ ਦੀ ਸਿਆਸੀ ਅਣਜਾਣਤਾ ਦਾ ਲਾਭ ਲੈਂਦਿਆਂ ਹੀ ਸਰਕਾਰ ਨੇ ਉਨ੍ਹਾਂ ਉਪਰ ਅਜਿਹੇ ਡੋਰੇ ਪਾ ਲਏ ਕਿ ਉਨ੍ਹਾਂ ਤੋਂ ਪ੍ਰਧਾਨ ਮੰਤਰੀ ਦੇ ਨਾਂ ਅਜਿਹੀ ਚਿੱਠੀ ਲਿਖਵਾ ਲਈ, ਜਿਸ ਵਿਚ ਅੰਦੋਲਨ ਸ਼ੁਰੂ ਕਰਨ ਤੋਂ ਪਹਿਲਾਂ ਹੀ ਸਮਾਪਤ ਕਰਨ ਦਾ ਭਰੋਸਾ ਦਿੱਤਾ ਗਿਆ ਸੀ। ਭਾਵੇਂ ਇਹ ਚਿੱਠੀ ਬਾਬੇ ਨੇ ਨਹੀਂ, ਉਸ ਦੇ ਸਹਿਯੋਗੀ ਦੇ ਨਾਂ 'ਤੇ ਦਿੱਤੀ ਗਈ। ਪਰ ਇਸ ਨੇ ਬਾਬੇ ਦੇ ਅਕਸ ਨੂੰ ਨੁਕਸਾਨ ਹੀ ਪਹੁੰਚਾਇਆ ਹੈ। ਐਨੇ ਵੱਡੇ ਅੰਦੋਲਨ ਲਈ ਰਣਨੀਤੀ ਅਤੇ ਦਾਅਪੇਚ ਘੜਨ 'ਚ ਮੁਹਾਰਤ ਹੋਣਾ ਬਹੁਤ ਜ਼ਰੂਰੀ ਹੈ ਪਰ ਇਸ ਮਾਮਲੇ ਵਿਚ ਬਾਬਾ ਰਾਮਦੇਵ ਅਜੇ ਬਹੁਤੇ ਪ੍ਰਪੱਕ ਸਾਬਿਤ ਨਹੀਂ ਹੋਏ, ਜਿਸ ਕਾਰਨ ਉਨ੍ਹਾਂ ਵੱਲੋਂ ਆਰੰਭੇ ਜਾਣ ਵਾਲੇ ਸਤਿਆਗ੍ਰਹਿ ਨੂੰ ਇਕ ਵਾਰ ਕੇਂਦਰ ਸਰਕਾਰ ਝਟਕਾ ਦੇਣ ਵਿਚ ਕਾਮਯਾਬ ਹੋਈ ਹੈ।

ਬਾਬਾ ਰਾਮਦੇਵ ਨੇ ਕਾਲੇ ਧਨ ਅਤੇ ਭ੍ਰਿਸ਼ਟਾਚਾਰ ਵਰਗੇ ਬਹੁਤ ਹੀ ਅਹਿਮ ਮੁੱਦੇ ਉਠਾਏ ਹਨ ਅਤੇ ਇਹੀ ਮੁੱਦੇ ਹਨ ਕਿ ਭਾਰਤ ਦੇ ਕਰੋੜਾਂ ਲੋਕਾਂ ਨੂੰ ਅੱਜ ਕੰਗਾਲੀ ਵਾਲਾ ਜੀਵਨ ਬਤੀਤ ਕਰਨ ਲਈ ਮਜਬੂਰ ਹੋਣਾ ਪੈ ਰਿਹਾ ਹੈ। ਕਈ ਵਿੱਤੀ ਕਮੇਟੀਆਂ ਦਾ ਇਹ ਅਨੁਮਾਨ ਹੈ ਕਿ ਧਨ ਕੁਬੇਰਾਂ ਵੱਲੋਂ ਬਾਹਰਲੇ ਮੁਲਕਾਂ ਵਿਚ **300** ਲੱਖ ਕਰੋੜ ਰੁਪਏ ਦਾ ਕਾਲਾ ਧਨ ਜਮ੍ਹਾ ਕੀਤਾ ਹੋਇਆ ਹੈ ਅਤੇ ਇਕ ਸੌ ਲੱਖ ਕਰੋੜ ਦੇ ਕਰੀਬ ਕਾਲੇ ਧਨ ਦਾ ਭਾਰਤ ਦੇ ਅੰਦਰ ਪ੍ਰਚਲਨ ਹੈ। ਇਸ ਤਰ੍ਹਾਂ **4** ਸੌ ਲੱਖ ਕਰੋੜ ਕਾਲਾ ਧਨ ਇਸ ਵੇਲੇ ਹੈ। ਇਕ ਮੋਟੇ ਅੰਦਾਜ਼ੇ ਅਨੁਸਾਰ ਜੇਕਰ ਇਸ ਕਾਲੇ ਧਨ ਨੂੰ ਕੌਮੀ ਜਾਇਦਾਦ ਐਲਾਨ ਕਰਕੇ ਸਰਕਾਰ ਆਪਣੇ ਕਬਜ਼ੇ ਵਿਚ ਲੈ ਲਵੇ ਤਾਂ ਹਰ ਜ਼ਿਲ੍ਹੇ ਲਈ ਇਕ ਸੌ ਕਰੋੜ ਰੁਪਏ ਤੋਂ ਵਧੇਰੇ ਵਿਕਾਸ ਕਾਰਜਾਂ ਲਈ ਮਿਲ ਸਕਦੇ ਹਨ ਅਤੇ ਭਾਰਤ ਵਿਕਸਿਤ ਦੇਸ਼ਾਂ ਵਿਚ ਸ਼ਾਮਲ ਹੋ ਸਕਦਾ ਹੈ। ਬਾਬਾ ਰਾਮਦੇਵ ਦਾ ਇਹੀ ਕਹਿਣਾ ਹੈ ਕਿ ਵਿਦੇਸ਼ਾਂ ਵਿਚ ਪਏ ਕਾਲੇ ਧਨ ਨੂੰ ਕੌਮੀ ਜਾਇਦਾਦ ਐਲਾਨਿਆ ਜਾਵੇ ਅਤੇ ਇਸ ਨੂੰ ਵਾਪਸ ਲਿਆਂਦਾ ਜਾਵੇ। ਦੇਸ਼ ਅੰਦਰਲੇ ਕਾਲੇ ਧਨ ਨੂੰ ਖਤਮ ਕਰਨ ਲਈ **500** ਅਤੇ ਇਕ ਹਜ਼ਾਰ ਦੇ ਵੱਡੇ ਨੋਟ ਬੰਦ ਕਰ ਦਿੱਤੇ ਜਾਣ। ਵੱਡੇ ਨੋਟ ਬੈਂਕਾਂ ਵਿਚ ਜਮ੍ਹਾ ਕਰਨ ਦਾ ਸਮਾਂ ਦਿੱਤਾ ਜਾਵੇ, ਜੋ ਲੋਕ ਜਮ੍ਹਾ ਕਰਵਾਉਣਗੇ ਤਾਂ ਉਨ੍ਹਾਂ ਨੂੰ ਇਸ ਦਾ ਹਿਸਾਬ ਦੇਣਾ ਪਵੇਗਾ ਜਿਹੜੇ ਲੋਕ ਨਹੀਂ ਕਰਵਾਉਣਗੇ ਤਾਂ ਉਨ੍ਹਾਂ ਦਾ ਇਹ ਪੈਸਾ ਆਪਣੇ ਆਪ ਹੀ ਮਿੱਟੀ ਹੋ ਜਾਵੇਗਾ। ਇਸ ਨਾਲ ਦੇਸ਼ ਅੰਦਰ ਚੱਲ ਰਿਹਾ ਕਾਲਾ ਧਨ ਆਪਣੇ ਆਪ ਹੀ ਖਤਮ ਹੋ ਜਾਵੇਗਾ। ਭ੍ਰਿਸ਼ਟਾਚਾਰ ਨੂੰ ਰੋਕਣ ਲਈ ਉਹ ਸਖਤ ਕਾਨੂੰਨ ਬਣਾਏ ਜਾਣ ਦੀ ਮੰਗ ਕਰ ਰਹੇ ਹਨ, ਜਿਸ ਵਿਚ ਮਿਸਾਲੀ ਤੌਰ 'ਤੇ ਫਾਂਸੀ ਦੀ ਸਜ਼ਾ ਦਿੱਤੇ ਜਾਣ ਦੀ ਤਜਵੀਜ਼ ਰੱਖ ਰਹੇ ਹਨ। ਇਸ ਦੇ ਨਾਲ ਹੀ ਉਨ੍ਹਾਂ ਵੱਲੋਂ ਉੱਚ ਸਿੱਖਿਆ ਅਤੇ ਵੱਡੇ ਅਹੁਦਿਆਂ ਉਪਰ ਅਧਿਕਾਰੀਆਂ ਦੀ ਨਿਯੁਕਤੀ ਵਾਲੀਆਂ ਪ੍ਰੀਖਿਆਵਾਂ ਭਾਰਤੀ ਭਾਸ਼ਾਵਾਂ ਵਿਚ ਲਏ ਜਾਣ ਦੀ ਮੰਗ ਉਠਾਈ ਜਾ ਰਹੀ ਹੈ। ਉਹ ਕਹਿ ਰਹੇ ਹਨ ਕਿ ਅੰਗਰੇਜ਼ੀ ਦੇ ਨਾਲ ਸਥਾਨਕ ਭਾਸ਼ਾਵਾਂ ਵਿਚ ਵੀ ਜੇਕਰ ਅਜਿਹੀਆਂ ਪ੍ਰੀਖਿਆਵਾਂ ਹੋਣ ਤਾਂ ਆਮ ਕਿਸਾਨ ਅਤੇ ਮਜ਼ਦੂਰ ਦੇ ਬੇਟਿਆਂ ਨੂੰ ਵੀ ਉੱਚ ਅਹੁਦਿਆਂ ਉਪਰ ਆਉਣ ਦਾ ਮੌਕਾ ਮਿਲ ਸਕਦਾ ਹੈ। ਉਨ੍ਹਾਂ ਵੱਲੋਂ ਉਠਾਏ ਗਏ ਅਜਿਹੇ ਮੁੱਦੇ ਅਤੇ ਇਨ੍ਹਾਂ ਉਪਰ

ਆਰੰਭਿਆ ਸਤਿਆਗ੍ਰਹਿ ਜਾਇਜ਼ ਅਤੇ ਲੋਕਹਿੱਤੂ ਹੈ। ਕੇਂਦਰ ਸਰਕਾਰ ਨੇ ਜਿਸ ਤਰ੍ਹਾਂ ਪੁਲਿਸ ਜਬਰ ਦੇ ਆਧਾਰ 'ਤੇ ਸਤਿਆਗ੍ਰਹਿ ਨੂੰ ਖਦੇੜਨ ਦਾ ਯਤਨ ਕੀਤਾ ਹੈ, ਇਹ ਪੂਰੀ ਤਰ੍ਹਾਂ ਗੈਰ ਜਮਹੂਰੀ ਅਤੇ ਨਾਦਰਸ਼ਾਹੀ ਹੈ। ਅੱਜ ਦੇ ਸੱਭਿਅਕ ਸਮਾਜ ਵਿਚ ਇਸ ਗੱਲ ਦੀ ਕਦੇ ਵੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ ਕਿ ਕਿਸੇ ਸਤਿਆਗ੍ਰਹਿ ਵਿਚ ਸ਼ਾਮਲ ਲੋਕਾਂ ਨੂੰ ਸੁੱਤੇ ਪਿਆਂ ਨੂੰ ਅੱਧੀ ਰਾਤ ਨੂੰ ਪੁਲਿਸ ਜਬਰ ਦਾ ਸ਼ਿਕਾਰ ਬਣਾਇਆ ਜਾਵੇ ਅਤੇ ਉਨ੍ਹਾਂ ਦਾ ਦੂਰ-ਦੂਰ ਤੱਕ ਪਿੱਛਾ ਕਰਕੇ ਭਜਾਇਆ ਜਾਵੇ ਅਤੇ ਕੁੱਟਿਆ-ਮਾਰਿਆ ਜਾਵੇ। ਇਸ ਕਾਰਵਾਈ ਨੇ ਸਾਬਿਤ ਕਰ ਦਿੱਤਾ ਹੈ ਕਿ ਸਰਕਾਰ ਕਾਲੇ ਧਨ ਜਾਂ ਭ੍ਰਿਸ਼ਟਾਚਾਰ ਦੇ ਖਿਲਾਫ ਲੜਨ ਦੀ ਬਜਾਏ ਅਜਿਹੇ ਲੋਕਾਂ ਦੀ ਰਾਖੀ ਕਰਨ ਲਈ ਤਤਪਰ ਹੈ। ਸਰਕਾਰ ਵੱਲੋਂ ਕਾਲੇ ਧਨ ਜਾਂ ਭ੍ਰਿਸ਼ਟਾਚਾਰ ਖਿਲਾਫ ਕਾਰਵਾਈ ਦੇ ਬਾਬੇ ਨੂੰ ਦਿੱਤੇ ਜਾਂਦੇ ਭਰੋਸੇ ਮਹਿਜ਼ ਇਕ ਡਰਾਮਾ ਸਨ ਅਤੇ ਲੋਕ ਵਿਖਾਵੇ ਲਈ ਦਿੱਤੇ ਗਏ ਸਨ। ਕਿਉਂਕਿ ਅਜਿਹਾ ਨਾ ਹੁੰਦਾ ਤਾਂ ਸਰਕਾਰ ਸਤਿਆਗ੍ਰਹਿ ਵਿਚ ਸ਼ਾਮਲ ਲੋਕਾਂ ਉਪਰ ਇਸ ਤਰ੍ਹਾਂ ਬੇਤਹਾਸ਼ਾ ਜਬਰ ਨਾ ਢਾਹੁੰਦੀ। ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ 4 ਜੂਨ ਦੀ ਰਾਤ ਨੂੰ ਕੀਤੀ ਪੁਲਿਸ ਕਾਰਵਾਈ ਨੂੰ ਅਫਸੋਸਨਾਕ ਪਰ ਜ਼ਰੂਰੀ ਕਾਰਵਾਈ ਕਰਾਰ ਦਿੱਤਾ ਹੈ। ਇਹ ਉਨ੍ਹਾਂ ਦੀ ਲਾਚਾਰਗੀ ਦਾ ਹੀ ਪ੍ਰਗਟਾਵਾ ਹੈ। ਸ਼ਾਂਤਮਈ ਢੰਗ ਨਾਲ ਸਤਿਆਗ੍ਰਹਿ ਉਪਰ ਬੈਠੇ ਰਾਤ ਨੂੰ ਸੌਂ ਰਹੇ ਲੋਕਾਂ ਉਪਰ ਜਬਰ ਢਾਹੁਣ ਨੂੰ ਕਿਵੇਂ ਸਹੀ ਕਿਹਾ ਜਾ ਸਕਦਾ ਹੈ। ਜੇਕਰ ਕੋਈ ਮਜਬੂਰੀ ਸੀ ਤਾਂ ਪਹਿਲਾਂ ਇਹ ਸਤਿਆਗ੍ਰਹਿ ਨੂੰ ਗੈਰ ਕਾਨੂੰਨੀ ਕਰਾਰ ਦਿੱਤਾ ਜਾਂਦਾ। ਲੋਕਾਂ ਨੂੰ ਉਥੋਂ ਹਟਣ ਦਾ ਸਮਾਂ ਦਿੱਤਾ ਜਾਂਦਾ। ਉਸ ਤੋਂ ਬਾਅਦ ਹੀ ਫਿਰ ਕਿਸੇ ਕਾਰਵਾਈ ਨੂੰ 'ਜਾਇਜ਼' ਕਹਿ ਸਕਦੀ ਸੀ। ਪਰ ਹੁਣ ਬਿਨਾਂ ਕਿਸੇ ਨੋਟਿਸ ਦੇ ਸ਼ਾਂਤਮਈ ਢੰਗ ਨਾਲ ਸੁੱਤੇ ਪਏ ਲੋਕਾਂ ਨੂੰ ਡਾਂਗਾਂ ਨਾਲ ਖਦੇੜਨਾ ਕਿਸ ਤਰ੍ਹਾਂ ਦੀ 'ਜ਼ਰੂਰੀ ਕਾਰਵਾਈ' ਹੈ, ਇਸ ਬਾਰੇ ਪ੍ਰਧਾਨ ਮੰਤਰੀ ਵੀ ਕੁਝ ਨਹੀਂ ਦੱਸ ਸਕੇ। ਅਸਲ ਵਿਚ ਭਾਰਤ ਅੰਦਰ ਬਹੁ-ਕੌਮੀ ਕੰਪਨੀਆਂ, ਧਨ ਕੁਬੇਰਾਂ ਅਤੇ ਵੱਡੇ ਅਪਰਾਧੀਆਂ ਦਾ ਇੰਨਾ ਬੋਲ-ਬਾਲਾ ਹੋ ਚੁੱਕਿਆ ਹੈ ਕਿ ਕੇਂਦਰ ਸਰਕਾਰ ਉਨ੍ਹਾਂ ਦੀ ਮਹਿਜ਼ ਪਾਲਕ ਬਣ ਕੇ ਰਹਿ ਗਈ ਹੈ। ਪਿਛਲੇ 6 ਮਹੀਨਿਆਂ ਦੌਰਾਨ ਐਨੇ ਵੱਡੇ ਘਪਲੇ ਸਾਹਮਣੇ ਆਏ ਹਨ ਪਰ ਅਜਿਹੇ ਲੋਕਾਂ ਖਿਲਾਫ ਜਨਤਕ ਦਬਾਅ ਅਧੀਨ ਭਾਵੇਂ ਕੇਸ ਦਰਜ ਹੋਏ ਹਨ ਅਤੇ ਕੁਝ ਨੂੰ ਜੇਲ੍ਹ ਵੀ ਭੇਜਿਆ ਗਿਆ ਹੈ। ਪਰ ਸਰਕਾਰ ਵੱਲੋਂ ਉਨ੍ਹਾਂ ਖਿਲਾਫ ਖੁਦ ਕੋਈ ਕਾਰਵਾਈ ਨਹੀਂ ਕੀਤੀ ਗਈ। ਇਥੋਂ ਤੱਕ ਉਨ੍ਹਾਂ ਵੱਲੋਂ ਲੁੱਟੀ ਗਈ ਕੌਮੀ ਸੰਪਤੀ ਅਤੇ ਪੈਸਾ ਜਬਤ ਕਰਨ ਜਾਂ ਵਾਪਸ ਲਣ ਲਈ ਕਿਸੇ ਨੇ ਸੋਚਿਆ ਤੱਕ ਵੀ ਨਹੀਂ ਹੈ। ਅਜਿਹੇ ਹਾਲਾਤ ਵਿਚ ਬਾਬਾ ਰਾਮਦੇਵ ਵੱਲੋਂ ਆਰੰਭਿਆ ਸੰਘਰਸ਼ ਕਾਂਗਰਸ ਸਰਕਾਰ ਲਈ ਵੀ ਸੰਘੀ ਨੱਪਣ ਵਾਲੀ ਕਾਰਵਾਈ ਹੈ। ਇਸੇ ਕਰਕੇ ਕਾਂਗਰਸ ਅਤੇ ਸਰਕਾਰ ਦਾ ਸਮੁੱਚਾ ਜ਼ੋਰ ਹੁਣ ਬਾਬਾ ਰਾਮਦੇਵ ਨੂੰ ਭੰਡਣ ਉਪਰ ਲੱਗਿਆ ਹੋਇਆ ਹੈ। ਉਨ੍ਹਾਂ ਉਪਰ ਅਨੇਕ ਤਰ੍ਹਾਂ ਦੀਆਂ ਤੋਹਮਤਾਂ ਲਗਾਈਆਂ ਜਾ ਰਹੀਆਂ ਹਨ ਅਤੇ ਅਜਿਹੇ ਛੜਯੰਤਰ ਰਚੇ ਜਾ ਰਹੇ ਹਨ, ਜਿਸ ਨਾਲ ਬਾਬੇ ਦੀ ਸ਼ਖਸੀਅਤ ਨੂੰ ਸ਼ੱਕੀ ਬਣਾਇਆ ਜਾਵੇ। ਕੇਂਦਰੀ ਮੰਤਰੀਆਂ ਵੱਲੋਂ ਬਾਬੇ ਨਾਲ ਗੱਲਬਾਤ ਦਾ ਢੌਂਗ ਵੀ ਉਨ੍ਹਾਂ ਬਾਰੇ ਭਰਮ-ਭੁਲੇਖੇ ਖੜ੍ਹੇ ਕਰਨ ਦਾ ਹੀ ਇਕ ਯਤਨ ਸੀ। ਇਹ ਗੱਲ ਸਾਬਿਤ ਵੀ ਹੋ ਚੁੱਕੀ ਹੈ ਕਿ ਕੇਂਦਰ ਸਰਕਾਰ ਨੇ ਬਾਬਾ ਰਾਮਦੇਵ ਨੂੰ ਭੁਚਲਾਵੇ ਵਿਚ ਲੈ ਕੇ ਬਦਨਾਮ ਕਰਨ ਲਈ ਗੱਲਬਾਤ ਦੀ ਇਕ ਵਿਆਪਕ ਯੋਜਨਾ ਤਿਆਰ ਕੀਤੀ ਸੀ ਅਤੇ ਉਸੇ ਤਹਿਤ ਇਹ ਸਾਰਾ ਖੇਡ

ਖੇਡਿਆ ਗਿਆ। ਬਾਬਾ ਰਾਮਦੇਵ ਨੇ ਹੁਣ ਹਰਿਦੁਆਰ ਵਿਖੇ ਆਪਣੀ ਪਤੰਜਲੀ ਪੀਠ ਤੋਂ ਸਤਿਆਗ੍ਰਹਿ ਜਾਰੀ ਰੱਖਣ ਦਾ ਐਲਾਨ ਕੀਤਾ ਹੈ ਅਤੇ ਇਸ ਸਤਿਆਗ੍ਰਹਿ ਨੂੰ ਦੇਸ਼ਵਿਆਪੀ ਬਣਾਉਣ ਦਾ ਸੱਦਾ ਦਿੱਤਾ ਹੈ। ਬਾਬਾ ਰਾਮਦੇਵ ਅਤੇ ਉਨ੍ਹਾਂ ਦੇ ਸਮਰਥਕਾਂ ਨੂੰ ਹੁਣ ਹੋਰ ਵਧੇਰੇ ਸੂਝ-ਬੂਝ ਅਤੇ ਦਾਅਪੇਚਾਂ ਨਾਲ ਲੈਸ ਹੋ ਕੇ ਇਸ ਮੁਹਿੰਮ ਨੂੰ ਅੱਗੇ ਵਧਾਉਣਾ ਪਵੇਗਾ। ਉਨ੍ਹਾਂ ਵੱਲੋਂ ਉਠਾਏ ਮੁੱਦੇ ਜਾਇਜ਼ ਹਨ, ਉਨ੍ਹਾਂ ਉਪਰ ਆਰੰਭ ਕੀਤਾ ਗਿਆ ਸਤਿਆਗ੍ਰਹਿ ਹੱਕੀ ਹੈ ਅਤੇ ਇਸ ਸੰਘਰਸ਼ ਦੀ ਹਮਾਇਤ ਸਭ ਦਾ ਸਮਾਜਿਕ ਫਰਜ਼ ਹੈ।

**00**

# ਐੱਨ.ਆਰ.ਆਈ. ਪੁਲਿਸ ਥਾਣੇ ਅਮਲੀ ਰੂਪ 'ਚ ਕੰਮ ਕਰਨ

**ਅੰਕ 25, 16 ਤੋਂ 22 ਜੂਨ, 2011**

ਪੰਜਾਬ ਸਰਕਾਰ ਵਲੋਂ ਪ੍ਰਵਾਸੀ ਭਾਰਤੀਆਂ ਦੀਆਂ ਸਮੱਸਿਆਵਾਂ ਹੱਲ ਕਰਨ ਅਤੇ ਥਾਣਿਆਂ ਵਿਚ ਹੁੰਦੀ ਖੱਜਲ-ਖੁਆਰੀ ਨੂੰ ਰੋਕਣ ਲਈ ਹਰ ਜ਼ਿਲੇ ਵਿਚ ਵੱਖਰੇ ਐੱਨ.ਆਰ.ਆਈ.ਪੁਲਿਸ ਥਾਣੇ ਬਣਾਉਣ ਦਾ ਐਲਾਨ ਕੀਤਾ ਗਿਆ ਸੀ। ਲੁਧਿਆਣਾ, ਮੋਗਾ, ਜਲੰਧਰ, ਕਪੂਰਥਲਾ, ਹੁਸ਼ਿਆਰਪੁਰ ਅਤੇ ਅੰਮ੍ਰਿਤਸਰ ਵਿਚ ਇਹ ਥਾਣੇ ਬਣਾਏ ਵੀ ਗਏ। ਐੱਨ.ਆਰ.ਆਈ. ਥਾਣੇ ਬਣਾਉਣ ਸਮੇਂ ਮੰਤਵ ਇਹੀ ਰੱਖਿਆ ਗਿਆ ਸੀ ਕਿ ਐੱਨ.ਆਰ.ਆਈ. ਦੇ ਖਿਲਾਫ ਜੇਕਰ ਕਿਸੇ ਵੀ ਥਾਣੇ ਵਿਚ ਕੋਈ ਸ਼ਿਕਾਇਤ ਹੁੰਦੀ ਹੈ ਤਾਂ ਉਸ ਦੀ ਸੁਣਵਾਈ ਐੱਨ.ਆਰ.ਆਈ. ਥਾਣੇ ਵਿਚ ਹੋਵੇਗੀ ਅਤੇ ਐੱਨ.ਆਰ.ਆਈ. ਖੁਦ ਵੀ ਆਪਣੀਆਂ ਜ਼ਮੀਨ-ਜਾਇਦਾਦ ਜਾਂ ਹੋਰ ਮੁਸ਼ਕਿਲਾਂ ਬਾਰੇ ਸ਼ਿਕਾਇਤਾਂ ਐੱਨ.ਆਰ.ਆਈ. ਥਾਣਿਆਂ ਵਿਚ ਕਰਵਾ ਸਕਣਗੇ। ਐੱਨ.ਆਰ.ਆਈ. ਥਾਣੇ ਨਿਰੋਲ ਰੂਪ ਵਿਚ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਿਲਾਂ ਅਤੇ ਸਮੱਸਿਆਵਾਂ ਦੀ ਸੁਣਵਾਈ ਕਰਨਗੇ। ਅਜਿਹੇ ਥਾਣਿਆਂ ਵਿਚ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਵੀ ਮਿਲੇਗੀ। ਪਰ ਜੇਕਰ ਪਿਛਲੇ ਤਿੰਨ-ਚਾਰ ਸਾਲਾਂ ਦਾ ਅਮਲ ਦੇਖੀਏ ਤਾਂ ਕੁਝ ਵੀ ਨਵਾਂ ਹੋਇਆ ਨਜ਼ਰ ਨਹੀਂ ਆਉਂਦਾ। ਕਈ ਪਹਿਲਾਂ ਚੱਲਦੇ ਥਾਣਿਆਂ ਦੀਆਂ ਇਮਾਰਤਾਂ ਵਿਚ ਹੀ ਇਹ ਨਵੇਂ ਐੱਨ.ਆਰ.ਆਈ. ਥਾਣੇ ਖੋਲ੍ਹ ਦਿੱਤੇ ਗਏ ਹਨ। ਪਰ ਇਥੇ ਲੱਗਿਆ ਸਟਾਫ ਅਤੇ ਅਫਸਰਾਂ ਦਾ ਕੰਮਕਾਰ ਅਤੇ ਕੰਮ ਕਰਨ ਦਾ ਤਰੀਕਾ ਪਹਿਲਾਂ ਵਾਲਾ ਹੀ ਹੈ। ਅਜਿਹੇ ਥਾਣਿਆਂ ਵਿਚ ਤਾਇਨਾਤ ਕੀਤੇ ਗਏ ਕਰਮਚਾਰੀਆਂ ਅਤੇ ਅਧਿਕਾਰੀਆਂ ਨੂੰ ਐੱਨ.ਆਰ.ਆਈਜ਼ ਨਾਲ ਤਾਲਮੇਲ ਕਰਨ ਅਤੇ ਉਨ੍ਹਾਂ ਦੀਆਂ ਮੁਸ਼ਕਿਲਾਂ ਸੁਣ ਕੇ ਅੱਗੇ ਕਾਰਵਾਈ ਕਰਨ ਦੀ ਕੋਈ ਵਿਸ਼ੇਸ਼ ਸਿਖਲਾਈ ਨਹੀਂ ਦਿੱਤੀ ਗਈ। ਇਕ ਤਾਂ ਇਹ ਹੈ ਕਿ ਇਨ੍ਹਾਂ ਥਾਣਿਆਂ ਵਿਚ ਜਾ ਕੇ ਕਿਸੇ ਪ੍ਰਵਾਸੀ ਪੰਜਾਬੀ ਨੂੰ ਕਦੇ ਇਹ ਮਹਿਸੂਸ ਨਹੀਂ ਹੋਇਆ ਕਿ ਉਹ ਕਿਸੇ ਵੱਖਰੇ ਬਣੇ ਥਾਣੇ ਵਿਚ ਆਇਆ ਹੈ। ਚਲੋ, ਇਸ ਗੱਲ ਨੂੰ ਛੱਡ ਵੀ ਲਿਆ ਜਾਵੇ ਤਾਂ ਇਨ੍ਹਾਂ ਥਾਣਿਆਂ ਵਿਚ ਆਈਆਂ ਸ਼ਿਕਾਇਤਾਂ ਦੀ ਜਾਂਚ, ਉਨ੍ਹਾਂ ਉਪਰ ਅਗਲੀ ਕਾਨੂੰਨੀ ਕਾਰਵਾਈ ਇੰਨੀ ਝਮੇਲਿਆਂ ਭਰੀ ਅਤੇ ਉਲਝਣਾਂ ਵਾਲੀ ਹੁੰਦੀ ਹੈ, ਜਿੰਨੀ ਕਿ ਹੋਰ ਪੁਲਿਸ ਥਾਣਿਆਂ ਦੀ। ਇਸ ਕਰਕੇ ਪਿਛਲੇ 3-ਸਾਢੇ 3 ਸਾਲ ਵਿਚ ਇਹ ਥਾਣੇ ਪ੍ਰਵਾਸੀ ਪੰਜਾਬੀਆਂ ਨੂੰ ਕਿਸੇ ਵੀ ਤਰ੍ਹਾਂ ਸੰਤੁਸ਼ਟ ਨਹੀਂ ਕਰਵਾ ਸਕੇ, ਸਗੋਂ ਵੱਖ-ਵੱਖ ਦੇਸ਼ਾਂ ਤੋਂ ਗਏ ਪ੍ਰਵਾਸੀ ਪੰਜਾਬੀਆਂ ਵੱਲੋਂ ਇਹੀ ਸ਼ਿਕਾਇਤਾਂ ਮਿਲਦੀਆਂ ਹਨ ਕਿ ਉਨ੍ਹਾਂ ਦੀ ਸ਼ਿਕਾਇਤ ਉਪਰ ਜਾਂ ਤਾਂ ਕੋਈ ਕਾਰਵਾਈ ਨਹੀਂ ਕੀਤੀ ਗਈ ਜਾਂ ਫਿਰ ਜਾਂਚ ਪੜਤਾਲ ਦਾ ਸਿਲਸਿਲਾ ਹੀ ਇੰਨਾ ਲੰਬਾ ਹੋ ਜਾਂਦਾ ਹੈ ਕਿ ਮਹੀਨੇ-20 ਦਿਨ ਲਈ ਗਿਆ ਪ੍ਰਵਾਸੀ ਪੰਜਾਬੀ ਇਸ ਨੂੰ ਵਿਚੇ ਹੀ ਛੱਡ ਕੇ ਚਲਿਆ ਆਉਂਦਾ ਹੈ। ਕੋਈ ਵਿਰਲਾ-ਟਾਵਾਂ ਪ੍ਰਵਾਸੀ ਪੰਜਾਬੀ ਹੀ ਹੋਵੇਗਾ, ਜਿਸ ਦੀ ਸ਼ਿਕਾਇਤ ਉਪਰ ਕੇਸ ਦਰਜ ਹੋਇਆ ਹੋਵੇ ਅਤੇ ਅੱਗੋਂ ਕਾਰਵਾਈ ਹੋਵੇਗੀ। ਅਜਿਹਾ ਵੀ ਤਾਂ ਹੀ ਹੋ ਸਕਿਆ ਹੋਵੇਗਾ, ਜੇਕਰ ਉਸ ਨੇ ਕਿਸੇ ਸਿਆਸੀ ਲੀਡਰ ਜਾਂ ਅਫਸਰ ਤੋਂ ਹਮਾਇਤ ਲਈ ਹੋਵੇ। ਹੁਣ ਦੁਬਾਰਾ ਫਿਰ ਅੰਮ੍ਰਿਤਸਰ, ਲੁਧਿਆਣਾ, ਮੋਗਾ, ਜਲੰਧਰ, ਕਪੂਰਥਲਾ ਅਤੇ ਹੁਸ਼ਿਆਰਪੁਰ ਵਿਚ ਐੱਨ.ਆਰ.ਆਈ. ਥਾਣਿਆਂ ਨੂੰ ਮਜ਼ਬੂਤ ਕਰਨ ਅਤੇ

ਸਰਗਰਮ ਕਰਨ ਦਾ ਫੈਸਲਾ ਲਿਆ ਗਿਆ ਹੈ ਅਤੇ ਇਸ ਸੰਬੰਧੀ ਪੰਜਾਬ ਸਰਕਾਰ ਨੇ ਨੋਟੀਫਿਕੇਸ਼ਨ ਵੀ ਜਾਰੀ ਕੀਤਾ ਹੈ। ਜਲੰਧਰ, ਲੁਧਿਆਣਾ ਅਤੇ ਅੰਮ੍ਰਿਤਸਰ ਵਿਚ ਪੁਲਿਸ ਕਮਿਸ਼ਨਰ ਪ੍ਰਣਾਲੀ ਸ਼ੁਰੂ ਹੋਣ ਨਾਲ ਸ਼ਹਿਰੀ ਅਤੇ ਦਿਹਾਤੀ ਪੁਲਿਸ ਜ਼ਿਲ੍ਹੇ ਵੱਖ-ਵੱਖ ਹੋ ਗਏ ਸਨ। ਇਸ ਕਰਕੇ ਕਮਿਸ਼ਨਰਾਂ ਹੇਠ ਆਏ ਐੱਨ.ਆਰ.ਆਈ. ਥਾਣੇ ਸਿਰਫ ਸ਼ਹਿਰ ਨਾਲ ਸੰਬੰਧਤ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਹੀ ਸੁਣਨ ਦੇ ਯੋਗ ਰਹਿ ਗਏ ਸਨ। ਪਰ ਪੰਜਾਬ ਸਰਕਾਰ ਨੇ ਹੁਣ ਨੋਟੀਫਿਕੇਸ਼ਨ ਜਾਰੀ ਕਰਕੇ ਇਹ ਫੈਸਲਾ ਕਰ ਦਿੱਤਾ ਹੈ ਕਿ ਤਿੰਨਾਂ ਸ਼ਹਿਰਾਂ ਵਿਚ ਬਣੇ ਪੁਲਿਸ ਥਾਣੇ ਸਿਰਫ ਸ਼ਹਿਰਾਂ ਦੇ ਹੀ ਨਹੀਂ, ਸਗੋਂ ਪੂਰੇ ਰੈਵੀਨਿਊ ਜ਼ਿਲ੍ਹੇ ਦੇ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਸੁਣਿਆ ਕਰਨਗੇ। ਸਰਕਾਰ ਦੇ ਇਸ ਫੈਸਲੇ ਨਾਲ ਵੀ ਪ੍ਰਵਾਸੀ ਪੰਜਾਬੀਆਂ ਨੂੰ ਕੋਈ ਖਾਸ ਰਾਹਤ ਮਿਲਣ ਦੀ ਉਮੀਦ ਨਹੀਂ। ਪਹਿਲੀ ਗੱਲ ਤਾਂ ਇਹ ਕਿ ਅਜਿਹੇ ਥਾਣਿਆਂ ਵਿਚ ਤਾਇਨਾਤ ਹੋਣ ਵਾਲੇ ਅਧਿਕਾਰੀਆਂ ਅਤੇ ਕਰਮਚਾਰੀਆਂ ਨੂੰ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਅਤੇ ਉਨ੍ਹਾਂ ਨਾਲ ਨਜਿੱਠਣ ਲਈ ਵਿਸ਼ੇਸ਼ ਸਿਖਲਾਈ ਦਿੱਤੀ ਜਾਵੇ। ਪ੍ਰਵਾਸੀ ਪੰਜਾਬੀਆਂ ਦੀਆਂ ਵੱਡੇ ਪੱਧਰ ’ਤੇ ਆਪਣੀਆਂ ਜ਼ਮੀਨਾਂ-ਜਾਇਦਾਦਾਂ ਨਾਲ ਸੰਬੰਧਤ ਝਗੜਿਆਂ ਦੀਆਂ ਸ਼ਿਕਾਇਤਾਂ ਹੁੰਦੀਆਂ ਹਨ ਜਾਂ ਫਿਰ ਦੂਜੇ ਨੰਬਰ ’ਤੇ ਵਿਆਹ-ਸ਼ਾਦੀਆਂ ਦੇ ਮਾਮਲੇ ਆਉਂਦੇ ਹਨ। ਬਹੁਤ ਸਾਰੇ ਅਜਿਹੇ ਕੇਸ ਵੀ ਆ ਰਹੇ ਹਨ, ਜਿਨ੍ਹਾਂ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਭਾਰਤ ਗਿਆਂ ਨੂੰ ਝੂਠੇ ਮੁਕੱਦਮਿਆਂ ਵਿਚ ਉਲਝਾਇਆ ਜਾਂਦਾ ਹੈ। ਹਾਲਾਂਕਿ ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਕਿਸੇ ਵੀ ਪ੍ਰਵਾਸੀ ਪੰਜਾਬੀ ਖਿਲਾਫ ਆਈ ਸ਼ਿਕਾਇਤ ਦੀ ਗਜ਼ਟਿਡ ਅਧਿਕਾਰੀ ਵੱਲੋਂ ਕੀਤੀ ਜਾਂਚ ਤੋਂ ਬਾਅਦ ਹੀ ਮੁਕੱਦਮਾ ਦਰਜ ਹੋ ਸਕੇਗਾ। ਪਰ ਪੰਜਾਬ ਅੰਦਰ ਸੈਂਕੜੇ ਅਜਿਹੇ ਕੇਸ ਸਾਹਮਣੇ ਆਏ ਹਨ, ਜਿਨ੍ਹਾਂ ਵਿਚ ਵੱਖ-ਵੱਖ ਥਾਣਿਆਂ ਅੰਦਰ ਬਿਨਾਂ ਕਿਸੇ ਜਾਂਚ-ਪੜਤਾਲ ਤੋਂ ਸਿੱਧੇ ਕੇਸ ਦਰਜ ਕਰ ਲਏ ਜਾਂਦੇ ਰਹੇ ਹਨ।

ਇਕ ਹੋਰ ਵੱਡੀ ਸਮੱਸਿਆ ਇਹ ਹੈ ਕਿ ਐੱਨ.ਆਰ.ਆਈ. ਥਾਣਿਆਂ ਵਿਚ ਵੀ ਸਿਆਸੀ ਦਖਲਅੰਦਾਜ਼ੀ ਏਨੀ ਹੈ ਕਿ ਸਥਾਨਕ ਰਾਜਸੀ ਨੇਤਾਵਾਂ ਦੇ ਦਖਲ ਤੋਂ ਬਿਨਾਂ ਕਿਸੇ ਨੂੰ ਵੀ ਇਨਸਾਫ ਮਿਲਣਾ ਮੁਸ਼ਕਿਲ ਦਿਖਾਈ ਦਿੰਦਾ ਹੈ। ਅਜਿਹੀ ਹਾਲਤ ਵਿਚ ਐੱਨ.ਆਰ.ਆਈ. ਥਾਣੇ ਸਥਾਪਤ ਕਰਨ ਦਾ ਕੋਈ ਖਾਸ ਫਾਇਦਾ ਹੁੰਦਾ ਨਜ਼ਰ ਨਹੀਂ ਆਉਂਦਾ। ਜੇਕਰ ਪੰਜਾਬ ਸਰਕਾਰ ਵਾਕਈ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਦੂਰ ਕਰਨ ਲਈ ਸੁਹਿਰਦ ਅਤੇ ਗੰਭੀਰ ਹੈ ਤਾਂ ਉਸ ਨੂੰ ਐੱਨ.ਆਰ.ਆਈ. ਥਾਣਿਆਂ ਨੂੰ ਅਮਲੀ ਰੂਪ ਵਿਚ ਕੰਮ ਕਰਨ ਯੋਗ ਬਣਾਉਣਾ ਪਵੇਗਾ। ਪ੍ਰਵਾਸੀ ਪੰਜਾਬੀਆਂ ਦਾ ਅਜਿਹੇ ਥਾਣਿਆਂ ਉਪਰ ਭਰੋਸਾ ਤਾਂ ਹੀ ਭੱਜੇਗਾ, ਜੇਕਰ ਉਨ੍ਹਾਂ ਨੂੰ ਇਥੋਂ ਇਨਸਾਫ ਮਿਲਣਾ ਸ਼ੁਰੂ ਹੋਵੇਗਾ। ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਅੱਜ ਦੁਨੀਆਂ ਭਰ ਵਿਚ ਫੈਲੇ ਪ੍ਰਵਾਸੀ ਪੰਜਾਬੀ ਆਪਣੀ ਕਿਸੇ ਜ਼ਮੀਨ-ਜਾਇਦਾਦ ਜਾਂ ਮਸਲੇ ’ਚ ਇਨਸਾਫ ਲਈ ਲੰਮਾ ਸਮਾਂ ਪੰਜਾਬ ਆ ਕੇ ਰਹਿ ਸਕਣ, ਇਹ ਉਨ੍ਹਾਂ ਲਈ ਬੇਹੱਦ ਮੁਸ਼ਕਲ ਹੈ। ਅੱਜਕੱਲ੍ਹ ਸੰਚਾਰ ਸਾਧਨ ਇੰਨੇ ਮਜ਼ਬੂਤ ਹੋ ਗਏ ਹਨ ਕਿ ਦੁਨੀਆਂ ਭਰ ’ਚੋਂ ਕਿਤੇ ਵੀ ਬੈਠਾ ਵਿਅਕਤੀ ਦੂਜੇ ਨਾਲ ਸਾਂਝੀ ਕਰ ਸਕਦਾ ਹੈ। ਇਸ ਕਰਕੇ ਐੱਨ.ਆਰ.ਆਈ. ਥਾਣੇ ਵੀ ਆਨ-ਲਾਈਨ ਹੋਣੇ ਚਾਹੀਦੇ ਹਨ। ਉਥੇ ਈ-ਮੇਲ ਉਪਰ ਲੋਕਾਂ ਦੀਆਂ ਸ਼ਿਕਾਇਤਾਂ ਲੈਣ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਇਸ ਕਰਕੇ ਇਨ੍ਹਾਂ

ਥਾਣਿਆਂ ਵਿਚ ਇੰਟਰਨੈੱਟ ਦੇ ਜਾਣਕਾਰ ਸਿੱਖਿਅਤ ਸਟਾਫ ਦੀ ਜ਼ਰੂਰਤ ਹੈ। ਪਹਿਲੀ ਗੱਲ ਤਾਂ ਪੰਜਾਬ ਅੰਦਰ ਸਿਰਫ 6 ਥਾਣੇ ਹੀ ਕਿਉਂ। ਪੰਜਾਬ ਅੰਦਰ ਇਸ ਸਮੇਂ 20 ਰੈਵੇਨਿਊ ਜ਼ਿਲ੍ਹੇ ਹਨ, ਜਦਕਿ 24 ਪੁਲਿਸ ਜ਼ਿਲ੍ਹੇ ਹਨ। ਫਿਰ ਪ੍ਰਵਾਸੀ ਪੰਜਾਬੀਆਂ ਦੀਆਂ ਸ਼ਿਕਾਇਤਾਂ ਸੁਣਨ ਲਈ 6 ਐੱਨ.ਆਰ.ਆਈ. ਥਾਣੇ ਹੀ ਕਿਉਂ ਬਣਾਏ ਗਏ ਹਨ। ਇਨ੍ਹਾਂ ਥਾਣਿਆਂ ਦੀ ਗਿਣਤੀ ਵਧਣੀ ਚਾਹੀਦੀ ਹੈ ਤਾਂ ਕਿ ਪ੍ਰਵਾਸੀ ਪੰਜਾਬੀਆਂ ਨੂੰ ਇਨਸਾਫ ਲਈ ਦੂਰ ਨਾ ਜਾਣਾ ਪਵੇ। ਦੂਜੀ ਗੱਲ ਇਹ ਹੈ ਕਿ ਪ੍ਰਵਾਸੀ ਪੰਜਾਬੀਆਂ ਦੀਆਂ ਸ਼ਿਕਾਇਤਾਂ ਈਮੇਲ ਰਾਹੀਂ ਲੈਣ ਦਾ ਪ੍ਰਬੰਧ ਹੋਵੇ ਅਤੇ ਅਜਿਹੀਆਂ ਸ਼ਿਕਾਇਤਾਂ ਦੀ ਜਾਂਚ-ਪੜਤਾਲ ਲਈ ਸਮਾਂ ਨਿਸ਼ਚਿਤ ਕੀਤਾ ਜਾਵੇ ਅਤੇ ਉਸ ਦੇ ਨਤੀਜੇ ਬਾਰੇ ਸੰਬੰਧਤ ਪ੍ਰਵਾਸੀ ਪੰਜਾਬੀ ਨੂੰ ਈਮੇਲ ਰਾਹੀਂ ਪੂਰੀ ਜਾਣਕਾਰੀ ਦਿੱਤੀ ਜਾਵੇ ਅਤੇ ਅਗਲੀ ਕੀਤੀ ਜਾ ਸਕਣ ਵਾਲੀ ਕਾਰਵਾਈ ਬਾਰੇ ਵੀ ਦੱਸਿਆ ਜਾਵੇ। ਹੁਣ ਅਜਿਹਾ ਹੁੰਦਾ ਹੈ ਕਿ ਜਦ ਕੋਈ ਪ੍ਰਵਾਸੀ ਪੰਜਾਬੀ ਪੰਜਾਬ ਅੰਦਰ ਸਮੱਸਿਆ ਲੈ ਕੇ ਜਾਂਦਾ ਹੈ ਤਾਂ ਕਈ-ਕਈ ਦਿਨ ਤਾਂ ਉਸ ਨੂੰ ਥਾਣਿਆਂ ਦੇ ਚੱਕਰ ਕੱਟਣ ਵਿਚ ਹੀ ਲੰਘ ਜਾਂਦੇ ਹਨ। ਪੰਜਾਬ ਗਿਆਂ ਉਸ ਨੇ ਹੋਰ ਵੀ ਅਨੇਕਾਂ ਕੰਮ ਕਰਨੇ ਹੁੰਦੇ ਹਨ ਅਤੇ ਫਿਰ ਜਦ ਤੱਕ ਕਿਸੇ ਅਧਿਕਾਰੀ ਵੱਲੋਂ ਜਾਂਚ ਸ਼ੁਰੂ ਕੀਤੀ ਜਾਂਦੀ ਹੈ ਤਾਂ ਉਸ ਸਮੇਂ ਤੱਕ ਪ੍ਰਵਾਸੀ ਪੰਜਾਬੀ ਦੇ ਵਾਪਸ ਪਰਤਣ ਦਾ ਸਮਾਂ ਹੋ ਜਾਂਦਾ ਹੈ। ਇਸ ਸੰਬੰਧੀ ਸਰਕਾਰ ਨੂੰ ਕਾਨੂੰਨ ਵਿਚ ਸੋਧ ਕਰਨੀ ਚਾਹੀਦੀ ਹੈ ਅਤੇ ਆਨ ਲਾਈਨ ਜਾਂ ਈਮੇਲ ਰਾਹੀਂ ਗਈਆਂ ਸ਼ਿਕਾਇਤਾਂ ਨੂੰ ਪ੍ਰਵਾਨ ਕਰਨ ਦਾ ਕਾਨੂੰਨ ਬਣਨਾ ਚਾਹੀਦਾ ਹੈ। ਪੰਜਾਬ ਸਰਕਾਰ ਨੇ ਮੁੱਖ ਮੰਤਰੀ ਦਫਤਰ ਵਿਚ ਵਿਸ਼ੇਸ਼ ਐੱਨ.ਆਰ.ਆਈ. ਸੈੱਲ ਵੀ ਖੋਲ੍ਹਣ ਦਾ ਐਲਾਨ ਕੀਤਾ ਸੀ ਪਰ ਇਸ ਸੈੱਲ ਦੀ ਵੀ ਕਾਰਗੁਜ਼ਾਰੀ ਸਾਹਮਣੇ ਨਹੀਂ ਆਈ। ਆਮ ਪ੍ਰਵਾਸੀ ਪੰਜਾਬੀਆਂ ਦਾ ਕਹਿਣਾ ਹੈ ਕਿ ਉਥੇ ਉਨ੍ਹਾਂ ਨੂੰ ਸੁਣਨ ਵਾਲਾ ਕੋਈ ਨਹੀਂ ਮਿਲਦਾ ਜਾਂ ਫੋਨ ਕਰਨ 'ਤੇ ਅੱਗਿਓਂ ਕੋਈ ਹੁੰਗਾਰਾ ਨਹੀਂ ਮਿਲਦਾ। ਅਜਿਹਾ ਸੈੱਲ ਹਾਲ ਦੀ ਘੜੀ ਮਹਿਜ਼ ਐਲਾਨ ਹੀ ਬਣ ਕੇ ਰਹਿ ਗਿਆ ਹੈ। ਅਗਰ ਸਰਕਾਰ ਨੇ ਅਜਿਹਾ ਸੈੱਲ ਚਲਾਉਣਾ ਹੈ ਤਾਂ ਬਾਕਾਇਦਾ ਸਟਾਫ ਤਾਇਨਾਤ ਕੀਤਾ ਜਾਣਾ ਚਾਹੀਦਾ ਹੈ ਅਤੇ ਉਥੇ ਪ੍ਰਵਾਸੀ ਪੰਜਾਬੀਆਂ ਵੱਲੋਂ ਗਈਆਂ ਸ਼ਿਕਾਇਤਾਂ ਦਾ ਬਾਕਾਇਦਾ ਜਵਾਬ ਆਉਣਾ ਚਾਹੀਦਾ ਹੈ ਤਾਂ ਕਿ ਪ੍ਰਵਾਸੀ ਪੰਜਾਬੀਆਂ ਨੂੰ ਪਤਾ ਚੱਲ ਸਕੇ ਕਿ ਉਨ੍ਹਾਂ ਦੀ ਸ਼ਿਕਾਇਤ ਉਪਰ ਕੋਈ ਕਾਰਵਾਈ ਹੋ ਰਹੀ ਹੈ ਕਿ ਨਹੀਂ। ਹਾਲ ਦੀ ਘੜੀ ਅਜਿਹੀ ਕੋਈ ਕਾਰਵਾਈ ਸਾਹਮਣੇ ਨਹੀਂ ਆਈ। ਬੁਨਿਆਦੀ ਮਸਲਾ ਇਹ ਹੈ ਕਿ ਲੋਕਾਂ ਨੂੰ ਇਹ ਵਿਸ਼ਵਾਸ ਹੋਵੇ ਕਿ ਉਨ੍ਹਾਂ ਦੀ ਕੀਤੀ ਗਈ ਸ਼ਿਕਾਇਤ ਦਾ ਛੇਤੀ ਅਤੇ ਸਹੀ ਢੰਗ ਨਾਲ ਨਿਪਟਾਰਾ ਹੋਵੇਗਾ। ਅਜਿਹਾ ਤਾਂ ਹੀ ਹੋ ਸਕਦਾ ਹੈ, ਜੇਕਰ ਐੱਨ.ਆਰ.ਆਈ. ਥਾਣਿਆਂ ਵਿਚ ਉਨ੍ਹਾਂ ਦੀਆਂ ਸ਼ਿਕਾਇਤਾਂ ਉਪਰ ਸਮਾਂਬੱਧ ਢੰਗ ਨਾਲ ਕਾਰਵਾਈ ਹੋਣੀ ਸ਼ੁਰੂ ਹੋਵੇ ਅਤੇ ਇਹ ਥਾਣੇ ਐੱਨ.ਆਰ.ਆਈਜ਼ ਪ੍ਰਤੀ ਜਵਾਬਦੇਹ ਬਣਾਏ ਜਾਣੇ। ਅਜਿਹੇ ਥਾਣਿਆਂ ਵਿਚ ਸਿਆਸੀ ਦਖਲਅੰਦਾਜ਼ੀ ਨੂੰ ਖਤਮ ਕੀਤਾ ਜਾਵੇ ਅਤੇ ਲੋਕਾਂ ਨੂੰ ਇਨਸਾਫ ਦੇਣ ਲਈ ਸਹੀ ਢੰਗ ਨਾਲ ਜਾਂਚ ਹੋਵੇ ਅਤੇ ਕਾਨੂੰਨੀ ਕਾਰਵਾਈ ਚੱਲੇ। ਜੇਕਰ ਸਰਕਾਰ ਇਸ ਗੱਲ ਨੂੰ ਯਕੀਨੀ ਬਣਾ ਦਿੰਦੀ ਹੈ ਤਾਂ ਲਾਜ਼ਮੀ ਹੀ ਪ੍ਰਵਾਸੀ ਪੰਜਾਬੀਆਂ ਦਾ ਭਰੋਸਾ ਵਧੇਗਾ ਅਤੇ ਉਨ੍ਹਾਂ ਨੂੰ ਇਨਸਾਫ ਲਈ ਉਮੀਦ ਵੀ ਬੱਝੇਗੀ।

00

# ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਸਜ਼ਾ ਮੁਆਫੀ ਉਤੇ ਸਮੁੱਚਾ ਸਿੱਖ ਪੰਥ ਹੋਇਆ ਇਕਮੁੱਠ

### ਅੰਕ 26, 23 ਤੋਂ 30 ਜੂਨ, 2011

ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਸਜ਼ਾ ਮੁਆਫੀ ਅਤੇ ਰਿਹਾਈ ਲਈ ਦੁਨੀਆਂ ਭਰ ਵਿਚ ਸਿੱਖ ਜਗਤ ਇਕਮੁੱਠ ਹੋ ਕੇ ਆਵਾਜ਼ ਉਠਾ ਰਿਹਾ ਹੈ। ਵੱਖ-ਵੱਖ ਸਿੱਖ ਸੰਗਠਨ, ਸਭਾ ਸੁਸਾਇਟੀਆਂ ਅਤੇ ਧਾਰਮਿਕ ਸੰਸਥਾਵਾਂ ਪੂਰੀ ਦੁਨੀਆ ਵਿਚ ਇਸ ਮਾਮਲੇ ਨੂੰ ਲੈ ਕੇ ਆਵਾਜ਼ ਉਠ ਰਹੀਆਂ ਹਨ। ਪ੍ਰੋ. ਭੁੱਲਰ ਨੂੰ ਜਰਮਨ ਤੋਂ ਡਿਪੋਰਟ ਕੀਤਾ ਗਿਆ ਸੀ। ਜਰਮਨ ਵਿਚ ਸਿੱਖ ਸੰਸਥਾਵਾਂ ਅਤੇ ਮਨੁੱਖੀ ਅਧਿਕਾਰ ਜਥੇਬੰਦੀਆਂ ਇਸ ਗੱਲ ਲਈ ਸਰਗਰਮ ਹਨ ਕਿ ਜਰਮਨ ਸੰਵਿਧਾਨ ਮੁਤਾਬਕ ਉਥੋਂ ਆਪਣੇ ਦੇਸ਼ ਭੇਜੇ ਕਿਸੇ ਵੀ ਵਿਅਕਤੀ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ ਜਾ ਸਕਦੀ। ਭਾਰਤ ਨਾਲ ਹਵਾਲਗੀ ਸੰਧੀ ਵਿਚ ਇਹ ਗੱਲ ਦਰਜ ਹੈ ਅਤੇ ਉਨ੍ਹਾਂ ਵੱਲੋਂ ਇਹ ਮੰਗ ਵੀ ਉਠਾਈ ਜਾ ਰਹੀ ਹੈ ਕਿ ਭਾਰਤ ਨੇ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਹਵਾਲਗੀ ਸਮੇਂ ਇਹ ਭਰੋਸਾ ਦਿੱਤਾ ਸੀ ਕਿ ਉਸ ਨੂੰ ਕਿਸੇ ਵੀ ਦੋਸ਼ ਹੇਠ ਫਾਂਸੀ ਨਹੀਂ ਦਿੱਤੀ ਜਾਵੇਗੀ। ਪਰ ਬਾਅਦ ਵਿਚ ਦਿੱਲੀ ਵਿਖੇ ਹੋਏ ਇਕ ਬੰਬ ਧਮਾਕੇ ਦੇ ਦੋਸ਼ ਵਿਚ ਪੁਲਿਸ ਦੀ ਹਿਰਾਸਤ ਸਮੇਂ ਦਿੱਤੇ ਗਏ ਇਕ ਇਕਬਾਲੀਆ ਬਿਆਨ ਨੂੰ ਆਧਾਰ ਬਣਾ ਕੇ ਅਦਾਲਤ ਨੇ ਉਸ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਹੈ। ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ 2001 ਵਿਚ ਉਸ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਸੀ ਤੇ ਹੁਣ ਕਾਲ ਕੋਠੜੀ ਵਿਚ ਮੌਤ ਦੀ ਸਜ਼ਾ ਦੇ ਸੰਤਾਪ ਹੇਠ ਦਿਨ ਗੁਜ਼ਾਰਦਿਆਂ ਉਸ ਨੂੰ 10 ਸਾਲ ਹੋਣ ਵਾਲੇ ਹਨ। ਅਜਿਹੀ ਹਾਲਤ ਵਿਚ ਰਹਿੰਦਿਆਂ ਉਸ ਦਾ ਦਿਮਾਗੀ ਤਵਾਜ਼ਨ ਵੀ ਵਿਗੜ ਗਿਆ ਹੈ, ਜਿਸ ਕਾਰਨ ਉਸ ਨੂੰ ਇਸ ਵੇਲੇ ਮਾਨਸਿਕ ਰੋਗਾਂ ਦੇ ਹਸਪਤਾਲ ਵਿਖੇ ਦਾਖਲ ਕਰਵਾਇਆ ਗਿਆ ਹੈ। ਅਜਿਹੀ ਹਾਲਤ ਵਿਚ ਜਿਥੇ ਕਾਨੂੰਨੀ ਤੌਰ 'ਤੇ ਪ੍ਰੋ. ਭੁੱਲਰ ਨੂੰ ਫਾਂਸੀ ਦੀ ਸਜ਼ਾ ਦੀ ਕੋਈ ਤੁੱਕ ਨਹੀਂ, ਉਥੇ ਮਨੁੱਖੀ ਸਦਭਾਵਨਾ ਵੀ ਉਸ ਦੀ ਸਜ਼ਾ ਮੁਆਫ ਕੀਤੇ ਜਾਣ ਦੀ ਮੰਗ ਕਰਦੀ ਹੈ। ਕਿਉਂਕਿ ਇੰਨਾ ਲੰਮਾ ਸਮਾਂ ਫਾਂਸੀ ਦੀ ਸਜ਼ਾ ਦੇ ਸੰਤਾਪ ਹੇਠ ਰਹਿਣ ਵਾਲਾ ਸ਼ਾਇਦ ਹੋਰ ਵਿਰਲਾ-ਟਾਵਾਂ ਹੀ ਉਦਾਹਰਣ ਹੋਵੇਗਾ। ਦੂਜੀ ਗੱਲ ਇਹ ਹੈ ਕਿ ਉਸ ਦੀ ਵਿਗੜੀ ਮਾਨਸਿਕ ਅਵਸਥਾ ਵਿਚ ਫਾਂਸੀ ਚੜ੍ਹਾਉਣਾ ਉਂਝ ਵੀ ਮਨੁੱਖੀ ਵਤੀਰੇ ਦੀ ਉਲੰਘਣਾ ਹੈ। ਜਰਮਨ ਤੋਂ ਇਲਾਵਾ ਇੰਗਲੈਂਡ, ਕੈਨੇਡਾ, ਅਮਰੀਕਾ, ਆਸਟ੍ਰੇਲੀਆ, ਇਟਲੀ ਅਤੇ ਹੋਰ ਅਨੇਕਾਂ ਦੇਸ਼ਾਂ ਵਿਚ ਸਿੱਖਾਂ ਵੱਲੋਂ ਮਨੁੱਖੀ ਅਧਿਕਾਰ ਸੰਗਠਨਾਂ ਦੇ ਮੈਂਬਰਾਂ ਨਾਲ ਰਲ ਕੇ ਭਾਰਤੀ ਸਫਾਰਖਾਨਿਆਂ ਅੱਗੇ ਰੋਸ ਮੁਜ਼ਾਹਰੇ ਕੀਤੇ ਗਏ ਹਨ ਅਤੇ ਮੰਗ ਕੀਤੀ ਹੈ ਕਿ ਉਸ ਦੀ ਸਜ਼ਾ ਮੁਆਫ ਕੀਤੀ ਜਾਵੇ ਅਤੇ ਰਿਹਾਅ ਕੀਤਾ ਜਾਵੇ। ਭਾਰਤ ਅੰਦਰ ਪੰਜਾਬ ਵਿਚ ਵੀ ਇਸ ਮਾਮਲੇ ਨੂੰ ਲੈ ਕੇ ਵੱਡੀ ਪੱਧਰ 'ਤੇ ਸਰਗਰਮੀ ਚੱਲ ਰਹੀ ਹੈ। ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਮਦਮੀ ਟਕਸਾਲ, ਸਿੱਖ ਸਟੂਡੈਂਟਸ ਫੈਡਰੇਸ਼ਨਾਂ ਅਤੇ ਹੋਰ ਵੱਖ-ਵੱਖ ਸਿੱਖ ਸੰਗਠਨ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਲਈ ਇਕ ਪਲੇਟਫਾਰਮ 'ਤੇ ਇਕੱਤਰ ਹੋ ਰਹੀਆਂ ਹਨ। ਪਿਛਲੇ ਦਿਨੀਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ

ਵੀ ਸਮੂਹ ਸਿੱਖ ਸੰਗਠਨਾਂ ਦੀ ਇਕ ਸਾਂਝੀ ਮੀਟਿੰਗ ਹੋਈ ਅਤੇ ਫਿਰ 20 ਜੂਨ ਨੂੰ ਇਨ੍ਹਾਂ ਸਾਰੇ ਸਿੱਖ ਸੰਗਠਨਾਂ ਨੇ ਮੋਹਾਲੀ ਵਿਖੇ ਇਕੱਤਰ ਹੋ ਕੇ ਵੱਡਾ ਰੋਸ ਮਾਰਚ ਕੀਤਾ ਅਤੇ ਪ੍ਰੋ. ਭੁੱਲਰ ਦੀ ਰਿਹਾਈ ਲਈ ਰਾਜਪਾਲ ਪੰਜਾਬ ਰਾਹੀਂ ਰਾਸ਼ਟਰਪਤੀ ਨੂੰ ਮੰਗ ਪੱਤਰ ਵੀ ਦਿੱਤਾ ਗਿਆ। ਕਾਂਗਰਸ ਪਾਰਟੀ ਨੇ ਭਾਵੇਂ ਇਸ ਮਸਲੇ ਉਪਰ ਕੋਈ ਸਰਗਰਮੀ ਤਾਂ ਨਹੀਂ ਕੀਤੀ ਪਰ ਪ੍ਰਦੇਸ਼ ਪ੍ਰਧਾਨ ਕੈਪਟਨ ਅਮਰਿੰਦਰ ਸਿੰਘ ਨੇ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਦੀ ਮੰਗ ਦੀ ਪ੍ਰੋੜਤਾ ਕੀਤੀ ਹੈ। ਇਹ ਚੰਗੀ ਗੱਲ ਹੈ ਕਿ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਉਪਰ ਸਮੁੱਚਾ ਪੰਥ ਇਕਮੁੱਠ ਹੋਇਆ ਹੈ ਅਤੇ ਸਜ਼ਾ ਮੁਆਫੀ ਲਈ ਉਸ ਵੱਲੋਂ ਸਰਗਰਮੀ ਵਿੱਢੀ ਹੋਈ ਹੈ। ਭਾਰਤ ਦੀ ਕੇਂਦਰ ਸਰਕਾਰ ਨੇ ਸਿੱਖ ਭਾਵਨਾਵਾਂ ਦਾ ਕਦੇ ਵੀ ਬਹੁਤਾ ਖਿਆਲ ਨਹੀਂ ਰੱਖਿਆ ਜਾਂ ਸਤਿਕਾਰ ਨਹੀਂ ਕੀਤਾ ਜਾਂ ਕਈ ਵਾਰ ਤਾਂ ਅਜਿਹਾ ਵੀ ਹੁੰਦਾ ਹੈ ਕਿ ਉਸ ਵੱਲੋਂ ਜਾਣਬੁੱਝ ਕੇ ਸਿੱਖ ਭਾਵਨਾਵਾਂ ਨੂੰ ਠੇਸ ਪਹੁੰਚਾਈ ਜਾਂਦੀ ਰਹੀ ਹੈ। ਪ੍ਰੋ. ਭੁੱਲਰ ਦੇ ਮਾਮਲੇ ਉਪਰ ਵੀ ਸਰਕਾਰ ਦਾ ਰੁਖ਼ ਕੁਝ ਅਜਿਹਾ ਹੀ ਜਾਪਦਾ ਹੈ। ਇਹ ਗੱਲ ਜਗ-ਜ਼ਾਹਿਰ ਹੈ ਕਿ 1984 ਅਤੇ ਫਿਰ ਉਸ ਤੋਂ ਬਾਅਦ ਪੰਜਾਬ ਵਿਚ ਜੋ ਕੁਝ ਵਾਪਰਿਆ, ਉਹ ਕੁਝ ਵਿਅਕਤੀਆਂ ਦੀ ਮੁਜਰਮਾਨਾ ਬਿਰਤੀ ਦਾ ਇਜ਼ਹਾਰ ਨਹੀਂ ਸੀ, ਸਗੋਂ ਪੰਜਾਬ ਵਿਚ ਸਿੱਖ ਗੁਰਧਾਮਾਂ ਦੀ ਜਿਸ ਤਰ੍ਹਾਂ ਬੇਅਦਬੀ ਕੀਤੀ ਗਈ, ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹਿਆ ਗਿਆ ਅਤੇ ਫਿਰ ਨਵੰਬਰ 1984 ਵਿਚ ਦਿੱਲੀ ਅਤੇ ਹੋਰਨਾਂ ਸ਼ਹਿਰਾਂ ਵਿਚ ਜਿਸ ਤਰ੍ਹਾਂ ਕੋਹ-ਕੋਹ ਕੇ ਮਾਰਿਆ ਗਿਆ, ਉਸ ਦੇ ਪ੍ਰਤੀਕਰਮ ਵਜੋਂ ਹੀ ਸਿੱਖ ਨੌਜਵਾਨਾਂ ਨੇ ਆਪਣੇ ਗੁੱਸੇ ਦਾ ਇਜ਼ਹਾਰ ਕੀਤਾ। ਅਜਿਹੇ ਸਮੇਂ ਸਿੱਖ ਨੌਜਵਾਨਾਂ ਅਤੇ ਸਰਕਾਰ ਦੋਵਾਂ ਵੱਲੋਂ ਹੀ ਬੜਾ ਕੁਝ ਕੀਤਾ ਗਿਆ। ਹੁਣ ਜਦ ਹਾਲਾਤ ਬਦਲ ਗਏ ਹਨ ਤਾਂ ਪ੍ਰੋ. ਭੁੱਲਰ ਵਰਗਿਆਂ ਨੂੰ ਚੁਣ-ਚੁਣ ਕੇ ਨਿਸ਼ਾਨਾ ਬਣਾਉਣਾ ਸ਼ਾਂਤ ਹੋਈਆਂ ਸਿੱਖ ਭਾਵਨਾਵਾਂ ਦੇ ਜ਼ਖਮ ਹਰੇ ਕਰਨ ਵਾਲੀ ਗੱਲ ਹੈ। ਪ੍ਰੋ. ਭੁੱਲਰ ਨੇ ਜੇ ਕੋਈ ਕਾਰਵਾਈ ਕੀਤੀ ਹੈ ਤਾਂ ਉਹ ਉਸ ਸਮੇਂ ਵਾਪਰੀਆਂ ਘਟਨਾਵਾਂ ਦੀ ਹੀ ਲੜੀ ਸੀ, ਨਾ ਕਿ ਕਿਸੇ ਮੁਜਰਮਾਨਾ ਬਿਰਤੀ ਕਾਰਨ ਹੋਈ ਘਟਨਾ ਸੀ। ਇਸ ਕਰਕੇ ਪ੍ਰੋ. ਭੁੱਲਰ ਬਾਰੇ ਰਾਸ਼ਟਰਪਤੀ, ਅਦਾਲਤ ਜਾਂ ਕਿਸੇ ਵੀ ਸਰਕਾਰ ਨੂੰ ਫੈਸਲਾ ਲੈਣ ਲੱਗਿਆਂ, ਉਹ ਸਾਰਾ ਕੁਝ ਧਿਆਨ ਵਿਚ ਰੱਖ ਕੇ ਚੱਲਣਾ ਚਾਹੀਦਾ ਹੈ, ਜਿਨ੍ਹਾਂ ਹਾਲਾਤ ਵਿਚ ਇਹ ਘਟਨਾਵਾਂ ਵਾਪਰੀਆਂ। ਅੱਜ ਜਦ ਰਾਸ਼ਟਰਪਤੀ ਨੇ ਪ੍ਰੋ. ਭੁੱਲਰ ਦੀ ਫਾਂਸੀ ਦੀ ਸਜ਼ਾ ਰੱਦ ਕਰਨ ਵਾਲੀ ਅਪੀਲ ਨੂੰ ਠੁਕਰਾ ਕੇ ਉਸ ਨੂੰ ਫਾਂਸੀ ਦੀ ਸਜ਼ਾ ਬਰਕਰਾਰ ਰੱਖਣ ਦਾ ਫੈਸਲਾ ਲਿਆ ਹੈ ਤਾਂ ਇਸ ਨੇ ਸਮੁੱਚੀ ਦੁਨੀਆਂ ਵਿਚ ਬੈਠੇ ਸਿੱਖ ਜਗਤ ਦੀਆਂ ਭਾਵਨਾਵਾਂ ਨੂੰ ਵਲੂੰਧਰਿਆ ਹੈ ਅਤੇ ਦੇਸ਼-ਵਿਦੇਸ਼ ਵਿਚ ਇਸ ਫੈਸਲੇ ਵਿਰੁੱਧ ਵਿਆਪਕ ਰੋਸ ਚੱਲ ਰਿਹਾ ਹੈ। ਇਸੇ ਗੱਲ ਤੋਂ ਹੀ ਸਮਝ ਲੈਣਾ ਚਾਹੀਦਾ ਹੈ ਕਿ ਪ੍ਰੋ. ਭੁੱਲਰ ਨੂੰ ਫਾਂਸੀ ਦਿੱਤੇ ਜਾਣ ਨਾਲ ਭਾਰਤ ਸਰਕਾਰ ਸਿੱਖ ਸਮਾਜ ਦਾ ਭਰੋਸਾ ਹਾਸਲ ਕਰ ਰਹੀ ਹੈ ਜਾਂ ਭਰੋਸਾ ਤੋੜਨ ਦਾ ਸਾਧਨ ਬਣ ਰਹੀ ਹੈ। ਸਰਕਾਰ ਨੂੰ ਦੇਸ਼ ਦੇ ਵਡੇਰੇ ਹਿੱਤਾਂ ਨੂੰ ਧਿਆਨ ਵਿਚ ਰੱਖ ਕੇ ਇਸ ਬਾਰੇ ਫੈਸਲਾ ਕਰਨਾ ਚਾਹੀਦਾ ਹੈ। ਸਿੱਖ ਭਾਰਤ ਦਾ ਉਹ ਅਹਿਮ ਹਿੱਸਾ ਹਨ, ਜਿਨ੍ਹਾਂ ਨੇ ਭਾਰਤ ਲਈ ਵੱਡੀਆਂ ਕੁਰਬਾਨੀਆਂ ਕੀਤੀਆਂ ਅਤੇ ਉਥੋਂ ਦੇ ਵਿਕਾਸ ਵਿਚ ਸਭ ਤੋਂ ਅੱਗੇ ਵੱਧ ਕੇ ਹਿੱਸਾ ਪਾਇਆ ਹੈ। ਅਜਿਹੇ ਵਰਗ ਦੀਆਂ ਭਾਵਨਾਵਾਂ ਦੀ ਕਦਰ ਨਾ ਕਰਨਾ ਹੀ ਇਸ ਗੱਲ ਦਾ ਪ੍ਰਤੀਕ ਹੈ ਕਿ ਸਰਕਾਰ ਅਤੇ ਰਾਸ਼ਟਰਪਤੀ ਨੇ ਭੁੱਲਰ ਬਾਰੇ ਫੈਸਲਾ ਲੈਣ ਲੱਗਿਆਂ ਦੂਹਰੇ ਮਾਪਦੰਡ ਅਪਣਾਏ ਹਨ।

ਪੰਜਾਬ ਅੰਦਰ ਚੋਣਾਂ ਦਾ ਵਰ੍ਹਾ ਹੋਣ ਕਾਰਨ ਭੁੱਲਰ ਦੀ ਸਜ਼ਾ ਮੁਆਫੀ ਦਾ ਮਾਮਲਾ ਲੱਗਦਾ ਹੈ ਹੋਰ ਵਧੇਰੇ ਸ਼ਿੱਦਤ ਨਾਲ ਉਠਾਇਆ ਜਾਵੇਗਾ। ਅਕਾਲੀ ਦਲ ਬਾਦਲ ਭਾਵੇਂ ਪਹਿਲਾਂ ਇਸ ਮਾਮਲੇ ਨੂੰ ਲੈ ਕੇ ਸ਼ਾਂਤ ਹੀ ਰਿਹਾ ਹੈ ਪਰ ਹੁਣ ਸ਼ਾਇਦ ਚੋਣਾਂ ਨੇੜੇ ਹੋਣ ਕਾਰਨ ਉਸ ਵੱਲੋਂ ਬੜੀ ਸਰਗਰਮੀ ਦਿਖਾਈ ਜਾ ਰਹੀ ਹੈ ਅਤੇ ਕੈਪਟਨ ਅਮਰਿੰਦਰ ਸਿੰਘ ਨੇ ਵੀ ਸਿੱਖਾਂ ਵਿਚ ਆਪਣੀ ਸਾਖ ਬਣਾਈ ਰੱਖਣ ਨੂੰ ਲੈ ਕੇ ਹੀ ਲੱਗਦਾ ਹੈ ਕਿ ਭੁੱਲਰ ਦੀ ਸਜ਼ਾ ਮੁਆਫੀ ਦੀ ਮੰਗ ਕੀਤੀ ਹੈ। ਹਾਲਾਂਕਿ ਕਾਂਗਰਸ ਦਾ ਵੱਡਾ ਹਿੱਸਾ ਉਨ੍ਹਾਂ ਦੀ ਇਸ ਮੰਗ ਨਾਲ ਸਹਿਮਤ ਨਹੀਂ। ਸੋ, ਚੋਣਾਂ ਦੇ ਸਾਲ ਦੌਰਾਨ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਦੀ ਮੁਹਿੰਮ ਉਪਰ ਸਿਆਸੀ ਰੋਟੀਆਂ ਸੇਕੇ ਜਾਣ ਦਾ ਸਿਲਸਿਲਾ ਵੀ ਨਾਲੋ-ਨਾਲ ਹੀ ਚਲਦਾ ਨਜ਼ਰ ਆ ਰਿਹਾ ਹੈ। ਪਰ ਸਿੱਖ ਸੰਗਤ ਨੂੰ ਇਸ ਪੱਖੋਂ ਚੌਕਸ ਰਹਿਣਾ ਚਾਹੀਦਾ ਹੈ। ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਲਈ ਇਕਜੁੱਟ ਹੋ ਕੇ ਆਵਾਜ਼ ਉਠਾਉਣਾ ਅਤੇ ਸਮੁੱਚੇ ਪੰਥ ਦਾ ਇਸ ਮਾਮਲੇ ਉਪਰ ਇਕਮੁੱਠ ਹੋਣਾ ਚੰਗਾ ਪੱਖ ਹੈ। ਦੇਸ਼-ਵਿਦੇਸ਼ ਵਿਚ ਪ੍ਰੋ. ਭੁੱਲਰ ਦੇ ਹੱਕ ਵਿਚ ਇਕ ਵੱਡੀ ਮੁਹਿੰਮ ਆਰੰਭ ਹੋ ਚੁੱਕੀ ਹੈ। ਸਮੂਹ ਸਿੱਖ ਜਥੇਬੰਦੀਆਂ ਨੂੰ ਚਾਹੀਦਾ ਹੈ ਕਿ ਉਹ ਜਿਥੇ ਆਪੋ-ਆਪਣੇ ਦੇਸ਼ਾਂ ਵਿਚ ਭਾਰਤੀ ਸਫਾਰਤਖਾਨਿਆਂ ਅੱਗੇ ਰੋਸ ਜ਼ਾਹਿਰ ਕਰਨ, ਉਥੇ ਮਨੁੱਖੀ ਅਧਿਕਾਰ ਸੰਸਥਾਵਾਂ ਨਾਲ ਮਿਲ ਕੇ ਸੰਬੰਧਤ ਮੁਲਕਾਂ ਦੀਆਂ ਸਰਕਾਰਾਂ ਉਪਰ ਵੀ ਦਬਾਅ ਬਣਾਇਆ ਜਾਵੇ ਕਿ ਉਹ ਭਾਰਤ ਸਰਕਾਰ ਨਾਲ ਇਸ ਮੁੱਦੇ 'ਤੇ ਗੱਲਬਾਤ ਕਰਨ। ਇਸ ਦੇ ਨਾਲ ਸਮੂਹ ਸਿੱਖ ਸੰਸਥਾਵਾਂ ਅਤੇ ਮਨੁੱਖੀ ਅਧਿਕਾਰ ਸੰਗਠਨਾਂ ਨੂੰ ਇਸ ਮਾਮਲੇ ਉਪਰ ਸੰਯੁਕਤ ਰਾਸ਼ਟਰ ਅੰਦਰ ਸਰਗਰਮੀ ਨਾਲ ਇਹ ਮਾਮਲਾ ਉਠਾਇਆ ਜਾਣਾ ਚਾਹੀਦਾ ਹੈ ਅਤੇ ਸੰਯੁਕਤ ਰਾਸ਼ਟਰ ਨੂੰ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਲਈ ਦਖਲ ਦੇਣ ਲਈ ਆਪਣੇ ਕੇਸ ਦੀ ਪੈਰਵਾਈ ਕਰਨੀ ਚਾਹੀਦੀ ਹੈ। ਜੇਕਰ ਸਿੱਖ ਸੰਸਥਾਵਾਂ ਸੰਯੁਕਤ ਰਾਸ਼ਟਰ ਸਮੇਤ ਅਜਿਹੀਆਂ ਹੋਰ ਮਨੁੱਖੀ ਅਧਿਕਾਰ ਸੰਸਥਾਵਾਂ ਅੰਦਰ ਲਾਬੀ ਕਰਕੇ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਦਾ ਕੇਸ ਮਜ਼ਬੂਤੀ ਨਾਲ ਪੇਸ਼ ਕਰਦੀਆਂ ਹਨ ਤਾਂ ਲਾਜ਼ਮੀ ਹੀ ਭਾਰਤ ਸਰਕਾਰ ਉਪਰ ਪ੍ਰੋ. ਭੁੱਲਰ ਦੀ ਫਾਂਸੀ ਦੀ ਸਜ਼ਾ ਰੱਦ ਕਰਨ ਲਈ ਦਬਾਅ ਵਧ ਸਕਦਾ ਹੈ। ਸੋ ਇਸ ਸਮੇਂ ਲੋੜ ਹੈ ਯੋਜਨਾਬੱਧ ਢੰਗ ਨਾਲ ਇਸ ਮੁੱਦੇ 'ਤੇ ਮੁਹਿੰਮ ਖੜ੍ਹੀ ਕਰਨ ਅਤੇ ਮਨੁੱਖੀ ਅਧਿਕਾਰ ਸੰਗਠਨਾਂ ਨੂੰ ਆਪਣੇ ਨਾਲ ਜੋੜ ਕੇ ਇਕ ਵਿਸ਼ਵ-ਵਿਆਪੀ ਮੁਹਿੰਮ ਲਾਮਬੰਦ ਕਰਨ ਦੀ ਤਾਂ ਕਿ ਅਸੀਂ ਠੋਸ ਨਤੀਜੇ ਹਾਸਲ ਕਰ ਸਕੀਏ। ਇਸ ਮਸਲੇ ਨੂੰ ਮਹਿਜ਼ ਚੌਧਰ ਜਾਂ ਇਕ ਧੜੇ ਲਈ ਵਰਤਨ ਦੀ ਥਾਂ ਸਮੁੱਚੇ ਪੰਥ ਦੀ ਆਨ ਤੇ ਸ਼ਾਨ ਦਾ ਮਸਲਾ ਬਣਾ ਕੇ ਪੂਰੀ ਯੋਜਨਾਬੱਧੀ ਅਤੇ ਤਹੱਮਲ ਨਾਲ ਸਰਗਰਮੀ ਵਿੱਢਣ ਦੀ ਲੋੜ ਹੈ।

**00**

# ਅਮਰੀਕਾ 'ਚ ਹਰ ਖੇਤਰ 'ਚ ਪੰਜਾਬੀਆਂ ਦਾ ਵੱਡਾ ਯੋਗਦਾਨ

## ਅੰਕ 27, 30 ਜੂਨ ਤੋਂ 6 ਜੁਲਾਈ, 2011

ਅਮਰੀਕਾ 'ਚ ਪੰਜਾਬੀਆਂ ਦੇ ਪ੍ਰਵਾਸ ਦਾ ਸਮਾਂ ਭਾਵੇਂ ਸਵਾ ਕੁ ਸੌ ਸਾਲ ਦਾ ਹੀ ਹੈ ਪਰ ਪੰਜਾਬੀਆਂ ਵੱਲੋਂ ਅਮਰੀਕੀ ਸਮਾਜ ਦੇ ਹਰ ਖੇਤਰ 'ਚ ਪਾਇਆ ਯੋਗਦਾਨ ਬਹੁਤ ਵੱਡਾ ਹੈ। 19ਵੀਂ ਸਦੀ ਦਾ ਆਖਰੀ ਦੌਰ ਅਤੇ 20ਵੀਂ ਸਦੀ ਦਾ ਪਹਿਲਾ ਅੱਧ ਪੰਜਾਬੀਆਂ ਲਈ ਭਾਵੇਂ ਕਿਸੇ ਵੱਡੀ ਪ੍ਰਾਪਤੀ ਦਾ ਮੌਕਾ ਨਹੀਂ ਸੀ। ਇਸ ਸਮੇਂ ਦੌਰਾਨ ਜਿੰਨੇ ਵੀ ਪੰਜਾਬੀ ਇਥੇ ਆਏ, ਉਹ ਬਹੁਤ ਕਰਕੇ ਆਪਣੇ ਪੈਰ ਜਮਾਉਣ ਵਿਚ ਜੱਦੋ-ਜਹਿਦ ਕਰਨ ਵਿਚ ਹੀ ਰੁੱਝੇ ਰਹੇ। ਪਰ 20ਵੀਂ ਸਦੀ ਦੇ ਆਖਰੀ ਅੱਧ ਵਿਚ ਪੰਜਾਬੀਆਂ ਨੇ ਅਮਰੀਕੀ ਸਮਾਜ ਅੰਦਰ ਸਫਲਤਾਵਾਂ ਦੇ ਵੱਡੇ ਝੰਡੇ ਗੱਡੇ ਹਨ। ਸ਼ੁਰੂ ਵਿਚ ਭਾਵੇਂ ਆਰਥਿਕ, ਸਮਾਜਿਕ, ਸੱਭਿਆਚਾਰਕ ਅਤੇ ਰਾਜਸੀ ਖੇਤਰ ਵਿਚ ਹੀ ਪੰਜਾਬੀਆਂ ਦਾ ਵੱਡਾ ਯੋਗਦਾਨ ਰਿਹਾ ਹੈ ਪਰ ਹੁਣ ਪੰਜਾਬੀਆਂ ਨੇ ਅਮਰੀਕਾ ਦੀ ਸੁਰੱਖਿਆ ਵਿਚ ਵੀ ਅਹਿਮ ਯੋਗਦਾਨ ਪਾਉਣਾ ਸ਼ੁਰੂ ਕੀਤਾ ਹੈ। ਉਂਝ ਅਮਰੀਕੀ ਸੁਰੱਖਿਆ ਫੋਰਸਾਂ ਵਿਚ ਪੰਜਾਬੀਆਂ ਦਾ ਯੋਗਦਾਨ ਬਹੁਤ ਪੁਰਾਣਾ ਹੈ। ਸਭ ਤੋਂ ਪਹਿਲਾਂ ਸ. ਭਗਤ ਸਿੰਘ ਥਿੰਦ ਦਾ ਨਾਂ ਆਉਂਦਾ ਹੈ, ਜੋ ਭਾਵੇਂ ਅਮਰੀਕੀ ਨਾਗਰਿਕ ਵੀ ਨਹੀਂ ਸਨ, ਪਰ ਉਨ੍ਹਾਂ ਨੇ ਅਮਰੀਕੀ ਫੌਜ ਵਿਚ ਸ਼ਾਮਲ ਹੋ ਕੇ ਪਹਿਲੀ ਸੰਸਾਰ ਜੰਗ ਵਿਚ ਹਿੱਸਾ ਲਿਆ। ਇਸੇ ਤਰ੍ਹਾਂ ਦੂਜੀ ਸੰਸਾਰ ਜੰਗ ਮੌਕੇ ਵੀ ਬਹੁਤ ਸਾਰੇ ਪੰਜਾਬੀ ਅਮਰੀਕੀ ਫੌਜ ਵਿਚ ਸ਼ਾਮਲ ਹੋ ਕੇ ਲੜੇ। ਪਰ ਹੁਣ ਪਿਛਲੇ ਦੋ ਦਹਾਕਿਆਂ ਤੋਂ ਅਮਰੀਕੀ ਫੌਜ ਵਿਚ ਪੰਜਾਬੀਆਂ ਦੀ ਗਿਣਤੀ ਵਧੀ ਹੈ ਅਤੇ ਉਨ੍ਹਾਂ ਦੇ ਨਾਂ ਆਉਣੇ ਸ਼ੁਰੂ ਹੋਏ ਹਨ। 21 ਸਾਲਾ ਨੌਜਵਾਨ ਗੁਰਪ੍ਰੀਤ ਸਿੰਘ, ਜੋ ਕਿ ਅਮਰੀਕੀ ਫੌਜ ਵਿਚ ਸ਼ਾਮਲ ਸਨ, ਨੇ ਅਫਗਾਨਿਸਤਾਨ ਵਿਚ ਲੜਦਿਆਂ ਸ਼ਹਾਦਤ ਦਾ ਜਾਮ ਪੀ ਕੇ ਇਕ ਨਵੇਂ ਅਧਿਆਏ ਦਾ ਆਰੰਭ ਕੀਤਾ ਹੈ। ਇਹ ਅਧਿਆਏ ਇਹ ਹੈ ਕਿ ਪੰਜਾਬੀ ਸਮਾਜ ਅਮਰੀਕੀ ਸਮਾਜ ਦਾ ਇਕ ਅਟੁੱਟ ਅੰਗ ਬਣ ਕੇ ਅਮਰੀਕਾ ਦੀ ਸੁਰੱਖਿਆ, ਸ਼ਾਨ ਅਤੇ ਅਣਖ ਲਈ ਨਾ ਸਿਰਫ ਲੜਾਈਆਂ ਵਿਚ ਹੀ ਹਿੱਸਾ ਲੈ ਰਿਹਾ ਹੈ, ਸਗੋਂ ਆਪਣੀ ਜਾਨ ਵਾਰਨ ਤੱਕ ਵੀ ਜਾਣ ਲੱਗੇ ਹਨ। ਗੁਰਪ੍ਰੀਤ ਸਿੰਘ ਦੀ ਸ਼ਹਾਦਤ ਨਾਲ ਪੰਜਾਬੀ ਅਤੇ ਅਮਰੀਕੀ ਸਮਾਜ ਵਿਚਕਾਰ ਸੰਬੰਧ ਹੋਰ ਗੂੜ੍ਹੇ ਅਤੇ ਨਿੱਘੇ ਹੋਣਗੇ ਅਤੇ ਉਹ ਇਕ ਵਡੇਰੇ ਅਮਰੀਕੀ ਸਮਾਜ ਦਾ ਅੰਗ ਬਣ ਕੇ ਚੱਲਣ ਦੀ ਭਾਵਨਾ ਨਾਲ ਓਤਪੋਤ ਹੋ ਸਕਣਗੇ। ਗੁਰਪ੍ਰੀਤ ਸਿੰਘ ਦੀ ਸ਼ਹਾਦਤ ਇਸ ਗੱਲ ਦਾ ਸਬੂਤ ਹੈ ਕਿ ਅੱਜ ਪੰਜਾਬੀਆਂ ਦੀ ਨਵੀਂ ਅਮਰੀਕੀ ਪੀੜ੍ਹੀ ਅਮਰੀਕੀ ਸਮਾਜ ਦੀ ਆਨ, ਸ਼ਾਨ ਅਤੇ ਗੌਰਵ ਨੂੰ ਆਪਣੀ ਆਨ, ਸ਼ਾਨ ਅਤੇ ਗੌਰਵ ਸਮਝਣ ਲੱਗੀ ਹੈ। ਅਜਿਹੇ ਅਮਰੀਕੀ ਪੰਜਾਬੀ ਹੋਣ ਉਪਰ ਸਾਨੂੰ ਬੇਹੱਦ ਮਾਣ ਹੈ। ਸਮੂਹ ਪੰਜਾਬੀਆਂ ਨੂੰ ਗੁਰਪ੍ਰੀਤ ਸਿੰਘ ਦੇ ਪਰਿਵਾਰ ਨਾਲ ਹਮਦਰਦੀ ਅਤੇ ਮਦਦ ਭਰਿਆ ਹੱਥ ਵਧਾਉਣਾ ਚਾਹੀਦਾ ਹੈ।

ਅਮਰੀਕੀ ਫੌਜ ਵਿਚ ਬਹੁਤ ਸਾਰੇ ਅਜਿਹੇ ਪੰਜਾਬੀ ਹਨ, ਜਿਨ੍ਹਾਂ ਦੇ ਨਾਂ ਕਾਫੀ ਚਰਚਿਤ ਹਨ। ਕਰਨਲ ਅਰਜਿੰਦਰ ਪਾਲ ਸਿੰਘ ਸੇਖੋਂ, ਕਰਨਲ ਜੀ.ਬੀ. ਸਿੰਘ, ਕੈਪਟਨ ਤੇਜਦੀਪ ਸਿੰਘ ਰਤਨ, ਕੈਪਟਨ ਕੰਵਲਜੀਤ ਸਿੰਘ ਕਲਸੀ ਵਰਗੇ ਅਜਿਹੇ ਅਹਿਮ ਵਿਅਕਤੀ ਹਨ, ਜੋ ਇਸ ਸਮੇਂ ਅਮਰੀਕੀ ਫੌਜ ਵਿਚ ਸੇਵਾ ਨਿਭਾ ਰਹੇ ਹਨ। ਇਨ੍ਹਾਂ ਦੇ ਨਾਲ ਹੀ ਬੌਬੀ ਜਿੰਦਲ ਅਤੇ ਨਮਰਤਾ

ਨਿੱਕੀ ਰੰਧਾਵਾ ਹੈਲੀ ਦੋ ਅਜਿਹੇ ਨਾਂ ਹਨ, ਜਿਨ੍ਹਾਂ ਨੇ ਅਮਰੀਕੀ ਪੰਜਾਬੀ ਸਮਾਜ ਦਾ ਨਾਂ ਉੱਚਾ ਕੀਤਾ ਹੈ ਅਤੇ ਦੋ ਸੂਬਿਆਂ ਦੇ ਗਵਰਨਰ ਬਣਨ ਦਾ ਮਾਣ ਹਾਸਲ ਕੀਤਾ ਹੈ। ਇਨ੍ਹਾਂ ਤੋਂ ਇਲਾਵਾ ਦਲੀਪ ਸਿੰਘ ਸੌਂਧ ਪਹਿਲੇ ਪੰਜਾਬੀ ਸਨ, ਜਿਹੜੇ **1956** ਵਿਚ ਅਮਰੀਕਨ ਕਾਂਗਰਸਮੈਨ ਬਣੇ। ਉਨ੍ਹਾਂ ਤੋਂ ਇਲਾਵਾ ਪ੍ਰੀਤ ਬਰਾੜਾ, ਓਬਾਮਾ ਪ੍ਰਸ਼ਾਸਨ ਵਿਚ ਸ਼ਾਮਲ ਹੋ ਕੇ ਪੰਜਾਬੀਆਂ ਦਾ ਨਾਂ ਉੱਚਾ ਕਰ ਰਹੇ ਹਨ। ਅਨੇਕਾਂ ਸ਼ਹਿਰਾਂ ਵਿਚ ਕੌਂਸਲਰ ਅਤੇ ਮੇਅਰ ਵੀ ਪੰਜਾਬੀ ਬਣੇ ਹਨ। ਵਪਾਰਕ, ਸਮਾਜਿਕ ਅਤੇ ਸੱਭਿਆਚਾਰਕ ਖੇਤਰਾਂ ਤੋਂ ਇਲਾਵਾ ਸਿੱਖਿਆ, ਸਾਇੰਸ ਅਤੇ ਟੈਕਨਾਲੋਜੀ ਵਿਚ ਵੀ ਪੰਜਾਬੀਆਂ ਨੇ ਅਹਿਮ ਸਥਾਨ ਹਾਸਲ ਕੀਤੇ ਹਨ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਪੰਜਾਬੀ ਹੁਣ ਅਮਰੀਕਾ ਵਿਚ ਪ੍ਰਵਾਸੀ ਨਹੀਂ, ਸਗੋਂ ਅਮਰੀਕੀ ਸਮਾਜ ਦਾ ਅਹਿਮ ਅੰਗ ਬਣਦੇ ਜਾ ਰਹੇ ਹਨ। ਫੌਜ ਅਤੇ ਹੋਰਨਾਂ ਖੇਤਰਾਂ ਵਿਚ ਪੰਜਾਬੀਆਂ ਵੱਲੋਂ ਪਾਇਆ ਜਾ ਰਿਹਾ ਯੋਗਦਾਨ ਇਸ ਗੱਲ ਦਾ ਜਿਊਂਦਾ-ਜਾਗਦਾ ਸਬੂਤ ਹੈ। **9/11, 2001** ਦੀ ਘਟਨਾ ਨੇ ਅਮਰੀਕੀ ਪੰਜਾਬੀ ਸਮਾਜ ਲਈ ਇਕ ਵੱਡੇ ਸੰਕਟ ਨੂੰ ਜਨਮ ਦਿੱਤਾ ਸੀ। ਨਿਊਯਾਰਕ ਦੇ ਵਰਲਡ ਟਰੇਡ ਸੈਂਟਰ ’ਤੇ ਹਮਲੇ ਨੇ ਪੂਰੇ ਅਮਰੀਕਾ ਅੰਦਰ ਪੰਜਾਬੀਆਂ ਬਾਰੇ ਮਦਭਾਵਨਾ ਵਾਲਾ ਮਾਹੌਲ ਬਣਾ ਦਿੱਤਾ ਸੀ। ਅਜਿਹਾ ਮਾਹੌਲ ਪੰਜਾਬੀਆਂ ਦੀ ਕਿਸੇ ਗਲਤ ਕਾਰਵਾਈ ਕਾਰਨ ਨਹੀਂ, ਸਗੋਂ ਸਾਡੀ ਪਛਾਣ ਬਾਰੇ ਪੈਦਾ ਹੋਈ ਗਲਤਫਹਿਮੀ ਅਤੇ ਅਣਜਾਣਤਾ ਹੀ ਇਸ ਗੱਲ ਦਾ ਇਕੋ-ਇਕ ਕਾਰਨ ਸੀ। ਪਰ ਫਿਰ ਵੀ ਇਸ ਮੌਕੇ ਪੰਜਾਬੀਆਂ ਉਪਰ ਕਈ ਥਾਈਂ ਨਫਰਤੀ ਹਮਲੇ ਹੋਏ। ਕਈ ਪੰਜਾਬੀਆਂ ਨੂੰ ਜਾਨਾਂ ਤੋਂ ਹੱਥ ਧੋਣਾ ਪਿਆ ਅਤੇ ਬਹੁਤ ਸਾਰੇ ਪਰਿਵਾਰਾਂ ਨੂੰ ਕਸ਼ਟ ਸਹਿਣੇ ਪਏ। ਪਰ ਪੰਜਾਬੀਆਂ ਨੇ ਹਿੰਮਤ ਨਹੀਂ ਹਾਰੀ ਅਤੇ ਪੂਰੇ ਅਮਰੀਕੀ ਸਮਾਜ ਵਿਚ ਆਪਣੀ ਪਛਾਣ ਬਾਰੇ ਭੁਲੇਖਾ ਦੂਰ ਕਰਨ ਲਈ ਲਗਾਤਾਰ ਯਤਨ ਜਾਰੀ ਰੱਖੇ ਹਨ ਅਤੇ ਇਸ ਮਾਮਲੇ ਵਿਚ ਵੱਡੀ ਪੱਧਰ ’ਤੇ ਸਫਲਤਾ ਵੀ ਹਾਸਲ ਕੀਤੀ ਹੈ। ਅਮਰੀਕੀ ਫੌਜ ਸਮੇਤ ਹੋਰਨਾਂ ਖੇਤਰਾਂ ਵਿਚ ਪੰਜਾਬੀਆਂ ਦਾ ਯੋਗਦਾਨ ਅਜਿਹੀਆਂ ਗਲਤਫਹਿਮੀਆਂ ਨੂੰ ਦੂਰ ਕਰਨ ਦਾ ਵੀ ਸਾਧਨ ਬਣੇਗਾ। ਸੋ, ਸਮੁੱਚੇ ਅਮਰੀਕੀ ਪੰਜਾਬੀ ਸਮਾਜ ਨੂੰ ਸੁਚੇਤ ਰੂਪ ਵਿਚ ਇਹ ਯਤਨ ਕਰਨਾ ਚਾਹੀਦਾ ਹੈ ਕਿ ਅਸੀਂ ਹਰ ਖੇਤਰ ਵਿਚ ਸਰਗਰਮੀ ਨਾਲ ਰੋਲ ਨਿਭਾਉਂਦੇ ਹੋਏ, ਜਿਥੇ ਆਪਣੇ ਭਾਈਚਾਰੇ ਦੀ ਵੱਖਰੀ ਪਛਾਣ ਅਤੇ ਸੱਭਿਆਚਾਰ ਨੂੰ ਕਾਇਮ ਰੱਖਣਾ ਹੈ, ਉਥੇ ਅਮਰੀਕੀ ਸਮਾਜ ਦੇ ਹੋਰਨਾਂ ਅੰਗਾਂ ਨਾਲ ਵੀ ਆਪਣਾ ਨੇੜਲਾ ਰਿਸ਼ਤਾ ਕਾਇਮ ਕਰਨਾ ਹੈ ਅਤੇ ਹੋਰਨਾਂ ਵਰਗਾਂ ਨਾਲ ਆਪਸੀ ਸਦਭਾਵਨਾ ਅਤੇ ਇਕਮੁੱਠਤਾ ਦਾ ਇਜ਼ਹਾਰ ਕਰਨਾ ਹੈ। ਅਮਰੀਕੀ ਪੰਜਾਬੀਆਂ ਵੱਲੋਂ ਵੱਖ-ਵੱਖ ਖੇਤਰਾਂ ਵਿਚ ਪਾਇਆ ਯੋਗਦਾਨ ਸਾਡੇ ਲਈ ਹਮੇਸ਼ਾ ਮਾਰਗਦਰਸ਼ਕ ਬਣਨਾ ਚਾਹੀਦਾ ਹੈ ਅਤੇ ਗੁਰਪ੍ਰੀਤ ਸਿੰਘ ਵਰਗੇ ਨੌਜਵਾਨਾਂ ਵੱਲੋਂ ਅਮਰੀਕੀ ਸੁਰੱਖਿਆ ਲਈ ਪਾਇਆ ਯੋਗਦਾਨ ਸਾਡੇ ਲਈ ਚਾਨਣ ਮੁਨਾਰਾ ਬਣੇਗਾ।

**00**

# ਭਾਰਤ ਦੇ ਵੀਜ਼ੇ 'ਚ ਨਰਮੀ ਕਾਰਨ ਅਮਰੀਕੀ ਪੰਜਾਬੀਆਂ 'ਚ ਖੁਸ਼ੀ ਦੀ ਲਹਿਰ

### ਅੰਕ 28, 7 ਤੋਂ 13 ਜੁਲਾਈ, 2011

ਅਮਰੀਕਾ ਰਹਿੰਦੇ ਪ੍ਰਵਾਸੀ ਭਾਰਤੀਆਂ ਖਾਸ ਕਰ ਪ੍ਰਵਾਸੀ ਪੰਜਾਬੀਆਂ ਨੂੰ ਪਿਛਲੇ ਦੋ ਸਾਲ ਤੋਂ ਭਾਰਤ ਜਾਣ ਲਈ ਵੀਜ਼ੇ ਲਗਵਾਉਣ ਅਤੇ ਪਾਸਪੋਰਟ ਨਵਿਆਉਣ ਲਈ ਵੱਡੀ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਸਿਆਸੀ ਸ਼ਰਨ ਅਧੀਨ ਇਥੇ ਰਹਿ ਰਹੇ ਅਤੇ ਭਾਰਤੀ ਪਾਸਪੋਰਟ ਦਾ ਸਰੰਡਰ ਸਰਟੀਫਿਕੇਟ ਨਾ ਹੋਣ ਵਾਲਿਆਂ ਨੂੰ ਤਾਂ ਪਿਛਲੇ ਦੋ ਸਾਲ ਤੋਂ ਪੂਰੀ ਤਰ੍ਹਾਂ ਕਾਲੀ ਸੂਚੀ ਵਿਚ ਹੀ ਸ਼ਾਮਲ ਕੀਤਾ ਹੋਇਆ ਸੀ ਅਤੇ ਸਿਰਫ ਉਨ੍ਹਾਂ ਨੂੰ ਹੀ ਨਹੀਂ, ਸਗੋਂ ਉਨ੍ਹਾਂ ਦੇ ਅਮਰੀਕਾ ਵਿਚ ਜੰਮੇ-ਪਲੇ ਬੱਚਿਆਂ ਨੂੰ ਵੀ ਵੀਜ਼ੇ ਤੋਂ ਇਨਕਾਰ ਕੀਤਾ ਜਾ ਰਿਹਾ ਸੀ। ਭਾਰਤ ਸਰਕਾਰ ਦੇ ਇਸ ਫੈਸਲੇ ਕਾਰਨ ਸਮੁੱਚੇ ਪ੍ਰਵਾਸੀ ਭਾਰਤੀਆਂ ਅੰਦਰ ਹੀ ਹਾਹਾਕਾਰ ਮਚੀ ਹੋਈ ਸੀ। ਇਸ ਥੋੜ੍ਹੇ ਜਿਹੇ ਸਮੇਂ ਵਿਚ ਹੀ ਕਰੀਬ 50-60 ਹਜ਼ਾਰ ਅਰਜ਼ੀਆਂ ਭਾਰਤੀ ਸਫਾਰਤਖਾਨਿਆਂ ਵਿਚ ਲਟਕੀਆਂ ਹੋਈਆਂ ਸਨ। ਹਾਲਾਤ ਇਹ ਬਣ ਗਏ ਸਨ ਕਿ ਪਹਿਲਾਂ ਤਾਂ ਪੰਜਾਬ ਤੋਂ ਅਮਰੀਕਾ ਆਉਣ ਲਈ ਲੱਖਾਂ ਰੁਪਏ ਲੋਕਾਂ ਨੂੰ ਖਰਚਣੇ ਪੈਂਦੇ ਸਨ ਪਰ ਹੁਣ ਅਮਰੀਕਾ ਤੋਂ ਪੰਜਾਬ ਜਾਣ ਲਈ ਵੀਜ਼ੇ ਵਾਸਤੇ ਹਜ਼ਾਰਾਂ ਡਾਲਰ ਖਰਚਣੇ ਪੈ ਰਹੇ ਸਨ। ਇਸ ਹਾਲਾਤ ਵਿਚ ਕਈ ਨਵੇਂ ਦਲਾਲ ਪੈਦਾ ਹੋ ਗਏ ਸਨ। ਉਹ ਪਤਾ ਨਹੀਂ ਕਿਵੇਂ ਤੇ ਕਿੱਥੋਂ ਪ੍ਰਤੀ ਵਿਅਕਤੀ 4-5 ਹਜ਼ਾਰ ਡਾਲਰ ਲੈ ਕੇ ਵੀਜ਼ੇ ਲਗਵਾ ਦਿੰਦੇ ਸਨ। ਪਰ ਇੰਨੇ ਪੈਸੇ ਖਰਚ ਕਰ ਸਕਣਾ ਹਰ ਪਰਿਵਾਰ ਦੇ ਵੱਸ ਵਿਚ ਨਹੀਂ ਸੀ। ਭਾਰਤ ਸਰਕਾਰ ਦੇ ਇਸ ਫੈਸਲੇ ਵਿਰੁੱਧ ਅਮਰੀਕਾ ਵਿਚਲੀਆਂ ਪ੍ਰਵਾਸੀ ਭਾਰਤੀਆਂ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਨੇ ਆਵਾਜ਼ ਉਠਾਈ। ਭਾਰਤੀ ਕੇਂਦਰੀ ਨੇਤਾਵਾਂ ਨੂੰ ਮਿਲ ਕੇ ਇਸ ਫੈਸਲੇ ਦੇ ਪ੍ਰਭਾਵਾਂ ਬਾਰੇ ਜਾਣੂ ਕਰਵਾਇਆ ਅਤੇ ਲਗਾਤਾਰ ਮੰਗ ਕੀਤੀ ਕਿ ਪ੍ਰਵਾਸੀ ਭਾਰਤੀਆਂ ਨੂੰ ਆਪਣੇ ਵਤਨ ਪਰਤਣ ਲਈ ਲਗਾਈਆਂ ਗਈਆਂ ਅਜਿਹੀਆਂ ਸ਼ਰਤਾਂ ਖਤਮ ਕੀਤੀਆਂ ਜਾਣ। ਪਹਿਲੀ ਗੱਲ ਤਾਂ ਇਹ ਕਿ ਰਾਜਸੀ ਸ਼ਰਨ ਲੈ ਕੇ ਗਰੀਨ ਕਾਰਡ ਹਾਸਲ ਕਰਨ ਵਾਲਿਆਂ ਨੂੰ ਵੀਜ਼ੇ ਦੇਣ ਤੋਂ ਇਨਕਾਰ ਕੀਤਾ ਜਾ ਰਿਹਾ ਸੀ। ਲੋਕਾਂ ਨੂੰ ਪੰਜਾਬ ਵਿਚ ਵਿਆਹ-ਸ਼ਾਦੀਆਂ ਜਾਂ ਹੋਰ ਬਹੁਤ ਸਾਰੀਆਂ ਖੁਸ਼ੀ-ਗਮੀਆਂ ਮੌਕੇ ਆਪਣੀ ਜਨਮ ਭੂਮੀ ਵਿਖੇ ਜਾਣ ਦੀ ਤਾਂਘ ਅਤੇ ਚਾਅ ਹੁੰਦਾ ਹੈ। ਪਰ ਸਫਾਰਤਖਾਨਿਆਂ ਵੱਲੋਂ ਲਗਾਈਆਂ ਸ਼ਰਤਾਂ ਅਤੇ ਪਾਬੰਦੀਆਂ ਕਾਰਨ ਉਹ ਅਜਿਹੇ ਮੌਕੇ ਚਾਹੁੰਦੇ ਹੋਏ ਵੀ ਨਾ ਜਾਣ ਲਈ ਮਜ਼ਬੂਰ ਹੁੰਦੇ ਸਨ। ਭਾਵੇਂ ਪਿਛਲੇ ਕੁਝ ਸਮੇਂ ਤੋਂ ਚੁੱਪ ਚੁਪੀਤੇ ਸਫਾਰਤਖਾਨਿਆਂ ਨੇ ਰਾਜਸੀ ਸ਼ਰਨ ਲੈਣ ਵਾਲਿਆਂ ਦੇ ਪਰਿਵਾਰਾਂ ਨੂੰ ਵੀਜ਼ੇ ਦੇਣੇ ਸ਼ੁਰੂ ਕਰ ਦਿੱਤੇ ਸਨ ਪਰ ਅਜਿਹੇ ਲੋਕਾਂ ਨੂੰ ਵੀਜ਼ੇ ਭਾਰਤ ਸਰਕਾਰ ਤੋਂ ਪ੍ਰਵਾਨਗੀ ਲੈਣ ਬਾਅਦ ਹੀ ਦਿੱਤੇ ਜਾਂਦੇ ਸਨ ਅਤੇ ਇਸ ਪ੍ਰੀਕਿਰਿਆ ਵਿਚ ਵੀ ਲਗਭਗ 1 ਮਹੀਨਾ ਲੰਘ ਜਾਂਦਾ ਸੀ ਪਰ ਹੁਣ ਭਾਰਤੀ ਵਿਦੇਸ਼ ਮੰਤਰਾਲੇ ਅਤੇ ਅਮਰੀਕਾ ਅੰਦਰ ਭਾਰਤੀ ਸਫਾਰਤਖਾਨਿਆਂ ਨੇ ਮੁੜ ਫੇਰ ਚੁੱਪ-ਚੁਪੀਤੇ ਵੀਜ਼ਾ ਹਾਸਲ ਕਰਨ ਲਈ ਮੰਗੇ ਜਾਂਦੇ ਜ਼ਰੂਰੀ ਦਸਤਾਵੇਜ਼ਾਂ ਵਿਚੋਂ ਸਰੰਡਰ ਸਰਟੀਫਿਕੇਟ ਜਾਂ ਗਰੀਨ

ਕਾਰਡ ਦੀ ਕਾਪੀ ਮੰਗੇ ਜਾਣ ਵਾਲੀ ਸ਼ਰਤ ਕੱਢ ਦਿੱਤੀ ਗਈ ਹੈ। ਹੁਣ ਨਵੀਆਂ ਜ਼ਰੂਰਤਾਂ ਮੁਤਾਬਕ **31** ਮਈ **2001** ਤੋਂ ਪਹਿਲਾਂ ਅਮਰੀਕਾ ਦਾ ਸਿਟੀਜ਼ਨ ਬਣਨ ਵਾਲੇ ਭਾਰਤੀ ਨੂੰ ਸਰੰਡਰ ਸਰਟੀਫਿਕੇਟ ਲੈਣ ਲਈ ਭਾਰਤੀ ਪਾਸਪੋਰਟ ਦੀ ਲੋੜ ਨਹੀਂ ਪਵੇਗੀ। (ਇਸ ਬਾਰੇ ਹੋਰ ਜਾਣਕਾਰੀ ਲੈਣ ਲਈ ਭਾਰਤੀ ਕੌਂਸਲੇਟ ਦੀ ਵੈੱਬਸਾਈਟ ਜ਼ਰੂਰ ਚੈੱਕ ਕਰੋ) ਭਾਰਤ ਦਾ ਵੀਜ਼ਾ ਲਗਵਾਉਣ ਲਈ ਟ੍ਰੇਵੀਜ਼ਾ ਆਊਟਸੋਰਸਿੰਗ ਦੀ ਵੈੱਬਸਾਈਟ 'ਤੇ ਟੂਰਿਸਟ ਵੀਜ਼ੇ ਲਈ ਜਿਹੜੇ ਕਾਗਜ਼ ਪੱਤਰਾਂ ਦੀ ਲੋੜ ਹੈ, ਉਸ ਅਨੁਸਾਰ ਵੀਜ਼ਾ ਅਪਲਾਈ ਕਰਨ ਲੱਗਿਆਂ ਇਕ ਵੀਜ਼ਾ ਅਰਜ਼ੀ, ਅਮਰੀਕਨ ਪਾਸਪੋਰਟ, ਦੋ ਪਾਸਪੋਰਟ ਸਾਈਜ਼ ਫੋਟੋਆਂ, ਆਪਣੀ ਆਈ.ਡੀ., ਅਮਰੀਕਨ ਸਿਟੀਜ਼ਨਸ਼ਿਪ ਦਾ ਸਰਟੀਫਿਕੇਟ, ਵੀਜ਼ਾ ਫੀਸ ਭੇਜਣ ਦੀ ਹਦਾਇਤ ਕੀਤੀ ਗਈ ਹੈ। ਇਸ ਵਿਚ ਕਿਤੇ ਵੀ ਗਰੀਨ ਕਾਰਡ ਦੀ ਕਾਪੀ ਨਹੀਂ ਮੰਗੀ ਗਈ। ਜਿਸ ਨਾਲ ਇਥੇ ਲੱਖਾਂ ਪੰਜਾਬੀਆਂ ਨੂੰ ਸੁੱਖ ਦਾ ਸਾਹ ਮਿਲਿਆ ਹੈ। ਇਸ ਦੇ ਨਾਲ-ਨਾਲ ਵੀਜ਼ਾ ਅਪਲਾਈ ਕਰਨ ਵੇਲੇ ਸਰੰਡਰ ਸਰਟੀਫਿਕੇਟ ਵੀ ਮੰਗਿਆ ਗਿਆ ਹੈ, ਪਰ ਜਿਹੜਾ ਭਾਰਤੀ ਇਥੇ **31** ਮਈ **2001** ਤੋਂ ਪਹਿਲਾਂ ਅਮਰੀਕਾ ਦਾ ਸਿਟੀਜਨ ਬਣਿਆ ਹੈ, ਉਸ ਨੂੰ ਸਰੰਡਰ ਸਰਟੀਫਿਕੇਟ ਲੈਣ ਲਈ ਭਾਰਤੀ ਪਾਸਪੋਰਟ ਦੀ ਲੋੜ ਨਹੀਂ ਪਵੇਗੀ।

ਭਾਵ ਹੁਣ ਸਿਆਸੀ ਸ਼ਰਨ ਹਾਸਲ ਕਰਕੇ ਇਥੇ ਰਹਿ ਰਹੇ ਅਤੇ ਭਾਰਤੀ ਪਾਸਪੋਰਟ ਨਾ ਹੋਣ ਵਾਲਿਆਂ ਨੂੰ ਵੀ ਵੀਜ਼ੇ ਮਿਲਣੇ ਸ਼ੁਰੂ ਹੋ ਗਏ ਹਨ। ਸਫਾਰਤਖਾਨਿਆਂ ਨੇ ਖੁੱਲ੍ਹੇਆਮ ਭਾਵੇਂ ਇਸ ਨੀਤੀ ਦਾ ਕੋਈ ਐਲਾਨ ਨਹੀਂ ਕੀਤਾ ਅਤੇ ਨਾ ਹੀ ਇਸ ਬਾਰੇ ਕਿਸੇ ਪ੍ਰੈੱਸ ਨੋਟ ਰਾਹੀਂ ਜਾਣਕਾਰੀ ਹੀ ਦਿੱਤੀ ਹੈ। ਪਰ ਵੀਜ਼ਾ ਹਾਸਲ ਕਰਨ ਲਈ ਮੰਗੇ ਜਾਣ ਵਾਲੇ ਦਸਤਾਵੇਜ਼ਾਂ ਦੀਆਂ ਜ਼ਰੂਰਤਾਂ ਵਿਚੋਂ ਗਰੀਨ ਕਾਰਡ ਵਾਲੀ ਗੱਲ ਕੱਢੇ ਜਾਣ ਨਾਲ ਨਤੀਜੇ ਆਉਣੇ ਸ਼ੁਰੂ ਹੋ ਚੁੱਕੇ ਹਨ ਅਤੇ ਸਿਆਸੀ ਸ਼ਰਨ ਲੈ ਕੇ ਰਹਿਣ ਵਾਲੇ ਲੋਕਾਂ ਦੇ ਵੀਜ਼ੇ ਲੱਗਣੇ ਵੀ ਸ਼ੁਰੂ ਹੋ ਚੁੱਕੇ ਹਨ। ਪਰ ਜਿਨ੍ਹਾਂ ਵਿਅਕਤੀਆਂ ਨੇ ਨਵੀਂ ਨੀਤੀ ਆਉਣ ਤੋਂ ਪਹਿਲਾਂ ਵੀਜ਼ੇ ਲਈ ਅਪਲਾਈ ਕੀਤਾ ਸੀ, ਉਨ੍ਹਾਂ ਉਪਰ ਪਹਿਲੀਆਂ ਸ਼ਰਤਾਂ ਹੀ ਲਾਗੂ ਰਹਿਣਗੀਆਂ ਅਤੇ ਉਨ੍ਹਾਂ ਦੇ ਵੀਜ਼ੇ ਭਾਰਤ ਸਰਕਾਰ ਕੋਲੋਂ ਪ੍ਰਵਾਨਗੀ ਮਿਲਣ ਬਾਅਦ ਹੀ ਜਾਰੀ ਹੋਣਗੇ। ਭਾਵ ਉਨ੍ਹਾਂ ਨੂੰ ਇਕ ਮਹੀਨੇ ਦੀ ਉਡੀਕ ਕਰਨੀ ਪਵੇਗੀ। ਸਫਾਰਤਖਾਨਿਆਂ ਦੇ ਇਸ ਫੈਸਲੇ ਨਾਲ ਲੱਖਾਂ ਭਾਰਤੀਆਂ ਨੂੰ ਸੁੱਖ ਦਾ ਸਾਹ ਮਿਲਿਆ ਹੈ। ਹੁਣ ਉਨ੍ਹਾਂ ਨੂੰ ਆਪਣੇ ਪਰਿਵਾਰਾਂ ਅਤੇ ਆਪਣੀ ਜਨਮ ਭੂਮੀ ਵਿਚ ਜਾਣ ਲਈ ਨਾ ਤਾਂ ਸਫਾਰਤਖਾਨਿਆਂ ਵਿਚ ਖੱਜਲ-ਖੁਆਰ ਹੀ ਹੋਣਾ ਪਵੇਗਾ ਅਤੇ ਨਾ ਹੀ ਦਲਾਲਾਂ ਦੇ ਹੱਥ ਰੰਗਣੇ ਪੈਣਗੇ। ਉਹ ਖੁਸ਼ੀ-ਖੁਸ਼ੀ ਆਪਣੇ ਪਿਆਰਿਆਂ ਨੂੰ ਮਿਲ ਸਕਣਗੇ।

ਸੂਤਰਾਂ ਮੁਤਾਬਕ ਭਾਰਤ ਸਰਕਾਰ ਦੇ ਵਿਦੇਸ਼ ਮੰਤਰਾਲੇ ਅਤੇ ਸਫਾਰਤਖਾਨਿਆਂ ਨੇ ਵੀਜ਼ਾ ਦੇਣ ਲਈ ਮੰਗੇ ਜਾਣ ਵਾਲੇ ਦਸਤਾਵੇਜ਼ਾਂ ਵਿਚ ਤਬਦੀਲੀ ਭਾਰਤ ਸਰਕਾਰ ਵੱਲੋਂ ਸਿੱਖਾਂ ਦੀ ਕਾਲੀ ਸੂਚੀ ਵਿਚ ਕੀਤੀ ਗਈ ਕਟੌਤੀ ਨੂੰ ਆਧਾਰ ਬਣਾ ਕੇ ਕੀਤੀ ਹੈ। ਭਾਰਤ ਸਰਕਾਰ ਨੇ ਦੋ ਮਹੀਨੇ ਪਹਿਲਾਂ ਸਿੱਖਾਂ ਦੀ ਕਾਲੀ ਸੂਚੀ ਘਟਾ ਕੇ ਸਿਰਫ **27** ਤੱਕ ਲੈ ਆਂਦੀ ਹੈ। ਇਸ ਕਰਕੇ ਬਾਹਰਲੇ ਮੁਲਕਾਂ ਵਿਚ ਕਾਇਮ ਭਾਰਤੀ ਸਫਾਰਤਖਾਨਿਆਂ ਵੱਲੋਂ ਵੀ ਹੁਣ ਸਿਰਫ ਕਾਲੀ ਸੂਚੀ ਵਿਚ ਸ਼ਾਮਲ ਨਾਂਵਾਂ ਵਾਲਿਆਂ ਦੇ ਹੀ ਵੀਜ਼ੇ ਰੋਕੇ ਜਾਣੇ ਹਨ ਅਤੇ ਬਾਕੀ ਸਿਆਸੀ ਸ਼ਰਨ ਲੈ ਕੇ ਰਹਿ ਰਹੇ

ਲੋਕਾਂ ਨੂੰ ਇਸ ਸ਼ਰਤ ਜਾਂ ਬੰਦਿਸ਼ ਤੋਂ ਨਿਜ਼ਾਤ ਦੇ ਦਿੱਤੀ ਗਈ ਹੈ। ਭਾਰਤੀ ਸਫਾਰਤਖਾਨਿਆਂ ਸਿਰਫ਼ ਉਨ੍ਹਾਂ ਲੋਕਾਂ ਦੇ ਵੀਜ਼ਿਆਂ ਬਾਰੇ ਹੀ ਵਧੇਰੇ ਚੌਕਸ ਰਹਿਣਗੇ, ਜਿਨ੍ਹਾਂ ਦਾ ਪਿਛੋਕੜ ਅਪਰਾਧਿਕ ਹੋਵੇਗਾ। ਕੁਝ ਵੀ ਹੋਵੇ ਸਫਾਰਤਖਾਨਿਆਂ ਵੱਲੋਂ ਜ਼ਰੂਰੀ ਦਸਤਾਵੇਜ਼ਾ ਵਿਚ ਗਰੀਨ ਕਾਰਡ ਅਤੇ ਪਾਸਪੋਰਟ ਜਮ੍ਹਾਂ ਕਰਵਾ ਕੇ ਸਰੰਡਰ ਸਰਟੀਫਿਕੇਟ ਹਾਸਲ ਕਰਨ ਵਾਲੀ ਸ਼ਰਤ ਕੱਢੇ ਜਾਣ ਨਾਲ ਲੱਖਾਂ ਪੰਜਾਬੀਆਂ ਨੂੰ ਰਾਹਤ ਪੁੱਜੀ ਹੈ। ਇਸ ਨਾਲ ਉਨ੍ਹਾਂ ਨੂੰ ਬੇਲੋੜੀਆਂ ਮੁਸ਼ਕਲਾਂ ਤੋਂ ਰਾਹਤ ਮਿਲੇਗੀ।

ਭਾਰਤੀ ਪਾਸਪੋਰਟ ਰੀਨਿਊ ਕਰਵਾਉਣ ਵਾਲਿਆਂ ਲਈ ਮੁਸ਼ਕਲਾਂ ਅਜੇ ਵੀ ਕਾਇਮ ਹਨ। ਗਰੀਨ ਕਾਰਡ ਧਾਰਕਾਂ ਦੇ ਭਾਰਤੀ ਪਾਸਪੋਰਟ ਅਜੇ ਵੀ ਰੀਨਿਊ ਨਹੀਂ ਕੀਤੇ ਜਾ ਰਹੇ। ਭਾਵੇਂ ਉਨ੍ਹਾਂ ਦੇ ਭਾਰਤ ਆਉਣ-ਜਾਣ ਦਾ ਰਸਤਾ ਤਾਂ ਖੁੱਲ੍ਹ ਗਿਆ ਹੈ ਪਰ ਜੇ ਕਿਸੇ ਦਾ ਪਾਸਪੋਰਟ ਹੀ ਰੀਨਿਊ ਨਹੀਂ ਹੋਵੇਗਾ ਤਾਂ ਉਸ ਨੂੰ ਭਾਰਤ ਆਉਣ-ਜਾਣ ਵੇਲੇ ਵੱਡੀ ਦਿੱਕਤ ਖੜ੍ਹੀ ਹੋਵੇਗੀ। ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਵੱਲੋਂ ਪਹਿਲਾਂ ਵੀ ਪ੍ਰਵਾਸੀ ਪੰਜਾਬੀਆਂ ਦੇ ਅਜਿਹੇ ਮਸਲੇ ਭਾਰਤ ਸਰਕਾਰ ਕੋਲ ਉਠਾਏ ਜਾਂਦੇ ਰਹੇ ਹਨ ਅਤੇ ਹੁਣ ਵੀ ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਦੇ ਆਗੂ ਭਾਰਤ ਸਰਕਾਰ ਤੱਕ ਲੋਕਾਂ ਦਾ ਇਹ ਮਸਲਾ ਉਠਾਉਣਗੇ ਅਤੇ ਮੰਗ ਕਰਨਗੇ ਕਿ ਗਰੀਨ ਕਾਰਡ ਧਾਰਕਾਂ ਨੂੰ ਬੇਵਜ੍ਹਾ ਪਾਸਪੋਰਟ ਰੀਨਿਊ ਨਾ ਕਰਕੇ ਪ੍ਰੇਸ਼ਾਨ ਕਰਨਾ ਕਿਸੇ ਵੀ ਤਰ੍ਹਾਂ ਵਾਜਿਬ ਨਹੀਂ। ਆਪਣੀ ਧਰਤੀ, ਆਪਣੇ ਦੇਸ਼ ਆਉਣਾ ਉਨ੍ਹਾਂ ਦਾ ਜਨਮ ਸਿੱਧ ਅਧਿਕਾਰ ਹੈ। ਹੁਣ ਤਾਂ ਭਾਰਤ ਸਰਕਾਰ ਨੇ ਦੋਹਰੀ ਨਾਗਰਿਕਤਾ ਦਾ ਵੀ ਕਾਨੂੰਨ ਬਣਾ ਦਿੱਤਾ ਹੈ ਅਤੇ ਪ੍ਰਵਾਸੀ ਭਾਰਤੀਆਂ ਨੂੰ ਭਾਰਤ ਅੰਦਰ ਵੋਟ ਦਾ ਹੱਕ ਦੇਣ ਦਾ ਫੈਸਲਾ ਵੀ ਕਰ ਦਿੱਤਾ ਹੈ। ਅਜਿਹਾ ਫੈਸਲਾ ਉਨ੍ਹਾਂ ਭਾਰਤੀਆਂ ਉਪਰ ਹੀ ਲਾਗੂ ਹੁੰਦਾ ਹੈ, ਜਿਹੜੇ ਰਹਿ ਤਾਂ ਭਾਵੇਂ ਹੋਰਨਾਂ ਮੁਲਕਾਂ ਵਿਚ ਰਹੇ ਹਨ ਪਰ ਰੱਖ ਉਹ ਭਾਰਤੀ ਪਾਸਪੋਰਟ ਹੀ ਰਹੇ ਹਨ। ਇਕ ਪਾਸੇ ਤਾਂ ਭਾਰਤ ਸਰਕਾਰ ਨੇ ਭਾਰਤੀ ਨਾਗਰਿਕਤਾ ਰੱਖ ਕੇ ਭਾਰਤੀ ਪਾਸਪੋਰਟ ਵਾਲਿਆਂ ਨੂੰ ਵੋਟ ਦਾ ਹੱਕ ਦਿੱਤਾ ਹੈ। ਪਰ ਨਾਲ ਹੀ ਅਜਿਹੇ ਲੋਕਾਂ ਦੇ ਭਾਰਤੀ ਪਾਸਪੋਰਟ ਰੀਨਿਊ ਨਾ ਕਰਨ ਦੀ ਗੱਲ ਕਾਨੂੰਨੀ ਜਾਂ ਨੈਤਿਕ ਤੌਰ ’ਤੇ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ ਕਹੀ ਜਾ ਸਕਦੀ। ਇਸ ਕਰਕੇ ਭਾਰਤ ਸਰਕਾਰ ਦੇ ਇਸ ਫੈਸਲੇ ਨੂੰ ਖਤਮ ਕਰਵਾਉਣ ਲਈ ਫਰੰਟ ਹਰ ਪੱਧਰ ’ਤੇ ਸਰਗਰਮੀ ਕਰੇਗਾ ਅਤੇ ਜਿਸ ਤਰ੍ਹਾਂ ਪਹਿਲਾਂ ਵੀਜ਼ੇ ਲੈਣ ਉਪਰ ਸ਼ਰਤਾਂ ਖਤਮ ਹੋ ਗਈਆਂ ਹਨ, ਉਸੇ ਤਰ੍ਹਾਂ ਸਾਨੂੰ ਉਮੀਦ ਹੈ ਕਿ ਜਲਦੀ ਹੀ ਇਹ ਬੇਲੋੜੀ ਸ਼ਰਤ ਵੀ ਖਤਮ ਹੋ ਜਾਵੇਗੀ।

**00**

# ਐੱਨ.ਆਰ.ਆਈ. ਕਮਿਸ਼ਨ ਦਾ ਗਠਨ, ਚੰਗਾ ਫੈਸਲਾ

## ਅੰਕ 29, 14 ਤੋਂ 20 ਜੁਲਾਈ, 2011

ਪੰਜਾਬ ਸਰਕਾਰ ਨੇ ਭਾਵੇਂ ਦੇਰ ਨਾਲ ਹੀ ਸਹੀ ਪਰ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਉਚਿਤ ਅਤੇ ਤੇਜ਼ੀ ਨਾਲ ਹੱਲ ਕਰਨ ਲਈ ਐੱਨ.ਆਰ.ਆਈ. ਕਮਿਸ਼ਨ ਦੇ ਗਠਨ ਦਾ ਚੰਗਾ ਫੈਸਲਾ ਕੀਤਾ ਹੈ। ਪ੍ਰਵਾਸੀ ਪੰਜਾਬੀ 20-25 ਸਾਲ ਤੋਂ ਪੰਜਾਬ ਅੰਦਰ ਅਨੇਕ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਜੂਝਦੇ ਆ ਰਹੇ ਹਨ। ਅੱਤਵਾਦ ਦੇ ਖਾਤਮੇ ਤੋਂ ਬਾਅਦ ਜਦ ਪ੍ਰਵਾਸੀ ਪੰਜਾਬੀ ਵੱਡੀ ਗਿਣਤੀ ਵਿਚ ਪੰਜਾਬ ਪਰਤਣੇ ਸ਼ੁਰੂ ਹੋਏ ਤਾਂ ਸਭ ਤੋਂ ਪਹਿਲਾਂ ਇਥੇ ਉਨ੍ਹਾਂ ਨੂੰ ਹਵਾਈ ਅੱਡਿਆਂ ਉਪਰ ਲੁੱਟ ਅਤੇ ਖੱਜਲ-ਖੁਆਰੀ ਦਾ ਸਾਹਮਣਾ ਕਰਨਾ ਪਿਆ। ਪੰਜਾਬ ਅੰਦਰ ਪੁਲਿਸ ਜ਼ਿਆਦਤੀਆਂ ਦੇ ਕਿੱਸੇ ਵੀ ਅਣਗਿਣਤ ਹਨ। ਇਸ ਦੇ ਨਾਲ ਹੀ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨਾਂ-ਜਾਇਦਾਦਾਂ ਉਪਰ ਕਬਜ਼ਿਆਂ ਦੀ ਵੀ ਲੰਬੀ ਦਾਸਤਾਂ ਹੈ। ਇਸ ਤੋਂ ਬਾਅਦ ਇਕ ਨਵੀਂ ਸਮੱਸਿਆ ਵਿਆਹ-ਸ਼ਾਦੀਆਂ ਨੂੰ ਲੈ ਕੇ ਪੈਦਾ ਹੋਣ ਵਾਲਿਆਂ ਝਗੜਿਆਂ ਦੀ ਪੈਦਾ ਹੋਈ। ਇਸ ਤਰ੍ਹਾਂ ਪ੍ਰਵਾਸੀ ਪੰਜਾਬੀਆਂ ਨੂੰ ਪੰਜਾਬ ਪਰਤਦਿਆਂ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ। ਇਸ ਦੇ ਨਾਲ ਹੀ ਪਾਸਪੋਰਟ ਬਣਵਾਉਣ ਜਾਂ ਇਮੀਗ੍ਰੇਸ਼ਨ ਦੇ ਹੋਰ ਕੰਮਕਾਜ ਲਈ ਪੁਲਿਸ ਵੈਰੀਫਿਕੇਸ਼ਨ ਅਤੇ ਕਲੀਅਰੰਸ ਰਿਪੋਰਟਾਂ ਲੈਣ ਵਿਚ ਵੀ ਵੱਡੀਆਂ ਦਿੱਕਤਾਂ ਆਉਂਦੀਆਂ ਰਹੀਆਂ ਹਨ। ਬਹੁਤ ਸਾਰੇ ਨਿੱਜੀ ਰੰਜਿਸ਼ ਦੇ ਮਾਮਲਿਆਂ ਵਿਚ ਪ੍ਰਵਾਸੀ ਪੰਜਾਬੀਆਂ ਉਪਰ ਗਲਤ ਅਤੇ ਝੂਠੇ ਪੁਲਿਸ ਮੁਕੱਦਮੇ ਦਰਜ ਹੁੰਦੇ ਰਹੇ। ਅਜਿਹੇ ਸਾਰੇ ਮਸਲਿਆਂ ਨੂੰ ਹੱਲ ਕਰਨ ਅਤੇ ਪ੍ਰਵਾਸੀ ਪੰਜਾਬੀਆਂ ਨੂੰ ਨਿਆਂ ਅਤੇ ਇਨਸਾਫ ਦੇਣ ਲਈ ਵੱਖ-ਵੱਖ ਸਰਕਾਰਾਂ ਅਨੇਕ ਤਰ੍ਹਾਂ ਦੇ ਕਦਮ ਚੁੱਕਣ ਦੇ ਦਾਅਵੇ ਕਰਦੀਆਂ ਰਹੀਆਂ। ਇਸ ਸਭ ਕੁਝ ਦੇ ਬਾਵਜੂਦ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਲਾਂ ਅਜੇ ਵੀ ਬਹੁਤੀਆਂ ਘਟੀਆਂ ਨਹੀਂ ਹਨ। ਅਕਾਲੀ-ਭਾਜਪਾ ਸਰਕਾਰ ਨੇ ਥਾਣਿਆਂ ਅੰਦਰ ਪ੍ਰਵਾਸੀ ਪੰਜਾਬੀਆਂ ਦੀ ਹੁੰਦੀ ਖੱਜਲ-ਖੁਆਰੀ ਅਤੇ ਲੁੱਟ ਨੂੰ ਰੋਕਣ ਲਈ ਜ਼ਿਲ੍ਹਾ ਪੱਧਰ 'ਤੇ ਵੱਖਰੇ ਐੱਨ.ਆਰ.ਆਈ. ਥਾਣੇ ਸਥਾਪਤ ਕਰਨ ਦਾ ਫੈਸਲਾ ਲਿਆ। ਮਾਲ ਵਿਭਾਗ ਨੇ ਫਾਸਟ ਟਰੈਕ ਅਦਾਲਤਾਂ ਵੀ ਕਾਇਮ ਕੀਤੀਆਂ। ਸਰਕਾਰ ਵੱਲੋਂ ਕੀਤੇ ਇਨ੍ਹਾਂ ਯਤਨਾਂ ਦਾ ਕੋਈ ਬਹੁਤਾ ਅਸਰ ਸਾਹਮਣੇ ਨਹੀਂ ਆਇਆ। ਭਾਵੇਂ ਐੱਨ.ਆਰ.ਆਈ. ਥਾਣੇ ਬਣ ਗਏ ਹਨ, ਪਰ ਐੱਨ.ਆਰ.ਆਈਜ਼.ਖਿਲਾਫ ਦੂਜੇ ਥਾਣਿਆਂ ਵਿਚ ਵੀ ਝੂਠੇ ਪਰਚੇ ਦਰਜ ਹੋਣ ਉਪਰ ਕੋਈ ਰੋਕ ਨਹੀਂ ਲੱਗ ਸਕੀ। ਨਾਂ ਨੂੰ ਹੀ ਇਹ ਥਾਣੇ ਵੱਖਰੇ ਬਣ ਗਏ ਹਨ ਪਰ ਪੁਲਿਸ ਦੀ ਕਾਰਗੁਜ਼ਾਰੀ ਅਤੇ ਵਰਤਾਅ ਵਿਚ ਕਿਧਰੇ ਵੀ ਕੋਈ ਤਬਦੀਲੀ ਨਜ਼ਰ ਨਹੀਂ ਆਉਂਦੀ।

ਜਾਇਦਾਦਾਂ ਅਤੇ ਹੋਰ ਝਗੜਿਆਂ 'ਚ ਮਹੀਨਿਆਂਬੱਧੀ ਪ੍ਰਵਾਸੀ ਪੰਜਾਬੀਆਂ ਨੂੰ ਐੱਫ.ਆਈ.ਆਰ. ਦਰਜ ਕਰਵਾਉਣ ਲਈ ਹੀ ਦਫਤਰਾਂ ਦੇ ਚੱਕਰ ਕੱਟਣੇ ਪੈਂਦੇ ਹਨ ਅਤੇ ਬਹੁਤ ਸਾਰੇ ਲੋਕ ਇੰਨਾ ਸਮਾਂ ਕੱਢ ਹੀ ਨਹੀਂ ਸਕਦੇ। ਇਸ ਕਰਕੇ ਉਨ੍ਹਾਂ ਨੂੰ ਇਨਸਾਫ ਨਹੀਂ ਮਿਲ ਰਿਹਾ। ਪੰਜਾਬ ਸਰਕਾਰ ਨੇ ਹੁਣ ਇਕ ਪੰਜ ਮੈਂਬਰੀ ਕਮਿਸ਼ਨ ਕਾਇਮ ਕਰਨ ਦਾ ਫੈਸਲਾ ਲਿਆ ਹੈ। ਇਸ ਕਮਿਸ਼ਨ ਦੇ ਚੇਅਰਮੈਨ ਹਾਈ ਕੋਰਟ ਦੇ ਸਾਬਕਾ ਜੱਜ ਹੋਣਗੇ, ਜਦਕਿ ਇਕ ਮੈਂਬਰ ਏ.ਡੀ.ਜੀ.ਪੀ.

ਅਤੇ ਦੂਜਾ ਮੈਂਬਰ ਪ੍ਰਿੰਸੀਪਲ ਸਕੱਤਰ ਦੇ ਅਹੁਦੇ ਵਾਲਾ ਹੋਵੇਗਾ। ਦੋ ਮੈਂਬਰ ਅਜਿਹੇ ਲਏ ਜਾਣਗੇ, ਜਿਨ੍ਹਾਂ ਦਾ ਐੱਨ.ਆਰ.ਆਈਜ਼ ਦੇ ਮਾਮਲਿਆਂ ਬਾਰੇ ਡੂੰਘਾ ਗਿਆਨ ਹੋਵੇ ਅਤੇ ਉਹ ਇਨ੍ਹਾਂ ਦੇ ਹੱਲ ਲਈ ਕੁਝ ਕਰਨ ਦੀ ਸਮਰੱਥਾ ਰੱਖਦੇ ਹੋਣ। ਇਸ ਪੰਜ ਮੈਂਬਰੀ ਕਮਿਸ਼ਨ ਨੂੰ ਕਈ ਤਰ੍ਹਾਂ ਦੇ ਜੁਡੀਸ਼ੀਅਲ ਅਧਿਕਾਰ ਵੀ ਦਿੱਤੇ ਗਏ ਹਨ। ਇਹ ਕਮਿਸ਼ਨ ਕਿਸੇ ਵੀ ਗਵਾਹ ਨੂੰ ਤਲਬ ਕਰ ਸਕਦਾ ਹੈ, ਕਿਸੇ ਅਧਿਕਾਰੀ ਨੂੰ ਆਪਣਾ ਰਿਕਾਰਡ ਲੈ ਕੇ ਕਮਿਸ਼ਨ ਸਾਹਮਣੇ ਪੇਸ਼ ਹੋਣ ਲਈ ਹੁਕਮ ਦੇ ਸਕਦਾ ਹੈ। ਇਸੇ ਤਰ੍ਹਾਂ ਸਹੁੰ ਚੁੱਕ ਕੇ ਗਵਾਹ ਦੇ ਬਿਆਨ ਕਲਮਬੱਧ ਕਰਨ ਦਾ ਅਧਿਕਾਰ ਵੀ ਕਮਿਸ਼ਨ ਨੂੰ ਦਿੱਤਾ ਗਿਆ ਹੈ। ਕਮਿਸ਼ਨ ਨੂੰ ਉਸ ਕੋਲ ਆਈਆਂ ਸ਼ਿਕਾਇਤਾਂ ਦੇ ਨਿਪਟਾਰੇ ਲਈ ਦਫਤਰੀ ਅਤੇ ਤਫਤੀਸ਼ੀ ਅਮਲਾ ਵੀ ਦਿੱਤਾ ਜਾਵੇਗਾ। ਭਾਵੇਂ ਇਹ ਅਧਿਕਾਰ ਤਾਂ ਕਮਿਸ਼ਨ ਨੂੰ ਦਿੱਤੇ ਗਏ ਹਨ, ਪਰ ਫਿਰ ਵੀ ਕਮਿਸ਼ਨ ਕੋਈ ਅਜਿਹੇ ਅਦਾਲਤੀ ਫੈਸਲੇ ਲੈਣ ਦੇ ਸਮਰੱਥ ਨਹੀਂ ਹੈ, ਜੋ ਪ੍ਰਵਾਸੀ ਪੰਜਾਬੀਆਂ ਨੂੰ ਇਕਦਮ ਅਤੇ ਤੇਜ਼ੀ ਨਾਲ ਇਨਸਾਫ ਦੇ ਸਕਣ। ਪਹਿਲੀ ਗੱਲ ਤਾਂ ਇਹ ਹੈ ਕਿ ਕਮਿਸ਼ਨ ਦੀ ਕਾਇਮੀ ਬਹੁਤ ਦੇਰ ਨਾਲ ਕੀਤੀ ਗਈ ਹੈ। ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਕੋਈ ਨਵੀਆਂ ਨਹੀਂ ਹਨ। ਇਹ ਲੰਮੇ ਸਮੇਂ ਤੋਂ ਚਲੀਆਂ ਆ ਰਹੀਆਂ ਹਨ। ਸਰਕਾਰ ਨੂੰ ਚਾਹੀਦਾ ਸੀ ਕਿ ਉਹ ਪੂਰੇ ਅਦਾਲਤੀ ਅਧਿਕਾਰਾਂ ਵਾਲਾ ਕਮਿਸ਼ਨ ਬਹੁਤ ਪਹਿਲਾਂ ਸਥਾਪਤ ਕਰਦੀ, ਪਰ ਜਿਸ ਤਰ੍ਹਾਂ ਕਹਾਵਤ ਹੈ ਕਿ ਦੇਰ ਆਏ ਦਰੁਸਤ ਆਏ, ਚਲੋ ਆਖਿਰ ਸਰਕਾਰ ਨੇ ਕਮਿਸ਼ਨ ਬਣਾਉਣ ਦਾ ਫੈਸਲਾ ਲੈ ਲਿਆ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਕਮਿਸ਼ਨ ਦੇ ਮੈਂਬਰਾਂ ਬਾਰੇ ਜਲਦੀ ਐਲਾਨ ਕਰੇ, ਕਿਤੇ ਇਹ ਨਾ ਹੋਵੇ ਕਿ ਚੋਣਾਂ ਦਾ ਐਲਾਨ ਹੋ ਜਾਵੇ ਅਤੇ ਕਮਿਸ਼ਨ ਦੇ ਮੈਂਬਰਾਂ ਬਾਰੇ ਗੱਲ ਧਰੀ ਧਰਾਈ ਰਹਿ ਜਾਵੇ। ਦੂਜੀ ਗੱਲ ਇਹ ਹੈ ਕਿ ਐੱਨ.ਆਰ.ਆਈ. ਮਾਮਲਿਆਂ ਨੂੰ ਚੰਗੀ ਤਰ੍ਹਾਂ ਜਾਣਨ ਵਾਲੇ ਸਿਰਫ ਦੋ ਮੈਂਬਰ ਹੀ ਕਮਿਸ਼ਨ ਵਿਚ ਲਏ ਗਏ ਹਨ। ਇਹ ਗਿਣਤੀ ਥੋੜ੍ਹੀ ਹੈ। ਜਿਸ ਤਰ੍ਹਾਂ ਪ੍ਰਵਾਸੀ ਪੰਜਾਬੀਆਂ ਦੀਆਂ ਸਮੱਸਿਆਵਾਂ ਹਨ, ਉਸੇ ਹਿਸਾਬ ਨਾਲ ਇਸ ਦੇ ਗੈਰ ਸਰਕਾਰੀ ਮੈਂਬਰਾਂ ਦੀ ਗਿਣਤੀ ਵੱਧ ਹੋਣੀ ਚਾਹੀਦੀ ਹੈ। ਇਕ ਹੋਰ ਇਹ ਚੰਗੀ ਗੱਲ ਕੀਤੀ ਗਈ ਹੈ ਕਿ ਕੋਈ ਵੀ ਪ੍ਰਵਾਸੀ ਪੰਜਾਬੀ ਆਪਣੀ ਸਮੱਸਿਆ ਬਾਰੇ ਸ਼ਿਕਾਇਤ ਈਮੇਲ ਜਾਂ ਟੈਕਸਟ ਮੈਸੇਜ ਨਾਲ ਵੀ ਕਰ ਸਕਦਾ ਹੈ ਅਤੇ ਕਮਿਸ਼ਨ ਉਸ ਬਾਰੇ ਪੜਤਾਲ ਕਰਕੇ ਸੰਬੰਧਤ ਵਿਅਕਤੀ ਨੂੰ ਜਾਣਕਾਰੀ ਦੇਵੇਗਾ। ਇਸ ਨਾਲ ਘੱਟੋ-ਘੱਟ ਪ੍ਰਵਾਸੀ ਪੰਜਾਬੀਆਂ ਨੂੰ ਪੰਜਾਬ ਜਾ ਕੇ ਦਫਤਰਾਂ ਵਿਚ ਗੇੜੇ ਕੱਢਣ ਅਤੇ ਖੱਜਲ-ਖੁਆਰੀ ਤੋਂ ਖਲਾਸੀ ਤਾਂ ਮਿਲੇਗੀ।

ਸਰਕਾਰ ਨੇ ਜੇਕਰ ਪ੍ਰਵਾਸੀ ਪੰਜਾਬੀਆਂ ਨੂੰ ਰਾਹਤ ਅਤੇ ਇਨਸਾਫ ਦੇਣ ਦਾ ਤਹੱਈਆ ਕੀਤਾ ਹੈ ਅਤੇ ਕਮਿਸ਼ਨ ਕਾਇਮ ਕਰਨ ਦਾ ਫੈਸਲਾ ਲਿਆ ਹੈ ਤਾਂ ਇਸ ਬਾਰੇ ਸਭ ਤੋਂ ਪਹਿਲਾਂ ਇਹ ਗੱਲ ਯਕੀਨੀ ਬਣਾਉਣੀ ਚਾਹੀਦੀ ਹੈ ਕਿ ਕਮਿਸ਼ਨ ਬਾਰੇ ਫੈਸਲੇ ਨੂੰ ਸਖ਼ਤੀ ਨਾਲ ਅਮਲ ਵਿਚ ਲਿਆਂਦਾ ਜਾਵੇ। ਕਿਤੇ ਇਹ ਨਾ ਹੋਵੇ ਕਿ ਪਹਿਲਾਂ ਐੱਨ.ਆਰ.ਆਈ. ਥਾਣੇ ਅਤੇ ਫਾਸਟ ਟਰੈਕ ਅਦਾਲਤਾਂ ਦੇ ਫੈਸਲਿਆਂ ਵਾਂਗ ਹੀ ਕਮਿਸ਼ਨ ਬਣਾਉਣ ਦਾ ਫੈਸਲਾ ਵੀ ਮਹਿਜ਼ ਰਸਮੀ ਕਾਰਵਾਈ ਹੀ ਬਣ ਕੇ ਰਹਿ ਜਾਵੇ। ਸਰਕਾਰ ਨੂੰ ਚਾਹੀਦਾ ਹੈ ਕਿ ਕਮਿਸ਼ਨ ਦੇ ਅਧਿਕਾਰਾਂ ਅਤੇ ਕੰਮਾਂ ਬਾਰੇ ਵਿਸਥਾਰ ਸਹਿਤ ਵਿਵਸਥਾ ਕੀਤੀ ਜਾਵੇ ਅਤੇ ਇਸ ਦੇ ਮੈਂਬਰਾਂ ਦੀ ਤੁਰੰਤ ਨਿਯੁਕਤੀ

ਕਰਕੇ ਪ੍ਰਵਾਸੀ ਪੰਜਾਬੀਆਂ ਦੀਆਂ ਉਸ ਕੋਲ ਪਹੁੰਚਦੀਆਂ ਸ਼ਿਕਾਇਤਾਂ ਦਾ ਸਮਾਂਬੱਧ ਨਿਪਟਾਰਾ ਕਰਨ ਦੀ ਵਿਵਸਥਾ ਬਣਾਈ ਜਾਵੇ। ਕਿਸੇ ਵੀ ਸ਼ਿਕਾਇਤ ਦੀ ਪੜਤਾਲ ਅਤੇ ਜਵਾਬ ਦੇਣ ਵਿਚ ਇਕ ਮਹੀਨੇ ਤੋਂ ਵੱਧ ਦਾ ਸਮਾਂ ਨਹੀਂ ਲੱਗਣਾ ਚਾਹੀਦਾ। ਕਿਉਂਕਿ ਲੰਮਾ ਸਮਾਂ ਬੀਤਣ ਨਾਲ ਕਾਨੂੰਨੀ ਅਤੇ ਸਰਕਾਰੀ ਅੜਚਨਾਂ ਖੜ੍ਹੀਆਂ ਹੋ ਜਾਂਦੀਆਂ ਹਨ ਅਤੇ ਪ੍ਰਵਾਸੀ ਪੰਜਾਬੀਆਂ ਨੂੰ ਇਨਸਾਫ ਮਿਲਣ ਵਿਚ ਦੇਰੀ ਹੁੰਦੀ ਹੈ। ਐੱਨ.ਆਰ.ਆਈ. ਕਮਿਸ਼ਨ ਦਾ ਸਮੁੱਚਾ ਕਾਰ-ਵਿਹਾਰ ਅਜਿਹਾ ਹੋਣਾ ਚਾਹੀਦਾ ਹੈ ਕਿ ਉਹ ਪ੍ਰਵਾਸੀ ਪੰਜਾਬੀਆਂ ਦੀਆਂ ਸ਼ਿਕਾਇਤਾਂ ਦੀ ਭਾਵਨਾਤਮਕ ਅਤੇ ਅਮਲੀ ਜ਼ਰੂਰਤ ਨੂੰ ਡੂੰਘੀ ਤਰ੍ਹਾਂ ਸਮਝਦਾ ਹੋਵੇ। ਜੇਕਰ ਸਰਕਾਰ ਅਜਿਹਾ ਬੰਦੋਬਸਤ ਕਰਨ ਵਿਚ ਕਾਮਯਾਬ ਹੁੰਦੀ ਹੈ ਤਾਂ ਲਾਜ਼ਮੀ ਹੀ ਪ੍ਰਵਾਸੀ ਪੰਜਾਬੀਆਂ ਦਾ ਮਨ ਜਿੱਤ ਸਕੇਗੀ ਅਤੇ ਪ੍ਰਵਾਸੀ ਪੰਜਾਬੀ ਆਪਣੀ ਜਨਮ ਭੂਮੀ ਲਈ ਹੋਰ ਵਧੇਰੇ ਪਿਆਰ ਅਤੇ ਲਗਾਅ ਰੱਖਣਗੇ ਅਤੇ ਉਥੋਂ ਦੇ ਵਿਕਾਸ ਵਿਚ ਵੀ ਅਹਿਮ ਯੋਗਦਾਨ ਪਾਉਣ ਲਈ ਤੱਤਪਰ ਹੋਣਗੇ।

**00**

# ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਰਿਹਾਈ ਲਈ ਅਮਰੀਕਾ 'ਚ ਸਿੱਖ ਸਰਗਰਮੀਆਂ ਤੇਜ਼

**ਅੰਕ 30, 21-27 ਜੁਲਾਈ, 2011**

ਫਾਂਸੀ ਦੀ ਸਜ਼ਾ ਜ਼ਾਬਤਾ ਦਿੱਲੀ ਦੀ ਤਿਹਾੜ ਜੇਲ ਵਿਚ ਕੱਟ ਰਹੇ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਰਿਹਾਈ ਲਈ ਦੁਨੀਆ ਭਰ ਦੇ ਸਿੱਖਾਂ ਨੇ ਇਕ ਜੁੱਟ ਆਵਾਜ਼ ਉਠਾਈ ਹੈ। ਅਜਿਹਾ ਏਕਾ ਸਿੱਖ ਕੌਮ ਵਿਚ ਬਹੁਤ ਘੱਟ ਦੇਖਣ ਨੂੰ ਮਿਲਿਆ ਹੈ। ਪੰਜਾਬ ਤੋਂ ਲੈਕੇ ਭਾਰਤ ਤੇ ਫਿਰ ਵਿਦੇਸ਼ਾਂ ਵਿਚ ਵੀ ਪ੍ਰੋ. ਭੁੱਲਰ ਦੀ ਰਿਹਾਈ ਲਈ ਸਿੱਖ ਕੌਮ ਨੇ ਸਮੁੱਚੇ ਰੂਪ ਵਿਚ ਹਾਅ ਦਾ ਦਾ ਲਾਅਰਾ ਮਾਰਿਆ ਹੈ। ਇਸ ਦਾ ਕਾਰਨ ਸਾਫ ਨਜ਼ਰ ਆਉਂਦਾ ਹੈ ਇਕ ਬੇਦੋਸ਼ ਨੂੰ ਫਾਂਸੀ ਦੀ ਸਜ਼ਾ ਤੋਂ ਬਚਾਉਣਾ

ਭਾਰਤ ਦੀ ਰਾਸ਼ਟਰਪਤੀ ਸ਼੍ਰੀਮਤੀ ਪ੍ਰਤਿਭਾ ਪਾਟਿਲ ਨੇ ਪਿਛਲੇ ਦਿਨੀਂ ਪ੍ਰੋ. ਭੁੱਲਰ ਦੀ ਸਜ਼ਾ ਮੁਆਫੀ ਦੀ ਕੀਤੀ ਅਪੀਲ ਨੂੰ ਮੁੱਢੋਂ ਹੀ ਨਕਾਰ ਦਿੱਤਾ ਹੈ। ਸਿੱਖ ਕੌਮ ਅਜਿਹੀ ਉਮੀਦ ਨਹੀਂ ਰੱਖਦੀ ਸੀ। ਸਮੁੱਚੇ ਪੰਥ ਨੂੰ ਪ੍ਰੋ. ਭੁੱਲਰ ਦੀ ਰਹਿਮ ਦੀ ਅਪੀਲ ਮਨਜ਼ੂਰ ਹੋਣ ਦੀ ਪੂਰੀ ਉਮੀਦ ਸੀ। ਪਰ ਇੰਝ ਨਹੀਂ ਹੋਇਆ, ਜਿਸ ਕਰਕੇ ਸਿੱਖਾਂ ਦੇ ਹਿਰਦੇ ਵਲੂੰਦਰੇ ਗਏ ਹਨ। ਸਿੱਖ ਇਹ ਸੋਚਣ ਲਈ ਮਜ਼ਬੂਰ ਹਨ ਕਿ ਜਿਸ ਕੌਮ ਨੇ ਇਸ ਦੇਸ਼ਨ□ ਦੀ ਆਜ਼ਾਦੀ ਲਈ ਸਭ ਤੋਂ ਵੱਧ ਯੋਗਦਾਨ ਪਾਇਆ ਉਸ ਕੌਮ ਨੂੰ ਹੀ ਅੱਖੋਂ ਪਰੋਖੇ ਕੀਤਾ ਜਾ ਰਿਹਾ ਹੈ। ਇਥੇ ਇਹ ਜ਼ਿਕਰਯੋਗ ਹੈ ਕਿ ਇਸ ਤੋਂ ਪਹਿਲਾਂ ਬਹੁਤ ਸਾਰੇ ਨਾਮੀ ਅਪਰਾਧੀਆਂ ਤੇ ਕਾਲਤਾਂ ਨੂੰ ਵੀ ਆਮ ਮੁਆਫੀ ਦੇ ਦਿੱਤਾ ਗਈ ਸੀ। ਇਸੇ ਤਰ੍ਹਾਂ ਪ੍ਰੋ. ਭੁੱਲਰ ਵਾਂਗ ਹੋਰ ਦੀ ਸੈਂਕੜੇ ਸਿੱਖ ਅੱਜ ਵੱਖ-ਵੱਖ ਜੇਲਾਂ ਦੀਆਂ ਕਾਲ ਕੋਠੜੀਆਂ ਵਿਚ ਬੰਦ ਹਨ। ਪ੍ਰੋ. ਭੁੱਲਰ ਦੀ ਮਾਤਾ ਬੀਬੀ ਉਪਕਾਰ ਕੌਰ ਜੀ ਤਾਂ ਇਥੋਂ ਤੱਕ ਕਹਿ ਦਿੰਦੇ ਹਨ ਕਿ ਅਸੀਂ ਆਪਣੇ ਹੀ ਦੇਸ਼ ਵਿਚ ਰਹਿ ਕੇ ਆਪਣੇ ਆਪ ਨੂੰ ਗੁਲਾਮ ਜਿਹਾ ਮਹਿਸੂਸ ਕਰਦੇ ਹਾਂ। ਉਨ੍ਹਾਂ ਦਾ ਕਹਿਣਾ ਹੈ ਕਿ ਅਸੀਂ ਆਜ਼ਾਦ ਰਹਿ ਕੇ ਜਿਊਣਾ ਚਾਹੁੰਦੇ ਹਾਂ। ਇਸ ਪਰਿਵਾਰ ਦੇ 3 ਮੈਂਬਰ ਪਹਿਲਾਂ ਹੀ ਸ਼ਹੀਦ ਕਰ ਦਿੱਤੇ ਗਏ ਹਨ, ਉਨ੍ਹਾਂ ਦੇ ਕੇਸ ਹਾਲੇ ਤੱਕ ਕਿਉਂ ਨਹੀਂ ਖੁੱਲ੍ਹੇ। ਉਨ੍ਹਾਂ ਦੇ ਕਾਤਲਾਂ ਨੂੰ ਵੀ ਸਜ਼ਾਵਾਂ ਮਿਲਣੀਆਂ ਚਾਹੀਦੀਆਂਹਨ। ਵਰਣਨਯੋਗ ਹੈ ਕਿ ਪ੍ਰੋ. ਭੁੱਲਰ ਦੇ ਪਿਤਾ ਸ. ਬਲਵੰਤ ਸਿੰਘ ਭੁੱਲਰ, ਮਾਸੜ ਜੀ ਸ. ਮਨਜੀਤ ਸਿੰਘ ਸੋਹੀ ਤੇ ਪਿਤਾ ਜੀ ਦੇ ਇਕ ਬਲਵੰਤ ਸਿੰਘ ਮੁਲਤਾਨੀ ਦੋਸ ਨੂੰ ਪੁਲਸ ਨੇ ਪਹਿਲਾਂ ਹੀ ਘਰੋਂ ਚੁੱਕ ਕੇ ਸ਼ਹੀਦ ਕਰ ਦਿੱਤਾ ਸੀ। ਜੇ ਗੱਲ ਕਰੀਏ ਤਾਂ ਪ੍ਰੋ. ਭੁੱਲਰ ਦੇ ਕੇਸ ਵਿਚ ਕਿਸੇ ਵੀ ਗਵਾਹ ਨੇ ਇਹ ਨਹੀਂ ਕਿਹਾ ਕਿ ਪ੍ਰੋ. ਭੁੱਲਰ ਨੇ ਇਹ ਕਤਲ ਕੀਤਾ ਹੈ। ਅਦਾਲਤ ਨੇ ਸਿਰਫ ਪ੍ਰੋ. ਭੁੱਲਰ ਵਲੋਂ ਦਿੱਤੇ ਉਨਾਂ ਦੇ ਅੰਗੂਠਾ ਲੱਗੇ ਹਲਫੀਆ ਬਿਆਨਾਂ ਨੂੰ ਹੀ ਆਧਾਰ ਬਣਾ ਕੇ ਇਹ ਸਜ਼ਾ ਦਿੱਤੀ ਹੈ। ਸੁਪਰੀਮ ਕੋਰਟ ਦੇ 3 ਮੈਂਬਰੀ ਜੱਜਾਂ ਵਿਚੋਂ ਇਕ ਨੇ ਪ੍ਰੋ. ਭੁੱਲਰ ਦੀ ਰਿਹਾਈ ਦਾ ਫੈਸਲਾ ਦਿੱਤਾ ਸੀ, ਤੇ ਭਾਰਤ ਦੀ ਰਾਸ਼ਟਰਪਤੀ ਸ਼੍ਰੀਮਤੀ ਪ੍ਰਤਿਭਾ ਪਾਟਿਲ ਵਲੋਂ ਵੀ ਫਾਂਸੀ ਦੀ ਸਜ਼ਾ ਬਹਾਲ ਰੱਖੀ ਗਈ ਹੈ। ਇਨ੍ਹਾਂ ਸਾਰੇ ਤੱਥਾਂ ਨੂੰ ਦੇਖਦਿਆਂ ਸਿੱਖ ਕੌਮ ਨੇ ਇਸ ਕੇਸ ਲਈ ਇਕਜੁੱਟਤਾ ਕਰ ਲਈ ਹੈ। ਪੰਜਾਬ ਵਿਚ

ਲਗਭਗ ਹਰ ਸਿੱਖ ਜਥੇਬੰਧੀ ਨੇ ਇਸਦੇ ਹੱਕ ਵਿਚ ਆਵਾਜ਼ ਉਠਾਈ ਹੈ। ਇਥੋਂ ਤਕ ਕਿ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਵੀ ਪ੍ਰੋ. ਭੁੱਲਰ ਦੀ ਰਿਹਾਈ ਦੀ ਮੰਗ ਕੀਤੀ ਹੈ। ਉਹ ਵੱਖਰੀ ਗੱਲ ਹੈ ਕਿ ਉਨ੍ਹਾਂ ਦੀ ਆਪਣੀ ਪਾਰਟੀ ਦੇ ਹੀ ਕੁਝ ਆਗੂਆਂ ਨੇ ਹਿੰਦੂ ਵੋਟਾਂ ਖਾਤਰ ਇਸ ਦਾ ਬੁਰਾ ਮਨਾਇਆ ਹੈ। ਪੰਜਾਬ ਅਤੇ ਦਿੱਲੀ ਵਿਚ ਵੱਖ-ਵੱਖ ਰਾਜਨੀਤਕ ਪਾਰਟੀਆਂ ਵਲੋਂ ਇਸ ਸੰਬੰਧੀ ਰੋਸ ਪ੍ਰਦਰਸ਼ਨ ਕੀਤੇ ਗਏ ਅਤੇ ਧਰਨੇ ਦਿੱਤੇ ਗਏ। ਮੀਡੀਏ ਵਲੋਂ ਵੀ ਇਸ ਨੂੰ ਚੰਗਾ ਹੁੰਗਾਰਾ ਮਿਲਿਆ. ਇਸਦੇ ਨਾਲ-ਨਾਲ ਇਹ ਹਵਾ ਵਿਦੇਸ਼ਾਂ ਵਿਚ ਵੀ ਚੱਲੀ। ਅਮਰੀਕਾ, ਕੈਨੇਡਾ, ਇੰਗਲੈਂਡ ਤੇ ਯੂਰਪ ਦੇ ਵੱਖ ਹਿੱਸਿਆਂ ਵਿਚ ਇਸ ਸਬੰਧੀ ਮੀਟਿੰਗ ਹੋਈਆਂ ਤੇ ਅਗਲੇਰੀ ਕਾਰਵਾਈ ਬਾਰੇ ਵਿਚਾਰ ਵਟਾਂਦਰੇ ਹੋਏ। ਕੈਨੇਡਾ ਵਿਚ ਗੁਰੂ ਘਰ ਵਲੋਂ **400** ਦੇ ਕਰੀਬ ਦਸਤਖਤੀ ਪਟੀਸ਼ਨ ਤਿਆਰ ਕਰਕੇ ਭਾਰਤ ਸਰਕਾਰ ਨੂੰ ਭੇਜੀ ਗਈ। ਪ੍ਰੋ. ਭੁੱਲਰ ਦੀ ਧਰਮ ਪਤਨੀ ਬੀਬੀ ਨਵਨੀਤ ਕੌਰ ਨੇ ਵੀ ਕੈਨੇਡਾ ਵਿਚ ਰਹਿੰਦਿਆਂ ਇਸ ਕੇਸ ਸਬੰਧੀ ਆਪਣੀ ਆਵਾਜ਼ ਬੁਲੰਦ ਕੀਤੀ। ਉਪਰੰਤ ਭਾਰਤ ਜਾ ਕੇ ਪ੍ਰੋ. ਭੁੱਲਰ ਦੀ ਰਿਹਾਈ ਲਈ ਇਕ ਹੋਰ ਪਟੀਸ਼ਨ ਦਾਇਰ ਕੀਤੀ। ਇਸੇ ਤਰ੍ਹਾਂ ਪ੍ਰੋ. ਭੁੱਲਰ ਦੀ ਮਾਤਾ ਬੀਬੀ ਉਪਕਾਰ ਕੌਰ ਜੀ ਨੇ ਅਮਰੀਕਾ ਤੋਂ ਭਾਰਤ ਜਾ ਕੇ ਜਿੱਥੇ ਇਸ ਕੇਸ ਦੀ ਪੈਰਵਾਈ ਕੀਤੀ ਉਥੇ ਵੱਖ-ਵੱਖ ਆਗੂਆਂ ਨੂੰ ਮਿਲ ਕੇ ਸਿੱਖ ਕੌਮ ਨੂੰ ਲਾਮਬੰਦ ਕੀਤਾ।

ਪ੍ਰੋ. ਭੁੱਲਰ ਪਿਛਲੇ ਤਕਰੀਬਨ **18-19** ਸਾਲਾਂ ਤੋਂ ਜੇਲ ਵਿਚ ਬੰਦ ਇਸ ਕੇਸ ਦੇ ਫੈਸਲੇ ਦੀ ਉਮੀਦ ਵਿਚ ਹਨ। ਪਿਛਲੇ **8** ਸਾਲਾਂ ਤੋਂ ਉਹ ਆਪਣੀ ਮੌਤ ਦੀ ਉਡੀਕ ਕਰ ਰਹੇ ਹਨ। ਇਸ ਵੇਲੇ ਉਹ ਦਿਮਾਗੀ ਬੀਮਾਰੀ ਤੋਂ ਪੀੜਤ ਹਨ। ਉਨ੍ਹਾਂ ਨੂੰ ਸਰਵਾਈਕਲ ਦੀ ਤਕਲੀਫ ਵੀ ਹੋ ਚੁੱਕੀ ਹੈ। ਇਸ ਤੋਂ ਇਲਾਵਾ ਬਲੱਡ ਪ੍ਰੈਸ਼ਰ ਨੇ ਵੀ ਉਨ੍ਹਾਂ ਨੂੰ ਆਣ ਘੇਰਿਆ ਹੈ। ਭਾਰਤ ਦੇ ਕਾਨੂੰਨ ਮੁਤਾਬਕ ਇਕ ਬਿਮਾਰ ਵਿਅਕਤੀ ਨੂੰ ਫਾਂਸੀ ਨਹੀਂ ਲਾਈ ਜਾ ਸਕਦੀ। ਅਮਰੀਕਾ ਵਿਚ ਵੀ ਪ੍ਰੋ. ਭੁੱਲਰ ਦੀ ਰਿਹਾਈ ਲਈ ਵੱਖ-ਵੱਖ ਗੁਰੂ ਘਰਾਂ ਦੀਆਂ ਕਮੇਟੀਆਂ ਵਲੋਂ ਸਮਾਗਮ ਤੇ ਮੀਟਿੰਗਾਂ ਦਾ ਆਯੋਜਨ ਕੀਤਾ ਗਿਆ ਹੈ। ਗੁਰਦੁਆਰਾ ਸਾਹਿਬ ਫਰੀਮਾਂਟ, ਗੁਰਦੁਆਰਾ ਸਾਹਿਬ ਸੈਨਹੋਜ਼ੇ, ਗੁਰਦੁਆਰਾ ਸਾਹਿਬ ਬਰਾਡਸ਼ਾਹ ਰੋਡ, ਸੈਕਰਾਮੈਂਟੋ, ਗੁਰਦੁਆਰਾ ਸਾਹਿਬ ਲਾਈਵ ਓਕ, ਗੁਰਦੁਆਰਾ ਸਾਹਿਬ ਯੂਬਾ ਸਿਟੀ, ਗੁਰਦੁਆਰਾ ਸਾਹਿਬ ਸਟਾਕਟਨ, ਗੁਰਦੁਆਰਾ ਸਾਹਿਬ ਬੇਕਰਸਫੀਲਡ, ਗੁਰਦੁਆਰਾ ਸਾਹਿਬ ਨਿਊਯਾਰਕ ਸਮੇਤ ਹੋਰ ਵੀ ਬਹੁਤ ਸਾਰੇ ਗੁਰਦੁਆਰਿਆਂ ਵਿਚ ਪ੍ਰੋ. ਭੁੱਲਰ ਦੀ ਰਿਹਾਈ ਲਈ ਅਰਦਾਸਾਂ ਹੋਈਆਂ ਤੇ ਸਮਾਗਮ ਕੀਤੇ ਗਏ। ਗੁਰਦੁਆਰਾ ਸਾਹਿਬ ਸਟਾਕਟਨ ਵਿਖੇ ਪਿਛਲੇ ਹਫਤੇ ਪ੍ਰੋ. ਭੁੱਲਰ ਦੀ ਮਾਤਾ ਬੀਬੀ ਉਪਕਾਰ ਕੌਰ ਜੀ, ਪ੍ਰੋ. ਭੁੱਲਰ ਦੇ ਭਰਾ ਸ. ਤਜਿੰਦਰ ਪਾਲ ਸਿੰਘ ਭੁੱਲਰ ਤੇ ਸ਼ਹੀਦ ਸ. ਜਸਵੰਤ ਸਿੰਘ ਖਾਲੜਾ ਦੀ ਸਪੁੱਤਰੀ ਬੀਬੀ ਨਵਕਿਰਨ ਕੌਰ ਨੂੰ ਸੱਦ ਕੇ ਇਕ ਪੱਤਰਕਾਰ ਮਿਲਣੀ ਦਾ ਆਯੋਜਨ ਕੀਤਾ ਗਿਆ। ਇਸ ਵਿਚ ਅਮਰੀਕਾ ਭਰ ਦੀਆਂ ਵੱਖ-ਵੱਖ ਸਿੱਖ ਜਥੇਬੰਦੀਆਂ ਦੇ ਨੁਮਾਇੰਦਿਆਂ ਨੇ ਆਪੋ ਆਪਣੇ ਵਿਚਾਰ ਪੇਸ਼ ਕੀਤੇ। ਪ੍ਰੋ. ਭੁੱਲਰ ਦੀ ਰਿਹਾਈ ਲਈ ਇਥੇ ਹਸਤਾਖਰ ਮੁਹਿੰਮ ਚਲਾਈ ਗਈ। ਇਕ ਤਿੰਨ ਮੈਂਬਰੀ ਕਮੇਟੀ ਬਣਾਈ ਗਈ। ਇਹ ਕਮੇਟੀ ਪ੍ਰੋ. ਭੁੱਲਰ ਦੀ ਰਿਹਾਈ ਲਈ ਇਥੋਂ ਪੈਰਵਾਈ ਕਰੇਗੀ। ਇਸੇ ਤਰ੍ਹਾਂ ਨਿਊ ਜਰਸੀ ਵਿਖੇ ਵੀ **25** ਜੁਲਾਈ ਨੂੰ ਸੰਯੁਕਤ ਰਾਸ਼ਟਰ ਦੇ ਹੈੱਡਕੁਆਰਟਰ ਅੱਗੇ ਇਨਸਾਫ ਰੈਲੀ

ਕੀਤੀ ਜਾ ਰਹੀ ਹੈ। ਇਸ ਵਿਚ ਅਮਰੀਕਾ ਭਰ ਦੀਆਂ ਸਿੱਖ ਜਥੇਬੰਦੀਆਂ ਹਿੱਸਾ ਲੈਣ ਲਈ ਪਹੁੰਚ ਰਹੀਆਂ ਹਨ। ਇਸ ਰੈਲੀ ਦੌਰਾਨ ਸੰਯੁਕਤ ਸਕੱਤਰ ਦੇ ਸਕੱਤਰ ਜਨਰਲ ਨੂੰ ਇਸ ਕੇਸ ਸਬੰਧੀ ਦਸਤਾਵੇਜ਼ ਦਿੱਤੇ ਜਾਣਗੇ ਅਤੇ ਪ੍ਰੋ. ਭੁੱਲਰ ਦੀ ਫਾਂਸੀ ਦੀ ਸਜ਼ਾ ਰੁਕਵਾਉਣ ਲਈ ਰਹਿਮ ਦੀ ਅਪੀਲ ਕੀਤੀ ਜਾਵੇਗੀ।

ਇਸੇ ਤਰ੍ਹਾਂ ਅਮਰੀਕਾ ਦੇ ਪੰਜਾਬੀ ਮੀਡੀਏ ਵਲੋਂ ਵੀ ਪ੍ਰੋ. ਭੁੱਲਰ ਦੀ ਰਿਹਾਈ ਲਈ ਵੱਖ-ਵੱਖ ਢੰਗ ਨਾਲ ਅਪੀਲਾਂ ਕੀਤੀਆਂਹਨ। ਪੰਜਾਬ ਮੇਲ ਵਲੋਂ ਪ੍ਰੋ. ਭੁੱਲਰ ਦੀ ਮਾਤਾ ਬੀਬੀ ਉਪਕਾਰ ਕੌਰ ਨਾਲ ਵਿਸ਼ੇਸ਼ ਮੀਟਿੰਗ ਕਰਕੇ ਪ੍ਰਕਾਸ਼ਕ ਕੀਤੀ ਗਈ ਜਿਸ ਵਿਚ ਪ੍ਰੋ. ਭੁੱਲਰ ਦੇ ਪੂਰੇ ਜੀਵਨ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ ਸੀ। ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੇ ਕੇਸ ਲਈ ਅਮਰੀਕਾ ਭਰ ਵਿਚ ਗਰੁੱਪਬਾਜ਼ੀ ਯਾ ਧੜੇਬੰਧੀ ਤੋਂ ਉਪਰ ਉਠ ਕੇ ਇਕਜੁੱਟ ਹੋ ਕੇ ਆਵਾਜ਼ ਉਠਾਉਣ ਦੀ ਲੋੜ ਹੈ। ਜਿਥੇ ਹਸਤਾਖਰ ਮੁਹਿੰਮ ਚਲਾਈ ਜਾ ਰਹੀ ਹੈ। ਉਥੇ ਸਥਾਨਕ ਅਮਰੀਕਾ ਕਾਂਗਰਸੀ ਆਗੂ, ਸੈਨਟਰ ਅਤੇ ਹੋਰ ਰਾਜਨੀਤਕ ਆਗੂਆਂ ਨੂੰ ਇਸ ਕੇਸ ਸਬੰਧੀ ਭਾਰਤ ਸਰਕਾਰ ਕੋਲ ਆਵਾਜ਼ ਉਠਾਉਣ ਲਈ ਪ੍ਰੇਰਨ ਦੀ ਲੋੜ ਹੈ। ਅੰਤਰਰਾਸ਼ਟਰੀ ਦਬਾਅ ਪੈਣ ਨਾਲ ਚੰਗੇ ਨਤੀਜੇ ਸਾਹਮਣੇ ਆਉਂਦੇ ਹੀ ਹਨ। ਇਸ ਦੀ ਇਕ ਮਿਸਾਲ ਇਥੇ ਗੁਰਦੁਆਰਾ ਸਾਹਿਬ ਵੈਸਟ ਸੈਕਰਾਮੈਂਟੋ ਦੇ ਮੌਜੂਦਾ ਪ੍ਰਧਾਨਸ. ਬਲਬੀਰ ਸਿੰਘ ਢਿੱਲੋਂ ਤੋਂ ਮਿਲਦੀ ਹੈ। ਜਿਹੜਾ ਤੇ ਕੁਝ ਸਾਲ ਪਹਿਲਾਂ ਭਾਰਤ ਸਰਕਾਰ ਵਲੋਂ ਇਕ ਝੂਠਾ ਪਰਚਾ ਦਰਜ ਕਰ ਦਿੱਤਾ ਗਿਆ ਸੀ। ਉਨ੍ਹਾਂ ਵਲੋਂ **50** ਤੋਂ ਵੱਧ ਅਮਰੀਕਾ ਦੇ ਕਾਂਗਰਸੀ ਆਗੂਆਂਦੇ ਹਸਤਾਖਰ ਕਰਵਾ ਕੇ ਭਾਰਤ ਸਰਕਾਰ ਨੂੰ ਭੇਜੇ ਗਏ ਸਨ। ਜਿਸ ਦੇ ਨਤੀਜੇ ਵਧੀਆ ਨਿਕਲੇ ਸਨ ਤੇ ਅੱਜ ਉਹ ਆਪਣੀ ਸੁਖ ਮਈ ਜ਼ਿੰਦਗੀ ਬਿਤਾ ਰਹੇ ਹਨ। ਸੋ ਅੱਜ ਲੋੜ ਹੈ ਕਿ ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੀ ਰਿਹਾਈ ਲਈ ਸਮੂਹ ਸਿੱਖ ਸੰਗਤ ਆਪਸੀ ਮੱਤਭੇਦ ਭੁਲਾ ਕੇ ਅਮਰੀਕਨ ਅਧਿਕਾਰੀਆਂ ਅਤੇ ਰਾਜਨੀਤਿਕ ਆਗੂਆਂ ਨਾਲ ਮੁਲਾਕਾਤਾਂ ਕਰਕੇ ਉਨ੍ਹਾਂ ਨੂੰ ਇਸ ਕੇਸ ਸਬੰਧੀ ਛੇਤੀ ਜਾਣੂ ਕਰਵਾਉਣ। ਉਹ ਨਾ ਹੋਵੇ ਕਿ ਪਾਣੀ ਸਿਰ ਤੋਂ ਲੰਘ ਜਾਵੇ ਤੇ ਇਥੋਂ ਦੇ ਆਗੂ ਸਲਾਹਾਂ ਹੀ ਕਰਦੇ ਰਹਿ ਜਾਣ।

**00**

# ਪ੍ਰਭਾਵਸ਼ਾਲੀ ਰਹੀ ਮਨਪ੍ਰੀਤ ਦੀ ਕੈਲੀਫੋਰਨੀਆ ਫੇਰੀ

## ਅੰਕ 32, 4-10 ਅਗਸਤ, 2011

ਪੀਪਲਜ਼ ਪਾਰਟੀ ਆਫ ਪੰਜਾਬ ਦੇ ਮੁਖੀ ਸ. ਮਨਪ੍ਰੀਤ ਸਿੰਘ ਬਾਦਲ ਅਤੇ ਉਨ੍ਹਾਂ ਦੇ ਸਾਥੀਆਂ ਦੀ ਕੈਲੀਫੋਰਨੀਆ ਦੇ ਵੱਖ-ਵੱਖ ਸ਼ਹਿਰਾਂ ਦੀ ਪਹਿਲੀ ਫੇਰੀ ਬੇਹੱਦ ਪ੍ਰਭਾਵਸ਼ਾਲੀ ਰਹੀ ਹੈ। 9 ਕੁ ਮਹੀਨੇ ਪਹਿਲਾਂ ਅਕਾਲੀ ਦਲ ਬਾਦਲ ਤੋਂ ਵੱਖ ਹੋ ਕੇ 'ਜਾਗੋ ਪੰਜਾਬ' ਦਾ ਹੋਕਾ ਦੇ ਕੇ ਪੰਜਾਬ ਦੇ ਵੱਖ-ਵੱਖ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਵਿਚ ਫਿਰਦਿਆਂ ਸ. ਮਨਪ੍ਰੀਤ ਸਿੰਘ ਬਾਦਲ ਨੇ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜੱਦੀ ਪਿੰਡ ਖਟਕੜ ਕਲਾਂ ਵਿਖੇ ਇਕ ਇਤਿਹਾਸਕ ਇਕੱਠ ਕਰਕੇ ਪੀਪਲਜ਼ ਪਾਰਟੀ ਆਫ ਪੰਜਾਬ ਦਾ ਗਠਨ ਕੀਤਾ ਸੀ। ਪੰਜਾਬ ਵਿਚ ਆਪਣੀ ਜਾਗੋ ਯਾਤਰਾ ਦੀ ਸਫਲਤਾ ਤੋਂ ਬਾਅਦ ਉਨ੍ਹਾਂ ਨੇ ਉੱਤਰੀ ਅਮਰੀਕਾ ਵਿਚ ਵਸਦੇ ਪੰਜਾਬੀਆਂ ਨੂੰ ਮਿਲਣ ਦਾ ਪ੍ਰੋਗਰਾਮ ਬਣਾਇਆ। ਇਥੇ ਵੀ ਉਨ੍ਹਾਂ ਆਪਣੀ ਫੇਰੀ ਦਾ ਆਰੰਭ ਦੇਸ਼ ਆਜ਼ਾਦ ਕਰਵਾਉਣ ਵਿਚ ਅਹਿਮ ਭੂਮਿਕਾ ਨਿਭਾਉਣ ਵਾਲੀ ਗਦਰ ਲਹਿਰ ਦੇ ਮੁੱਢ ਸੈਕਰਾਮੈਂਟੋ ਤੋਂ ਕੀਤਾ। 29 ਜੁਲਾਈ ਨੂੰ ਸੈਕਰਾਮੈਂਟੋ ਦੀ ਧਰਤੀ ਉਪਰ ਇਥੇ ਵਸਦੇ ਪੰਜਾਬੀ ਵੱਡੀ ਗਿਣਤੀ ਵਿਚ ਉਨ੍ਹਾਂ ਨੂੰ ਬੇਹੱਦ ਉਤਸ਼ਾਹ ਅਤੇ ਗੰਭੀਰਤਾ ਨਾਲ ਸੁਣਨ ਲਈ ਪੁੱਜੇ ਹੋਏ ਸਨ। ਇਸੇ ਤਰ੍ਹਾਂ ਫਰਿਜ਼ਨੋ, ਫਰੀਮਾਂਟ ਅਤੇ ਬੇਕਰਸਫੀਲਡ ਵਿਚ ਵੀ ਵੱਡੇ ਸਿਆਸੀ ਇਕੱਠ ਹੋਏ। ਲੋਕਾਂ ਨੇ ਨੀਝ ਲਾ ਕੇ ਮਨਪ੍ਰੀਤ ਸਿੰਘ ਬਾਦਲ ਦੀ ਇਕ-ਇਕ ਗੱਲ ਨੂੰ ਸੁਣਿਆ। ਇਹ ਪਹਿਲੀ ਵਾਰ ਹੋਇਆ ਹੈ ਕਿ ਕਿਸੇ ਸਿਆਸੀ ਆਗੂ ਦੀ ਆਮਦ ਉਪਰ ਇੰਨੇ ਵੱਡੇ ਇਕੱਠ ਹੋਏ ਹਨ ਅਤੇ ਲੋਕ ਉਤਸ਼ਾਹ ਨਾਲ ਸੁਣਨ ਲਈ ਪਹੁੰਚੇ। ਇਸ ਤੋਂ ਪਹਿਲਾਂ ਵੀ ਰਾਜਸੀ ਆਗੂ ਬਾਹਰਲੇ ਮੁਲਕਾਂ ਵਿਚ ਆਉਂਦੇ ਹੀ ਰਹਿੰਦੇ ਹਨ। ਪਰ ਉਨ੍ਹਾਂ ਦੀ ਆਮਦ ਉਪਰ ਕਦੇ ਵੀ ਇਸ ਤਰ੍ਹਾਂ ਦੀਆਂ ਵੱਡੀਆਂ ਰੈਲੀਨੁਮਾ ਮੀਟਿੰਗਾਂ ਨਹੀਂ ਹੋਈਆਂ। ਇਸ ਗੱਲ ਨੇ ਇਕ ਤਾਂ ਇਹ ਸਾਬਿਤ ਕੀਤਾ ਹੈ ਕਿ ਮਨਪ੍ਰੀਤ ਸਿੰਘ ਬਾਦਲ ਪੰਜਾਬੀਆਂ ਦੀ ਹਰ ਦੁਖਦੀ ਰੱਗ ਪਛਾਣਦਾ ਹੈ ਅਤੇ ਉਸ ਉਪਰ ਉਂਗਲ ਰੱਖ ਰਿਹਾ ਹੈ। ਇਹੀ ਕਾਰਨ ਹੈ ਕਿ ਪੰਜਾਬ ਅਤੇ ਬਾਹਰਲੇ ਮੁਲਕਾਂ ਵਿਚ ਲੋਕ ਉਨ੍ਹਾਂ ਨੂੰ ਦੇਖਣ ਅਤੇ ਸੁਣਨ ਲਈ ਉਤਾਵਲੇ ਹੁੰਦੇ ਹਨ। ਸ. ਮਨਪ੍ਰੀਤ ਸਿੰਘ ਬਾਦਲ ਅਤੇ ਉਨ੍ਹਾਂ ਦੇ ਸਾਥੀਆਂ ਦੀਆਂ ਭਾਵੁਕ ਗੱਲਾਂ ਅਤੇ ਅਪੀਲਾਂ ਵਿਦੇਸ਼ਾਂ ਵਿਚ ਵਸਦੇ ਪੰਜਾਬੀਆਂ ਨੂੰ ਕੀਲਣ ਵਾਲੀਆਂ ਹਨ। ਉੱਚੇ-ਲੰਮੇ, ਸੋਹਣੇ-ਸੁਨੱਖੇ ਕੱਦ-ਕਾਠ ਵਾਲੇ ਸ. ਮਨਪ੍ਰੀਤ ਸਿੰਘ ਬਾਦਲ ਦੇ ਨਾਲ ਆਈ ਟੀਮ ਵਿਚ ਸ. ਜਗਬੀਰ ਸਿੰਘ ਬਰਾੜ, ਕੁਸ਼ਲਦੀਪ ਸਿੰਘ ਢਿੱਲੋਂ, ਗੁਰਪ੍ਰੀਤ ਸਿੰਘ ਭੱਟੀ, ਭਗਵੰਤ ਮਾਨ ਵੀ ਉਨ੍ਹਾਂ ਵਰਗੀ ਹੀ ਦਿੱਖ ਦੇ ਨਾਲ ਚੰਗੇ ਬੁਲਾਰੇ ਅਤੇ ਪੜ੍ਹੇ-ਲਿਖੇ ਨੌਜਵਾਨ ਹਨ। ਸਟੇਜ ਉਪਰ ਬਿਰਾਜਮਾਨ ਇਨ੍ਹਾਂ ਉਤਸ਼ਾਹੀ, ਪੜ੍ਹੇ-ਲਿਖੇ ਨੌਜਵਾਨਾਂ ਦੀ ਟੀਮ ਦੇਖ ਕੇ ਹਰ ਕੋਈ ਪ੍ਰਭਾਵਿਤ ਹੁੰਦਾ ਸੀ ਅਤੇ ਇਹ ਗੱਲ ਵੀ ਮਨ ਵਿਚ ਆਉਂਦੀ ਸੀ ਕਿ ਵਾਕਈ ਇਹ ਨੌਜਵਾਨ ਕੁਝ ਕਰ ਗੁਜ਼ਰਨ ਦੀ ਸਮਰੱਥਾ ਰੱਖਦੇ ਹਨ।

ਸ. ਮਨਪ੍ਰੀਤ ਸਿੰਘ ਬਾਦਲ ਅਤੇ ਉਨ੍ਹਾਂ ਦੇ ਸਾਥੀਆਂ ਨੇ ਕੈਲੀਫੋਰਨੀਆਂ ਦੀਆਂ ਚਾਰ ਵੱਡੀਆਂ ਮੀਟਿੰਗਾਂ ਦੌਰਾਨ ਪ੍ਰਵਾਸੀ ਪੰਜਾਬੀਆਂ ਨੂੰ ਆਪਣੇ ਦੇਸ਼ ਪੰਜਾਬ ਦੀ ਸਾਰ ਲੈਣ ਦਾ ਸੱਦਾ

ਦਿੱਤਾ ਅਤੇ ਯਾਦ ਕਰਾਇਆ ਕਿ ਜਿਵੇਂ ਗਦਰੀ ਬਾਬਿਆਂ ਨੇ ਕੈਲੀਫੋਰਨੀਆ ਦੀ ਧਰਤੀ ਤੋਂ ਜੰਗੇ-ਆਜ਼ਾਦੀ ਦੀ ਆਵਾਜ਼ ਉਠਾ ਕੇ ਇਕ ਇਤਿਹਾਸਕ ਭੂਮਿਕਾ ਨਿਭਾਈ ਸੀ, ਅੱਜ ਵੀ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀ ਆਪਣੀ ਜਨਮ ਭੂਮੀ ਪੰਜਾਬ ਨੂੰ ਬਚਾਉਣ ਅਤੇ ਨਵੀਆਂ ਪੀੜ੍ਹੀਆਂ ਨੂੰ ਚੰਗੀ ਜ਼ਿੰਦਗੀ ਜਿਊਣ ਲਈ ਆਧਾਰ ਪੈਦਾ ਕਰ ਸਕਦੇ ਹਨ। ਉਨ੍ਹਾਂ ਸੱਦਾ ਦਿੱਤਾ ਕਿ ਅੱਜ ਲੋੜ ਹੈ ਪੰਜਾਬ ਨੂੰ ਨਸ਼ਿਆਂ, ਬੇਰੋਜ਼ਗਾਰੀ, ਕਰਜ਼ੇ ਅਤੇ ਰਿਸ਼ਵਤਖੋਰੀ ਤੋਂ ਬਚਾਇਆ ਜਾਵੇ। ਉਨ੍ਹਾਂ ਕਿਹਾ ਕਿ ਸਾਡੀ ਪਾਰਟੀ ਇਨ੍ਹਾਂ ਚਾਰਾਂ ਅਲਾਮਤਾਂ ਤੋਂ ਪੰਜਾਬ ਨੂੰ ਬਚਾਉਣ ਲਈ ਪੂਰੀ ਤਰ੍ਹਾਂ ਦ੍ਰਿੜ੍ਹ ਸੰਕਲਪ ਹੈ ਅਤੇ ਅਸੀਂ ਲੋਕਾਂ ਤੋਂ ਇਸੇ ਸੰਕਲਪ ਨੂੰ ਪੂਰਾ ਕਰਨ ਲਈ ਸਹਿਯੋਗ ਦੀ ਮੰਗ ਕਰ ਰਹੇ ਹਾਂ। ਉਨ੍ਹਾਂ ਨੇ ਅਗਲੇ 6 ਮਹੀਨਿਆਂ ਵਿਚ ਪੰਜਾਬ ਅੰਦਰਲੀ ਗੁੱਲੀ-ਡੰਡੇ ਦੀ ਖੇਡ ਸਮਾਪਤ ਕਰਨ ਦਾ ਵੀ ਸੱਦਾ ਦਿੱਤਾ, ਭਾਵ ਕਾਂਗਰਸ ਅਤੇ ਅਕਾਲੀਆਂ ਦੇ ਵਾਰੋ-ਵਾਰੀ ਰਾਜ ਭਾਗ ਸੰਭਾਲਣ ਨੂੰ ਚੁਣੌਤੀ ਦੇਣ ਲਈ ਉਨ੍ਹਾਂ ਪੀਪਲਜ਼ ਪਾਰਟੀ ਆਫ ਪੰਜਾਬ ਦੀ ਮਜ਼ਬੂਤੀ ਲਈ ਅਪੀਲ ਕੀਤੀ। ਪੰਜਾਬ ਪੀਪਲਜ਼ ਪਾਰਟੀ ਦੇ ਆਗੂਆਂ ਤੋਂ ਲੋਕਾਂ ਨੂੰ ਕਾਫੀ ਆਸਾਂ ਵੀ ਜਾਗੀਆਂ ਹਨ। ਬਾਹਰਲੇ ਮੁਲਕਾਂ ਵਿਚ ਰਹਿ ਕੇ ਸਵੱਛ ਰਾਜਨੀਤੀ, ਸੁਚੱਜੇ ਪ੍ਰਸ਼ਾਸਨ ਅਤੇ ਬਗੈਰ ਰਿਸ਼ਵਤਖੋਰੀ ਦੇ ਕੰਮ-ਧੰਦੇ ਕਰਵਾਉਣ ਦਾ ਆਨੰਦ ਮਾਣਨ ਵਾਲੇ ਵਿਦੇਸ਼ਾਂ ਵਿਚ ਵਸਦੇ ਪੰਜਾਬੀਆਂ ਨੂੰ ਇਹ ਗੱਲਾਂ ਬੇਹੱਦ ਚੰਗੀਆਂ ਲੱਗਦੀਆਂ ਹਨ, ਕਿਉਂਕਿ ਉਹ ਖੁਦ ਵੀ ਚਾਹੁੰਦੇ ਹਨ ਕਿ ਜਦ ਕਦੇ ਵੀ ਉਹ ਪੰਜਾਬ ਜਾਣ ਤਾਂ ਉਨ੍ਹਾਂ ਨੂੰ ਉਥੇ ਵੀ ਵਿਦੇਸ਼ਾਂ ਵਰਗੀਆਂ ਸਹੂਲਤਾਂ ਮਿਲਣ ਅਤੇ ਇਧਰਲੇ ਮੁਲਕਾਂ ਵਾਂਗ ਕਾਨੂੰਨ ਦਾ ਰਾਜ ਚੱਲੇ। ਮਨਪ੍ਰੀਤ ਸਿੰਘ ਬਾਦਲ ਅਤੇ ਉਨ੍ਹਾਂ ਦੇ ਸਾਥੀ ਪੰਜਾਬ ਵਿਚ ਵਿਅਕਤੀਆਂ ਦਾ ਰਾਜ ਖਤਮ ਕਰਕੇ ਕਾਨੂੰਨ ਦਾ ਰਾਜ ਸਥਾਪਤ ਕਰਨ ਦਾ ਹੋਕਾ ਦੇ ਰਹੇ ਹਨ। ਇਹ ਗੱਲ ਵੀ ਪ੍ਰਵਾਸੀ ਪੰਜਾਬੀਆਂ ਨੂੰ ਬਹੁਤ ਭਾਉਂਦੀ ਹੈ। ਕਿਉਂਕਿ ਅਨੇਕਾਂ ਪ੍ਰਵਾਸੀ ਪੰਜਾਬੀ ਹਨ, ਜਿਨ੍ਹਾਂ ਨੂੰ ਪੰਜਾਬ ਵਿਚ ਰਾਜਸੀ ਆਗੂਆਂ ਦੀ ਧੌਂਸ ਕਾਰਨ ਅਥਾਹ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਉਨ੍ਹਾਂ ਦੀਆਂ ਜ਼ਮੀਨਾਂ-ਜਾਇਦਾਦਾਂ ਉਪਰ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ। ਕਈਆਂ ਵਿਰੁੱਧ ਝੂਠੇ ਮੁਕੱਦਮੇ ਦਰਜ ਹੋ ਗਏ ਹਨ। ਭਾਵ ਕਾਨੂੰਨ ਦਾ ਰਾਜ ਨਾ ਹੋਣ ਕਾਰਨ ਵਿਅਕਤੀਆਂ ਦੀ ਧੌਂਸ ਉਪਰ ਅਜਿਹੇ ਪ੍ਰਵਾਸੀ ਪੰਜਾਬੀਆਂ ਨੂੰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜੇਕਰ ਮਨਪ੍ਰੀਤ ਸਿੰਘ ਬਾਦਲ ਲੋਕਾਂ ਲਈ ਕਾਨੂੰਨ ਦਾ ਰਾਜ ਸਥਾਪਤ ਕਰਦਾ ਹੈ ਤਾਂ ਪ੍ਰਵਾਸੀ ਪੰਜਾਬੀਆਂ ਲਈ ਇਹ ਆਪਣੇ ਆਪ ਵਿਚ ਹੀ ਵੱਡੀ ਸਹੂਲਤ ਹੋਵੇਗੀ। ਉਹ ਬਿਨਾਂ ਡਰ-ਭੈਅ ਦੇ ਆਪਣੇ ਦੇਸ਼ ਆ ਸਕਣਗੇ, ਕਾਰੋਬਾਰ ਕਰ ਸਕਣਗੇ, ਪੂੰਜੀ ਨਿਵੇਸ਼ ਹੋ ਸਕੇਗਾ, ਗੱਲ ਕੀ ਉਹ ਬਿਨਾਂ ਕਿਸੇ ਡਰ-ਭੈਅ ਦੇ ਆਪਣੇ ਦੇਸ਼ ਪਰਤਣਗੇ ਅਤੇ ਫਿਰ ਮਨਮਰਜ਼ੀ ਦਾ ਕਾਰੋਬਾਰ ਜਾਂ ਹੋਰ ਕਾਰ-ਵਿਹਾਰ ਕਰ ਸਕਣਗੇ। ਇਹ ਸਾਰੀਆਂ ਗੱਲਾਂ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਨੂੰ ਭਾਵੁਕ ਤੌਰ 'ਤੇ ਬੇਹੱਦ ਪ੍ਰਭਾਵਿਤ ਕਰਦੀਆਂ ਹਨ। ਇਸ ਕਰਕੇ ਪ੍ਰਵਾਸੀ ਪੰਜਾਬੀ ਉਨ੍ਹਾਂ ਨਾਲ ਡੂੰਘੀ ਹਮਦਰਦੀ ਵੀ ਰੱਖਦੇ ਹਨ। ਪਰ ਪੰਜਾਬ ਵਿਚ ਹਾਲਾਤ ਕੁਝ ਵੱਖਰੇ ਹਨ। ਉਥੇ ਵੋਟਾਂ ਦੌਰਾਨ ਨਸ਼ੇ, ਪੈਸੇ ਅਤੇ ਜ਼ੋਰ-ਜ਼ਬਰਦਸਤੀ ਆਮ ਚਲਦੀ ਹੈ। ਆਦਰਸ਼ਕ ਗੱਲਾਂ ਦਾ ਕਈ ਵਾਰ ਅਸਰ ਘੱਟ ਹੁੰਦਾ ਹੈ। ਇਸੇ ਤਰ੍ਹਾਂ ਮਨਪ੍ਰੀਤ ਸਿੰਘ ਬਾਦਲ ਅਤੇ ਉਸ ਦੀ ਪਾਰਟੀ ਦੇ ਆਦਰਸ਼ਕ ਅਤੇ ਭਾਵੁਕ ਏਜੰਡੇ ਨੂੰ ਲੋਕ ਹੁੰਗਾਰਾ ਦੇਣ ਲਈ ਮੈਦਾਨ ਵਿਚ ਨਿਤਰਦੇ ਹਨ ਜਾਂ ਨਸ਼ਿਆਂ ਅਤੇ ਪੈਸੇ ਅਤੇ ਜ਼ੋਰ-ਜ਼ਬਰਦਸਤੀ ਦੇ ਚੱਕਰਵਿਊ

ਵਿਚ ਘਿਰ ਕੇ ਰਹਿ ਜਾਂਦੇ ਹਨ। ਇਸ ਬਾਰੇ ਪਤਾ ਤਾਂ ਆਉਣ ਵਾਲੇ ਸਮੇਂ ਵਿਚ ਹੀ ਲੱਗ ਸਕੇਗਾ।

ਮਨਪ੍ਰੀਤ ਸਿੰਘ ਬਾਦਲ ਦੇ ਦੌਰੇ ਨੇ ਜਿਥੇ ਕੈਲੀਫੋਰਨੀਆ ਵਿਚ ਵਸਦੀ ਆਮ ਵਸੋਂ ਨੂੰ ਪ੍ਰਭਾਵਿਤ ਕੀਤਾ ਹੈ, ਉਥੇ ਵੱਖ-ਵੱਖ ਰਾਜਸੀ ਪਾਰਟੀਆਂ ਨਾਲ ਲੰਮੇ ਸਮੇਂ ਤੋਂ ਜੁੜੇ ਲੋਕਾਂ ਨੂੰ ਵੀ ਆਪਣੇ ਨਾਲ ਜੋੜਨ ਵਿਚ ਸਫਲਤਾ ਹਾਸਲ ਕੀਤੀ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਮਨਪ੍ਰੀਤ ਸਿੰਘ ਬਾਦਲ ਨੂੰ ਕੈਲੀਫੋਰਨੀਆ ਵਿਚ ਬੜਾ ਵੱਡਾ ਹੁੰਗਾਰਾ ਮਿਲਿਆ ਹੈ। ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਵਿਚ ਹੁਣ ਸਿਰਫ **5-6** ਮਹੀਨਿਆਂ ਦਾ ਸਮਾਂ ਹੀ ਰਹਿ ਗਿਆ ਹੈ। ਮਨਪ੍ਰੀਤ ਸਿੰਘ ਬਾਦਲ ਵੱਲੋਂ ਇਨ੍ਹਾਂ ਚੋਣਾਂ ਨੂੰ ਸਾਹਮਣੇ ਰੱਖ ਕੇ ਹੀ ਵਿਆਪਕ ਲਾਮਬੰਦੀ ਆਰੰਭ ਕੀਤੀ ਹੋਈ ਹੈ। ਵਿਦੇਸ਼ਾਂ ਵਿਚੋਂ ਮਿਲੇ ਭਰਵੇਂ ਹੁੰਗਾਰੇ ਦਾ ਪੰਜਾਬ ਅੰਦਰ ਲਾਭ ਤਾਂ ਉਨ੍ਹਾਂ ਨੂੰ ਮਿਲੇਗਾ ਹੀ, ਪਰ ਇੰਨੇ ਥੋੜ੍ਹੇ ਸਮੇਂ ਵਿਚ ਆਪਣੀ ਪਾਰਟੀ ਦਾ ਜਥੇਬੰਦਕ ਢਾਂਚਾ ਹੇਠਲੇ ਪੱਧਰ ਤੱਕ ਉਸਾਰ ਲਵੇਗਾ ਅਤੇ ਚੋਣਾਂ ਲਈ ਇਕ ਵਿਆਪਕ ਟੀਮ ਵਿਕਸਿਤ ਕਰ ਸਕੇਗਾ? ਪੰਜਾਬ ਅੰਦਰ ਚੋਣਾਂ ਲੜਨ ਲਈ ਹੇਠਲੇ ਪੱਧਰ ਤੱਕ ਟੀਮਾਂ ਵਿਕਸਿਤ ਕਰਨੀਆਂ ਪੈਂਦੀਆਂ ਹਨ ਤੇ ਇਹ ਟੀਮਾਂ ਹੀ ਵੋਟਰਾਂ ਨੂੰ ਲਿਆ ਕੇ ਵੋਟ ਪੁਆਉਂਦੀਆਂ ਹਨ। ਆਮ ਹਮਦਰਦੀ ਹੋਣ ਦੇ ਬਾਵਜੂਦ ਜੇਕਰ ਅਜਿਹੀਆਂ ਟੀਮਾਂ ਦਾ ਤਾਣਾ-ਬਾਣਾ ਕਿਸੇ ਕੋਲ ਨਾ ਹੋਵੇ ਤਾਂ ਵੀ ਚੋਣ ਵਿਚ ਆਪਣੇ ਪੱਖੀ ਵੋਟ ਭੁਗਤਾ ਸਕਣਾ ਔਖਾ ਹੁੰਦਾ ਹੈ। ਸੋ ਇਹ ਕਿਹਾ ਜਾ ਸਕਦਾ ਹੈ ਕਿ ਜਿਸ ਤਰ੍ਹਾਂ ਪੰਜਾਬੀਆਂ ਨੇ ਮਨਪ੍ਰੀਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਦਿਲ ਖੋਲ੍ਹ ਕੇ ਹਮਾਇਤ ਦਿੱਤੀ ਹੈ, ਹੁਣ ਅਗਲੇ ਮਹੀਨੇ ਉਨ੍ਹਾਂ ਲਈ ਪ੍ਰੀਖਿਆ ਦੇ ਹੋਣਗੇ ਕਿ ਲੋਕਾਂ ਵੱਲੋਂ ਮਿਲੀ ਹਮਾਇਤ ਨੂੰ ਉਹ ਆਪਣੇ ਵੋਟ ਬੈਂਕ ਵਿਚ ਕਿਸ ਤਰ੍ਹਾਂ ਤਬਦੀਲ ਕਰ ਲੈਂਦੇ ਹਨ।

**00**

# ਵੈਸਟ ਸੈਕਰਾਮੈਂਟੋ ਗੁਰੂ ਘਰ ਵਿਖੇ ਖੁੱਲ੍ਹੇ ਪੰਜਾਬੀ ਚਾਰਟਰ ਸਕੂਲ ਤੋਂ ਪੰਜਾਬੀਆਂ ਨੂੰ ਨਵੀਆਂ ਆਸਾਂ

**ਅੰਕ 33, 11-17 ਅਗਸਤ, 2011**

ਪ੍ਰਵਾਸੀ ਪੰਜਾਬੀਆਂ ਨੂੰ ਅਮਰੀਕਾ ਵਿਚ ਰਹਿੰਦਿਆਂ ਸਭ ਤੋਂ ਵੱਡੀ ਦਿੱਕਤ ਹੁੰਦੀ ਹੈ ਉਨ੍ਹਾਂ ਦੇ ਬੱਚਿਆਂ ਦਾ ਇਥੇ ਆਪਣੀ ਬੋਲੀ ਨਾਲੋਂ ਟੁੱਟ ਜਾਣਾ। ਆਪਣੀ ਬੋਲੀ ਦਾ ਟੁੱਟਣ ਦਾ ਮਤਲਬ ਹੁੰਦਾ ਹੈ ਆਪਣੇ ਸੱਭਿਆਚਾਰ ਅਤੇ ਧਰਮ ਨਾਲੋਂ ਟੁੱਟ ਜਾਣਾ। ਇਹ ਖਤਰਾ ਦਿਨੋਂ-ਦਿਨ ਇਥੇ ਵੱਧਦਾ ਹੀ ਜਾ ਰਿਹਾ ਹੈ ਕਹਿੰਦੇ ਹਨ ਜੇ ਕਿਸੇ ਮਜ਼ਹਬ ਦੀ ਬੋਲੀ ਮੁੱਕ ਜਾਏ ਤਾਂ ਸਮਝੋ ਉਸ ਧਰਮ ਦਾ ਖਾਤਮਾ ਹੋ ਗਿਆ। ਆਪਣੇ ਧਰਮ ਨੂੰ ਬਚਾਉਣ ਲਈ ਇਸ ਵੇਲੇ ਸਭ ਤੋਂ ਵੱਧ ਜ਼ਰੂਰਤ ਸੀ ਆਪਣੀ ਆਉਣ ਵਾਲੀ ਨਸਲ ਨੂੰ ਆਪਣੀ ਮਾਂ ਬੋਲੀ ਪੰਜਾਬੀ ਨਾਲ ਜੋੜਨਾ। ਭਾਵੇਂ ਕਿ ਇਥੇ ਤਕਰੀਬਨ ਹਰ ਗੁਰੂ ਘਰ ਵਿਚ ਪੰਜਾਬੀ ਦੀਆਂ ਵਿਸ਼ੇਸ਼ ਕਲਾਸਾਂ ਲਈਆਂ ਜਾਂਦੀਆਂ ਹਨ। ਜਿਥੇ ਕਿ ਉਨ੍ਹਾਂ ਨੂੰ ਪਹਿਲੇ ਪੱਧਰ ਦੀ ਪੰਜਾਬੀ ਸਿਖਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਗੁਰੂ ਘਰਾਂ ਵਿਚ ਇਨ੍ਹਾਂ ਨਿੱਕੇ ਬੱਚਿਆਂ ਲਈ ਇਹ ਉਪਰਾਲਾ ਲੰਮੇ ਸਮੇਂ ਤੋਂ ਚੱਲ ਰਿਹਾ ਹੈ, ਜਿਸ ਦੀ ਸ਼ਲਾਘਾ ਕਰਨੀ ਬਣਦੀ ਹੈ। ਪਰ ਹੁਣ ਗੁਰਦੁਆਰਾ ਸਾਹਿਬ ਵੈਸਟ ਸੈਕਰਾਮੈਂਟੋ ਵਲੋਂ ਪਹਿਲ ਕਰਦਿਆਂ ਹੋਇਆ ਇਕ ਅਜਿਹੇ ਸਕੂਲ ਦਾ ਨਿਰਮਾਣ ਕੀਤਾ ਹੈ। ਜਿਥੇ ਬੱਚੇ ਕਿੰਡਰ ਗਾਰਡਨ ਤੋਂ ਲੈ ਕੇ 6ਵੀਂ ਕਲਾਸ ਤੱਕ ਦੂਜੇ ਮਜ਼ਬੂਨਾਂ ਦੇ ਨਾਲ-ਨਾਲ ਪੰਜਾਬੀ ਵੀ ਪੜ ਸਕਣਗੇ। ਇਸ ਸਕੂਲ ਲਈ ਬਕਾਇਦਾ ਵਾਸ਼ਿੰਗਟਨ ਯੂਨੀਫਾਈਡ ਸਕੂਲ ਡਿਸਟ੍ਰਿਕਟ ਵਲੋਂ ਮਨਜ਼ੂਰੀ ਮਿਲ ਗਈ ਹੈ। ਸੈਕਰਾਮੈਂਟੋ ਵੈਲੀ ਚਾਰਟਰ ਸਕੂਲ ਦੇ ਨਾਮ ਨਾਲ ਸ਼ੁਰੂ ਹੋਏ ਇਸ ਸਕੂਲ ਵਿਚ ਹਾਲੇ 120 ਵਿਦਿਆਰਥੀ ਹੀ ਲਏ ਜਾਣਗੇ ਪਰ ਆਉਣ ਵਾਲੇ ਸਾਲਾਂ ਵਿਚ ਇਸ ਨੂੰ ਦਸਵੀਂ ਜਮਾਤ ਤੱਕ ਕਰ ਦਿੱਤਾ ਜਾਵੇਗਾ ਅਤੇ ਹੋਰ ਵਿਦਿਆਰਥੀ ਵਧਾਏ ਜਾਣਗੇ।

ਇਸ ਚਾਰਟਰ ਸਕੂਲ ਵਿਚ ਪੜ੍ਹਣ ਵਾਲੇ ਬੱਚਿਆਂ ਲਈ ਬਿਲਕੁਲ ਮੁਫਤ ਵਿੱਦਿਆ ਦਿੱਤੀ ਜਾਵੇਗੀ। ਇਸਦੇ ਨਾਲ-ਨਾਲ ਬੱਚਿਆਂ ਨੂੰ ਦੁਪਹਿਰ ਦਾ ਖਾਣਾ ਮੁਫਤ ਦਿੱਤਾ ਜਾਵੇਗਾ ਅਤੇ ਉਨ੍ਹਾਂ ਨੂੰ ਸਕੂਲ ਲਿਆਉਣ ਅਤੇ ਘਰ ਛੱਡਣ ਲਈ ਬੱਸਾਂ ਰਾਹੀਂ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ਇਸਦਾ ਕੋਈ ਖਰਚਾ ਬੱਚਿਆਂ ਕੋਲੋਂ ਨਹੀਂ ਲਿਆ ਜਾਵੇਗਾ। ਇਹ ਬੱਸਾਂ ਐਲਕ ਗਰੋਵ, ਐਂਟੀ ਲੋਪ, ਫਲੋਰਿਨ ਰੋਡ ਅਤੇ ਹੋਰ ਇਲਾਕਿਆਂ ਵਿਚ ਆਪਣੀਆਂ ਸੇਵਾਵਾਂ ਮੁਫਤ ਦੇਣਗੀਆਂ।

ਗੁਰੂ ਘਰ ਦੇ ਪ੍ਰਬੰਧਕਾਂ ਨੇ ਆਪਣੇ ਪਹਿਲਾਂ ਪੜਾਅ ਵਿਚ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਕੀਤਾ ਸੀ। ਫਿਰ ਵੱਡਾ ਤੇ ਆਧੁਨਿਕ ਲੰਗਰ ਹਾਲ ਬਣਾਇਆ ਗਿਆ। ਹਾਲ ਦੀ ਘੜੀ ਇਹ ਸਕੂਲ ਲੰਗਰ ਹਾਲ ਦੀ ਪਹਿਲੀ ਮੰਜ਼ਿਲ 'ਤੇ ਬਣੇ ਹੋਏ ਕਮਰਿਆਂ ਵਿਚ ਹੀ ਕਲਾਸਾਂ ਲੱਗਣਗੀਆਂ। ਪਰ ਪ੍ਰਬੰਧਕਾਂ ਦਾ ਕਹਿਣਾ ਹੈ ਕਿ ਬਹੁਤ ਜਲਦ ਹੀ ਇਸ ਸਕੂਲ ਦੀ ਨਵੀਂ ਇਮਾਰਤ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਬਣਾਉਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਇਹ ਸਕੂਲ ਚਾਹੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਹੋਂਦ ਵਿਚ

ਆਇਆ ਹੈ ਪਰ ਇਸ ਨੂੰ ਚਲਾਉਣ ਲਈ ਵੱਖਰੀ ਆਜ਼ਾਦ ਪ੍ਰਬੰਧਕੀ ਕਮੇਟੀ ਹੋਵੇਗੀ। ਪ੍ਰਬੰਧਕੀ ਕਮੇਟੀ ਵਲੋਂ ਸਕੂਲ ਦਾ ਫਰਨੀਚਰ, ਕਿਤਾਬਾਂ ਅਤੇ ਹੋਰ ਜ਼ਰੂਰੀ ਸਾਮਾਨ ਖਰੀਦ ਲਿਆ ਗਿਆ ਹੈ। ਇਥੇ ਇਹ ਜ਼ਿਕਰਯੋਗ ਹੈ ਕਿ ਇਹ ਸਕੂਲ ਸੁਰੱਖਿਆ ਪੱਖੋਂ ਵੀ ਚੰਗਾ ਹੈ। ਇਸ ਸਕੂਲ ਵਿਚ ਬੱਚੇ ਆਉਣੇ ਸ਼ੁਰੂ ਵੀ ਹੋ ਗਏ ਹਨ। ਪ੍ਰਬੰਧਕਾਂ ਅਨੁਸਾਰ ਤਕਰੀਬਨ **70** ਫੀਸਦੀ ਵਿਦਿਆਰਥੀਆਂ ਦਾ ਟੀਚਾ ਪੂਰਾ ਕਰ ਲਿਆ ਗਿਆ ਹੈ ਅਤੇ ਹਾਲੇ ਵੀ ਐਡਮਿਸ਼ਨ ਚੱਲ ਰਹੀ ਹੈ। ਉਨ੍ਹਾਂ ਅਨੁਸਾਰ ਇਕ ਕਲਾਸ ਵਿਚ ਵੱਧ ਤੋਂ ਵੱਧ **25** ਬੱਚੇ ਹੀ ਰੱਖੇ ਜਾਣਗੇ ਤਾਂ ਕਿ ਹਰ ਬੱਚੇ ਨੂੰ ਚੰਗੀ ਤਰ੍ਹਾਂ ਵਿੱਦਿਆ ਦਿੱਤੀ ਜਾ ਸਕੇ।

ਕਈ ਲੋਕਾਂ ਨੂੰ ਇਹ ਗਲਤਫਹਿਮੀ ਹੈ ਕਿ ਇਸ ਸਕੂਲ ਵਿਚ ਸਿਰਫ ਪੰਜਾਬੀ ਅਧਿਆਪਕ ਹੀ ਪੜ੍ਹਾਉਣਗੇ। ਪਰ ਸਕੂਲ ਮੈਨੇਜਮੈਂਟ ਵਲੋਂ ਹਰ ਮਜ਼ਬੂਨ ਲਈ ਉੱਚ ਸਿੱਖਿਆ ਪ੍ਰਾਪਤ ਅਮਰੀਕਨ ਅਧਿਆਪਕ ਰੱਖੇ ਗਏ ਹਨ, ਜੋ ਆਪੋ-ਆਪਣੇ ਖੇਤਰ ਵਿਚ ਮੁਹਾਰਤ ਰੱਖਦੇ ਹਨ। ਇਸ ਤੋਂ ਇਲਾਵਾ ਪੰਜਾਬੀ ਪੜ੍ਹਾਉਣ ਲਈ ਵੀ ਇਕ ਅਜਿਹੇ ਅਧਿਆਪਕ ਨੂੰ ਰੱਖਿਆ ਗਿਆ ਹੈ ਜਿਹੜੇ ਅਮਰੀਕਨ ਯੂਨੀਵਰਸਿਟੀ ਅਤੇ ਕਾਲਜਾਂ ਵਿਚ ਪੰਜਾਬੀ ਪੜ੍ਹਾਉਂਦੇ ਰਹੇ ਹਨ। ਸਕੂਲ ਦੇ ਪ੍ਰਿੰਸੀਪਲ ਵੀ ਇਕ ਬਹੁਤ ਹੀ ਸੁਲਝੇ ਹੋਏ ਵਿਅਕਤੀ ਹਨ ਜਿਨ੍ਹਾਂ ਕੋਲ ਸਕੂਲ ਚਲਾਉਣ ਦਾ ਬਹੁਤ ਜ਼ਿਆਦਾ ਤਜ਼ਰਬਾ ਹੈ।

ਇਸ ਸਕੂਲ ਵਿਚ ਅਮਰੀਕੀ ਸਿੱਖਿਆ ਦੇ ਨਾਲ-ਨਾਲ ਭਾਰਤੀ ਸਿੱਖਿਆ ਨੂੰ ਮਿਲਾ ਕੇ ਚਲਾਉਣ ਦਾ ਇਹ ਇਕ ਚੰਗਾ ਤਜ਼ਰਬਾ ਹੈ। ਕਈ ਪਰਿਵਾਰਾਂ ਦੇ ਦਿਮਾਗ ਵਿਚ ਇਹ ਆਉਂਦਾ ਹੈ ਕਿ ਸ਼ਾਇਦ ਇਹ ਇਕ ਧਾਰਮਿਕ ਸਕੂਲ ਹੀ ਬਣਾਇਆ ਗਿਆ ਹੈ ਪਰ ਅਜਿਹਾ ਨਹੀਂ ਹੈ। ਇਸ ਵਿਚ ਅਮਰੀਕਾ ਦੇ ਦੂਜੇ ਸਕੂਲਾਂ ਦੀ ਤਰ੍ਹਾਂ ਹੀ ਪੜਾਈ ਕਰਵਾਈ ਜਾਵੇਗੀ। ਸਿਰਫ ਇਕ ਪੰਜਾਬੀ ਦਾ ਮਜ਼ਬੂਨ ਨਾਲ ਜੋੜਿਆ ਗਿਆ ਹੈ। ਇਸਦੇ ਨਾਲ-ਨਾਲ ਇਥੇ ਪੜਨ ਵਾਲੇ ਬੱਚੇ ਆਪਣੇ ਸੱਭਿਆਚਾਰ ਅਤੇ ਧਰਮ ਨਾਲ ਤਾਂ ਜੁੜਨਗੇ ਹੀ। ਇਸ ਸਕੂਲ ਦੀ ਪ੍ਰਬੰਧਕੀ ਕਮੇਟੀ ਵਲੋਂ ਬਹੁਤ ਜਲਦੀ ਬਹੁਤ ਵੱਡਾ ਖੇਡ ਮੈਦਾਨ ਤਿਆਰ ਕਰਵਾਇਆ ਗਿਆ ਹੈ। ਜਿਥੇ ਬੱਚੇ ਹਰ ਤਰ੍ਹਾਂ ਦੀਆਂ ਖੇਡਾਂ ਖੇਡਣਗੇ।

ਸੁਣਨ ਵਿਚ ਆਇਆ ਹੈ ਕਿ ਬਹੁਤੇ ਲੋਕ ਇਸ ਸਕੂਲ ਨੂੰ ਗੁਰਦੁਆਰਾ ਸਾਹਿਬ ਵਿਚ ਚੱਲਣ ਵਾਲੇ ਦੇ ਆਮ ਪੰਜਾਬੀ ਸਕੂਲ ਹੀ ਸਮਝਦੇ ਹਨ। ਪਰ ਅਜਿਹਾ ਬਿਲਕੁਲ ਨਹੀਂ ਹੈ ਕਿਉਂਕਿ ਇਸਦੀ ਬਨਤਰ ਬਿਲਕੁਲ ਅਜਿਹੀ ਹੀ ਜਿਵੇਂ ਦੂਜੇ ਆਮ ਸਕੂਲ ਹੁੰਦੇ ਹਨ। ਇਹ ਸਕੂਲ ਅਮਰੀਕਨ ਸਕੂਲਾਂ ਦੇ ਮੁਕਾਬਲਤਨ ਕਿਸੇ ਪੱਖੋਂ ਵੀ ਘੱਟ ਨਹੀਂ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਬੱਚਿਆਂ ਨੂੰ ਅਜਿਹੇ ਸਕੂਲਾਂ ਵਿਚ ਜ਼ਰੂਰ ਭੇਜੀਏ ਤਾਂ ਕਿ ਸਾਡੀ ਆਉਣ ਵਾਲੀ ਨਸਲ ਆਪਣੀ ਬੋਲੀ, ਆਪਣੇ ਸੱਭਿਆਚਾਰ ਤੇ ਆਪਣੇ ਨਾਲ ਜੁੜੀ ਰਹੇ। ਇਸ ਸਕੂਲ ਦੀ ਪ੍ਰਬੰਧਕੀ ਕਮੇਟੀ ਵਲੋਂ ਬੱਚਿਆਂ ਲਈ ਸਕੂਲ ਦੀ ਵਰਦੀ ਲਾਗੂ ਕੀਤੀ ਗਈ ਹੈ। ਜਿਸ ਨਾਲ ਬੱਚਿਆਂ ਵਿਚ ਏਕਤਾ ਦਾ ਮਾਹੌਲ ਸਿਰਜਣ ਦੀ ਕਾਮਯਾਬੀ ਮਿਲਦੀ ਹੈ।

ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਸਕੂਲ ਨੂੰ ਸ਼ੁਰੂ ਕਰਵਾਉਣ ਵਿਚ ਬਹੁਤ ਜੱਦੋ-ਜਹਿਦ ਕੀਤੀ। ਇਹ ਸਕੂਲ ਅਮਰੀਕਾ ਦਾ ਪਹਿਲਾ ਪੰਜਾਬੀ ਚਾਰਟਰ ਸਕੂਲ ਹੋਣ ਦਾ ਮਾਣ

ਪ੍ਰਾਪਤ ਕਰਦਾ ਹੈ। ਇਸ ਤੋਂ ਪਹਿਲਾਂ ਕਦੇ ਵੀ ਇਥੇ ਪੰਜਾਬੀ ਚਾਰਟਰ ਸਕੂਲ ਹੋਂਦ ਵਿਚ ਨਹੀਂ ਆਇਆ, ਜਿਸਦੀ ਕਮੀ ਹਮੇਸ਼ਾਂ ਹੀ ਖੜਕਦੀ ਸੀ। ਇਸ ਚਾਰਟਰ ਸਕੂਲ ਦੇ ਖੁੱਲ੍ਹਣ ਨਾਲ ਅਮਰੀਕਾ ਭਰ ਦੀਆਂ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ ਇਕ ਨਵੀਂ ਦਿਸ਼ਾ ਮਿਲੀ ਹੈ। ਆਉਣ ਵਾਲੇ ਸਮੇਂ ਵਿਚ ਉਹ ਕਮੇਟੀਆਂ ਇਸ ਵੱਲ ਗੌਰ ਵੀ ਕਰਨਗੀਆਂ, ਜਿੱਥੇ ਚੰਗੇ ਨਤੀਜੇ ਨਿਕਲਣ ਦੀ ਸੰਭਾਵਨਾ ਹੈ।

**00**

# ਅੰਨਾ ਹਜ਼ਾਰੇ ਤੇ ਪ੍ਰਵਾਸੀ ਭਾਰਤੀਆਂ ਦੀ ਸੋਚ

## ਅੰਕ 34, 18-24 ਅਗਸਤ, 2011

ਭਾਰਤ ਅੰਦਰ ਭ੍ਰਿਸ਼ਟਾਚਾਰ ਦੇ ਖਾਤਮੇ ਲਈ ਲੰਮੇ ਸਮੇਂ ਤੋਂ ਸੰਘਰਸ਼ ਕਰਦੇ ਆ ਰਹੇ ਪੁਰਾਣੇ ਗਾਂਧੀਵਾਦੀ ਅੰਨਾ ਹਜ਼ਾਰੇ ਅਤੇ ਉਨ੍ਹਾਂ ਦੇ ਸਾਥੀ ਆਖਿਰ ਦਿੱਲੀ ਵਿਚ ਗ੍ਰਿਫ਼ਤਾਰ ਕਰ ਲਏ ਗਏ ਹਨ ਅਤੇ ਭਾਰਤ ਸਰਕਾਰ ਵੱਲੋਂ ਦਾਅਵਾ ਕੀਤਾ ਜਾ ਰਿਹਾ ਹੈ ਕਿ ਉਨ੍ਹਾਂ ਨੂੰ ਕਾਨੂੰਨ ਤੋੜਨ ਦੇ ਦੋਸ਼ ਹੇਠ ਗ੍ਰਿਫ਼ਤਾਰ ਕੀਤਾ ਗਿਆ ਹੈ। ਕਰੀਬ ਤਿੰਨ ਮਹੀਨੇ ਪਹਿਲਾਂ ਅੰਨਾ ਹਜ਼ਾਰੇ ਅਤੇ ਸਾਥੀਆਂ ਨੇ ਜੰਤਰ-ਮੰਤਰ ਨਵੀਂ ਦਿੱਲੀ ਵਿਖੇ ਮਰਨ ਵਰਤ ਆਰੰਭ ਕਰਕੇ ਇਕ ਅਜਿਹਾ ਮਜ਼ਬੂਤ ਲੋਕਪਾਲ ਕਾਇਮ ਕਰਨ ਦੀ ਮੰਗ ਉਠਾਈ ਸੀ, ਜੋ ਕੇਂਦਰੀ ਮੰਤਰੀਆਂ, ਜੱਜਾਂ, ਵੱਡੇ ਅਫਸਰਾਂ ਅਤੇ ਸਿਆਸੀ ਸੱਤਾ ਦਾ ਆਨੰਦ ਮਾਣ ਰਹੇ ਅਹਿਲਕਾਰਾਂ ਦੀ ਸੰਘੀ ਨੂੰ ਹੱਥ ਪਾ ਸਕੇ। ਦਿੱਲੀ ਵਿਚ ਉਨ੍ਹਾਂ ਦੀ ਮੰਗ ਨੂੰ ਮਿਲੇ ਵਿਆਪਕ ਹੁੰਗਾਰੇ ਅੱਗੇ ਝੁਕਦਿਆਂ ਭਾਰਤ ਸਰਕਾਰ ਨੇ ਮਜ਼ਬੂਤ ਲੋਕਪਾਲ ਬਿੱਲ ਕਾਇਮ ਕਰਨ ਲਈ ਇਕ ਦਸ ਮੈਂਬਰੀ ਕਮੇਟੀ ਬਣਾਉਣ ਦਾ ਐਲਾਨ ਕੀਤਾ ਸੀ। ਇਸ ਕਮੇਟੀ ਵਿਚ 5 ਮੈਂਬਰ ਸਰਕਾਰੀ ਮੰਤਰੀ ਸਨ, ਜਦਕਿ 5 ਮੈਂਬਰ ਅੰਨਾ ਹਜ਼ਾਰੇ ਦੀ ਟੀਮ ਦੇ ਸਨ। ਸਰਕਾਰ ਨੇ ਲੋਕ ਦਬਾਅ ਦੀ ਮਜਬੂਰੀ ਹੇਠ ਅਜਿਹੀ ਕਮੇਟੀ ਬਣਾਉਣਾ ਤਾਂ ਮੰਨ ਲਿਆ ਸੀ ਪਰ ਮਜ਼ਬੂਤ ਲੋਕਪਾਲ ਬਿੱਲ ਦਾ ਖਰੜਾ ਤਿਆਰ ਕਰਨ ਬਾਰੇ ਨਾ ਤਾਂ ਸਰਕਾਰ ਦੀ ਕੋਈ ਇੱਛਾ ਸੀ ਅਤੇ ਨਾ ਹੀ ਵਚਨਬੱਧਤਾ। ਇਹ ਗੱਲ ਕੁਝ ਦਿਨਾਂ ਵਿਚ ਹੀ ਸਾਹਮਣੇ ਆ ਗਈ ਅਤੇ ਕਮੇਟੀ ਵਿਚ ਸ਼ਾਮਲ ਮੰਤਰੀਆਂ ਨੇ ਕਹਿਣਾ ਸ਼ੁਰੂ ਕਰ ਦਿੱਤਾ ਕਿ ਕਿਸੇ ਇਕ ਧਿਰ ਦੇ ਕਹਿਣ ’ਤੇ ਕਾਨੂੰਨ ਨਹੀਂ ਬਣਾਇਆ ਜਾ ਸਕਦਾ। ਸਰਕਾਰ ਨੇ ਪ੍ਰਧਾਨ ਮੰਤਰੀ, ਨਿਆਂਪਾਲਿਕਾ ਅਤੇ ਸੰਸਦ ਵਿਚ ਲੋਕ ਸਭਾ ਤੇ ਰਾਜ ਸਭਾ ਦੇ ਵਿਵਹਾਰ ਨੂੰ ਲੋਕਪਾਲ ਦੇ ਦਾਇਰੇ ਤੋਂ ਬਾਹਰ ਰੱਖਣ ਦੇ ਮਨਸੂਬੇ ਬਣਾਉਣੇ ਸ਼ੁਰੂ ਕਰ ਦਿੱਤੇ, ਜਦਕਿ ਅੰਨਾ ਹਜ਼ਾਰੇ ਦੀ ਟੀਮ ਦਾ ਸੁਝਾਅ ਸੀ ਕਿ ਪ੍ਰਧਾਨ ਮੰਤਰੀ, ਨਿਆਂਪਾਲਿਕਾ ਅਤੇ ਸੰਸਦ ਵਿਚ ਮੈਂਬਰਾਂ ਦਾ ਵਿਵਹਾਰ ਵੀ ਲੋਕਪਾਲ ਦੇ ਦਾਇਰੇ ਵਿਚ ਆਉਣਾ ਚਾਹੀਦਾ ਹੈ। ਕੁਝ ਸਾਲ ਪਹਿਲਾਂ ਸੰਸਦ ਮੈਂਬਰਾਂ ਵੱਲੋਂ ਰਿਸ਼ਵਤ ਲੈ ਕੇ ਸੰਸਦ ਵਿਚ ਸੁਆਲ ਕੀਤੇ ਜਾਣ ਦਾ ਵੱਡਾ ਸਕੈਂਡਲ ਸਾਹਮਣੇ ਆਇਆ ਸੀ। ਅਜਿਹੇ ਵਿਵਹਾਰ ਨੂੰ ਲੋਕਪਾਲ ਬਿੱਲ ਦੇ ਦਾਇਰੇ ’ਚੋਂ ਬਾਹਰ ਕੱਢਣਾ ਸਰਕਾਰੀ ਧਿਰ ਦੀ ਨੀਅਤ ਬਾਰੇ ਸਭ ਕੁਝ ਸਪੱਸ਼ਟ ਕਰ ਰਿਹਾ ਹੈ। ਇਸੇ ਤਰ੍ਹਾਂ ਲੋਕਪਾਲ ਦੇ ਗਠਨ ਲਈ ਅਪਣਾਈ ਪ੍ਰਕਿਰਿਆ ਬਾਰੇ ਵੀ ਤਿੱਖੇ ਮਤਭੇਦ ਸਨ। ਸਰਕਾਰੀ ਧਿਰ ਕਹਿ ਰਹੀ ਹੈ ਕਿ ਪ੍ਰਧਾਨ ਮੰਤਰੀ ਤੇ ਗ੍ਰਹਿ ਮੰਤਰੀ ਦੀ ਸਿਫਾਰਸ਼ ਉਪਰ ਲੋਕਪਾਲ ਦਾ ਗਠਨ ਹੋਵੇਗਾ, ਜਦਕਿ ਅੰਨਾ ਹਜ਼ਾਰੇ ਦਾ ਮੱਤ ਹੈ ਕਿ ਲੋਕਪਾਲ ਦੀ ਨਿਯੁਕਤੀ ਉੱਚ-ਕੋਟੀ ਦੇ ਵਿਅਕਤੀਆਂ ਦੀ ਕਮੇਟੀ ਵੱਲੋਂ ਕੀਤੀ ਜਾਵੇ। ਅਜਿਹੇ ਤਿੱਖੇ ਮਤਭੇਦ ਸਾਹਮਣੇ ਆਉਣ ’ਤੇ ਲੋਕਪਾਲ ਬਿੱਲ ਸਾਂਝੀ ਕਮੇਟੀ ਠੱਪ ਹੋ ਕੇ ਰਹਿ ਗਈ ਅਤੇ ਸਰਕਾਰੀ ਧਿਰ ਨੇ ਆਪਣੀ ਮਨਮਰਜ਼ੀ ਦਾ ਬਿੱਲ ਤਿਆਰ ਕਰਕੇ ਕੈਬਨਿਟ ਤੋਂ ਪਾਸ ਕਰਵਾ ਲਿਆ ਅਤੇ ਪਾਰਲੀਮੈਂਟ ਵਿਚ ਪੇਸ਼ ਕਰ ਦਿੱਤਾ ਹੈ। ਮਰਿਆਦਾ ਤਾਂ ਇਹ ਹੈ ਕਿ ਜਦ ਭਾਰਤ ਸਰਕਾਰ ਵੱਲੋਂ ਬਕਾਇਦਾ ਨੋਟੀਫਿਕੇਸ਼ਨ ਜਾਰੀ ਕਰਕੇ ਸਾਂਝੀ ਕਮੇਟੀ ਕਾਇਮ ਕੀਤੀ ਗਈ ਸੀ ਤਾਂ ਇਸ ਸਾਂਝੀ ਕਮੇਟੀ ਵੱਲੋਂ ਸਾਂਝੇ ਜਾਂ ਮਤਭੇਦਾਂ ਵਾਲੇ ਬਿੱਲਾਂ ਨੂੰ ਹੀ

ਕੈਬਨਿਟ ਵੱਲੋਂ ਵਿਚਾਰਨ ਬਾਅਦ ਪਾਰਲੀਮੈਂਟ ਵਿਚ ਪੇਸ਼ ਕੀਤਾ ਜਾਣਾ ਚਾਹੀਦਾ ਸੀ। ਇਹ ਪਾਰਲੀਮੈਂਟ ਮੈਂਬਰਾਂ ਨੇ ਦੇਖਣਾ ਸੀ ਕਿ ਕਿਹੜੇ ਧਿਰ ਦੀਆਂ ਕਿਹੜੀਆਂ ਮੱਦਾਂ ਨੂੰ ਪ੍ਰਵਾਨ ਕਰਨਾ ਹੈ ਜਾਂ ਰੱਦ ਕਰਨਾ ਹੈ। ਸਾਂਝੀ ਕਮੇਟੀ ਵੱਲੋਂ ਸਰਕਾਰੀ ਧਿਰ ਦੁਆਰਾ ਸਿਰਫ ਆਪਣੀ ਮਰਜ਼ੀ ਵਾਲੇ ਬਿੱਲ ਦਾ ਖਰੜਾ ਹੀ ਸਦਨ ਵਿਚ ਪੇਸ਼ ਕਰਨਾ ਤਾਨਾਸ਼ਾਹੀ ਰੁਝਾਨ ਦਾ ਹੀ ਪ੍ਰਤੀਕ ਹੈ। ਇਸ ਰੁਝਾਨ ਵਿਰੁੱਧ ਆਵਾਜ਼ ਬੁਲੰਦ ਕਰਦਿਆਂ ਹੀ ਅੰਨਾ ਹਜ਼ਾਰੇ ਅਤੇ ਟੀਮ ਨੇ ਐਲਾਨ ਕੀਤਾ ਸੀ ਕਿ ਮਜ਼ਬੂਤ ਲੋਕਪਾਲ ਬਿੱਲ ਦੀ ਕਾਇਮੀ ਲਈ ਉਹ **16** ਅਗਸਤ ਤੋਂ ਮੁੜ ਮਰਨ ਵਰਤ ਆਰੰਭ ਕਰਨਗੇ। ਭਾਰਤ ਸਰਕਾਰ ਨੇ ਅੰਨਾ ਹਜ਼ਾਰੇ ਨਾਲ ਗੱਲਬਾਤ ਕਰਕੇ ਮਾਮਲਾ ਨਿਪਟਾਉਣ ਦੀ ਬਜਾਏ ਉਨ੍ਹਾਂ ਨੂੰ ਬਦਨਾਮ ਕਰਨ, ਗ੍ਰਿਫ਼ਤਾਰ ਕਰਨ ਅਤੇ ਦਮਨ ਚੱਕਰ ਚਲਾ ਕੇ ਇਸ ਲਹਿਰ ਨੂੰ ਕੁਚਲਣ ਦਾ ਰਾਹ ਅਖਤਿਆਰ ਕਰ ਲਿਆ ਹੈ। ਅੰਨਾ ਹਜ਼ਾਰੇ ਦੇ **16** ਅਗਸਤ ਤੋਂ ਮਰਨ ਵਰਤ ਉਪਰ ਬੈਠਣ ਨੂੰ ਰੋਕਣ ਵਾਸਤੇ ਪੂਰੀ ਦਿੱਲੀ ਨੂੰ ਸਰਕਾਰ ਨੇ ਦਫਾ **144** ਅਧੀਨ ਲਿਆਂਦਾ। ਹਾਲਾਂਕਿ ਅੰਨਾ ਹਜ਼ਾਰੇ ਪੂਰੀ ਤਰ੍ਹਾਂ ਸ਼ਾਂਤਮਈ ਅਤੇ ਜ਼ਬਤਬੱਧ ਢੰਗ ਨਾਲ ਸੰਘਰਸ਼ ਕਰਨ ਵਾਲੇ ਆਗੂ ਹਨ। ਬਿਨਾਂ ਕਿਸੇ ਭੜਕਾਹਟ ਅਤੇ ਕਾਰਨ ਦੇ ਪੂਰੀ ਦਿੱਲੀ ਨੂੰ ਸਰਕਾਰ ਨੇ ਬਲਦੀ ਦੇ ਬੂਥੇ ਪਾ ਦਿੱਤਾ ਹੈ ਅਤੇ **16** ਅਗਸਤ ਨੂੰ ਸਵੇਰੇ ਜਿਉਂ ਹੀ ਅੰਨਾ ਹਜ਼ਾਰੇ ਤੇ ਸਾਥੀ ਜੇ.ਪੀ. ਪਾਰਕ ਵਿਖੇ ਮਰਨ ਵਰਤ ਆਰੰਭ ਕਰਨ ਲਈ ਨਿਕਲੇ ਤਾਂ ਉਨ੍ਹਾਂ ਨੂੰ ਰਸਤੇ ਵਿਚੋਂ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ਉਨ੍ਹਾਂ ਦੀ ਗ੍ਰਿਫ਼ਤਾਰੀ ਦੀ ਖ਼ਬਰ ਸੁਣਦਿਆਂ ਹੀ ਵੱਡੀ ਗਿਣਤੀ ਵਿਚ ਲੋਕ ਦਿੱਲੀ ਵੱਲ ਨੂੰ ਕੂਚ ਕਰਨ ਲੱਗੇ ਜਿਨ੍ਹਾਂ ਵਿਚ ਬਜ਼ੁਰਗ ਔਰਤਾਂ ਵੀ ਸ਼ਾਮਲ ਸਨ। ਇਨ੍ਹਾਂ ਸਭ ਨੂੰ ਪੁਲਿਸ ਨੇ ਜਬਰੀ ਰੋਕ ਲਿਆ ਅਤੇ ਬਹੁਤਿਆਂ ਨੂੰ ਗ੍ਰਿਫ਼ਤਾਰ ਵੀ ਕਰ ਲਿਆ। ਅੰਨਾ ਹਜ਼ਾਰੇ ਦਾ ਸੰਘਰਸ਼ ਪੂਰੇ ਦੇਸ਼ ਵਿਚ ਫੈਲ ਚੁੱਕਾ ਹੈ। ਦੇਸ਼ ਦੇ ਅਨੇਕਾਂ ਸ਼ਹਿਰਾਂ ਵਿਚ ਅੰਨਾ ਹਜ਼ਾਰੇ ਦੀ ਗ੍ਰਿਫ਼ਤਾਰੀ ਖਿਲਾਫ ਰੋਸ ਮਾਰਚ ਹੋ ਰਹੇ ਹਨ। ਉਨ੍ਹਾਂ ਦੀ ਮੰਗ ਦੇ ਸਮਰਥਨ ਵਿਚ ਰੈਲੀਆਂ ਕੀਤੀਆਂ ਜਾ ਰਹੀਆਂ ਹਨ। ਇੰਝ ਲੱਗ ਰਿਹਾ ਹੈ ਕਿ ਜਿਵੇਂ ਹਿੰਦੁਸਤਾਨ ਮੁੜ ਐਮਰਜੈਂਸੀ ਵਰਗੇ ਹਾਲਾਤ ਵੱਲ ਧੱਕਿਆ ਜਾ ਰਿਹਾ ਹੋਵੇ। ਉਸ ਸਮੇਂ ਵੀ ਜੈਪ੍ਰਕਾਸ਼ ਨਾਰਾਇਣ ਦੀ ਅਗਵਾਈ ਵਿਚ ਪੂਰੇ ਦੇਸ਼ ਅੰਦਰ ਕਾਂਗਰਸ ਦੀਆਂ ਤਾਨਾਸ਼ਾਹੀ ਨੀਤੀਆਂ ਖਿਲਾਫ ਜਨ ਅੰਦੋਲਨ ਉੱਠ ਖੜ੍ਹਾ ਹੋਇਆ ਸੀ ਅਤੇ ਇਸ ਅੰਦੋਲਨ ਨੂੰ ਖਤਮ ਕਰਨ ਲਈ ਸਰਕਾਰ ਨੇ ਦਮਨ ਦਾ ਰਾਹ ਅਖਤਿਆਰ ਕਰ ਲਿਆ ਸੀ। ਸਭ ਕਾਨੂੰਨ ਛਿੱਕੇ ’ਤੇ ਟੰਗ ਕੇ ਦੇਸ਼ ਅੰਦਰ ਐਮਰਜੈਂਸੀ ਲਗਾ ਦਿੱਤੀ ਸੀ। ਹੁਣ ਜਦ ਪੂਰਾ ਹਿੰਦੁਸਤਾਨ ਅੰਨਾ ਹਜ਼ਾਰੇ ਦੀ ਗ੍ਰਿਫ਼ਤਾਰੀ ਨੂੰ ਜਮਹੂਰੀਅਤ ਦਾ ਕਤਲ ਕਰਾਰ ਦੇ ਰਿਹਾ ਹੈ ਅਤੇ ਸਰਕਾਰ ਦੀ ਕਾਰਵਾਈ ਖਿਲਾਫ ਸੜਕਾਂ ਉਪਰ ਉਤਰ ਰਿਹਾ ਹੈ, ਉਸ ਸਮੇਂ ਸਰਕਾਰ ਦੇ ਮੰਤਰੀ ਅਤੇ ਨੇਤਾ ਭੜਕਾਊ ਬਿਆਨਬਾਜ਼ੀ ਕਰਨ ਵਿਚ ਲੱਗੇ ਹੋਏ ਹਨ। ਇਕ ਪਾਸੇ ਮੰਤਰੀਆਂ ਵੱਲੋਂ ਅੰਨਾ ਹਜ਼ਾਰੇ ਖਿਲਾਫ ਨਿੱਜੀ ਤੋਹਮਤਬਾਜ਼ੀ ਆਰੰਭੀ ਗਈ ਹੈ ਅਤੇ **20-25** ਸਾਲ ਪਹਿਲਾਂ ਇਕ ਮਾਮੂਲੀ ਜਿਹੇ ਅਦਾਲਤੀ ਫੈਸਲੇ ਨੂੰ ਲੈ ਕੇ ਬਾਤ ਦਾ ਬਤੰਗੜ ਬਣਾਇਆ ਜਾ ਰਿਹਾ ਹੈ। ਇੰਨੀ ਹੇਠਲੇ ਦਰਜੇ ਦੀ ਬਿਆਨਬਾਜ਼ੀ ਕੀਤੀ ਜਾ ਰਹੀ ਹੈ ਕਿ ਕਿਸੇ ਸਮੇਂ ਅੰਨਾ ਹਜ਼ਾਰੇ ਦੇ ਜਨਮ ਦਿਵਸ ਉਪਰ ਇਕ ਟਰੱਸਟ ਵਿਚੋਂ ਕਢਵਾਏ **2** ਲੱਖ ਰੁਪਏ ਨੂੰ ਰਿਸ਼ਵਤ ਦਾ ਵੱਡਾ ਕਾਂਡ ਬਣਾ ਕੇ ਪੇਸ਼ ਕਰਨ ਦਾ ਯਤਨ ਕੀਤਾ ਗਿਆ ਹੈ। ਹਾਲਾਂਕਿ ਇਹ ਨਹੀਂ ਪਤਾ ਕਿ ਇਹ ਪੈਸੇ ਕਿਸੇ ਪੁੰਨਦਾਨ ਦੇ ਕੰਮ ਲਗਾਏ

ਗਏ ਹੋਣ ਜਾਂ ਰੁੱਖ ਲਗਾਉਣ ਉਪਰ ਖਰਚੇ ਹੋਣ। ਇਕ ਕੇਂਦਰੀ ਮੰਤਰੀ ਤਾਂ ਇਥੋਂ ਤੱਕ ਬਿਆਨ ਦੇਣ ਤੱਕ ਚਲਾ ਗਿਆ ਹੈ ਕਿ 'ਅੰਨਾ ਹਜ਼ਾਰੇ ਨੂੰ ਉਨ੍ਹਾਂ ਦੇ ਪਾਗਲਪਣ ਕਰਕੇ ਗ੍ਰਿਫ਼ਤਾਰ ਕੀਤਾ ਗਿਆ ਹੈ'। ਕੇਂਦਰੀ ਮੰਤਰੀਆਂ ਦੀ ਅਜਿਹੀ ਬਿਆਨਬਾਜ਼ੀ ਦਰਸਾਉਂਦੀ ਹੈ ਕਿ ਸਰਕਾਰ ਸੰਜਮ ਤੋਂ ਕੰਮ ਲੈਣ ਤੋਂ ਅੱਗੇ ਚਲੀ ਗਈ ਹੈ। ਹੁਣ ਉਹ ਆਪਣੀ ਗੱਲ ਮਨਵਾਉਣ ਲਈ ਸਰਕਾਰੀ ਦਹਿਸ਼ਤ ਦੀ ਵਰਤੋਂ ਕਰਨ ਤੋਂ ਵੀ ਪਿੱਛੇ ਨਹੀਂ ਰਹਿ ਰਹੀ। ਕਿਸੇ ਵੀ ਸ਼ਾਂਤਮਈ ਅੰਦੋਲਨ ਲਈ ਪੂਰੀ ਨਵੀਂ ਦਿੱਲੀ ਨੂੰ ਪੁਲਿਸ ਛਾਉਣੀ ਵਿਚ ਬਦਲ ਦੇਣਾ, ਕਿਸੇ ਵੀ ਤਰ੍ਹਾਂ ਜਮਹੂਰੀ ਤਰੀਕਾ ਨਹੀਂ ਕਿਹਾ ਜਾ ਸਕਦਾ। ਇਹ ਸਰਕਾਰਾਂ ਦੀ ਧੌਂਸ ਹੀ ਕਹੀ ਜਾ ਸਕਦੀ ਹੈ। ਦੁਨੀਆਂ ਭਰ ਵਿਚ ਬੈਠੇ ਭਾਰਤੀ ਇਸ ਸਾਰੇ ਕੁਝ ਨੂੰ ਬੜੇ ਗਹੁ ਨਾਲ ਦੇਖ ਰਹੇ ਹਨ। ਉਹ ਹਰ ਗੱਲ ਉਪਰ ਗੌਰ ਕਰ ਰਹੇ ਹਨ। ਅੰਨਾ ਹਜ਼ਾਰੇ ਨੇ ਭ੍ਰਿਸ਼ਟਾਚਾਰ ਖਤਮ ਕਰਨ ਦੀ ਗੱਲ ਕੀਤੀ ਹੈ। ਕਾਲੇ ਧਨ ਨੂੰ ਵਾਪਸ ਲਿਆਉਣ ਦੀ ਮੰਗ ਕੀਤੀ ਹੈ। ਆਮ ਆਦਮੀ ਦੀ ਜ਼ਿੰਦਗੀ ਨੂੰ ਸੁਖਾਵਾਂ ਬਣਾਉਣ ਲਈ ਮਹਿੰਗਾਈ ਰੋਕਣ ਲਈ ਆਵਾਜ਼ ਉਠਾਈ ਹੈ। ਇਨ੍ਹਾਂ ਗੱਲਾਂ ਵਿਚ ਭਲਾ ਬੁਰਿਆਈ ਕੀ ਹੈ। ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ **15** ਅਗਸਤ ਦੇ ਆਪਣੇ ਆਜ਼ਾਦੀ ਜਸ਼ਨਾਂ ਦੇ ਬਿਆਨ ਵਿਚ ਹੁੱਭ ਕੇ ਕਿਹਾ ਹੈ ਕਿ ਲੋਕਪਾਲ ਬਿੱਲ ਬਾਰੇ ਸੰਸਦ ਵਿਚ ਬਹਿਸ ਹੋ ਰਹੀ ਹੈ ਅਤੇ ਭ੍ਰਿਸ਼ਟਾਚਾਰ ਰੋਕਣ ਲਈ ਸਰਕਾਰ ਵਚਨਬੱਧ ਹੈ। ਜੇਕਰ ਸਰਕਾਰ ਦੀ ਇਹ ਇੱਛਾ ਹੈ ਤਾਂ ਫਿਰ ਆਮ ਸ਼ਹਿਰੀਆਂ ਨੂੰ ਆਪਣੀ ਇੱਛਾ ਪ੍ਰਗਟ ਕਰਨ ਤੋਂ ਰੋਕਣ ਲਈ ਤਾਨਾਸ਼ਾਹੀ ਤਰੀਕੇ ਕਿਉਂ ਵਰਤੇ ਜਾ ਰਹੇ ਹਨ। ਅਮਰੀਕਾ ਬੈਠੇ ਭਾਰਤੀ ਲੋਕ ਵੀ ਅੱਜ ਇਸ ਗੱਲ ਤੋਂ ਚਿੰਤਾਤੁਰ ਹਨ ਕਿ ਸਰਕਾਰ ਸ਼ਾਂਤਮਈ ਢੰਗ ਨਾਲ ਅੰਦੋਲਨ ਚਲਾਉਣ ਵਾਲਿਆਂ ਨੂੰ ਵੀ ਜੇਲਾਂ ਦੀਆਂ ਸਿੱਖਾਂ ਪਿੱਛੇ ਬੰਦ ਕਰ ਰਹੀ ਹੈ ਅਤੇ ਉਨ੍ਹਾਂ ਨਾਲ ਦੇਸ਼ ਧ੍ਰੋਹੀਆਂ ਵਰਗਾ ਵਿਵਹਾਰ ਕੀਤਾ ਜਾ ਰਿਹਾ ਹੈ।

ਭਾਰਤ ਅੰਦਰ ਭ੍ਰਿਸ਼ਟਾਚਾਰ, ਮਹਿੰਗਾਈ ਅਤੇ ਕਾਲੇ ਧਨ ਦੇ ਮੁੱਦੇ ਕੋਈ ਨਵੇਂ ਨਹੀਂ ਹਨ। ਅੱਜ ਪੂਰਾ ਦੇਸ਼ ਇਨ੍ਹਾਂ ਮੁੱਦਿਆਂ ਕਾਰਨ ਕੰਗਾਲੀ ਦੀ ਕਗਾਰ 'ਤੇ ਆ ਖੜ੍ਹਾ ਹੋਇਆ ਹੈ। ਅਨੇਕਾਂ ਸਿਆਸੀ ਪਾਰਟੀਆਂ ਆਪੋ-ਆਪਣੇ ਸਿਆਸੀ ਮਨੋਰਥਾਂ ਲਈ ਅਜਿਹੇ ਮੁੱਦਿਆਂ ਉਪਰ ਰਾਮ-ਰੌਲਾ ਪਾਉਂਦੀਆਂ ਰਹਿੰਦੀਆਂ ਹਨ। ਪਰ ਉਨ੍ਹਾਂ ਦਾ ਮਕਸਦ ਸਿਰਫ ਆਪਣੀਆਂ ਸਿਆਸੀ ਲੋੜਾਂ ਪੂਰੀਆਂ ਕਰਨ ਤੱਕ ਹੀ ਸੀਮਤ ਹੁੰਦਾ ਹੈ। ਪਰ ਅੰਨਾ ਹਜ਼ਾਰੇ ਤੇ ਟੀਮ ਇਕ ਸਮਰਪਿਤ ਅਤੇ ਸਮਾਜ ਸੇਵਕ ਵਜੋਂ ਕੰਮ ਕਰਦੇ ਆ ਰਹੇ ਹਨ। ਇਸ ਕਰਕੇ ਉਨ੍ਹਾਂ ਵੱਲੋਂ ਦਿੱਤੇ ਇਕ ਸੱਦੇ ਨੇ ਹੀ ਪੂਰੇ ਦੇਸ਼ ਦਾ ਧਿਆਨ ਆਪਣੇ ਵੱਲ ਖਿੱਚਿਆ ਹੈ ਅਤੇ ਅੰਨਾ ਹਜ਼ਾਰੇ ਨੇ ਥੋੜ੍ਹੇ ਹੀ ਸਮੇਂ ਵਿਚ ਉਹ ਕੁਝ ਕਰਕੇ ਦਿਖਾ ਦਿੱਤਾ, ਜੋ ਵੱਡੀਆਂ-ਵੱਡੀਆਂ ਪਾਰਟੀਆਂ ਨਹੀਂ ਸਨ ਕਰ ਸਕੀਆਂ। ਅੰਨਾ ਹਜ਼ਾਰੇ ਨੇ ਦੇਸ਼ ਅੰਦਰ ਇਕ ਨਵੀਂ ਜਾਗ੍ਰਿਤੀ ਦਾ ਆਰੰਭ ਕੀਤਾ ਹੈ। ਇਹ ਜਾਗ੍ਰਿਤੀ ਅਗਲੇ ਸਮੇਂ ਵਿਚ ਕੀ ਰੰਗ ਲਿਆਉਂਦੀ ਹੈ, ਇਸ ਦਾ ਪਤਾ ਤਾਂ ਕੁਝ ਸਮੇਂ ਬਾਅਦ ਹੀ ਲੱਗੇਗਾ ਪਰ ਇਕ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਹੁਣ ਇਨ੍ਹਾਂ ਮਸਲਿਆਂ ਨੂੰ ਮਹਿਜ ਲਿਪਾ-ਪੋਚੀ ਜਾਂ ਡੰਗ-ਟਪਾਊ ਗੱਲਾਂ ਨਾਲ ਨਹੀਂ ਲਿਆ ਜਾ ਸਕਦਾ। ਕੁਝ ਨਾ ਕੁਝ ਠੋਸ ਕਦਮ ਸਰਕਾਰ ਨੂੰ ਚੁੱਕਣੇ ਹੀ ਪੈਣੇ ਹਨ ਤੇ ਇਹ ਸਾਰਾ ਕੁਝ ਅੰਨਾ ਹਜ਼ਾਰੇ ਦੀ ਜਨਤਕ ਦਬਾਅ ਕਾਇਮ ਕਰਨ ਦੀ ਨੀਤੀ ਕਾਰਨ ਹੀ ਅੱਗੇ ਵਧ ਸਕੇਗਾ। **00**

# ਸ਼੍ਰੋਮਣੀ ਕਮੇਟੀ ਚੋਣਾਂ:
# ਸਿੱਖੀ ਦੇ ਪਸਾਰ 'ਤੇ ਹੋਵੇ ਧਿਆਨ ਕੇਂਦਰਿਤ

ਅੰਕ 35, 25-31 ਅਗਸਤ, 2011

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆਮ ਚੋਣਾਂ 18 ਸਤੰਬਰ ਨੂੰ ਹੋਣ ਜਾ ਰਹੀਆਂ ਹਨ। ਇਨ੍ਹਾਂ ਚੋਣਾਂ ਲਈ ਉਮੀਦਵਾਰਾਂ ਬਾਰੇ ਸਾਰੀਆਂ ਧਿਰਾਂ ਨੇ ਐਲਾਨ ਕਰ ਦਿੱਤੇ ਹਨ। ਪ੍ਰਚਾਰ ਵੀ ਆਰੰਭ ਹੋ ਚੁੱਕਿਆ ਹੈ। ਇਸ ਵਾਰ 3 ਧਿਰਾਂ ਵੱਲੋਂ ਆਪੋ-ਆਪਣੇ ਉਮੀਦਵਾਰ ਮੈਦਾਨ ਵਿਚ ਉਤਾਰੇ ਗਏ ਹਨ। ਅਕਾਲੀ ਦਲ ਬਾਦਲ ਅਤੇ ਸੰਤ ਸਮਾਜ ਇਕੱਠੇ ਹੋ ਕੇ ਚੋਣ ਲੜ ਰਿਹਾ ਹੈ। ਜਦਕਿ ਵੱਖ-ਵੱਖ ਪੰਥਕ ਧਿਰਾਂ ਵੱਲੋਂ ਪੰਥਕ ਮੋਰਚੇ ਅਤੇ ਅਕਾਲੀ ਦਲ (ਅ) ਨੇ ਆਪੋ-ਆਪਣੇ ਉਮੀਦਵਾਰ ਖੜ੍ਹੇ ਕੀਤੇ ਹਨ। ਇਸ ਤਰ੍ਹਾਂ ਕਈ ਥਾਵਾਂ ਉਪਰ ਤਿੰਨ ਧਿਰੀ ਮੁਕਾਬਲੇ ਹੋਣ ਦੇ ਆਸਾਰ ਬਣ ਰਹੇ ਹਨ। ਇਸ ਵਾਰ ਅਕਾਲੀ ਦਲ ਬਾਦਲ ਨੇ ਵਿਰੋਧੀ ਧਿਰਾਂ ਨੂੰ ਮਾਤ ਕਰਨ ਲਈ ਉਨ੍ਹਾਂ ਦੇ ਉਮੀਦਵਾਰ ਅਤੇ ਆਗੂ ਤੋੜਨ ਦੀ ਮੁਹਿੰਮ ਚਲਾ ਰੱਖੀ ਹੈ, ਜਿਸ ਤਹਿਤ ਹੁਣ ਤੱਕ 10 ਤੋਂ ਵਧੇਰੇ ਵਿਰੋਧੀ ਉਮੀਦਵਾਰਾਂ ਨੇ ਬਾਦਲ ਦਲ ਵਿਚ ਸ਼ਾਮਲ ਹੋਣ ਦਾ ਐਲਾਨ ਵੀ ਕਰ ਦਿੱਤਾ ਹੈ। ਇਸ ਗੱਲ ਤੋਂ ਲੱਗਦਾ ਹੈ ਕਿ ਬਾਦਲ ਦਲ ਸ਼੍ਰੋਮਣੀ ਕਮੇਟੀ ਚੋਣਾਂ ਨੂੰ ਵਿਧਾਨ ਸਭਾ ਚੋਣਾਂ ਲਈ ਰਿਹਰਸਲ ਮੰਨ ਕੇ ਚੱਲ ਰਿਹਾ ਹੈ। ਅਕਾਲੀ ਦਲ ਦੇ ਪ੍ਰਧਾਨ ਸੁਖਬੀਰ ਸਿੰਘ ਬਾਦਲ ਵੱਲੋਂ ਵੀ ਵਾਰ-ਵਾਰ ਬਿਆਨ ਦਿੱਤੇ ਜਾ ਰਹੇ ਹਨ ਕਿ ਇਹ ਚੋਣਾਂ ਪਾਰਟੀ ਲਈ ਵਿਧਾਨ ਸਭਾ ਚੋਣਾਂ ਦਾ ਸੈਮੀ ਫਾਈਨਲ ਹੈ। ਪਰ ਬਹੁਤੀ ਸਿੱਖ ਸੰਗਤ ਖਾਸ ਕਰਕੇ ਵਿਦੇਸ਼ਾਂ ਵਿਚ ਵਿਚਲੇ ਸਿੱਖ ਇਹ ਮਹਿਸੂਸ ਕਰਦੇ ਹਨ ਕਿ ਸ਼੍ਰੋਮਣੀ ਕਮੇਟੀ ਚੋਣਾਂ ਨੂੰ ਸਿਆਸੀ ਜੰਗ ਦਾ ਅਖਾੜਾ ਨਹੀਂ ਬਣਾਇਆ ਜਾਣਾ ਚਾਹੀਦਾ। ਇਹ ਚੋਣਾਂ ਨਿਰੋਲ ਧਾਰਮਿਕ ਮੁੱਦਿਆਂ ਦੇ ਆਧਾਰ 'ਤੇ ਲੜੀਆਂ ਜਾਣੀਆਂ ਚਾਹੀਦੀਆਂ ਹਨ। ਅੱਜ ਜੇਕਰ ਸੰਸਾਰ ਭਰ ਵਿਚ ਸਿੱਖੀ ਦੇ ਪ੍ਰਚਾਰ ਵਿਚ ਕਮੀ ਹੈ ਤਾਂ ਇਸ ਦੀ ਜ਼ਿੰਮੇਵਾਰੀ ਤੋਂ ਸ਼੍ਰੋਮਣੀ ਕਮੇਟੀ ਕਿਸੇ ਵੀ ਤਰ੍ਹਾਂ ਵੀ ਮੁਕਤ ਨਹੀਂ ਹੋ ਸਕਦੀ। ਪੰਜਾਬ ਸਿੱਖੀ ਦਾ ਧੁਰਾ ਹੈ। ਇਸ ਕਰਕੇ ਦੁਨੀਆ ਭਰ ਵਿਚ ਜਾ ਵਸੇ ਸਿੱਖਾਂ ਦੀ ਨਿਗ੍ਹਾ ਹਮੇਸ਼ਾ ਆਪਣੇ ਧੁਰੇ ਵੱਲ ਹੀ ਲੱਗੀ ਰਹਿੰਦੀ ਹੈ। ਜੇਕਰ ਸਾਡਾ ਧੁਰਾ ਹੀ ਕਮਜ਼ੋਰ ਹੋ ਜਾਵੇ ਤਾਂ ਫਿਰ ਦੁਨੀਆ ਭਰ ਵਿਚ ਜਾ ਵਸੀ ਸਿੱਖ ਵਸੋਂ ਨੂੰ ਕੀ ਸੰਦੇਸ਼ ਮਿਲੇਗਾ। ਇਸੇ ਕਰਕੇ ਬਾਹਰਲੇ ਮੁਲਕਾਂ ਵਿਚ ਵਸੇ ਸਿੱਖ ਇਸ ਗੱਲ ਦੀ ਹਮੇਸ਼ਾ ਚਿੰਤਾ ਕਰਦੇ ਹਨ ਕਿ ਪੰਜਾਬ ਵਿਚ ਸ਼੍ਰੋਮਣੀ ਕਮੇਟੀ ਸਿਆਸੀ ਅਖਾੜਾ ਬਣ ਕੇ ਰਹਿ ਗਈ ਹੈ। ਉਥੇ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਵੱਲ ਧਿਆਨ ਦੇਣ, ਧਾਰਮਿਕ ਮੁੱਦਿਆਂ ਨੂੰ ਹੱਲ ਕਰਨ ਅਤੇ ਪੂਰੀ ਦੁਨੀਆ ਵਿਚ ਸਿੱਖੀ ਦੇ ਪ੍ਰਚਾਰ ਲਈ ਆਧੁਨਿਕ ਸਹੂਲਤਾਂ ਵਰਤਣ ਸਮੇਤ ਹੋਰਨਾਂ ਧਰਮਾਂ ਨਾਲ ਸੰਵਾਦ ਰਚਾ ਕੇ ਸਿੱਖੀ ਦੇ ਮਾਨਵਵਾਦੀ ਅਤੇ ਕਲਿਆਣਕਾਰੀ ਪੱਖਾਂ ਨੂੰ ਉਭਾਰਨ ਵੱਲ ਧਿਆਨ ਨਹੀਂ ਦਿੱਤਾ ਜਾ ਰਿਹਾ। ਇਸ ਕਰਕੇ ਸਿੱਖ ਧਰਮ ਵਿਚ ਨਸ਼ਿਆਂ ਅਤੇ ਪਤਿਤਪੁਣੇ ਦਾ ਰੁਝਾਨ ਵੱਧ ਰਿਹਾ ਹੈ। ਜੇ ਦੇਖਿਆ ਜਾਵੇ ਤਾਂ ਪਤਿਤਪੁਣੇ ਅਤੇ ਨਸ਼ਿਆਂ ਦੇ ਰੁਝਾਨ ਵਿਚ ਬਾਹਰਲੇ ਦੇਸ਼ਾਂ ਵਿਚ ਵਸੇ ਮੁਲਕਾਂ ਦੇ ਮੁਕਾਬਲੇ ਪੰਜਾਬ ਵਿਚਲੇ ਸਿੱਖਾਂ ਵਿਚ ਇਹ ਕੁਰੀਤੀਆਂ ਇਸ ਸਮੇਂ

ਵਧੇਰੇ ਹਨ। ਇਸ ਲਈ ਕਸੂਰਵਾਰ ਕਿਸੇ ਹੋਰ ਧਿਰ ਨੂੰ ਨਹੀਂ ਕਿਹਾ ਜਾ ਸਕਦਾ, ਸਗੋਂ ਇਹ ਸਾਡੀ ਆਪਣੀ ਹੀ ਕਮਜ਼ੋਰੀ ਹੈ। ਹੁਣ ਹੋ ਰਹੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਭਾਵੇਂ ਸਿਆਸੀ ਆਧਾਰ ਉਪਰ ਹੀ ਲੜੀਆਂ ਜਾ ਰਹੀਆਂ ਹਨ, ਪਰ ਸਿੱਖ ਸੰਗਤ ਨੂੰ ਚਾਹੀਦਾ ਹੈ ਕਿ ਇਨ੍ਹਾਂ ਚੋਣਾਂ ਵਿਚ ਪਾਰਟੀ ਅਤੇ ਧੜੇਬੰਦੀ ਤੋਂ ਉਪਰ ਉਠ ਕੇ ਅਜਿਹੇ ਉਮੀਦਵਾਰਾਂ ਨੂੰ ਹਮਾਇਤ ਦਿੱਤੀ ਜਾਵੇ, ਜੋ ਸਿੱਖੀ ਵਿਚ ਪਰਪੱਕ ਹੋਣ, ਸਿੱਖ ਫਲਸਫੇ ਅਤੇ ਸਿਧਾਂਤ ਬਾਰੇ ਚੰਗੀ ਜਾਣਕਾਰੀ ਰੱਖਦੇ ਹੋਣ। ਉਨ੍ਹਾਂ ਦਾ ਪਿਛੋਕੜ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਨਾਲ ਜੁੜਿਆ ਹੋਵੇ। ਭਾਵ ਉਹ ਸਿੱਖ ਧਰਮ ਦੇ ਮੂਲ ਸਿਧਾਂਤ, ਫਲਸਫੇ ਅਤੇ ਸਿੱਖਿਆਵਾਂ ਦੀ ਜਾਣਕਾਰੀ ਹੋਰਾਂ ਤੱਕ ਪਹੁੰਚਾਉਣ ਦੇ ਸਮਰੱਥ ਹੋਣ। ਉਨ੍ਹਾਂ ਕੋਲ ਗੁਰਦੁਆਰਾ ਪ੍ਰਬੰਧ ਨੂੰ ਚਲਾਉਣ ਦਾ ਤਜ਼ਰਬਾ ਹੋਵੇ। ਉਹ ਬੇਦਾਗ ਤੇ ਸਵੱਛ ਸ਼ਖਸੀਅਤ ਦੇ ਮਾਲਕ ਹੋਣ। ਲੋਕਾਂ ਅੰਦਰ ਚੰਗਾ ਪ੍ਰਭਾਵ ਰੱਖਣ ਵਾਲੇ ਹੋਣ। ਅਜਿਹੇ ਉਮੀਦਵਾਰ ਹੀ ਸਿੱਖੀ ਦਾ ਅਕਸ ਉਭਾਰਨ ਦੇ ਸਮਰਥ ਹੋ ਸਕਦੇ ਹਨ ਕਿਉਂਕਿ ਜਿਨ੍ਹਾਂ ਉਮੀਦਵਾਰਾਂ ਦਾ ਆਪਣਾ ਅਕਸ ਚੰਗਾ ਨਾ ਹੋਵੇ, ਉਹ ਸਿੱਖੀ ਸਿੱਖਿਆਵਾਂ ਬਾਰੇ ਕੋਰੇ ਹੋਣ ਅਤੇ ਉਨ੍ਹਾਂ ਕੋਲ ਖੁਦ ਕੋਈ ਅਜਿਹਾ ਤਜ਼ਰਬਾ ਨਾ ਹੋਵੇ, ਜੋ ਧਾਰਮਿਕ ਪ੍ਰਚਾਰ ਲਈ ਕੰਮ ਆ ਸਕੇ। ਅਜਿਹੇ ਉਮੀਦਵਾਰਾਂ ਤੋਂ ਬਹੁਤੀ ਆਸ ਨਹੀਂ ਰੱਖੀ ਜਾ ਸਕਦੀ। ਸ਼੍ਰੋਮਣੀ ਕਮੇਟੀ ਦੇ ਪਿਛਲੇ ਇਤਿਹਾਸ ਉਪਰ ਝਾਤ ਮਾਰੀ ਜਾਵੇ ਤਾਂ ਬੜੀ ਨਿਰਾਸ਼ਤਾ ਪੱਲੇ ਪੈਂਦੀ ਹੈ। ਇਸ ਦੇ ਬਹੁਤੇ ਮੈਂਬਰ ਸਿੱਖੀ ਬਾਰੇ ਗਿਆਨਵਾਨ ਨਹੀਂ ਹਨ। ਉਹ ਦੁਨੀਆ ਵਿਚ ਨਵੇਂ ਉਭਉ□ਰ ਰਹੇ ਸੰਦਰਭਾਂ ਦੀ ਰੌਸ਼ਨੀ ਵਿਚ ਸਿੱਖੀ ਦੀ ਭੂਮਿਕਾ ਅਤੇ ਰੋਲ ਨੂੰ ਸਮਝਣ ਵਿਚ ਵੀ ਸਮਰਥ ਨਹੀਂ। ਇਹੀ ਕਾਰਨ ਹੈ ਕਿ ਸ਼੍ਰੋਮਣੀ ਕਮੇਟੀ ਦੁਨੀਆ ਭਰ ਵਿਚ ਵਸੇ ਸਿੱਖਾਂ ਦੀ ਸਰਵਉਚ ਧਾਰਮਿਕ ਸੰਸਥਾ ਬਣਨ ਦੀ ਬਜਾਏ ਬਹੁਤਾ ਕਰਕੇ ਸੌੜੇ ਸਿਆਸੀ ਹਿੱਤਾਂ ਵਿਚ ਹੀ ਘਿਰੀ ਰਹਿੰਦੀ ਹੈ। ਪਹਿਲਾਂ ਦੇਸ਼ ਭਰ ਦੇ ਗੁਰਦੁਆਰੇ ਇਸ ਦੇ ਪ੍ਰਬੰਧ ਤੋਂ ਵੱਖਰੇ ਹਨ। ਇਸ ਸਮੇਂ ਪੰਜਾਬ, ਹਰਿਆਣਾ, ਹਿਮਾਚਲ ਅਤੇ ਚੰਡੀਗੜ੍ਹ ਦੇ ਗੁਰਦੁਆਰਾ ਸਾਹਿਬ ਹੀ ਸ਼੍ਰੋਮਣੀ ਕਮੇਟੀ ਦੇ ਘੇਰੇ ਵਿਚ ਹਨ। ਪਰ ਸ਼੍ਰੋਮਣੀ ਕਮੇਟੀ ਦੀਆਂ ਨੀਤੀਆਂ ਕਾਰਨ ਪਿਛਲੇ ਕੁਝ ਸਮੇਂ ਤੋਂ ਹਰਿਆਣਾ ਦੇ ਕੁਝ ਸਿੱਖਾਂ ਨੇ ਉਥੋਂ ਦੀ ਵੱਖਰੀ ਗੁਰਦੁਆਰਾ ਕਮੇਟੀ ਬਣਾਉਣ ਦਾ ਮੁੱਦਾ ਚੁੱਕ ਰੱਖਿਆ ਹੈ। ਅਜਿਹੇ ਮਸਲੇ ਬਹੁਤਾ ਕਰਕੇ ਸ਼੍ਰੋਮਣੀ ਕਮੇਟੀ ਅੰਦਰ ਸਿਆਸਤ ਦੇ ਵਧੇਰੇ ਦਖਲ ਕਾਰਨ ਉਠ ਰਹੇ ਹਨ। ਸਿੱਖ ਫਲਸਫੇ ਵਿਚ ਧਰਮ ਅਤੇ ਸਿਆਸਤ ਨੂੰ ਤੋੜ ਕੇ ਨਹੀਂ ਵੇਖਿਆ ਜਾਂਦਾ, ਪਰ ਇਕ ਗੱਲ ਦਾ ਖਿਆਲ ਜ਼ਰੂਰ ਰੱਖਣਾ ਚਾਹੀਦਾ ਹੈ ਕਿ ਸਾਡੇ ਧਾਰਮਿਕ ਮਾਮਲਿਆਂ ਦੇ ਪ੍ਰਬੰਧ ਵਿਚ ਸਿਆਸਤ ਕਦੇ ਵੀ ਭਾਰੂ ਨਹੀਂ ਹੋਣੀ ਚਾਹੀਦੀ। ਕਿਉਂਕਿ ਪ੍ਰਬੰਧ ਦੇ ਮਾਮਲੇ ਵਿਚ ਆਏ ਮਤਭੇਦਾਂ ਨੂੰ ਦੂਰ ਕੀਤਾ ਜਾ ਸਕਦਾ ਹੈ ਪਰ ਜੇਕਰ ਸਿਆਸਤ ਦੇ ਵਖਰੇਵੇਂ ਆ ਖੜ੍ਹੇ ਹੋਏ ਤਾਂ ਇਨ੍ਹਾਂ ਨੂੰ ਦੂਰ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਸ਼੍ਰੋਮਣੀ ਕਮੇਟੀ ਚੋਣਾਂ ਵਿਚ ਸਿਆਸਤ ਦੀ ਬਜਾਏ ਨਿਰੋਲ ਧਾਰਮਿਕ ਮਸਲੇ ਉਭਰਨੇ ਚਾਹੀਦੇ ਹਨ ਅਤੇ ਅਜਿਹੇ ਮੁੱਦਿਆਂ ਉਪਰ ਹੀ ਸੰਗਤ ਨੂੰ ਚੰਗੀ ਦਿੱਖ ਅਤੇ ਸਮਝ ਵਾਲੇ ਉਮੀਦਵਾਰ ਅੱਗੇ ਲਿਆਉਣੇ ਚਾਹੀਦੇ ਹਨ।

**00**

# ਕੀ ਸ਼੍ਰੋਮਣੀ ਕਮੇਟੀ ਸਾਹਮਣੇ ਖੜ੍ਹੀਆਂ ਚੁਣੌਤੀਆਂ ਕਰੇਗੀ ਹੱਲ?

**ਅੰਕ 36, 1-7 ਸਤੰਬਰ, 2011**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ 18 ਸਤੰਬਰ ਨੂੰ ਚੋਣਾਂ ਹੋਣ ਜਾ ਰਹੀਆਂ ਹਨ। ਨਵੇਂ ਜਨਰਲ ਹਾਊਸ ਦੀ ਸਥਾਪਤੀ ਹੋ ਜਾਣੀ ਹੈ ਪਰ ਸ਼੍ਰੋਮਣੀ ਕਮੇਟੀ ਸਾਹਮਣੇ ਖੜੀਆਂ ਬਹੁਤੀਆਂ ਚੁਣੌਤੀਆਂ ਪੁਰਾਣੀਆਂ ਹੀ ਹਨ। ਹਰ ਕਿਸੇ ਦੀ ਜ਼ੁਬਾਨ 'ਤੇ ਇਕੋ ਗੱਲ ਹੈ ਕਿ ਕੀ ਨਵੇਂ ਚੁਣੇ ਪ੍ਰਤੀਨਿਧ ਇਨ੍ਹਾਂ ਮਸਲਿਆਂ ਨੂੰ ਹੱਲ ਕਰਨ ਵਿਚ ਸਫਲ ਹੋਣਗੇ। ਸ਼੍ਰੋਮਣੀ ਕਮੇਟੀ ਜਾਂ ਸਿੱਖ ਪੰਥ ਅੱਗੇ ਇਸ ਸਮੇਂ ਜੋ ਵੱਡੇ ਮੁੱਦੇ ਚੁਣੌਤੀ ਬਣ ਕੇ ਖੜ੍ਹੇ ਹਨ ਉਹ ਇਸ ਤਰ੍ਹਾਂ ਹਨ। ਪਹਿਲਾ ਸਿੱਖ ਪੰਥ ਦੀ ਵਿਲੱਖਣ ਪਛਾਣ ਸਥਾਪਿਤ ਕਰਨ ਲਈ ਨਾਨਕਸ਼ਾਹੀ ਕਲੰਡਰ ਪ੍ਰਵਾਨ ਕੀਤਾ ਗਿਆ ਸੀ, ਪਰ ਇਸ ਬਾਰੇ ਵੀ ਮੱਤਭੇਦ ਪੈਦਾ ਹੋ ਗਏ ਤੇ ਇਸ ਸਮੇਂ ਨਵਾਂ ਅਤੇ ਪੁਰਾਣਾ ਦੋ ਕਲੰਡਰ ਚੱਲੀ ਜਾ ਰਹੇ ਹਨ। ਸਿੱਖਾਂ ਦੀ ਵੱਖਰੀ ਸ਼ਨਾਖਤ ਕਾਇਮ ਕਰਨ ਲਈ ਚੁੱਕਿਆ ਗਿਆ ਇਹ ਕਦਮ ਸਗੋਂ ਉਲਟਾ ਕੌਮ ਅੰਦਰ ਦੁਬਿਧਾ ਅਤੇ ਪਾਟੋਧਾੜ ਦਾ ਕਾਰਨ ਬਣ ਗਿਆ ਹੈ। ਦੂਜਾ 6 ਸਾਲ ਪਹਿਲਾਂ ਸ਼੍ਰੋਮਣੀ ਕਮੇਟੀ ਨੇ 1984 ਦੇ ਸਾਕੇ ਦੇ ਸ਼ਹੀਦਾਂ ਦੀ ਦਰਾਬਰ ਸਾਹਿਬ ਵਿਖੇ ਯਾਦਗਾਰ ਬਣਾਉਣ ਦਾ ਫੈਸਲਾ ਲਿਆ ਸੀ। ਇਹ ਫੈਸਲਾ ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਵੇਲੇ ਲਿਆ ਗਿਆ ਸੀ। ਉਸ ਤੋਂ ਬਾਅਦ ਇਸ ਸਬੰਧੀ ਕਾਫੀ ਚਰਚਾ ਹੁੰਦੀ ਰਹੀ ਹੈ। ਕੁਝ ਮਹੀਨੇ ਪਹਿਲਾਂ ਸ਼੍ਰੋਮਣੀ ਕਮੇਟੀ ਨੇ ਸ਼ਹੀਦੀ ਯਾਦਗਾਰ ਬਣਾਉਣ ਸਬੰਧੀ ਖਾਕਾ ਉਲੀਕਣ ਲਈ ਇਕ ਕਮੇਟੀ ਵੀ ਕਾਇਮ ਕੀਤੀ ਸੀ ਅਤੇ ਖਾਲਸਾ ਐਕਸ਼ਨ ਕਮੇਟੀ ਨੇ ਵੀ ਇਕ ਵੱਖਰੀ ਕਮੇਟੀ ਦਾ ਗਠਨ ਕੀਤਾ ਸੀ ਪਰ ਇਹ ਦੋਵੇਂ ਕਮੇਟੀਆਂ ਵੀ ਇਸ ਸਬੰਧੀ ਕੁਝ ਨਹੀਂ ਕਰ ਸਕੀਆਂ ਅਤੇ ਇਹ ਮਾਮਲਾ ਉਸੇ ਤਰ੍ਹਾਂ ਲਟਕਦਾ ਚਲਾ ਆ ਰਿਹਾ ਹੈ। ਤੀਜਾ, ਸ੍ਰੀ ਅਕਾਲ ਤਖਤ ਸਾਹਿਬ ਦੇ ਤਤਕਾਲੀ ਜੱਥੇਦਾਰ ਗਿਆਨੀ ਜੁਗਿੰਦਰ ਸਿੰਘ ਵੇਦਾਂਤੀ ਨੇ ਪੰਜ ਤੱਖਤਾਂ 'ਤੇ ਸਿੰਘ ਸਹਿਬਾਨ ਦੀ ਨਿਯੁਕਤੀ ਅਤੇ ਸੇਵਾ ਮੁਕਤੀ ਸਬੰਧੀ ਨਿਯਮ ਅਤੇ ਮਰਿਯਾਦਾ ਬਣਾਉਣ ਲਈ ਆਦੇਸ਼ ਸ਼੍ਰੋਮਣੀ ਕਮੇਟੀ ਨੂੰ ਦਿੱਤਾ ਸੀ। ਉਨ੍ਹਾਂ ਆਪਣੇ ਵਲੋਂ ਸੁਝਾਅ ਵੀ ਦਿੱਤੇ ਸਨ। ਸਿੰਘ ਸਾਹਿਬਾਨ ਦੀ ਨਿਯੁਕਤੀ ਅਤੇ ਸੇਵਾ ਮੁਕਤੀ ਬਾਰੇ ਲੰਮੇ ਸਮੇਂ ਤੋਂ ਵਾਦ-ਵਿਵਾਦ ਚੱਲਦਾ ਆ ਰਿਹਾ ਹੈ। ਇਸ ਸਬੰਧੀ ਵੀ ਸ਼੍ਰੋਮਣੀ ਕਮੇਟੀ ਨੇ ਮੁੜ ਕਦੇ ਨਾ ਕੋਈ ਗੰਭੀਰ ਚਰਚਾ ਕੀਤੀ ਹੈ ਤੇ ਨਾ ਹੀ ਕੋਈ ਸਾਰਥਕ ਕਦਮ ਚੁੱਕਣ ਦਾ ਯਤਨ ਕੀਤਾ ਹੈ। ਚੌਥਾ, ਦਸਮ ਗ੍ਰੰਥ ਬਾਰੇ ਉਂਝ ਤਾਂ ਦਹਾਕਿਆਂ ਤੋਂ ਸਿੱਖ ਪੰਥ ਅੰਦਰ ਦੁਬਿਧਾ ਅਤੇ ਵਾਦ-ਵਿਵਾਦ ਚੱਲਦਾ ਆ ਰਿਹਾ ਹੈ ਪਰ ਪਿਛਲੇ 3-4 ਸਾਲ ਤੋਂ ਇਹ ਵਿਵਾਦ ਵਧੇਰੇ ਭੱਖਿਆ ਹੈ। ਸ਼੍ਰੋਮਣੀ ਕਮੇਟੀ ਨੇ ਇਸ ਸਬੰਧੀ ਵੀ ਕਦੇ ਕੋਈ ਉਪਰਾਲਾ ਨਹੀਂ ਕੀਤਾ। ਸਗੋਂ ਇਸ ਮੁੱਦੇ 'ਤੇ ਚੱਲ ਰਹੇ ਵਾਦ-ਵਿਵਾਦ ਨੂੰ ਮੂਕ ਦਰਸ਼ਕ ਬਣ ਕੇ ਹੀ ਦੇਖਦੀ ਆ ਰਹੀ ਹੈ। ਪੰਜਵਾਂ, ਸਿੱਖਾਂ ਦਾ ਮੂਲ ਭਾਵੇਂ ਪੰਜਾਬ ਹੈ ਅਤੇ ਪੂਰੀ ਦੁਨੀਆ ਵਿਚ ਜਾ ਵਸੇ ਸਿੱਖ ਹਰ ਮਸਲੇ ਸਬੰਧੀ ਅਗਵਾਈ ਲਈ ਸ੍ਰੀ ਦਰਬਾਰ ਅੰਮ੍ਰਿਤਸਰ ਅਤੇ ਪੰਜਾਬ ਵੱਲ ਹੀ ਤੱਕਦੇ ਹਨ। ਕੋਈ ਵੀ ਗੱਲ ਹੋਵੇ ਉਨ੍ਹਾਂ ਨੂੰ ਆਤਮਿਕ ਅਤੇ ਜਿਸਮਾਨੀ ਮਦਦ

ਦੀ ਝਾਕ ਵੀ ਇਥੋਂ ਹੀ ਹੁੰਦੀ ਹੈ। ਪਰ ਇਸ ਗੱਲ ਦੇ ਬਾਵਜੂਦ ਇਸ ਸਮੇਂ ਸਿੱਖ ਪੰਥ ਦਾ ਵਜੂਦ ਅਨੇਕਾਂ ਦੇਸ਼ਾਂ ਵਿਚ ਫੈਲ ਚੁੱਕਾ ਹੈ। ਕੈਨੇਡਾ, ਅਮਰੀਕਾ, ਇੰਗਲੈਂਡ, ਆਸਟ੍ਰੇਲੀਆ ਸਮੇਤ ਬਹੁਤ ਸਾਰੇ ਦੇਸ਼ਾਂ ਵਿਚ ਸਿੱਖਾਂ ਨੇ ਆਪਣੀ ਸ਼ਨਾਖਤ ਅਤੇ ਸਥਾਨ ਬਣਾਉਣ ਵਿਚ ਵੱਡੀ ਸਫਲਤਾ ਹਾਸਲ ਕੀਤੀ ਹੈ। ਅਸੀਂ ਕਹਿ ਸਕਦੇ ਹਾਂ ਕਿ ਗੁਰਦੁਆਰਾ ਪ੍ਰਬੰਧ ਜਾਂ ਸਿੱਖ ਪੰਥ ਬਾਰੇ ਕਿਸੇ ਵੀ ਤਰ੍ਹਾਂ ਦੇ ਫੈਸਲੇ ਲੈਣਾ ਹੁਣ ਸਿਰਫ ਪੰਜਾਬ ਦੀ ਲੀਡਰਸ਼ਿਪ ਤੱਕ ਹੀ ਮਹਿਦੂਦ ਨਹੀਂ ਹੋਣਾ ਚਾਹੀਦਾ। ਸਿੱਖ ਪੰਥ ਬਾਰੇ ਫੈਸਲੇ ਲੈਣ ਲੱਗਿਆਂ ਜੇਕਰ ਸਮੁੱਚੀ ਦੁਨੀਆ ਵਿਚ ਵਸੇ ਸਿੱਖ ਪੰਥ ਨੂੰ ਭਰੋਸੇ ਵਿਚ ਲੈ ਕੇ ਚੱਲਿਆ ਜਾਵੇ ਤਾਂ ਹੀ ਅਜਿਹੇ ਫੈਸਲਿਆਂ ਨੂੰ ਸੁਚੱਜੇ ਢੰਗ ਨਾਲ ਲਾਗੂ ਕੀਤਾ ਜਾ ਸਕਦਾ ਹੈ। ਜੇਕਰ ਵਿਦੇਸ਼ਾਂ ਵਿਚ ਵਸੀ ਸਿੱਖ ਸੰਗਤ ਨੂੰ ਪੰਜਾਬ ਦੀ ਲੀਡਰਸ਼ਿਪ ਵਲੋਂ ਫੈਸਲੇ ਲੈਣ ਸਮੇਂ ਆਪਣੇ ਨਾਲ ਨਹੀਂ ਜੋੜਿਆ ਜਾਂਦਾ ਤਾਂ ਇਸ ਨਾਲ ਵਖਰੇਵਾਂ ਅਤੇ ਫਰਕ ਹੋਰ ਵੱਧਦਾ ਜਾਵੇਗਾ। ਅੱਜ ਵੱਖ-ਵੱਖ ਦੇਸ਼ਾਂ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦਾ ਗਠਨ ਹੋ ਚੁੱਕਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਚਾਹੀਦਾ ਹੈ ਕਿ ਜੇਕਰ ਕੋਈ ਕਾਨੂੰਨੀ ਵਿਵਸਥਾ ਨਹੀਂ ਵੀ ਹੈ ਤਾਂ ਵੀ ਇਨ੍ਹਾਂ ਸਾਰੀਆਂ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦਾ ਕੋਈ ਸਾਂਝਾ ਤਾਲਮੇਲ ਤਾਂ ਬਣਾਇਆ ਹੀ ਜਾ ਸਕਦਾ ਹੈ ਅਤੇ ਸ਼੍ਰੋਮਣੀ ਕਮੇਟੀ ਦੇ ਹੁੰਦੇ ਸਾਲਾਨਾ ਇਜਲਾਸਾਂ ਵਿਚ ਉਨ੍ਹਾਂ ਦੀ ਸ਼ਮੂਲੀਅਤ ਵੀ ਕਰਵਾਈ ਜਾ ਸਕਦੀ ਹੈ। ਅਜਿਹਾ ਹੋਣ ਨਾਲ ਵਿਦੇਸ਼ਾਂ ਵਿਚ ਵੱਸਦੀ ਸਿੱਖ ਸੰਗਤ ਵਿਚ ਅਪਣਤ ਦਾ ਅਹਿਸਾਸ ਵਧੇਗਾ ਅਤੇ ਦੁਨੀਆਂ ਭਰ ਵਿਚ ਵੱਸਦੇ ਸਿੱਖਾਂ ਵਿਚਕਾਰ ਇਕੋ ਸਿੱਖ ਰਹਿਤ ਮਰਿਯਾਦਾ ਨੂੰ ਲਾਗੂ ਕਰਨ ਵਿਚ ਵੀ ਮਦਦ ਮਿਲੇਗੀ। ਸ਼੍ਰੋਮਣੀ ਕਮੇਟੀ ਨੇ ਕੁਝ ਸਾਲ ਪਹਿਲਾਂ ਮਤਾ ਪਾਸ ਕੀਤਾ ਸੀ ਕਿ ਵੱਖ-ਵੱਖ ਦੇਸ਼ਾਂ ਵਿਚ ਵੱਸਦੇ ਸਿੱਖਾਂ ਨੂੰ ਨੁਮਾਇੰਦਗੀ ਦੇਣ ਲਈ ਇਕ ਕਮੇਟੀ ਦਾ ਗਠਨ ਕੀਤਾ ਜਾ ਰਿਹਾ ਹੈ। ਇਸ ਕਮੇਟੀ ਦੀ ਪ੍ਰਵਾਨਗੀ ਲਈ ਭਾਰਤ ਸਰਕਾਰ ਨੂੰ ਮਤਾ ਪਾਸ ਕਰਕੇ ਵੀ ਭੇਜਿਆ ਗਿਆ ਸੀ ਪਰ ਮੁੜ ਇਸ ਮੁੱਦੇ ਬਾਰੇ ਕਦੇ ਕੋਈ ਚਰਚਾ ਨਹੀਂ ਹੋਈ। ਭਾਰਤ ਸਰਕਾਰ ਸ਼੍ਰੋਮਣੀ ਕਮੇਟੀ ਨੂੰ ਕੌਮਾਂਤਰੀ ਪੱਧਰ ਦੀ ਕਮੇਟੀ ਬਣਾਉਣ ਦੀ ਇਜਾਜ਼ਤ ਦਿੰਦੀ ਹੈ ਜਾਂ ਨਹੀਂ, ਇਹ ਇਕ ਵੱਖਰਾ ਮਸਲਾ ਹੈ। ਪਰ ਸ਼੍ਰੋਮਣੀ ਕਮੇਟੀ ਕੌਮਾਂਤਰੀ ਪੱਧਰ ਦੀ ਵਿਸ਼ਵ ਸਿੱਖ ਤਾਲਮੇਲ ਕਮੇਟੀ ਆਪਣੇ ਪੱਧਰ 'ਤੇ ਬਣਾ ਹੀ ਸਕਦੀ ਹੈ। ਇਸ ਕਮੇਟੀ ਵਿਚ ਵੱਖ-ਵੱਖ ਮੁੱਦਿਆਂ 'ਤੇ ਵਿਚਾਰਾਂ ਹੋ ਸਕਦੀਆਂ ਹਨ ਅਤੇ ਬਹੁਤ ਸਾਰੇ ਮਾਮਲਿਆਂ ਬਾਰੇ ਇਕਮੱਤਤਾ ਹਾਸਲ ਕੀਤੀ ਜਾ ਸਕਦੀ ਹੈ। ਜਿਸਨੂੰ ਰਸਮੀ ਰੂਪ ਬਾਅਦ ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਹਾਊਸ ਜਾਂ ਕਾਰਜਕਾਰਨੀ ਦੀ ਮੀਟਿੰਗ ਵਿਚ ਦਿੱਤਾ ਜਾ ਸਕਦਾ ਹੈ।

ਸਿੱਖਾਂ ਵਿਚ ਆਮ ਚਰਚਾ ਅਤੇ ਗਿਲਾ ਇਸ ਗੱਲ ਦਾ ਰਹਿੰਦਾ ਹੈ ਕਿ ਸ਼੍ਰੋਮਣੀ ਕਮੇਟੀ ਸਿੱਖੀ ਦਾ ਪ੍ਰਚਾਰ ਕਰਨ ਵਿਚ ਲਗਾਤਾਰ ਪੱਛੜਦੀ ਆ ਰਹੀ ਹੈ। ਸਿੱਖੀ ਦੇ ਧੁਰੇ ਪੰਜਾਬ ਵਿਚ ਅੱਜ ਦੇਖਿਆ ਜਾਵੇ ਤਾਂ ਪਤਿਤਪੁਣੇ ਅਤੇ ਨਸ਼ਿਆਂ ਦੀ ਲਹਿਰ ਵਗ ਰਹੀ ਹੈ। ਪੰਜਾਬ ਦੇ ਕੁਝ ਖੇਤਰ ਤਾਂ ਅਜਿਹੇ ਬਣ ਗਏ ਹਨ ਜਿੱਥੇ ਪੱਗ ਵਾਲਾ ਸਰਦਾਰ ਟਾਂਵਾ-ਟਾਂਵਾ ਹੀ ਦਿਖਾਈ ਦਿੰਦਾ ਹੈ। ਪੰਜਾਬ ਦੇ ਸਕੂਲਾਂ ਵਿਚ ਬੱਚਿਆਂ ਦੇ ਸਿਰਾਂ 'ਤੇ ਦਸਤਾਰ ਲੱਭਣਾ ਤਾਂ ਹੋਰ ਵੀ ਮੁਸ਼ਕਲ ਬਣਦਾ ਜਾ ਰਿਹਾ ਹੈ। ਇਹ ਆਪਣੇ-ਆਪ ਵਿਚ ਬੜੀ ਵੱਡੀ ਚਿੰਤਾ ਵਾਲੀ ਗੱਲ ਹੈ। ਸੰਗਮਰਮਰ ਦੇ ਗੁਰਦੁਆਰਾ ਸਾਹਿਬ ਸਥਾਪਿਤ ਕਰਨ, ਉੱਚੀਆਂ ਇਮਾਰਤਾਂ ਕਾਇਮ ਕਰਨ ਅਤੇ ਸ਼ਾਨੋ-ਸ਼ੌਕਤ

ਵਾਲੇ ਹੋਰ ਕਾਰਨਾਮੇ ਕਰਨ ਵਿਚ ਸਿੱਖ ਕਦੇ ਪਿੱਛੇ ਨਹੀਂ ਰਹੇ। ਦਾਨ ਦੇਣ ਅਤੇ ਖਰਚੇ ਕਰਨ ਵਿਚ ਵੀ ਸੰਗਤ ਨੇ ਕਦੇ ਸੰਕੋਚ ਨਹੀਂ ਕੀਤਾ ਪਰ ਇਸਦੇ ਬਾਵਜੂਦ ਸਿੱਖੀ ਦੇ ਪ੍ਰਚਾਰ ਵਿਚ ਸਿੱਖ ਪੰਥ ਲਗਾਤਾਰ ਪਿਛੇ ਨੂੰ ਹੀ ਜਾ ਰਿਹਾ ਹੈ। ਇਸਦਾ ਵੱਡਾ ਕਾਰਨ ਤਾਂ ਇਹੀ ਸਮਝਿਆ ਜਾਂਦਾ ਹੈ ਕਿ ਸ਼੍ਰੋਮਣੀ ਕਮੇਟੀ ਰੂਹਾਨੀਅਤ ਅਤੇ ਧਰਮ ਦਾ ਕੇਂਦਰ ਹੋਣ ਦੀ ਬਜਾਏ ਸਿਆਸਤ ਦਾ ਅਖਾੜਾ ਬਣ ਕੇ ਰਹਿ ਗਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਬੰਧਕਾਂ ਦਾ ਸਾਰਾ ਜ਼ੋਰ ਹੁਣ ਆਪੋ-ਆਪਣੀ ਪਾਰਟੀ ਦੇ ਉਮੀਦਵਾਰਾਂ ਨੂੰ ਜਿਤਾਉਣ ’ਤੇ ਹੀ ਲੱਗਾ ਹੋਇਆ ਹੈ। ਧਰਮ ਦੇ ਪ੍ਰਚਾਰ ਅਤੇ ਰੂਹਾਨੀਅਤ ਦੇ ਪਸਾਰੇ ਵਾਸਤੇ ਜੁੜ ਬੈਠ ਕੇ ਸੋਚਣ ਵਿਚਾਰਨ ਲਈ ਲੱਗਦਾ ਹੈ ਕਿ ਕਿਸੇ ਕੋਲ ਸਮਾਂ ਹੀ ਨਹੀਂ ਹੈ। ਅਜਿਹੀ ਹੀ ਹਾਲਤ ਵਿਚ ਸਿੱਖੀ ਦੇ ਪ੍ਰਚਾਰ ਅਤੇ ਪਸਾਰ ਦੀ ਤਵੱਕੋ ਰੱਖਣਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਬਣ ਗਿਆ ਜਾਪਦਾ ਹੈ। ਸ਼੍ਰੋਮਣੀ ਕਮੇਟੀ ਚੋਣਾਂ ਹੁਣ ਗੁਰਦੁਆਰਾ ਪ੍ਰਬੰਧ ਵਿਚ ਸੁਧਾਰ ਅਤੇ ਧਰਮ ਦੇ ਪ੍ਰਚਾਰ ਲਈ ਨਹੀਂ ਸਗੋਂ ਵੱਖ-ਵੱਖ ਸਿਆਸੀ ਪਾਰਟੀਆਂ ਵਲੋਂ ਆਪਣੀ ਸਿਆਸਤ ਦੇ ਵਧਾਰੇ ਲਈ ਲੜੀਆਂ ਜਾ ਰਹੀਆਂ ਹਨ। ਇਸ ਕਰਕੇ ਸਿੱਖ ਪੰਥ ਸਾਹਮਣੇ ਗੁਰਦੁਆਰਾ ਪ੍ਰਬੰਧ ਨੂੰ ਸਿਆਸਤ ਤੋਂ ਮੁਕਤ ਕਰਨ ਅਤੇ ਧਰਮ ਦੇ ਅਧੀਨ ਕਰਨ ਦੀ ਸਭ ਤੋਂ ਵੱਡੀ ਚੁਣੌਤੀ ਹੈ। ਜੇਕਰ ਗੁਰਦੁਆਰਾ ਪ੍ਰਬੰਧ ਸਿਆਸਤ ਦੀ ਥਾਂ ਧਰਮ ਦੇ ਅਧੀਨ ਹੋਵੇਗਾ ਤਾਂ ਹੀ ਇਥੇ ਧਰਮੀ ਲੋਕਾਂ ਦਾ ਬੋਲਬਾਲਾ ਹੋਵੇਗਾ ਅਤੇ ਉਹ ਧਰਮ ਦਾ ਭੈਅ ਮੰਨਣ ਵਾਲੇ ਹੋਣਗੇ ਅਤੇ ਗੁਰੂ ਦੀ ਰਜ਼ਾ ਵਿਚ ਚੱਲਣ ਦੇ ਧਾਰਨੀ ਬਣਨਗੇ। ਅਜਿਹਾ ਸੁਚੱਜਾ ਪ੍ਰਬੰਧ ਸਥਾਪਿਤ ਕਰਨ ਲਈ ਸਿੱਖ ਧਰਮ ਦੇ ਦਾਨਸ਼ਵਰਾਂ ਨੂੰ ਅੱਗੇ ਆਉਣਾ ਪਵੇਗਾ।

ਪਿਛਲੇ ਸਾਲਾਂ ਦੌਰਾਨ ਵੀ ਇਹ ਸਾਰੇ ਅਹਿਮ ਮੁੱਦੇ ਸ਼੍ਰੋਮਣੀ ਕਮੇਟੀ ਅੱਗੇ ਚੁਣੌਤੀ ਬਣੇ ਰਹੇ ਹਨ ਅਤੇ ਹੁਣ ਵੀ ਨਵੀਂ ਚੁਣੀ ਜਾ ਰਹੀ ਸ਼੍ਰੋਮਣੀ ਕਮੇਟੀ ਸਾਹਮਣੇ ਵੀ ਇਹ ਸਾਰੇ ਮੁੱਦੇ ਉਸੇ ਤਰ੍ਹਾਂ ਮੂੰਹ ਅੱਡੀ ਖੜੇ ਹਨ। ਜੇਕਰ ਇਨ੍ਹਾਂ ਅਹਿਮ ਮੁੱਦਿਆਂ ਨੂੰ ਹੱਲ ਕਰਨ ਲਈ ਬਹਿਸ ਵਿਚਾਰ ਅਤੇ ਯਤਨ ਨਹੀਂ ਕੀਤੇ ਜਾਂਦੇ ਤਾਂ ਸਿੱਖ ਸੰਗਤ ਅੰਦਰ ਸ਼੍ਰੋਮਣੀ ਕਮੇਟੀ ਪ੍ਰਤੀ ਨਿਰਾਸ਼ਤਾ ਹੋਰ ਵਧੇਗੀ ਅਤੇ ਲੋਕਾਂ ਨੂੰ ਆਪਣੇ ਧੁਰੇ ਨਾਲ ਜੁੜਨ ਦੀ ਲਾਲਸਾ ਵੀ ਘਟੇਗੀ। ਕਿਉਂਕਿ ਲੋਕਾਂ ਨੂੰ ਲਗਾਤਾਰ ਪ੍ਰਭਾਵਿਤ ਕਰਨ ਅਤੇ ਨਵੀਂ ਪੀੜ੍ਹੀ ਨੂੰ ਆਪਣੇ ਵਿਰਸੇ ਨਾਲ ਜੋੜਨ ਲਈ ਅਜਿਹੀਆਂ ਵੱਡੀਆਂ ਸੰਸਥਾਵਾਂ ਕੁਝ ਅਜਿਹਾ ਕਰਨਾ ਲਾਜ਼ਮੀ ਹੁੰਦਾ ਹੈ ਤਾਂ ਕਿ ਉਹ ਆਪਣੇ ਵਿਰਸੇ ਪ੍ਰਤੀ ਖਿੱਚ ਨੂੰ ਬਰਕਰਾਰ ਰੱਖ ਸਕਣ। ਜੇਕਰ ਸਾਡੀਆਂ ਮੌਜੂਦਾ ਸੰਸਥਾਵਾਂ ਸਾਡੀ ਕੌਮ ਅਤੇ ਖਾਸਕਰ ਨਵੀਂ ਪੀੜ੍ਹੀ ਲਈ ਮਾਡਲ ਨਹੀਂ ਬਣਦੀਆਂ ਅਤੇ ਉਨ੍ਹਾਂ ਦਾ ਮਾਰਗ ਦਰਸ਼ਨ ਨਹੀਂ ਕਰਦੀਆਂ ਤਾਂ ਮਹਿਜ਼ ਵਿਰਸੇ ਦੀ ਤਾਕਤ ਦੇ ਆਧਾਰ ’ਤੇ ਹੀ ਉਨ੍ਹਾਂ ਨੂੰ ਆਪਣੇ ਵੱਲ ਪ੍ਰਭਾਵਿਤ ਜਾਂ ਆਕਰਸ਼ਿਤ ਕਰ ਸਕਣਾ ਮੁਸ਼ਕਲ ਹੁੰਦਾ ਹੈ। ਇਸ ਲਈ ਲੋੜ ਹੈ ਸ਼੍ਰੋਮਣੀ ਕਮੇਟੀ ਉਕਤ ਮੂੰਹ ਅੱਡੀ ਖੜ੍ਹੇ ਮਸਲਿਆਂ ਬਾਰੇ ਸਿੱਖ ਵਿਦਵਾਨਾਂ ਨਾਲ ਸਿਰ ਜੋੜ ਕੇ ਬੈਠੇ ਅਤੇ ਇਨ੍ਹਾਂ ਦੇ ਸਾਰਥਕ ਹੱਲ ਲਈ ਕੋਈ ਕਦਮ ਉਠਾਵੇ ਤਾਂ ਹੀ ਉਹ ਸਾਡੀ ਨਵੀਂ ਪੀੜ੍ਹੀ ਲਈ ਮਾਡਲ ਬਣ ਕੇ ਉਭਰ ਸਕਦੀ ਹੈ ਅਤੇ ਸਿੱਖ ਧਰਮ ਨੂੰ ਦੁਨੀਆ ਵਿਚ ਪ੍ਰਚਾਰਨ-ਪ੍ਰਸਾਰਨ ਵਿਚ ਕੇਂਦਰੀ ਧੁਰੇ ਦਾ ਅਹਿਮ ਯੋਗਦਾਨ ਪਾ ਸਕਦੀ ਹੈ।

**00**

# 9/11 ਹਮਲੇ ਦੀ ਦਸਵੀਂ ਵਰ੍ਹੇਗੰਢ ਤੇ ਸਿੱਖ ਪਛਾਣ ਦਾ ਮਸਲਾ

ਅੰਕ 37, 8-14 ਸਤੰਬਰ, 2011

11 ਸਤੰਬਰ 2001 ਨੂੰ ਨਿਊਯਾਰਕ ਦੇ ਸੰਸਾਰ ਪ੍ਰਸਿੱਧ ਵਪਾਰ ਕੇਂਦਰ ਮੈਨਹਟਨ ਵਿਖੇ ਵਰਲਡ ਟਰੇਡ ਸੈਂਟਰ ਉਪਰ ਹੋਏ ਅੱਤਵਾਦੀ ਹਮਲੇ ਨੂੰ 10 ਵਰ੍ਹੇ ਬੀਤ ਗਏ ਹਨ। ਇਸ ਹਮਲੇ ਨਾਲ ਅਮਰੀਕਾ ਦੇ ਰਾਜਨੀਤਿਕ, ਆਰਥਿਕ ਅਤੇ ਸਮਾਜਿਕ ਤਾਣੇ-ਬਾਣੇ ਉਪਰ ਡੂੰਘਾ ਅਸਰ ਪਿਆ। ਅਮਰੀਕੀ ਸਮਾਜ ਦੇ ਨਾਲ-ਨਾਲ ਅਮਰੀਕੀ ਪੰਜਾਬੀ ਸਮਾਜ ਵੀ ਇਸ ਘਟਨਾ ਨਾਲ ਡੂੰਘੇ ਰੂਪ ਵਿਚ ਪ੍ਰਭਾਵਿਤ ਹੋਇਆ। ਇਸ ਘਟਨਾ ਨੇ ਪੂਰੇ ਅਮਰੀਕਾ ਵਿਚ ਪਹਿਲੀ ਵਾਰ ਸਿੱਖ ਪਛਾਣ ਦਾ ਮਸਲਾ ਖੜ੍ਹਾ ਕਰ ਦਿੱਤਾ। 9/11 ਦੇ ਹਮਲੇ ਦੇ ਦੋਸ਼ੀ ਬਿਨ ਲਾਦੇਨ ਦੇ ਹਮਾਇਤੀ ਸਮਝੇ ਜਾਂਦੇ ਸਨ। ਉਨ੍ਹਾਂ ਦੇ ਸਿਰਾਂ 'ਤੇ ਗੋਲ ਪਗੜੀਆਂ ਅਤੇ ਵਧੀਆਂ ਹੋਈਆਂ ਦਾੜ੍ਹੀਆਂ ਸਨ। ਵਰਲਡ ਟਰੇਡ ਸੈਂਟਰ 'ਤੇ ਹੋਏ ਹਮਲੇ ਦੌਰਾਨ ਹਜ਼ਾਰਾਂ ਬੇਗੁਨਾਹ ਲੋਕਾਂ ਦੇ ਮਾਰੇ ਜਾਣ ਅਤੇ ਪੂਰੇ ਅਮਰੀਕੀ ਤਾਣੇ-ਬਾਣੇ ਦੇ ਹਿੱਲ ਜਾਣ ਕਾਰਨ ਅਮਰੀਕੀ ਸਮਾਜ ਅੰਦਰ ਅਜਿਹੀ ਪਛਾਣ ਵਾਲੇ ਲੋਕਾਂ ਖਿਲਾਫ ਨਫਰਤ ਅਤੇ ਗੁੱਸੇ ਦੀ ਇਕ ਲਹਿਰ ਚੱਲ ਪਈ। ਸਿੱਖਾਂ ਦੀ ਦਾੜ੍ਹੀ ਅਤੇ ਉਨ੍ਹਾਂ ਦੇ ਸਿਰਾਂ ਉਪਰ ਵੀ ਦਸਤਾਰ ਅਮਰੀਕੀ ਸਮਾਜ ਅੰਦਰ ਸਿੱਖਾਂ ਦੀ ਪਛਾਣ ਵਾਲੇ ਗਲਤਫਹਿਮੀ ਦਾ ਕਾਰਨ ਬਣ ਲੱਗੀ। ਅਮਰੀਕੀ ਸਮਾਜ ਆਮ ਕਰਕੇ ਪਗੜੀਧਾਰੀ ਤੇ ਕੇਸਾਧਾਰੀ ਸਿੱਖਾਂ ਨੂੰ ਲਾਦੇਨ ਦੇ ਭਾਈਚਾਰੇ ਨਾਲ ਸੰਬੰਧਤ ਹੀ ਸਮਝਣ ਲੱਗ ਪਏ। ਪਹਿਚਾਣ ਦੀ ਇਸ ਗਲਤੀ ਕਾਰਨ ਅਮਰੀਕਾ ਵਿਚ ਬਹੁਤ ਸਾਰੇ ਸਿੱਖਾਂ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ। ਬਹੁਤ ਸਾਰਿਆਂ ਨੂੰ ਆਰਥਿਕ ਨੁਕਸਾਨ ਝੱਲਣਾ ਪਿਆ ਅਤੇ ਹੋਰ ਅਨੇਕਾਂ ਤਰ੍ਹਾਂ ਦੇ ਮਾਨਸਿਕ ਸੰਤਾਪ ਝੱਲਣ ਲਈ ਮਜਬੂਰ ਹੋਣਾ ਪਿਆ। ਸੁਰੱਖਿਆ ਦੇ ਨਾਂ 'ਤੇ ਹਵਾਈ ਅੱਡਿਆਂ ਉਪਰ ਸਿੱਖਾਂ ਦੀਆਂ ਪਗੜੀਆਂ ਉਤਾਰ ਕੇ ਤਲਾਸ਼ੀ ਲੈਣ ਵਰਗੇ ਮੁੱਦੇ ਵੀ ਉੱਠ ਖੜ੍ਹੇ ਹੋਏ। ਪਿਛਲੇ ਦਸ ਸਾਲ ਅਜਿਹੀ ਤਰਥੱਲੀ ਦੇ ਸਾਲ ਰਹੇ ਹਨ। ਜਿਥੇ ਇਕ ਪਾਸੇ ਸਿੱਖਾਂ ਦੀ ਪਛਾਣ ਬਾਰੇ ਗਲਤਫਹਿਮੀ ਨੇ ਸਾਡੇ ਲਈ ਅਨੇਕ ਤਰ੍ਹਾਂ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਪੈਦਾ ਕੀਤੀਆਂ, ਉਥੇ ਸਿੱਖ ਭਾਈਚਾਰੇ ਨੇ ਵੀ ਆਪਣੀ ਪਹਿਚਾਣ ਸਥਾਪਤ ਕਰਨ ਲਈ ਬਹੁਤ ਹੀ ਗੰਭੀਰ ਅਤੇ ਸਾਰਥਿਕ ਯਤਨ ਵੀ ਆਰੰਭ ਦਿੱਤੇ। ਜਦ ਅਸੀਂ ਬੀਤੇ 10 ਸਾਲਾਂ ਦੀਆਂ ਘਟਨਾਵਾਂ ਉਪਰ ਝਾਤ ਮਾਰਦੇ ਹਾਂ ਤਾਂ ਸਾਡੇ ਸਾਹਮਣੇ ਇਹ ਗੱਲ ਆ ਜਾਂਦੀ ਹੈ ਕਿ ਇਨ੍ਹਾਂ ਸਾਲਾਂ ਦੌਰਾਨ ਸਿੱਖ ਪਹਿਚਾਣ ਸਥਾਪਤ ਕਰਨ ਲਈ ਕਾਫੀ ਕੁਝ ਹੋਇਆ ਹੈ ਅਤੇ ਸਿੱਖਾਂ ਦੀ ਪਛਾਣ ਬਾਰੇ ਗਲਤਫਹਿਮੀ ਦੂਰ ਕਰਨ ਵਿਚ ਵੀ ਕਾਫੀ ਸਫਲਤਾ ਹਾਸਲ ਹੋਈ ਹੈ ਪਰ ਰਾਜਸੀ ਅਤੇ ਸਮਾਜਿਕ ਤੌਰ 'ਤੇ ਅਜੇ ਵੀ ਬਹੁਤ ਕੁਝ ਕਰਨ ਵਾਲਾ ਹੈ। ਅਮਰੀਕਾ ਵਿਚ ਇਸ ਸਮੇਂ ਸਿੱਖਾਂ ਦੀ ਵਸੋਂ 5 ਲੱਖ ਦੇ ਕਰੀਬ ਹੈ। ਬਹੁਤੀ ਸਿੱਖ ਵਸੋਂ ਆਮ ਕਰਕੇ ਕੈਲੀਫੋਰਨੀਆ, ਨਿਊਯਾਰਕ, ਨਿਊਜਰਸੀ ਅਤੇ ਸ਼ਿਕਾਗੋ ਖੇਤਰਾਂ ਵਿਚ ਵਸੀ ਹੋਈ ਹੈ। ਉਂਝ ਸਿੱਖ ਪੂਰੇ ਅਮਰੀਕਾ ਵਿਚ ਹੀ ਖਿਲਰੇ ਹੋਏ ਹਨ। ਜਿਨ੍ਹਾਂ ਖੇਤਰਾਂ ਵਿਚ ਸਿੱਖ ਵਸੋਂ ਮੁਕਾਬਲਤਨ ਵਧੇਰੇ ਹੈ, ਉਥੇ ਸਾਡੇ

ਲੋਕਾਂ ਨੇ ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਤੌਰ 'ਤੇ ਵਧੇਰੇ ਪ੍ਰਾਪਤੀਆਂ ਹਾਸਲ ਕੀਤੀਆਂ ਹਨ।

2001 ਵਿਚ ਜਦ ਸਿੱਖ ਪਹਿਚਾਣ ਬਾਰੇ ਮੁੱਦਾ ਖੜ੍ਹਾ ਹੋਇਆ ਤਾਂ ਸਿੱਖਾਂ ਨੇ ਸੁਚੇਤ ਰੂਪ ਵਿਚ ਇਹ ਯਤਨ ਸ਼ੁਰੂ ਕੀਤਾ, ਜਿਸ ਨਾਲ ਸਿੱਖਾਂ ਅਤੇ ਬਿਨ ਲਾਦੇਨ ਦੇ ਹਮਾਇਤੀਆ ਵਿਚਕਾਰ ਸਪੱਸ਼ਟ ਫਰਕ ਨੂੰ ਲੋਕਾਂ ਸਾਹਮਣੇ ਪੇਸ਼ ਕੀਤਾ ਜਾ ਸਕੇ। ਨਗਰ ਕੀਰਤਨ, ਜਿਸ ਨੂੰ ਅਸੀਂ ਸਿੱਖ ਡੇ ਪਰੇਡ ਵੀ ਕਹਿ ਦਿੰਦੇ ਹਾਂ, ਅਮਰੀਕਾ ਵਿਚ ਕੁਝ ਥਾਵੀਂ ਭਾਵੇਂ ਪਹਿਲਾਂ ਵੀ ਕੱਢੇ ਜਾਂਦੇ ਸਨ ਪਰ 2001 ਤੋਂ ਬਾਅਦ ਕੈਲੀਫੋਰਨੀਆ ਅਤੇ ਨਿਊਯਾਰਕ ਵਿਚ ਵਿਸਾਖੀ, ਗੁਰੂ ਨਾਨਕ ਦੇਵ ਜੀ ਦੇ ਜਨਮ ਦਿਵਸ ਅਤੇ ਹੋਰ ਗੁਰਪੁਰਬਾਂ 'ਤੇ ਵੱਡੀ ਪੱਧਰ 'ਤੇ ਨਗਰ ਕੀਰਤਨ ਕੱਢੇ ਜਾਣ ਲੱਗੇ। ਸਿੱਖਾਂ ਦੇ ਇਕੱਠੇ ਹੋ ਕੇ ਕੀਤੇ ਅਜਿਹੇ ਜਨਤਕ ਪ੍ਰਗਟਾਵੇ, ਸਿੱਖਾਂ ਦੀ ਅਫਗਾਨੀ ਮੁਸਲਮਾਨਾਂ ਨਾਲੋਂ ਵੱਖਰੀ ਪਛਾਣ ਕਾਇਮ ਕਰਨ ਵਿਚ ਸਹਾਈ ਹੋਏ। ਬਹੁਤ ਸਾਰੇ ਸਿੱਖ ਸੰਗਠਨਾਂ ਅਤੇ ਗੁਰਦੁਆਰਾ ਕਮੇਟੀਆਂ ਨੇ ਵੱਖ-ਵੱਖ ਪ੍ਰਚਾਰ ਸਾਧਨਾਂ ਰਾਹੀਂ ਵ੍ਹਾਈਟ ਹਾਊਸ ਵਿਖੇ ਸਮਾਗਮ ਕਰਕੇ ਵੀ ਆਪਣੀ ਅੱਡਰੀ ਪਹਿਚਾਣ ਅਮਰੀਕੀ ਲੋਕਾਂ ਸਾਹਮਣੇ ਪੇਸ਼ ਕੀਤੀ। ਬਹੁਤ ਸਾਰੇ ਚੈਰੀਟੇਬਲ ਕੰਮਾਂ ਵਿਚ ਸਿੱਖਾਂ ਨੇ ਅਹਿਮ ਯੋਗਦਾਨ ਪਾਉਣਾ ਆਰੰਭ ਕੀਤਾ। ਇਸ ਨਾਲ ਵੀ ਅਮਰੀਕੀ ਲੋਕਾਂ ਵਿਚ ਸਿੱਖਾਂ ਦੀ ਦਿਆਨਤਦਾਰੀ, ਲੋਕ ਭਲਾਈ ਅਤੇ ਅਮਰੀਕੀ ਸਮਾਜ ਦਾ ਅੰਗ ਹੋ ਕੇ ਵਿਚਰਨ ਦੀ ਪ੍ਰਵਿਰਤੀ ਨੂੰ ਦੂਸਰੀਆਂ ਕੌਮਾਂ ਤੇ ਨਸਲਾਂ ਦੇ ਲੋਕਾਂ ਤੱਕ ਪਹੁੰਚਾਇਆ। ਜਦ ਅਸੀਂ ਪਿਛਲੇ 10 ਸਾਲਾਂ ਦੌਰਾਨ ਸਿੱਖਾਂ ਵੱਲੋਂ ਕੀਤੇ ਯਤਨਾਂ ਅਤੇ ਇਨ੍ਹਾਂ ਯਤਨਾਂ ਕਾਰਨ ਹੋਈਆਂ ਪ੍ਰਾਪਤੀਆਂ ਉਪਰ ਝਾਤ ਮਾਰਦੇ ਹਾਂ ਤਾਂ ਸਾਨੂੰ ਕਾਫੀ ਸੰਤੁਸ਼ਟੀ ਹੁੰਦੀ ਹੈ। ਕੈਲੀਫੋਰਨੀਆ ਵਿਚ ਪਿਛਲੇ ਵਰ੍ਹੇ ਸਟੇਟ ਅਸੈਂਬਲੀ ਵੱਲੋਂ ਇਕ ਪੂਰਾ ਮਹੀਨਾ ਕੈਲੀਫੋਰਨੀਆ ਦੇ ਵਿਕਾਸ ਵਿਚ ਸਿੱਖਾਂ ਵੱਲੋਂ ਪਾਏ ਯੋਗਦਾਨ ਨੂੰ ਸਮਰਪਿਤ ਕਰਕੇ ਬਣਾਇਆ ਗਿਆ। ਇਸ ਦੌਰਾਨ ਕੈਲੀਫੋਰਨੀਆ ਦੇ ਵਿਕਾਸ ਵਿਚ ਸਿੱਖਾਂ ਦੀ ਭੂਮਿਕਾ ਬਾਰੇ ਚਰਚਾ ਹੋਈ ਅਤੇ ਪੂਰੇ ਕੈਲੀਫੋਰਨੀਆ ਦੇ ਲੋਕਾਂ ਨੂੰ ਸਿੱਖਾਂ ਦੀ ਵੱਖਰੀ ਪਹਿਚਾਣ ਦਾ ਅਹਿਸਾਸ ਵੀ ਹੋਇਆ। ਇਸੇ ਤਰ੍ਹਾਂ ਗੁਰਦੁਆਰਾ ਸੈਕਰਾਮੈਂਟੋ ਵੈਸਟ ਦੀ ਪ੍ਰਬੰਧਕ ਕਮੇਟੀ ਦੀ ਪਹਿਲਕਦਮੀ ਉਪਰ ਸਮੂਹ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਤੇ ਸਿੱਖ ਆਗੂਆਂ ਨੇ ਕੈਲੀਫੋਰਨੀਆ ਸਟੇਟ ਅਸੈਂਬਲੀ ਵਿਚ ਜਾ ਕੇ ਗੋਰੇ ਸੈਨੇਟਰਾਂ ਨੂੰ ਪੱਗਾਂ ਬੰਨ੍ਹੀਆਂ ਅਤੇ ਉਨ੍ਹਾਂ ਨੂੰ ਆਪਣੀ ਵੱਖਰੀ ਪਹਿਚਾਣ ਦਾ ਅਹਿਸਾਸ ਕਰਵਾਇਆ। ਪੂਰੇ ਇਲੈਕਟ੍ਰਾਨਿਕ ਅਤੇ ਪ੍ਰਿੰਟ ਮੀਡੀਆ ਰਾਹੀਂ ਲੋਕਾਂ ਨੇ ਇਸ ਘਟਨਾ ਨੂੰ ਦੇਖਿਆ, ਸੁਣਿਆ ਅਤੇ ਪੜ੍ਹਿਆ। ਇਹ ਦੋਵੇਂ ਘਟਨਾਵਾਂ ਬਹੁਤ ਹੀ ਅਹਿਮ ਅਤੇ ਇਤਿਹਾਸਕ ਹਨ। ਸਰਕਾਰੀ ਪੱਧਰ 'ਤੇ ਸਮੁੱਚੇ ਸਿੱਖ ਭਾਈਚਾਰੇ ਪ੍ਰਤੀ ਅਜਿਹੇ ਸਮਰਪਣ ਦਾ ਪ੍ਰਗਟਾਵਾ ਆਪਣੇ ਆਪ ਹੀ ਇਸ ਗੱਲ ਦਾ ਸੰਕੇਤ ਹੈ ਕਿ ਕੈਲੀਫੋਰਨੀਆ ਦੀ ਧਰਤੀ ਉਪਰ ਸਿੱਖਾਂ ਦੀ ਹੋਂਦ ਅਤੇ ਪਛਾਣ ਬਾਰੇ ਹੁਣ ਕਿਸੇ ਨੂੰ ਕੋਈ ਭੁਲੇਖਾ ਨਹੀਂ ਰਹਿ ਗਿਆ। ਇਨ੍ਹਾਂ ਦੱਸਾਂ ਸਾਲਾਂ ਵਿਚ ਹੀ ਅਮਰੀਕੀ ਫੌਜ ਵਿਚ ਵੀ ਸਿੱਖਾਂ ਦਾ ਯੋਗਦਾਨ ਕਾਫੀ ਵਧਿਆ ਹੈ। ਖਾਸਕਰ ਦਸਤਾਰਧਾਰੀ ਤੇ ਕੇਸਾਧਾਰੀ ਸਿੱਖਾਂ ਦੇ ਫੌਜ ਵਿਚ ਦਾਖਲੇ ਨੇ ਪੂਰੇ ਭਾਈਚਾਰੇ ਦਾ ਮਾਣ ਵਧਾਇਆ ਹੈ। ਇਸ ਸਮੇਂ ਅਨੇਕਾਂ ਸਾਬਤ-ਸੂਰਤ ਸਿੱਖ ਅਮਰੀਕੀ ਫੌਜ ਵਿਚ ਸੇਵਾ ਨਿਭਾਅ ਰਹੇ ਹਨ। ਹਵਾਈ ਅੱਡਿਆਂ ਉਪਰ ਸੁਰੱਖਿਆ ਜਾਂਚ ਸਮੇਂ ਸਿੱਖਾਂ ਦੀ ਪੱਗ ਉਤਾਰਨ ਅਤੇ ਉਸ ਨੂੰ ਖੋਲ੍ਹ ਕੇ ਤਲਾਸ਼ੀ ਲੈਣ ਦੇ

ਮਾਮਲੇ ਵਿਰੁੱਧ ਵੀ ਸਿੱਖ ਸੰਗਠਨਾਂ ਨੇ ਕਾਫੀ ਲੰਬੀ ਜੱਦੋ-ਜਹਿਦ ਕੀਤੀ ਅਤੇ ਅੰਤ ਨੂੰ ਜਿੱਤ ਵੀ ਹਾਸਲ ਕੀਤੀ ਹੈ। ਹੁਣ ਨਾ ਸਿਰਫ ਜਾਂਚ ਏਜੰਸੀਆਂ ਨੂੰ ਸਿੱਖਾਂ ਦੀਆਂ ਪੱਗਾਂ ਉਤਾਰਨ ਅਤੇ ਖੁਲ੍ਹਵਾਉਣ ਤੋਂ ਹੀ ਰੋਕਿਆ ਗਿਆ ਹੈ, ਸਗੋਂ ਇਸ ਦੇ ਨਾਲ ਹੀ ਇਸ ਮਾਮਲੇ ਦੀ ਸੰਵੇਦਨਸ਼ੀਲਤਾ ਨੂੰ ਸਮਝਦਿਆਂ ਸੁਰੱਖਿਆ ਜਾਂਚ ਏਜੰਸੀਆਂ ਵਿਚ ਸਿੱਖ ਮੁਲਾਜ਼ਮ ਭਰਤੀ ਕਰਨੇ ਵੀ ਸ਼ੁਰੂ ਕੀਤੇ ਹਨ ਤਾਂ ਕਿ ਸਿੱਖਾਂ ਦੀਆਂ ਭਾਵਨਾਵਾਂ ਪ੍ਰਤੀ ਸਾਰੇ ਸੂਖਮ ਪ੍ਰਭਾਵਾਂ ਨੂੰ ਸਮਝਦਿਆਂ, ਉਹ ਸਮੇਂ ਸਿਰ ਆਪਣੇ ਸਾਥੀਆਂ ਨੂੰ ਵੀ ਸੁਚੇਤ ਰੱਖ ਸਕਣ। ਇਸੇ ਤਰ੍ਹਾਂ ਹੀ ਸਿਆਸੀ ਖੇਤਰ ਵਿਚ ਵੀ ਸਿੱਖਾਂ ਨੇ ਕਾਫੀ ਸਰਗਰਮੀ ਸ਼ੁਰੂ ਕੀਤੀ ਹੈ। ਯੂਬਾ ਸਿਟੀ ਵਿਚ ਕਸ਼ਮੀਰ ਸਿੰਘ ਗਿੱਲ ਇਨ੍ਹਾਂ ਸਾਲਾਂ ਵਿਚ ਹੀ ਮੇਅਰ ਬਣੇ ਅਤੇ ਅਮਰੀਕੀ ਫੌਜ ਵਿਚ ਸਾਬਤ-ਸੂਰਤ ਹੋ ਕੇ ਸੇਵਾ ਕਰਨ ਵਾਲੇ ਡਾ. ਅਰਜਿੰਦਰ ਪਾਲ ਸਿੰਘ ਸੇਖੋਂ ਨੇ ਕਾਂਗਰਸਮੈਨ ਲਈ ਨੌਮੀਨੇਸ਼ਨ ਜਿੱਤੀ। ਹੋਰ ਵੀ ਬਹੁਤ ਸਾਰੇ ਸਿੱਖ ਕੌਂਸਲਾਂ ਦੇ ਮੈਂਬਰ ਅਤੇ ਹੋਰ ਅਹੁਦਿਆਂ ਉਪਰ ਬਿਰਾਜਮਾਨ ਹੋਏ ਹਨ। ਜਿਸ ਤਰ੍ਹਾਂ ਕੈਨੇਡਾ ਵਿਚ ਸਰੀ, ਬਰੈਂਪਟਨ ਅਤੇ ਹੋਰ ਬਹੁਤ ਸਾਰੇ ਅਜਿਹੇ ਖੇਤਰ ਹਨ, ਜਿਥੇ ਸਿੱਖਾਂ ਦੀ ਕਾਫੀ ਸੰਘਣੀ ਵਸੋਂ ਹੈ। ਅਮਰੀਕਾ ਵਿਚ ਭਾਵੇਂ ਕੈਲੀਫੋਰਨੀਆ ਅਤੇ ਕੁਝ ਹੋਰ ਖੇਤਰਾਂ ਵਿਚ ਸਿੱਖਾਂ ਦੀ ਵਸੋਂ ਕਾਫੀ ਹੈ ਪਰ ਇਹ ਖਾਸ ਖੇਤਰਾਂ ਵਿਚ ਕੇਂਦਰਿਤ ਨਹੀਂ, ਜਿਥੇ ਉਹ ਵਸੋਂ ਦੇ ਹਿਸਾਬ ਨਾਲ ਆਪਣੀ ਹੋਂਦ ਜਤਾ ਸਕੇ। ਇਸ ਕਰਕੇ ਸਿੱਖਾਂ ਲਈ ਇਥੇ ਇਹ ਗੱਲ ਭਾਵੇਂ ਸਿਆਸੀ ਖੇਤਰ ਵਿਚ ਅੱਗੇ ਵਧਣ ਲਈ ਮੁਸ਼ਕਲ ਪੈਦਾ ਕਰਦੀ ਹੈ, ਪਰ ਸਾਡੇ ਲੋਕਾਂ ਨੂੰ ਹੋਰਨਾਂ ਵਰਗਾਂ ਅਤੇ ਨਸਲਾਂ ਦੇ ਲੋਕਾਂ ਨਾਲ ਵੀ ਆਪਣਾ ਸਹਿਚਾਰ ਅਤੇ ਰਾਬਤਾ ਵਧਾਉਣਾ ਪਵੇਗਾ। ਜੇਕਰ ਅਸੀਂ ਦੇਖੀਏ ਤਾਂ ਸਾਡੀ ਗੁਰਦੁਆਰਾ ਕਮੇਟੀਆਂ ਅਤੇ ਹੋਰ ਸੰਸਥਾਵਾਂ ਪੰਜਾਬੀ ਮੀਡੀਏ ਤੱਕ ਹੀ ਸੀਮਤ ਰਹਿੰਦੀਆਂ ਹਨ। ਜੇਕਰ ਸਾਲ ਵਿਚ ਭਾਵੇਂ ਇਕ ਵਾਰੀ ਹੀ ਸਹੀ, ਉਹ ਮੁੱਖ ਧਾਰਾ ਦੇ ਮੀਡੀਏ ਵਿਚ ਇਸ਼ਤਿਹਾਰ ਦੇਣ ਅਤੇ ਆਪਣੀ ਹੋਂਦ ਬਾਰੇ ਲੋਕਾਂ ਨੂੰ ਦੱਸਣ ਲਈ ਇੰਟਰਵਿਊ ਛਪਵਾਉਣ ਤਾਂ ਇਸ ਨਾਲ ਵੀ ਹੋਰਨਾਂ ਨਸਲਾਂ ਤੇ ਵਰਗਾਂ ਦੇ ਲੋਕਾਂ ਨੂੰ ਸਾਡੇ ਧਰਮ, ਸੱਭਿਆਚਾਰ ਅਤੇ ਰੀਤੀ-ਰਿਵਾਜਾਂ ਬਾਰੇ ਵਧੇਰੇ ਜਾਣਕਾਰੀ ਮਿਲ ਸਕੇਗੀ।

ਅਮਰੀਕਾ ਵਿਚ ਆ ਕੇ ਆਰਥਿਕ ਅਤੇ ਵਪਾਰਕ ਖੇਤਰ ਵਿਚ ਚੰਗੀ ਪ੍ਰਾਪਤੀ ਹਾਸਲ ਕੀਤੀ ਹੈ। ਵੱਖ-ਵੱਖ ਖੇਤਰਾਂ ਵਿਚ ਸਾਡੇ ਲੋਕਾਂ ਦੀ ਤਰੱਕੀ ਦੀ ਛਾਪ ਸਪੱਸ਼ਟ ਨਜ਼ਰ ਆਉਂਦੀ ਹੈ। ਵਿੱਦਿਅਕ ਖੇਤਰ ਵਿਚ ਵੀ ਸਾਡੀ ਨਵੀਂ ਪੀੜ੍ਹੀ ਅੱਗੇ ਵਧਣ ਲੱਗੀ ਹੈ। ਇਸ ਸਮੇਂ ਸਾਡੀ ਸਭ ਤੋਂ ਵੱਡੀ ਲੋੜ ਸਿਆਸੀ ਖੇਤਰ ਵਿਚ ਆਪੋ-ਆਪਣੇ ਖੇਤਰਾਂ ਦੀਆਂ ਕੌਂਸਲਾਂ ਵਿਚ ਨੁਮਾਇੰਦਗੀ ਹਾਸਲ ਕਰਨਾ ਅਤੇ ਦੂਜੇ ਸਮਾਜਾਂ ਵਿਚ ਆਪਣੇ ਧਰਮ ਅਤੇ ਸੱਭਿਆਚਾਰ ਬਾਰੇ ਸੋਝੀ ਪੈਦਾ ਕਰਨ ਦੀ ਹੈ। ਕਿਉਂਕਿ ਹੇਠਲੇ ਪੱਧਰ 'ਤੇ ਜੇਕਰ ਅਸੀਂ ਦੂਸਰੀਆਂ ਨਸਲਾਂ ਅਤੇ ਵਰਗਾਂ ਦੇ ਲੋਕਾਂ ਨਾਲ ਚੰਗਾ ਸਹਿਚਾਰ ਅਤੇ ਰਾਬਤਾ ਕਾਇਮ ਕਰ ਲਵਾਂਗੇ ਤਾਂ ਲਾਜ਼ਮੀ ਹੀ ਉਹ ਸਾਡੀ ਪਹਿਚਾਣ ਅਤੇ ਸੱਭਿਆਚਾਰ ਬਾਰੇ ਵਧੇਰੇ ਸੁਚੇਤ ਹੋ ਸਕਣਗੇ। ਅਜਿਹੀ ਹਾਲਤ ਵਿਚ ਫਿਰ ਗਲਤ ਪਹਿਚਾਣ ਕਾਰਨ ਵੱਡੇ ਨੁਕਸਾਨ ਝੱਲਣ ਵਾਲੀ ਗੱਲ ਮੁੜ ਨਹੀਂ ਵਾਪਰ ਸਕੇਗੀ। ਸਾਡੇ ਲੋਕਾਂ ਨੂੰ ਪਿਛਲੇ **10** ਸਾਲਾਂ ਦੀਆਂ ਘਟਨਾਵਾਂ ਤੋਂ ਸਬਕ ਸਿੱਖਣਾ ਚਾਹੀਦਾ ਹੈ ਅਤੇ ਇਹ ਗੱਲ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ ਕਿ ਅਸੀਂ ਇਸ ਮੁਲਕ ਵਿਚ ਆਪਣੇ ਧਰਮ ਅਤੇ ਸੱਭਿਆਚਾਰ ਨੂੰ ਤਾਂ ਹੀ ਪੱਕੀ ਪੈਰੀਂ ਰੱਖ

ਸਕਾਂਗੇ, ਜੇਕਰ ਅਸੀਂ ਹੋਰਨਾਂ ਕੌਮਾਂ ਅਤੇ ਨਸਲਾਂ ਦੇ ਲੋਕਾਂ ਨੂੰ ਵੀ ਇਸ ਸੰਬੰਧੀ ਜਾਣਕਾਰੀ ਦੇਵਾਂਗੇ। ਸਿੱਖ ਧਰਮ ਇਕ ਸਰਵ ਵਿਆਪੀ ਧਰਮ ਹੈ, ਜੋ ਸਰਬੱਤ ਦਾ ਭਲਾ ਚਾਹੁੰਦਾ ਹੈ ਅਤੇ ਹਰ ਲੋੜਵੰਦ ਦੀ ਮਦਦ ਦਾ ਧਾਰਨੀ ਹੈ। ਨਵਾਂ ਉਸਰ ਰਿਹਾ ਸਮਾਜ ਅੱਜ ਇਸੇ ਗੱਲ ਦੀ ਮੰਗ ਕਰਦਾ ਹੈ ਕਿ ਹਰ ਲੋੜਵੰਦ ਦੀ ਮਦਦ ਹੋਵੇ, ਸਾਰੇ ਲੋਕ ਰਲ-ਮਿਲ ਕੇ ਰਹਿਣ ਅਤੇ ਸੰਸਾਰ ਸ਼ਾਂਤੀ ਕਾਇਮ ਹੋਵੇ। **9/11** ਦੇ ਹਮਲੇ ਨੇ ਇਹ ਗੱਲ ਸਾਬਿਤ ਕੀਤੀ ਹੈ ਕਿ ਸੰਸਾਰ ਅਮਨ ਬਗੈਰ ਕਿਸੇ ਵੀ ਦੇਸ਼ ਵਿਚ ਵਿਕਾਸ ਸੰਭਵ ਨਹੀਂ। ਇਸ ਕਰਕੇ ਅੱਜ ਵੱਖ-ਵੱਖ ਦੇਸ਼ਾਂ ਵਿਚਕਾਰ ਆਪਸੀ ਤਾਲਮੇਲ ਅਤੇ ਸੰਸਾਰ ਅਮਨ ਲਈ ਸਰਗਰਮ ਤਾਕਤਾਂ ਨੂੰ ਅੱਗੇ ਵਧਣਾ ਚਾਹੀਦਾ ਹੈ ਅਤੇ ਸੰਸਾਰ ਤਰੱਕੀ ਦਾ ਰਾਹ ਖੋਲ੍ਹਣਾ ਚਾਹੀਦਾ ਹੈ।

**00**

# ਗੁਰਦੁਆਰਾ ਸਾਹਿਬ ਸਟਾਕਟਨ ਦੀ 100ਵੀਂ ਵਰ੍ਹੇਗੰਢ ਮਨਾਉਂਦਿਆਂ ਆਏ ਗਦਰੀ ਬਾਬੇ ਯਾਦ

### ਅੰਕ 38, 15-21 ਸਤੰਬਰ, 2011

ਪੰਜਾਬੀਆਂ ਦਾ ਮੁੱਢ ਭਾਵੇਂ ਪੰਜਾਬ ਹੈ ਪਰ ਇਹ ਸ਼ਾਇਦ ਪਹਿਲੀ ਵਿਲੱਖਣ ਕੌਮ ਹੈ ਕਿ ਜਿਸ ਨੇ ਆਪਣੀ ਵਿਰਾਸਤ ਦੇ ਝੰਡੇ ਪੰਜਾਬ ਤੋਂ ਬਾਹਰ ਵੀ ਗੱਢ ਦਿੱਤੇ ਹਨ। ਆਮ ਤੌਰ 'ਤੇ ਕੌਮਾਂ ਦੀ ਵਿਰਾਸਤ ਉਨ੍ਹਾਂ ਦੀ ਜੰਮਣ ਭੌਇੰ ਨਾਲ ਹੀ ਜੁੜੀ ਹੋਈ ਹੈ। ਉਹ ਕੌਮਾਂ ਆਪਣੀਆਂ ਯਾਦਾਂ, ਇਤਿਹਾਸਕ ਵਲਵਲੇ ਅਤੇ ਵਿਰਾਸਤ ਦਾ ਜਜ਼ਬਾ ਆਪਣੇ ਮੁੱਢ ਤੋਂ ਹੀ ਹਾਸਲ ਕਰਦੇ ਹਨ ਪਰ ਪੰਜਾਬੀਆਂ ਨੇ ਆਪਣੀਆਂ ਕੁਰਬਾਨੀਆਂ ਅਤੇ ਮਿਹਨਤ ਸਦਕਾ ਕੁੱਲ ਦੁਨੀਆ ਵਿਚ ਸੰਘਰਸ਼ ਦੇ ਅਜਿਹੇ ਕਾਰਨਾਮੇ ਕੀਤੇ ਹਨ, ਜੋ ਸਮਾਂ ਲੰਘਣ ਨਾਲ ਉਨ੍ਹਾਂ ਥਾਵਾਂ ਉਪਰ ਵਿਰਾਸਤ ਦਾ ਚਿੰਨ੍ਹ ਬਣ ਗਏ ਹਨ। ਵਿਰਾਸਤ ਕਿਸੇ ਕੌਮ ਦੇ ਲੋਕਾਂ ਵੱਲੋਂ ਕਿਸੇ ਜਗ੍ਹਾ ਰਹਿਣ ਨਾਲ ਨਹੀਂ ਬਣ ਜਾਂਦੀ। ਵਿਰਾਸਤ ਕਾਇਮ ਕਰਨ ਲਈ ਲੰਬੇ ਸੰਘਰਸ਼ ਕਰਨੇ ਪੈਂਦੇ ਹਨ, ਕੁਰਬਾਨੀਆਂ ਦੇਣੀਆਂ ਪੈਂਦੀਆਂ ਹਨ। ਅਜਿਹੀ ਹੀ ਲਾ-ਮਿਸਾਲ ਕੁਰਬਾਨੀਆਂ ਅਤੇ ਸੰਘਰਸ਼ ਦੀ ਗਾਥਾ ਹੈ ਭਾਰਤ ਦੀ ਆਜ਼ਾਦੀ ਦੇ ਇਤਿਹਾਸ ਵਿਚ ਗਦਰ ਪਾਰਟੀ ਦੀ। ਗਦਰ ਲਹਿਰ ਦਾ ਆਰੰਭ ਅਮਰੀਕਾ ਵਿਚ ਕੈਲੀਫੋਰਨੀਆ ਦੀ ਧਰਤੀ ਤੋਂ ਹੋਇਆ ਸੀ। ਕੈਲੀਫੋਰਨੀਆ ਦੀ ਧਰਤੀ ਉਪਰ 1912 ਵਿਚ ਗਦਰ ਪਾਰਟੀ ਦਾ ਮੁੱਢ ਬੱਝਿਆ ਸੀ। ਸਟਾਕਟਨ ਦਾ ਗੁਰਦੁਆਰਾ ਗਦਰੀ ਲਹਿਰ ਦਾ ਮੁੱਢ ਬਣਿਆ। ਇਸ ਗੁਰਦੁਆਰੇ ਦਾ 100 ਸਾਲਾ ਇਤਿਹਾਸ ਪੰਜਾਬੀਆਂ ਦੀ ਵਿਰਾਸਤ ਦਾ ਇਕ ਜਿਉਂਦਾ ਜਾਗਦਾ ਸਬੂਤ ਹੈ। ਇਸ ਜਗ੍ਹਾ ਬੈਠ ਕੇ ਹੀ ਸੋਹਣ ਸਿੰਘ ਭਕਨਾ, ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਲਾਲਾ ਹਰਦਿਆਲ ਵਰਗੇ ਯੋਧਿਆਂ ਨੇ ਭਾਰਤ ਦੀ ਜੰਗੇ ਆਜ਼ਾਦੀ ਵਿਚ ਕੁੱਦਣ ਲਈ ਗਦਰ ਪਾਰਟੀ ਕਾਇਮ ਕਰਨ ਦੀਆਂ ਵਿਉਂਤਾਂ ਘੜੀਆਂ। ਇਹ ਸਥਾਨ ਗਦਰ ਪਾਰਟੀ ਦੇ ਨਾਂ ਉਪਰ ਪੰਜਾਬੀ ਦੀ ਲਾ-ਮਿਸਾਲ ਵਿਰਾਸਤ ਦਾ ਇਕ ਚਿੰਨ੍ਹ ਹੈ। ਗਦਰ ਪਾਰਟੀ ਨੇ ਭਾਰਤ ਦੀ ਜੰਗੇ-ਆਜ਼ਾਦੀ ਦਾ ਬਿਗੁਲ ਵਜਾਉਣ ਵਿਚ ਬਹੁਤ ਅਹਿਮ ਰੋਲ ਅਦਾ ਕੀਤਾ। ਬਰਤਾਨਵੀ ਹਾਕਮਾਂ ਨੂੰ ਭਾਰਤ ਛੱਡ ਜਾਣ ਲਈ ਵਿਦੇਸ਼ਾਂ ਵਿਚੋਂ ਭਾਰਤੀਆਂ ਦੀ ਇਹ ਪਹਿਲੀ ਲਲਕਾਰ ਸੀ। ਗੁਰਦੁਆਰਾ ਸਟਾਕਟਨ ਦੀ 100ਵੀਂ ਵਰ੍ਹੇਗੰਢ ਮਨਾਈ ਗਈ ਹੈ। ਇਹ ਆਪਣੇ ਆਪ ਇਸ ਧਰਤੀ ਉਪਰ ਸਾਡੀ ਵਿਰਾਸਤ ਦਾ ਚਿੰਨ੍ਹ ਹੈ। ਗੁਰਦੁਆਰਾ ਸਟਾਕਟਨ ਗਦਰ ਲਹਿਰ ਦੇ ਰਾਹੀਂ ਭਾਰਤ ਦੀ ਜੰਗੇ-ਆਜ਼ਾਦੀ ਵਿਚ ਪ੍ਰਵਾਸੀ ਭਾਰਤੀਆਂ ਵੱਲੋਂ ਪਾਏ ਯੋਗਦਾਨ ਦਾ ਜਿਉਂਦਾ ਜਾਗਦਾ ਸਬੂਤ ਹੈ। ਗਦਰ ਪਾਰਟੀ ਦੀ ਕਾਇਮੀ ਤੋਂ ਬਾਅਦ 9 ਦਸੰਬਰ 1913 ਨੂੰ ਗਦਰ ਲਹਿਰ ਨਾਂ ਦਾ ਪੰਜਾਬੀ ਅਖ਼ਬਾਰ ਇਥੋਂ ਹੀ ਆਰੰਭ ਹੋਇਆ ਸੀ। ਭਾਰਤ ਤੋਂ ਰੋਟੀ-ਰੋਜ਼ੀ ਦੀ ਭਾਲ ਵਿਚ ਇਥੇ ਪੁੱਜੇ ਇਨ੍ਹਾਂ ਅਣਖੀਲੇ ਯੋਧਿਆਂ ਨੇ ਰੋਜ਼ਗਾਰ ਵਿਚ ਖੁੱਭਣ ਅਤੇ ਨਿੱਜੀ ਲਾਭ ਹਾਸਲ ਕਰਨ ਦੀ ਬਜਾਇ ਕੌਮੀ ਪਰਵਾਨਿਆਂ ਦਾ ਰਾਹ ਫੜਿਆ ਅਤੇ ਆਪਣੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਸੰਘਰਸ਼ ਦਾ ਰਸਤਾ ਚੁਣਿਆ। ਗਦਰ ਅਖ਼ਬਾਰ ਦੇ ਪੰਜਾਬੀ ਦੇ ਸੰਪਾਦਕ ਸ਼ਹੀਦ ਕਰਤਾਰ ਸਿੰਘ ਸਰਾਭਾ ਸਨ, ਜਦਕਿ ਗਦਰ ਦੇ ਉਰਦੂ

ਅਖ਼ਬਾਰ ਦੇ ਸੰਪਾਦਕ ਲਾਲਾ ਹਰਦਿਆਲ ਸਨ।

ਗਦਰ ਪਾਰਟੀ ਪੂਰੀ ਤਰ੍ਹਾਂ ਦੇਸ਼ ਭਗਤ ਅਤੇ ਸੈਕੂਲਰ ਸੀ। ਇਸ ਦਾ ਮੁੱਖ ਉਦੇਸ਼ ਭਾਰਤ ਨੂੰ ਬਰਤਾਨਵੀ ਹੁਕਮਰਾਨਾਂ ਤੋਂ ਆਜ਼ਾਦ ਕਰਵਾਉਣਾ ਸੀ। ਗਦਰ ਪਾਰਟੀ ਵੱਲੋਂ ਕੱਢਿਆ ਗਿਆ ਗਦਰ ਅਖ਼ਬਾਰ ਕੁਝ ਸਮੇਂ ਵਿਚ ਹੀ ਇਸ ਖੇਤਰ ਵਿਚ ਬਹੁਤ ਹਰਮਨ ਪਿਆਰਾ ਹੋ ਗਿਆ ਅਤੇ ਆਜ਼ਾਦੀ ਦੀ ਲੜਾਈ ਲਈ ਲੋਕਾਂ ਨੂੰ ਹਰ ਤਰ੍ਹਾਂ ਦੀ ਜਾਣਕਾਰੀ ਦੇਣ ਦਾ ਵੱਡਾ ਸਾਧਨ ਬਣ ਗਿਆ। ਗਦਰ ਪਾਰਟੀ ਦੇ ਮੋਢੀਆਂ ਵਿਚ ਸ. ਸੋਹਣ ਸਿੰਘ ਭਕਨਾ ਪ੍ਰਧਾਨ, ਕੇਸਰ ਸਿੰਘ ਉਪ ਪ੍ਰਧਾਨ, ਲਾਲਾ ਹਰਦਿਆਲ ਜਨਰਲ ਸਕੱਤਰ, ਸ਼ਹੀਦ ਕਰਤਾਰ ਸਿੰਘ ਸਰਾਭਾ, ਬਾਬਾ ਜਵਾਲਾ ਸਿੰਘ ਉਪ ਪ੍ਰਧਾਨ, ਬਾਬਾ ਵੈਸਾਖਾ ਸਿੰਘ, ਸ. ਬਲਵੰਤ ਸਿੰਘ, ਪੰਡਿਤ ਕਾਂਸ਼ੀ ਰਾਮ, ਹਰਨਾਮ ਸਿੰਘ ਟੁੰਡੀਲਾਟ, ਜੀ.ਡੀ. ਵਰਮਾ, ਲਾਲਾ ਠਾਕਰ ਦਾਸ ਧੂਰੀ, ਮੁਨਸ਼ੀ ਰਾਮ, ਭਾਈ ਪਰਮਾਨੰਦ, ਨਿਧਾਨ ਸਿੰਘ ਚੁੱਘਾ, ਸੰਤੋਖ ਸਿੰਘ, ਮਾਸਟਰ ਊਧਮ ਸਿੰਘ, ਬਾਬਾ ਹਰਨਾਮ ਸਿੰਘ (ਕਾਰੀ ਸਾਰੀ), ਕਰੀਮ ਬਖਸ਼, ਅਮਰ ਚੰਦ, ਰਹਿਮਤ ਅਲੀ, ਵੀ.ਜੀ. ਪਿੰਗਲੇ ਆਦਿ ਸਨ।

ਗੁਰਦੁਆਰਾ ਸਟਾਕਟਨ ਵਿਖੇ ਗਦਰ ਅਖ਼ਬਾਰ ਕੱਢਣ ਵਾਲੀ ਪ੍ਰਿੰਟਿੰਗ ਮਸ਼ੀਨ ਅਜੇ ਵੀ ਕੇਸਰ ਸਿੰਘ ਢਿੱਲੋਂ ਗਦਰ ਮੈਮੋਰੀਅਲ ਟਰੱਸਟ ਵੱਲੋਂ ਸੰਭਾਲ ਕੇ ਰੱਖੀ ਹੋਈ ਹੈ ਅਤੇ ਇਸ ਮਸ਼ੀਨ ਨੂੰ ਗੁਰਦੁਆਰਾ ਸਾਹਿਬ ਵਿਖੇ ਉਸਾਰੇ ਜਾਣ ਵਾਲੇ ਮਿਊਜ਼ੀਅਮ ਵਿਚ ਰੱਖੇ ਜਾਣ ਦੀ ਯੋਜਨਾ ਹੈ। ਕੈਲੀਫੋਰਨੀਆ ਵਿਚ ਸਟਾਕਟਨ, ਸਾਨ ਫਰਾਂਸਿਸਕੋ ਅਤੇ ਕਈ ਹੋਰ ਸਥਾਨ ਅਮੀਰ ਪੰਜਾਬੀ ਵਿਰਸੇ ਦਾ ਚਿੰਨ੍ਹ ਹਨ, ਜਿਥੇ ਸਾਡੇ ਲੋਕਾਂ ਨੇ ਆ ਕੇ ਸੰਘਰਸ਼ ਕੀਤਾ ਅਤੇ ਆਪਣੀਆਂ ਪੈੜਾਂ ਦੀ ਅਜਿਹੀ ਡੂੰਘੀ ਛਾਪ ਛੱਡੀ ਹੈ, ਜੋ ਸਦੀਆਂ ਲੰਘਣ ਨਾਲ ਮੱਧਮ ਹੋਣ ਦੀ ਬਜਾਏ ਹੋਰ ਗੂੜੀ ਹੋਵੇਗੀ।

ਕਿਉਂਕਿ ਇਹ ਪੈੜਾਂ ਖੂਨ ਡੋਲ ਕੇ ਕੀਤੇ ਲੰਬੇ ਸੰਘਰਸ਼ ਦਾ ਨਤੀਜਾ ਹਨ। ਇਕ 100 ਸਾਲ ਲੰਘਣ ਬਾਅਦ ਅੱਜ ਸਟਾਕਟਨ ਸਾਡੇ ਵਿਰਸੇ ਦਾ ਇਕ ਅਹਿਮ ਅੰਗ ਬਣ ਗਿਆ ਹੈ। ਹਰ ਪੰਜਾਬੀ ਨੂੰ ਇਸ ਉਪਰ ਮਾਣ ਹੈ। ਸਟਾਕਟਨ ਦੀ ਧਰਤੀ ਉਪਰ ਆ ਕੇ ਇਥੇ ਆ ਵਸੇ ਪੰਜਾਬੀਆਂ ਨੂੰ ਹੁਣ ਕੁਝ ਵੀ ਓਪਰਾ ਨਹੀਂ ਲੱਗਦਾ, ਸਗੋਂ ਜਦ ਉਹ ਗਦਰੀ ਬਾਬਿਆਂ ਵੱਲੋਂ ਇਸ ਧਰਤੀ ਉਪਰ ਕੀਤੇ ਸੰਘਰਸ਼ ਦੀਆਂ ਯਾਦਾਂ ਤਾਜ਼ੀਆਂ ਕਰਦੇ ਹਨ ਤਾਂ ਸਭ ਕੁਝ ਆਪਣਾ-ਆਪਣਾ ਲੱਗਦਾ ਹੈ। ਇਹੀ ਗੱਲ ਹੈ, ਜੋ ਵਿਰਸੇ ਦਾ ਅੰਗ ਬਣਦੀ ਹੈ। ਪੰਜਾਬੀਆਂ ਦਾ ਇਤਿਹਾਸ ਤੇ ਵਿਰਸਾ ਪੰਜਾਬ ਤੋਂ ਬਾਹਰ ਦੁਨੀਆ ਭਰ ਵਿਚ ਫੈਲ ਚੁੱਕਿਆ ਹੈ। ਪੰਜਾਬੀਆਂ ਦਾ ਜਿੰਨਾ ਪੁਰਾਣਾ ਪ੍ਰਵਾਸ ਦਾ ਇਤਿਹਾਸ ਹੈ, ਓਨਾ ਹੀ ਨਸਲੀ ਵਿਤਕਰੇ, ਮਨੁੱਖੀ ਅਧਿਕਾਰਾਂ ਅਤੇ ਜੰਗੇ ਆਜ਼ਾਦੀ ਵਿਚ ਸ਼ਾਮਲ ਹੋ ਕੇ ਸੰਘਰਸ਼ ਕਰਨ ਦਾ ਇਤਿਹਾਸ ਹੈ। ਇਹ ਇਤਿਹਾਸ ਹੀ ਸਾਨੂੰ ਇਸ ਗੱਲ ਦਾ ਅਹਿਸਾਸ ਕਰਵਾਉਂਦਾ ਹੈ ਕਿ ਅਮਰੀਕਾ ਸਮੇਤ ਹੋਰਨਾਂ ਮੁਲਕਾਂ ਵਿਚ ਵੀ ਅਸੀਂ ਅਪਣੱਤ ਦੇ ਕੇਂਦਰ ਪੈਦਾ ਕਰ ਲਏ ਹਨ। ਭਾਵ ਹੋਰਨਾਂ ਮੁਲਕਾਂ ਵਿਚ ਵੀ ਪੰਜਾਬੀ ਵਿਰਸਾ ਵਿਕਸਿਤ ਤੇ ਸਥਾਪਿਤ ਹੋਣਾ ਸ਼ੁਰੂ ਹੋ ਗਿਆ ਹੈ। ਕੈਲੀਫੋਰਨੀਆ ਦੀ ਧਰਤੀ ਉਪਰ ਗਦਰ ਲਹਿਰ ਦੀਆਂ ਪੈੜਾਂ ਦੇ ਚਿੰਨ੍ਹ ਸਾਡੇ ਅਮੀਰ ਵਿਰਸੇ ਦਾ ਅਜਿਹਾ ਅੰਗ ਹੈ, ਜਿਸ ਉਪਰ ਸਾਡੀਆਂ ਪੀੜ੍ਹੀਆਂ ਹਮੇਸ਼ਾ ਮਾਣ ਕਰਦੀਆਂ ਰਹੀਆਂ ਹਨ। ਸੋ ਲੋੜ ਹੈ ਵਿਦੇਸ਼ੀ ਧਰਤੀਆਂ ਉਪਰ ਆ ਕੇ ਕੀਤੇ ਸੰਘਰਸ਼ ਦੌਰਾਨ ਰਚੇ ਗਏ ਇਤਿਹਾਸ ਅਤੇ ਵਿਰਸੇ ਦੇ ਹਰ ਅੰਗ ਅਤੇ ਕਣ ਨੂੰ ਪਛਾਨਣ ਅਤੇ ਸੰਭਾਲਣ ਦੀ। ਕੈਲੀਫੋਰਨੀਆ ਦੀ ਧਰਤੀ

ਉਪਰ ਵੀ ਪੰਜਾਬੀ ਵਿਰਸੇ ਦੀਆਂ ਬਹੁਤ ਸਾਰੀਆਂ ਘਟਨਾਵਾਂ ਮੌਜੂਦ ਹਨ। ਹੁਣ ਮੌਕਾ ਆ ਗਿਆ ਹੈ ਕਿ ਹੁਣ ਅਸੀਂ ਹਰ ਥਾਂ ਉਪਰ ਪਏ ਪੰਜਾਬੀ ਵਜੂਦ ਨੂੰ ਪਛਾਣ ਕੇ ਉਸ ਦੀ ਸੰਭਾਲ ਕਰੀਏ ਅਤੇ ਨਵੀਆਂ ਪੀੜ੍ਹੀਆਂ ਨੂੰ ਉਸ ਸੰਬੰਧੀ ਜਾਗ੍ਰਿਤ ਕਰੀਏ। ਇਤਿਹਾਸ ਵਿਚ ਹਮੇਸ਼ਾ ਉਹ ਕੌਮਾਂ ਹੀ ਅੱਗੇ ਵਧਦੀਆਂ ਹਨ ਅਤੇ ਨਵੇਂ ਦਿਸਹੱਦੇ ਪਾਰ ਕਰਦੀਆਂ ਹਨ, ਜੋ ਆਪਣੇ ਵਿਰਸੇ ਨੂੰ ਸੰਭਾਲਣ ਅਤੇ ਨਵੀਂ ਪੀੜ੍ਹੀ ਤੱਕ ਪਹੁੰਚਾਉਣ ਲਈ ਸੁਚੇਤ ਹੁੰਦੀਆਂ ਹਨ। ਪੰਜਾਬੀਆਂ ਬਾਰੇ ਆਮ ਕਹਾਵਤ ਹੈ ਕਿ ਅਸੀਂ ਇਤਿਹਾਸ ਰਚ ਤਾਂ ਲੈਂਦੇ ਹਾਂ ਪਰ ਸੰਭਾਲਣ ਵਿਚ ਹਮੇਸ਼ਾ ਪਛੜੇ ਰਹਿੰਦੇ ਹਾਂ। ਸਾਨੂੰ ਹੁਣ ਆਪਣੀ ਇਹ ਬਿਰਤੀ ਤਿਆਗਣੀ ਪਵੇਗੀ ਅਤੇ ਆਪਣੇ ਵਿਰਸੇ ਨੂੰ ਸੰਭਾਲਣ ਅਤੇ ਨਵੀਂ ਪੀੜ੍ਹੀ ਤੱਕ ਪਹੁੰਚਾਉਣ ਲਈ ਸੁਚੇਤ ਹੋਣਾ ਪਵੇਗਾ।

**00**

# ਸ਼੍ਰੋਮਣੀ ਕਮੇਟੀ ਚੋਣਾਂ; ਜ਼ਿੰਮੇਵਾਰੀਆਂ ਅਤੇ ਚੁਣੌਤੀਆਂ

## ਅੰਕ 39, 22-28 ਸਤੰਬਰ, 2011

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ 7 ਸਾਲ ਬਾਅਦ ਹੋਈਆਂ ਆਮ ਚੋਣਾਂ ਦੇ ਨਤੀਜੇ ਆ ਗਏ ਹਨ ਅਤੇ ਇਨ੍ਹਾਂ ਚੋਣਾਂ ਵਿਚ ਅਕਾਲੀ ਦਲ ਬਾਦਲ ਅਤੇ ਸੰਤ ਸਮਾਜ ਦੇ ਸਾਂਝੇ ਉਮੀਦਵਾਰਾਂ ਨੂੰ ਵਿਆਪਕ ਜਿੱਤ ਹਾਸਲ ਹੋਈ ਹੈ। ਕੁੱਲ 170 ਮੈਂਬਰ ਚੁਣਨ ਲਈ ਹੋਈ ਚੋਣ ਵਿਚ ਬਾਦਲ ਦਲ ਤੇ ਸੰਤ ਸਮਾਜ ਦੇ 157 ਉਮੀਦਵਾਰ ਜੇਤੂ ਰਹੇ ਹਨ। ਅਕਾਲੀ ਦਲ ਤੋਂ ਬਾਗੀ ਹੋ ਕੇ ਖੜ੍ਹੇ 4 ਉਮੀਦਵਾਰ ਵੀ ਜਿੱਤ ਗਏ ਹਨ ਅਤੇ 9 ਉਮੀਦਵਾਰ ਪੰਥਕ ਮੋਰਚੇ ਨਾਲ ਸੰਬੰਧਤ ਚੁਣੇ ਗਏ ਹਨ। ਅੰਕੜਿਆਂ ਦੇ ਹਿਸਾਬ ਨਾਲ ਬਾਦਲ ਦਲ ਨੂੰ ਪਿਛਲੇ ਸਾਲ ਨਾਲੋਂ ਵੀ ਵੱਡੀ ਜਿੱਤ ਪ੍ਰਾਪਤ ਹੋਈ ਹੈ। 2004 ਵਿਚ ਹੋਈਆਂ ਚੋਣਾਂ ਦੌਰਾਨ ਬਾਦਲ ਦਲ ਵਿਰੋਧੀ ਧੜੇ ਦੇ 35 ਮੈਂਬਰ ਚੁਣੇ ਗਏ ਸਨ। ਪਰ ਇਸ ਵਾਰ ਇਹ ਗਿਣਤੀ ਹੋਰ ਵੀ ਘਟ ਗਈ ਹੈ। ਚੋਣ ਨਤੀਜੇ ਸਪੱਸ਼ਟ ਸੰਕੇਤ ਕਰਦੇ ਹਨ ਕਿ ਬਾਦਲ ਦਲ ਵਿਰੋਧੀ ਧੜੇ ਸਿੱਖ ਸੰਗਤ ਅੱਗੇ ਕੋਈ ਅਜਿਹਾ ਪ੍ਰੋਗਰਾਮ ਪੇਸ਼ ਨਹੀਂ ਕਰ ਸਕੇ, ਜੋ ਉਨ੍ਹਾਂ ਨੂੰ ਪ੍ਰਭਾਵਿਤ ਕਰ ਸਕਦਾ ਹੋਵੇ ਅਤੇ ਗੁਰਦੁਆਰਾ ਪ੍ਰਬੰਧ ਵਿਚ ਸੁਧਾਰ ਅਤੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਬਿਹਤਰ ਵਿਵਸਥਾ ਕਾਇਮ ਕਰ ਸਕਣ ਲਈ ਸਮਰੱਥਾ ਰੱਖਦਾ ਹੋਵੇ। ਇਹੀ ਕਾਰਨ ਹੈ ਕਿ ਇਸ ਵਾਰ ਵਿਰੋਧੀ ਧੜਿਆਂ ਦੇ ਮੈਂਬਰ ਵੀ ਘਟ ਗਏ ਹਨ ਅਤੇ ਵੋਟ ਦਰ ਵੀ ਉਨ੍ਹਾਂ ਨੂੰ ਪਹਿਲਾਂ ਨਾਲੋਂ ਘੱਟ ਮਿਲੀ ਹੈ। ਨਵੇਂ ਚੁਣੇ ਗਏ ਮੈਂਬਰਾਂ ਦਾ ਗੁਰਦੁਆਰਾ ਚੋਣ ਕਮਿਸ਼ਨ ਦੀ ਸਿਫਾਰਸ਼ ਉਪਰ ਕੇਂਦਰੀ ਗ੍ਰਹਿ ਮੰਤਰਾਲੇ ਨੇ ਨੋਟੀਫਿਕੇਸ਼ਨ ਜਾਰੀ ਕਰਨਾ ਹੈ। ਇਸ ਤੋਂ ਬਾਅਦ ਹੀ ਜਨਰਲ ਹਾਊਸ ਦੀ ਆਮ ਮੀਟਿੰਗ ਹੋਵੇਗੀ, ਜਿਸ ਵਿਚ 15 ਮੈਂਬਰ ਨਾਮਜ਼ਦ ਕੀਤੇ ਜਾਣਗੇ ਅਤੇ ਉਸ ਤੋਂ ਬਾਅਦ ਪ੍ਰਧਾਨਗੀ ਦੀ ਚੋਣ ਹੋਵੇਗੀ।

ਸ਼੍ਰੋਮਣੀ ਕਮੇਟੀ ਚੋਣਾਂ ਦੀ ਪ੍ਰਚਾਰ ਮੁਹਿੰਮ ਉਪਰ ਝਾਤ ਮਾਰੀ ਜਾਵੇ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਇਹ ਚੋਣਾਂ ਕਿਸੇ ਧਾਰਮਿਕ ਸੰਸਥਾ ਦੀ ਚੋਣ ਵਾਂਗ ਨਹੀਂ, ਸਗੋਂ ਵਿਧਾਨ ਸਭਾ ਜਾਂ ਲੋਕ ਸਭਾ ਦੀਆਂ ਚੋਣਾਂ ਵਾਂਗ ਲੜੀਆਂ ਗਈਆਂ ਹਨ। ਵੱਡੇ-ਵੱਡੇ ਜਲਸੇ-ਜਲੂਸ ਕੀਤੇ ਗਏ। ਪਿੰਡਾਂ ਅਤੇ ਸ਼ਹਿਰਾਂ ਵਿਚ ਮਹਿੰਗੇ ਪੈਟਰੋਲ, ਡੀਜ਼ਲ ਫੂਕਦੀਆਂ ਕਾਰਾਂ ਘੁੰਮਦੀਆਂ ਰਹੀਆਂ। ਕਰੀਬ ਇਕ ਮਹੀਨਾ ਪੂਰਾ ਪੰਜਾਬ ਇਸ ਚੋਣ ਸਰਗਰਮੀ ਦੀ ਘੁੰਮਣਘੇਰੀ ਵਿਚ ਫਸਿਆ ਰਿਹਾ। ਇਹ ਚੋਣਾਂ ਵਿਧਾਨ ਸਭਾ ਦੀਆਂ ਚੋਣਾਂ ਵਾਂਗ ਹੀ ਬੇਹੱਦ ਮਹਿੰਗੀਆਂ ਅਤੇ ਵੱਕਾਰ ਦਾ ਸਵਾਲ ਬਣੀਆਂ। ਇਨ੍ਹਾਂ ਚੋਣਾਂ ਵਿਚ ਗੁਰਦੁਆਰਾ ਪ੍ਰਬੰਧ ਅਤੇ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਸੁਣਨ ਨੂੰ ਘੱਟ ਹੀ ਮਿਲਿਆ, ਸਗੋਂ ਇਸ ਤੋਂ ਉਲਟ ਇਕ-ਦੂਜੇ ਵਿਰੁੱਧ ਤੋਹਮਤਬਾਜ਼ੀ ਅਤੇ ਸਿਆਸਤ ਵਧੇਰੇ ਚਲਦੀ ਦਿਖਾਈ ਦਿੱਤੀ। ਵੋਟਾਂ ਵਾਲੇ ਦਿਨ ਅਨੇਕਾਂ ਥਾਵਾਂ ਉਪਰ ਝਗੜੇ ਹੋਏ ਹਨ। ਕੁਝ ਥਾਵਾਂ 'ਤੇ ਵਿਧਾਨ ਸਭਾ ਚੋਣਾਂ ਵਾਂਗ ਹੀ ਬੂਥਾਂ ਉਪਰ ਕਬਜ਼ੇ ਦੀਆਂ ਘਟਨਾਵਾਂ ਵਾਪਰੀਆਂ। ਕਈ ਥਾਈਂ ਲੜਾਈ-ਝਗੜੇ ਤੇ ਕੁੱਟਮਾਰ ਵੀ ਹੋਈ। ਅਜਿਹਾ ਸਾਰਾ ਕੁਝ ਸਿਆਸੀ ਚੋਣਾਂ ਵਿਚ ਤਾਂ ਆਮ ਸੁਣਿਆ ਵੇਖਿਆ ਜਾਂਦਾ ਹੈ ਪਰ ਧਾਰਮਿਕ ਸਥਾਨਾਂ ਦੀ ਚੋਣ ਵਿਚ ਅਜਿਹਾ ਕੁਝ ਸ਼ੋਭਾ ਨਹੀਂ ਦਿੰਦਾ। ਸਿੱਖਾਂ ਦੇ ਧਾਰਮਿਕ ਅਸਥਾਨ ਸੇਵਾ, ਸਿਮਰਨ ਅਤੇ ਸੁਰੱਖਿਆ ਦੇ ਕੇਂਦਰ ਹਨ। ਇਨ੍ਹਾਂ

ਸਥਾਨਾਂ ਤੋਂ ਹਮੇਸ਼ਾ ਗੁਰਉਪਦੇਸ਼ ਹੀ ਬਾਹਰ ਜਾਣਾ ਚਾਹੀਦਾ ਹੈ। ਇਥੇ ਜੋ ਵੀ ਕੰਮ ਹੋਵੇ, ਉਹ ਸੇਵਾ ਭਾਵਨਾ ਨਾਲ ਹੋਣਾ ਚਾਹੀਦਾ ਹੈ ਅਤੇ ਸਿਮਰਨ ਵਧਾਉਣ ਦਾ ਸਾਧਨ ਬਣਨਾ ਚਾਹੀਦਾ ਹੈ। ਗੁਰਦੁਆਰੇ ਹਮੇਸ਼ਾ ਨਿਆਸਰਿਆਂ, ਨਿਹੱਥਿਆਂ ਅਤੇ ਕਮਜ਼ੋਰਾਂ ਦੇ ਸੁਰੱਖਿਆ ਕੇਂਦਰ ਰਹੇ ਹਨ ਅਤੇ ਰਹਿਣੇ ਚਾਹੀਦੇ ਹਨ। ਇਸ ਕਰਕੇ ਗੁਰਦੁਆਰਾ ਪ੍ਰਬੰਧ ਵਿਚ ਸੇਵਾ ਦੀ ਭਾਵਨਾ ਹੀ ਅਹਿਮ ਹੋਣੀ ਚਾਹੀਦੀ ਹੈ। ਸਸਤੀ ਸ਼ੋਹਰਤ ਲਈ ਇਹ ਚੋਣਾਂ ਨਹੀਂ ਲੜੀਆਂ ਜਾਣੀਆਂ ਚਾਹੀਦੀਆਂ। ਪਰ ਮੰਦੇ ਭਾਗੀਂ ਅੱਜ ਇਨ੍ਹਾਂ ਚੋਣਾਂ ਵਿਚ ਸੇਵਾ ਦੀ ਭਾਵਨਾ ਬਹੁਤ ਪਿੱਛੇ ਚਲੀ ਗਈ ਹੈ, ਸਗੋਂ ਗੁਰਦੁਆਰਾ ਪ੍ਰਬੰਧ ਦੀਆਂ ਚੋਣਾਂ ਨੂੰ ਬਹੁਤ ਸਾਰੇ ਲੋਕ ਤਾਂ ਸਿਆਸੀ ਪੌੜੀ ਸਮਝਣ ਲੱਗੇ ਹਨ। ਇਨ੍ਹਾਂ ਚੋਣਾਂ ਵਿਚ ਟਿਕਟਾਂ ਹਾਸਲ ਕਰਨ ਲਈ ਬੜੇ ਪਾਪੜ ਵੇਲੇ ਜਾਂਦੇ ਹਨ। ਅਜਿਹਾ ਸਾਰਾ ਕੁੱਝ ਚੱਲਣ ਬਾਅਦ ਜਿਹੜੇ ਉਮੀਦਵਾਰ ਜਿੱਤ ਕੇ ਸ਼੍ਰੋਮਣੀ ਕਮੇਟੀ ਮੈਂਬਰ ਬਣਦੇ ਹਨ, ਫਿਰ ਉਨ੍ਹਾਂ ਤੋਂ ਸੇਵਾ, ਸਿਮਰਨ ਅਤੇ ਸੁਰੱਖਿਆ ਦੀ ਕਿੰਨੀ ਕੁ ਉਮੀਦ ਰੱਖੀ ਜਾ ਸਕਦੀ ਹੈ? ਇਸ ਬਾਰੇ ਕਿਸੇ ਨੂੰ ਬਹੁਤਾ ਸੋਚਣ ਦੀ ਜ਼ਰੂਰਤ ਨਹੀਂ। ਗੁਰਦੁਆਰਾ ਪ੍ਰਬੰਧ ਅੰਦਰ ਭ੍ਰਿਸ਼ਟਾਚਾਰ ਬਾਰੇ ਆਉਂਦੀਆਂ ਖ਼ਬਰਾਂ ਅਜਿਹੇ ਕਾਰਨਾਂ ਕਰਕੇ ਹੀ ਆ ਰਹੀਆਂ ਹਨ। ਕਿਉਂਕਿ ਜਦ ਬੁਨਿਆਦ ਹੀ ਅਜਿਹੀ ਬਣ ਗਈ ਤਾਂ ਫਿਰ ਗੁਰਦੁਆਰਾ ਪ੍ਰਬੰਧ ਵਿਚ ਵੀ ਸਰਕਾਰ ਵਾਲਾ ਹਾਲ ਹੀ ਹੋਣਾ ਕੁਦਰਤੀ ਹੈ। ਇਸ ਕਰਕੇ ਲੋੜ ਹੈ ਗੁਰਦੁਆਰਾ ਪ੍ਰਬੰਧ ਵਿਚ ਵੀ ਚੋਣ ਸੁਧਾਰਾਂ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਵੇ। ਇਹ ਚੋਣਾਂ ਨਾ ਤਾਂ ਸਿਆਸੀ ਪੌੜੀ ਬਣਨੀਆਂ ਚਾਹੀਦੀਆਂ ਹਨ ਅਤੇ ਨਾ ਹੀ ਮਹਿੰਗੀਆਂ ਅਤੇ ਖਰਚੀਲੀਆਂ ਹੋਣੀਆਂ ਚਾਹੀਦੀਆਂ ਹਨ। ਇਨ੍ਹਾਂ ਚੋਣਾਂ ਦਾ ਪ੍ਰਚਾਰ ਵੀ ਪਿੰਡਾਂ, ਸ਼ਹਿਰਾਂ ਦੇ ਚੌਕਾਂ, ਮੁਹੱਲਿਆਂ 'ਚ ਹੋਣ ਦੀ ਬਜਾਏ, ਗੁਰਦੁਆਰਿਆਂ ਵਿਚ ਬੈਠ ਕੇ ਵਿਚਾਰਾਂ ਦੇ ਰੂਪ ਵਿਚ ਹੋਣਾ ਚਾਹੀਦਾ ਹੈ। ਗੁਰਦੁਆਰਿਆਂ ਵਿਚ ਜੁੜੀ ਸੰਗਤ ਨੂੰ ਹਰ ਉਮੀਦਵਾਰ ਆਪਣਾ ਪੱਖ ਪੇਸ਼ ਕਰੇ ਅਤੇ ਫਿਰ ਸੰਗਤ ਆਪਣੇ ਖਿਆਲ ਅਨੁਸਾਰ ਯੋਗ ਉਮੀਦਵਾਰਾਂ ਨੂੰ ਅੱਗੇ ਲਿਆਵੇ। ਬਿਨਾਂ ਤਿੱਖੇ ਸੁਧਾਰਾਂ ਦੇ ਸ਼੍ਰੋਮਣੀ ਕਮੇਟੀ ਵਿਚ ਕਿਸੇ ਵੀ ਪੱਧਰ 'ਤੇ ਕਿਸੇ ਵੀ ਤਬਦੀਲੀ ਬਾਰੇ ਨਹੀਂ ਸੋਚਿਆ ਜਾ ਸਕਦਾ, ਕਿਉਂਕਿ ਸ਼੍ਰੋਮਣੀ ਕਮੇਟੀ ਵੱਲੋਂ ਜੋ ਵੀ ਫੈਸਲੇ ਲਏ ਜਾਂਦੇ ਹਨ, ਉਹ ਬਹੁਤਾ ਕਰਕੇ ਪਾਰਟੀ ਪੱਧਰ 'ਤੇ ਹੀ ਹੁੰਦੇ ਹਨ। ਇਸ ਕਰਕੇ ਧਾਰਮਿਕ ਦੀ ਥਾਂ ਇਸ ਦਾ ਪ੍ਰਬੰਧ ਸਿਆਸੀ ਹੱਥਾਂ ਵਿਚ ਜਾ ਕੇਂਦਰਿਤ ਹੋਇਆ ਹੈ।

ਚੋਣ ਪ੍ਰਬੰਧ ਵਿਚ ਜੋ ਮਰਜ਼ੀ ਤਰੁੱਟੀਆਂ ਤੇ ਖਾਮੀਆਂ ਹਨ, ਪਰ ਫਿਰ ਵੀ ਸਿੱਖ ਸੰਗਤ ਨੇ ਆਪਣਾ ਫਤਵਾ ਦੇ ਦਿੱਤਾ ਹੈ ਅਤੇ ਗੁਰਦੁਆਰਾ ਪ੍ਰਬੰਧ ਦੀ ਜ਼ਿੰਮੇਵਾਰੀ ਨਵੇਂ ਚੁਣੇ ਗਏ ਮੈਂਬਰਾਂ ਉਪਰ ਪਾ ਦਿੱਤੀ ਹੈ। ਨਵੇਂ ਚੁਣੇ ਗਏ ਮੈਂਬਰਾਂ ਅੱਗੇ ਬਹੁਤ ਸਾਰੀਆਂ ਚੁਣੌਤੀਆਂ ਖੜ੍ਹੀਆਂ ਹਨ ਅਤੇ ਜ਼ਿੰਮੇਵਾਰੀਆਂ ਦਰਪੇਸ਼ ਹਨ। ਜੇਕਰ ਨਵੇਂ ਮੈਂਬਰ ਆਪਣੀ ਸਮਰੱਥਾ ਅਤੇ ਸੂਝ-ਬੂਝ ਮੁਤਾਬਕ ਗੁਰਦੁਆਰਾ ਪ੍ਰਬੰਧ ਵਿਚ ਸੁਧਾਰ ਕਰਨ, ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਸਰਗਰਮ ਹੋਣ ਅਤੇ ਲੋਕ ਭਲਾਈ ਦੇ ਕੰਮਾਂ ਲਈ ਸਮਰਪਿਤ ਹੋਣ ਤਾਂ ਸਿੱਖ ਧਰਮ ਦਾ ਸਾਡੇ ਆਪਣੇ ਸਿੱਖ ਸਮਾਜ ਲਈ ਹੀ ਨਹੀਂ, ਸਗੋਂ ਪੂਰੀ ਦੁਨੀਆਂ ਲਈ ਹੀ ਵੱਡਾ ਲਾਭ ਹੋ ਸਕਦਾ ਹੈ। ਸਾਡਾ ਧਰਮ, ਆਧੁਨਿਕ ਧਰਮ ਹੈ। ਅੱਜ ਦੁਨੀਆਂ ਭਰ ਵਿਚ ਲੋਕਾਂ ਸਾਹਮਣੇ ਆ ਰਹੀਆਂ ਸਮੱਸਿਆਵਾਂ ਅਤੇ ਉਲਝਣਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੌਸ਼ਨੀ ਵਿਚ ਹੱਲ ਦੱਸਿਆ ਜਾ ਸਕਦਾ ਹੈ। ਲੋੜ ਹੈ ਗੁਰੂਆਂ ਵੱਲੋਂ ਦਿੱਤੇ

ਉਪਦੇਸ਼ ਅਤੇ ਸਿੱਖਿਆਵਾਂ ਨੂੰ ਅਮਲੀ ਰੂਪ ਵਿਚ ਲੋਕਾਂ ਸਾਹਮਣੇ ਪੇਸ਼ ਕਰਨ ਦੀ। ਸ਼੍ਰੋਮਣੀ ਕਮੇਟੀ ਧਰਮ ਪ੍ਰਚਾਰ ਦੇ ਨਾਲ-ਨਾਲ ਵਿੱਦਿਅਕ ਅਤੇ ਸਿਹਤ ਸੇਵਾਵਾਂ ਵੀ ਵੱਡੇ ਪੱਧਰ 'ਤੇ ਚਲਾਉਂਦੀ ਹੈ। ਸ਼੍ਰੋਮਣੀ ਕਮੇਟੀ ਅਧੀਨ **3** ਦਰਜਨ ਤੋਂ ਵੱਧ ਕਾਲਜ ਅਤੇ ਵੱਡੀ ਗਿਣਤੀ ਵਿਚ ਸਕੂਲ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਫਤਿਹਗੜ੍ਹ ਸਾਹਿਬ ਵੀ ਉਸ ਦੇ ਅਧੀਨ ਹੈ। ਅੰਮ੍ਰਿਤਸਰ ਵਿਚ ਇਕ ਮੈਡੀਕਲ ਕਾਲਜ ਅਤੇ ਇਕ ਡੈਂਟਲ ਕਾਲਜ ਚੱਲ ਰਿਹਾ ਹੈ। ਅਨੇਕਾਂ ਗੁਰਦੁਆਰਿਆਂ 'ਚ ਡਿਸਪੈਂਸਰੀਆਂ ਵਿਚ ਮੁਫਤ ਦਵਾਈਆਂ ਦਿੱਤੀਆਂ ਜਾ ਰਹੀਆਂ ਹਨ ਅਤੇ ਚੈਰੀਟੇਬਲ ਹਸਪਤਾਲ ਚਲਾਏ ਜਾ ਰਹੇ ਹਨ। ਸਮਾਜ ਲਈ ਇਹ ਆਪਣੇ ਆਪ ਵਿਚ ਬੜੀ ਵੱਡੀ ਸੇਵਾ ਹੈ।

ਨਵੇਂ ਚੁਣੇ ਗਏ ਹਾਊਸ ਲਈ ਜਿਥੇ ਧਰਮ ਪ੍ਰਚਾਰ ਦੇ ਖੇਤਰ ਵਿਚ ਨਵੀਆਂ ਸੰਭਾਵਨਾਵਾਂ ਅਤੇ ਚੁਣੌਤੀਆਂ ਦਰਪੇਸ਼ ਹਨ, ਉਥੇ ਵਿੱਦਿਅਕ ਅਤੇ ਸਿਹਤ ਸੇਵਾਵਾਂ ਦੇ ਵਿਸਥਾਰ ਅਤੇ ਪ੍ਰਬੰਧ ਨੂੰ ਸੁਚੱਜਾ ਬਣਾਉਣ ਦੀ ਵੀ ਬੜੀ ਵੱਡੀ ਜ਼ਿੰਮੇਵਾਰੀ ਹੈ। ਸਿੱਖ ਧਰਮ ਦਾ ਆਧਾਰ ਹੀ ਸਮਾਜ ਸੇਵਾ ਹੈ। ਇਸ ਕਰਕੇ ਵਿੱਦਿਆ ਅਤੇ ਸਿਹਤ ਇਸ ਦੇ ਦੋ ਬਹੁਤ ਹੀ ਅਹਿਮ ਖੇਤਰ ਹਨ। ਵਿਦੇਸ਼ਾਂ ਵਿਚ ਬੈਠੀ ਸਿੱਖ ਸੰਗਤ ਦੀਆਂ ਨਿਗਾਹਾਂ ਸ਼੍ਰੋਮਣੀ ਕਮੇਟੀ ਚੋਣਾਂ ਉਪਰ ਲੱਗੀਆਂ ਰਹੀਆਂ ਹਨ। ਬਾਹਰ ਬੈਠੇ ਸਾਡੇ ਲੋਕ ਹਮੇਸ਼ਾ ਇਸ ਗੱਲ ਲਈ ਫਿਕਰਮੰਦ ਰਹਿੰਦੇ ਹਨ ਕਿ ਪੰਜਾਬ ਵਿਚ ਲੋਕਾਂ ਦਾ ਜੀਵਨ ਪੱਧਰ ਕਿਵੇਂ ਉੱਚਾ ਕੀਤਾ ਜਾਵੇ। ਬਾਹਰਲੇ ਮੁਲਕਾਂ ਵਿਚ ਆ ਵਸੇ ਲੋਕਾਂ ਦਾ ਗੁਰੂ ਘਰਾਂ ਦੀ ਉਸਾਰੀ ਅਤੇ ਇਸ ਨਾਲ ਜੁੜੇ ਹੋਰ ਕੰਮਾਂ ਵਿਚ ਬਹੁਤ ਅਹਿਮ ਯੋਗਦਾਨ ਹੈ। ਇਸ ਦੇ ਨਾਲ ਹੀ ਵਿੱਦਿਅਕ ਸੰਸਥਾਵਾਂ ਅਤੇ ਹਸਪਤਾਲ ਆਦਿ ਉਸਾਰਨ ਵਿਚ ਵੀ ਸਾਡੇ ਲੋਕਾਂ ਨੇ ਬਹੁਤ ਹੀ ਅਹਿਮ ਭੂਮਿਕਾ ਨਿਭਾਈ ਹੈ। ਇਸ ਕਰਕੇ ਬਾਹਰ ਬੈਠੇ ਲੋਕ ਹਮੇਸ਼ਾ ਇਸ ਗੱਲ ਦੀ ਤਵੱਕੋ ਵੀ ਕਰਦੇ ਹਨ ਅਤੇ ਲੋੜ ਵੀ ਮਹਿਸੂਸ ਕਰਦੇ ਹਨ ਕਿ ਇਨ੍ਹਾਂ ਅਦਾਰਿਆਂ ਦਾ ਪ੍ਰਬੰਧ ਬੇਦਾਗ ਅਤੇ ਧਰਮ ਅਤੇ ਸੇਵਾ ਪ੍ਰਤੀ ਸਮਰਪਿਤ ਲੋਕਾਂ ਦੇ ਹੱਥ ਵਿਚ ਹੋਵੇ। ਜੇਕਰ ਪੰਜਾਬ ਵਿਚ ਗੁਰਦੁਆਰਾ ਪ੍ਰਬੰਧ ਵਿਚ ਸੁਧਾਰ ਆ ਜਾਵੇ ਅਤੇ ਲੋਕਾਂ ਨੂੰ ਇਹ ਭਰੋਸਾ ਬੱਝ ਜਾਵੇ ਕਿ ਉਨ੍ਹਾਂ ਵੱਲੋਂ ਕਿਸੇ ਵੀ ਰੂਪ ਵਿਚ ਵੀ ਭੇਜਿਆ ਗਿਆ ਪੈਸਾ ਸਹੀ ਥਾਂ ਵਰਤਿਆ ਜਾਵੇਗਾ ਤਾਂ ਪੰਜਾਬ ਵਿਚ ਧਾਰਮਿਕ ਅਸਥਾਨਾਂ ਹੀ ਨਹੀਂ, ਸਗੋਂ ਵਿੱਦਿਅਕ ਅਤੇ ਸਿਹਤ ਸੇਵਾਵਾਂ ਵਿਚ ਵੀ ਲੋਕ ਦਾਨ-ਪੁੰਨ ਦੇ ਰੂਪ ਵਿਚ ਪੈਸਾ ਲਗਾਉਣ ਤੋਂ ਪਿੱਛੇ ਨਹੀਂ ਹੱਟਣਗੇ। ਸੋ ਅਸੀਂ ਉਮੀਦ ਕਰਾਂਗੇ ਕਿ ਸ਼੍ਰੋਮਣੀ ਕਮੇਟੀ ਦੇ ਨਵੇਂ ਚੁਣੇ ਗਏ ਮੈਂਬਰ ਧਾਰਮਿਕ ਪ੍ਰਤੀਬੱਧਤਾ ਅਤੇ ਲੋਕ ਸੇਵਾ ਨੂੰ ਸਮਰਪਿਤ ਹੋ ਕੇ ਕੰਮ ਕਰਨਗੇ ਅਤੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਹੋਰ ਵਧੇਰੇ ਯਤਨ ਕਰਨਗੇ।

**00**

# ਆਨੰਦ ਮੈਰਿਜ ਐਕਟ; ਸਿੱਖਾਂ ਨੂੰ ਕਿਉਂ ਨਹੀਂ ਮਿਲ ਰਿਹਾ ਇਨਸਾਫ

### ਅੰਕ 40, 29 ਸਤੰਬਰ ਤੋਂ 5 ਅਕਤੂਬਰ, 2011

ਦੁਨੀਆਂ ਵਿਚ ਹਰ ਧਰਮ ਦੇ ਲੋਕਾਂ ਨੂੰ ਆਪਣੇ ਰੀਤੀ-ਰਿਵਾਜ਼ ਅਤੇ ਵਿਸ਼ਵਾਸ ਮੁਤਾਬਕ ਵਿਆਹ ਕਰਵਾਉਣ ਅਤੇ ਫਿਰ ਦਰਜ ਕਰਵਾਉਣ ਦੇ ਅਧਿਕਾਰ ਹਨ। ਪਰ ਇਕ ਸਿੱਖ ਕੌਮ ਹੈ, ਜਿਸ ਨੂੰ ਆਪਣੇ ਸਮਾਜ ਵਿਚ ਹੁੰਦੇ ਵਿਆਹ ਦਰਜ ਕਰਵਾਉਣ ਲਈ ਕਿਸੇ ਹੋਰ ਧਰਮ ਦੇ ਕਾਨੂੰਨ ਦਾ ਸਹਾਰਾ ਲੈਣਾ ਪੈਂਦਾ ਹੈ। ਅੰਗਰੇਜ਼ੀ ਹਕੂਮਤ ਸਮੇਂ 1909 ਵਿਚ ਆਨੰਦ ਮੈਰਿਜ ਐਕਟ ਬਣਾਇਆ ਗਿਆ ਸੀ। ਵਾਇਸਰਾਏ ਵੱਲੋਂ ਬਣਾਈ ਪ੍ਰੀਵੀ ਕੌਂਸਲ ਦੇ ਮੈਂਬਰ ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਦੇ ਯਤਨਾਂ ਸਦਕਾ ਇਹ ਕਾਨੂੰਨ ਪਾਸ ਹੋ ਚੁੱਕਾ ਸੀ। ਅੰਗਰੇਜ਼ ਹਕੂਮਤ ਸਮੇਂ ਇਹ ਕਾਨੂੰਨ ਲਗਾਤਾਰ ਲਾਗੂ ਰਿਹਾ ਅਤੇ ਸਿੱਖ ਰਹੁ-ਰੀਤਾਂ ਅਤੇ ਵਿਸ਼ਵਾਸ ਅਨੁਸਾਰ ਹੁੰਦੇ ਵਿਆਹ ਇਸ ਐਕਟ ਅਧੀਨ ਪ੍ਰਵਾਨਿਤ ਸਮਝੇ ਜਾਂਦੇ ਰਹੇ ਸਨ। ਸਿੱਖਾਂ ਨੇ ਦੇਸ਼ ਆਜ਼ਾਦ ਕਰਵਾਉਣ ਲਈ ਸਭ ਤੋਂ ਵੱਧ ਕੁਰਬਾਨੀਆਂ ਕੀਤੀਆਂ, ਸਭ ਤੋਂ ਵੱਧ ਸ਼ਹੀਦ ਹੋਏ, ਸਭ ਤੋਂ ਵੱਧ ਜੇਲ੍ਹਾਂ ਕੱਟੀਆਂ ਅਤੇ ਹੋਰ ਦਸੌਂਟੇ ਕੱਟੇ। 1947 ਵਿਚ ਦੇਸ਼ ਆਜ਼ਾਦ ਹੋਣ ਸਮੇਂ ਹੋਈ ਫਿਰਕੂ ਹਿੰਸਾ ਅਤੇ ਵੱਢ-ਟੁੱਕ ਦਾ ਸੰਤਾਪ ਸਭ ਤੋਂ ਵੱਧ ਸਿੱਖਾਂ ਅਤੇ ਪੰਜਾਬੀਆਂ ਨੂੰ ਹੀ ਸਹਿਣਾ ਪਿਆ। ਦੇਸ਼ ਆਜ਼ਾਦੀ ਤੋਂ ਬਾਅਦ ਭਾਵੇਂ ਗੁਆਂਢੀ ਮੁਲਕਾਂ ਨਾਲ ਲੜਾਈ ਦਾ ਮਸਲਾ ਹੋਵੇ ਜਾਂ ਫਿਰ ਦੇਸ਼ ਦੀ ਭੁੱਖ ਦੂਰ ਕਰਨ ਦਾ ਮਾਮਲਾ ਪੰਜਾਬ ਦੇ ਲੋਕ ਸਭ ਤੋਂ ਅੱਗੇ ਹੋ ਕੇ ਖੜ੍ਹੇ। ਪਰ ਜਿੱਥੋਂ ਤੱਕ ਪੰਜਾਬ ਦੇ ਲੋਕਾਂ ਵੱਲੋਂ ਭਾਰਤ ਲਈ ਘਾਲੀਆਂ ਘਾਲਣਾਵਾਂ ਬਦਲੇ ਸਨਮਾਨ ਜਾਂ ਇਨਸਾਫ ਮਿਲਣ ਦੀ ਗੱਲ ਹੈ, ਉਸ ਵਿਚ ਭਾਰਤ ਸਰਕਾਰ ਨੇ ਕਦੇ ਵੀ ਨਿਆਂ ਨਹੀਂ ਕੀਤਾ। ਆਨੰਦ ਮੈਰਿਜ ਐਕਟ ਅਧੀਨ ਵਿਆਹ ਦਰਜ ਕਰਵਾਉਣ ਦੀ ਖੁੱਲ੍ਹ ਇਕ ਬੜਾ ਮਾਮੂਲੀ ਜਿਹਾ ਮਾਮਲਾ ਹੈ। ਪਰ ਸਿੱਖਾਂ ਦੀ ਇਸ ਮੰਗ ਨੂੰ ਵੀ 60 ਸਾਲ ਹੋ ਗਏ ਭਾਰਤ ਸਰਕਾਰ ਮੰਨਣ ਤੋਂ ਇਨਕਾਰੀ ਹੋਈ ਬੈਠੀ ਹੈ। ਦੇਸ਼ ਆਜ਼ਾਦ ਹੋਣ ਤੋਂ ਬਾਅਦ 1955 ਵਿਚ ਹਿੰਦੂ ਮੈਰਿਜ ਐਕਟ ਬਣਾਇਆ ਗਿਆ ਅਤੇ ਸਿੱਖਾਂ ਨੂੰ ਆਪਣੇ ਵਿਆਹ ਇਸੇ ਐਕਟ ਅਧੀਨ ਦਰਜ ਕਰਵਾਉਣ ਦੀ ਵਿਵਸਥਾ ਕਾਇਮ ਕਰ ਦਿੱਤੀ ਗਈ। ਭਾਵ ਸਿੱਖ ਭਾਵੇਂ ਆਪਣੇ ਵਿਆਹ ਆਪਣੇ ਰੀਤੀ-ਰਿਵਾਜ਼ ਅਨੁਸਾਰ ਕਰ ਲੈਣ ਪਰ ਉਨ੍ਹਾਂ ਨੂੰ ਆਪਣੇ ਵਿਆਹ ਰਜਿਸਟਰਡ ਕਰਵਾਉਣ ਸਮੇਂ ਹਿੰਦੂ ਮੈਰਿਜ ਐਕਟ ਦਾ ਹੀ ਸਹਾਰਾ ਲੈਣਾ ਪਵੇਗਾ। ਭਾਰਤ ਅੰਦਰ ਹਿੰਦੂਆਂ ਸਮੇਤ ਮੁਸਲਮਾਨਾਂ, ਯਹੂਦੀਆਂ, ਇਸਾਈਆਂ ਅਤੇ ਪਾਰਸੀਆਂ ਸਮੇਤ ਸਭ ਧਰਮਾਂ ਦੇ ਲੋਕਾਂ ਲਈ ਵਿਆਹ ਦਰਜ ਕਰਵਾਉਣ ਲਈ ਵੱਖਰੇ ਕਾਨੂੰਨ ਬਣਾਏ ਗਏ ਹਨ। ਅਸਲ ਵਿਚ ਭਾਰਤ ਦੇ ਸੰਵਿਧਾਨ ਦੀ ਧਾਰਾ 25 ਵਿਚ ਸਿੱਖਾਂ ਨੂੰ ਹਿੰਦੂ ਵਜੋਂ ਹੀ ਮਾਨਤਾ ਦਿੱਤੀ ਗਈ ਹੈ। ਸੰਵਿਧਾਨ ਦੀ ਇਸੇ ਧਾਰਾ ਅਧੀਨ ਉਨ੍ਹਾਂ ਦੇ ਵਿਆਹ ਦਰਜ ਕਰਵਾਉਣ ਲਈ ਉਨ੍ਹਾਂ ਨੂੰ ਹਿੰਦੂ ਮੈਰਿਜ ਐਕਟ ਤਹਿਤ ਲਿਆਂਦਾ ਗਿਆ ਹੈ। ਸਿੱਖ ਲੀਡਰਸ਼ਿਪ ਅਤੇ ਸੰਸਥਾਵਾਂ 1955 ਤੋਂ ਹੀ ਇਹ ਮੰਗ ਕਰਦੀਆਂ ਆ ਰਹੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਵੱਲੋਂ ਸਰਬੱਤ

ਦੇ ਭਲੇ, ਸਮਾਜਿਕ ਬਰਾਬਰੀ ਅਤੇ ਇਕ ਪ੍ਰਮਾਤਮਾ ਦੇ ਸੰਦੇਸ਼ ਅਧੀਨ ਇਕ ਨਵਾਂ ਧਰਮ ਆਰੰਭਿਆ ਗਿਆ। ਲੱਖਾਂ ਲੋਕ ਇਸ ਧਰਮ ਦੇ ਅਨੁਯਾਈ ਬਣੇ। ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੁਰਬਾਨੀਆਂ ਦੀ ਇਕ ਅਦੁੱਤੀ ਮਿਸਾਲ ਪੇਸ਼ ਕੀਤੀ ਅਤੇ ਧਰਮ ਤੇ ਜਾਤ ਦੇ ਆਧਾਰ 'ਤੇ ਹੁੰਦੇ ਵਿਤਕਰੇ ਵਿਰੁੱਧ ਵਿਸ਼ਾਲ ਮੁਹਿੰਮ ਆਰੰਭੀ। ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰਕੇ ਸਿੱਖ ਕੌਮ ਨੂੰ ਇਕ ਪੂਰਨ ਧਰਮ ਦਾ ਦਰਜਾ ਦਿੱਤਾ। ਪੂਰੀ ਦੁਨੀਆਂ ਇਹ ਗੱਲ ਮੰਨ ਰਹੀ ਹੈ ਕਿ ਸਿੱਖ ਇਕ ਵਿਲੱਖਣ ਧਰਮ ਹੈ, ਇਸ ਦੀ ਆਪਣੀ ਵੱਖਰੀ ਪਛਾਣ ਹੈ। ਪਰ ਹਿੰਦੁਸਤਾਨ ਦੀ ਸਰਕਾਰ ਇਸ ਗੱਲ ਨੂੰ ਅਜੇ ਤੱਕ ਵੀ ਪ੍ਰਵਾਨ ਕਰਨ ਲਈ ਤਿਆਰ ਨਹੀਂ। ਸਭ ਤੋਂ ਵੱਡੀ ਅੜਿੱਚਣ ਤਾਂ ਇਹ ਹੈ ਕਿ ਭਾਰਤ ਦੇ ਸੰਵਿਧਾਨ ਵਿਚ ਯਹੂਦੀ ਅਤੇ ਪਾਰਸੀ ਬਹੁਤ ਹੀ ਥੋੜ੍ਹੀ ਗਿਣਤੀ ਵਾਲੀਆਂ ਕੌਮਾਂ ਨੂੰ ਤਾਂ ਮਾਨਤਾ ਦਿੱਤੀ ਗਈ ਹੈ ਪਰ ਭਾਰਤ ਅੰਦਰ ਵਸਦੀ ਵਿਸ਼ਾਲ ਗਿਣਤੀ ਅਤੇ ਦੇਸ਼ ਲਈ ਹਰ ਖੇਤਰ ਵਿਚ ਕੁਰਬਾਨੀਆਂ ਕਰਨ ਵਾਲੀ ਸਿੱਖ ਕੌਮ ਨੂੰ ਮਾਨਤਾ ਦੇਣ ਤੋਂ ਹੀ ਇਨਕਾਰ ਕੀਤਾ ਗਿਆ ਹੈ। ਪਿਛਲੇ ਕਰੀਬ **15** ਸਾਲਾਂ ਤੋਂ ਸਿੱਖਾਂ ਨੇ ਇਹ ਮੰਗ ਜ਼ੋਰ ਨਾਲ ਉਠਾਈ ਕਿ ਭਾਰਤ ਦੀ ਪਾਰਲੀਮੈਂਟ ਆਨੰਦ ਮੈਰਿਜ ਐਕਟ ਅਧੀਨ ਸਿੱਖਾਂ ਦੇ ਵਿਆਹ ਦਰਜ ਕਰਵਾਉਣ ਲਈ ਸੋਧ ਪਾਸ ਕਰੇ। ਬਰਤਾਨਵੀ ਸਰਕਾਰ ਵੱਲੋਂ ਪਾਸ ਕੀਤੇ ਆਨੰਦ ਮੈਰਿਜ ਐਕਟ ਵਿਚ ਸਿੱਖਾਂ ਦੇ ਵਿਆਹ ਦਰਜ ਕਰਵਾਉਣ ਬਾਰੇ ਮੱਦ ਸ਼ਾਮਲ ਨਹੀਂ ਹੈ। ਹੁਣ ਮੰਗ ਇਹੀ ਹੋਈ ਕਿ ਇਸ ਐਕਟ ਵਿਚ ਵਿਆਹ ਦਰਜ ਕਰਵਾਉਣ ਦੀ ਮੱਦ ਸ਼ਾਮਲ ਕੀਤੀ ਜਾਵੇ।

ਸਵਾਲ ਤਾਂ ਇਹ ਉਠਦਾ ਹੈ ਕਿ ਇੰਨੀ ਛੋਟੀ ਗੱਲ ਲਈ ਸਿੱਖ **6** ਦਹਾਕਿਆਂ ਤੋਂ ਮੰਗ ਕਰਦੇ ਆ ਰਹੇ ਹਨ ਪਰ ਕੇਂਦਰ ਸਰਕਾਰ ਨੇ ਕਦੇ ਵੀ ਟੱਸ ਤੋਂ ਮੱਸ ਨਹੀਂ ਕੀਤੀ। ਕਰੀਬ ਦਹਾਕਾ ਪਹਿਲਾਂ ਸਿੱਖਾਂ ਦੇ ਵਿਆਹ ਆਨੰਦ ਮੈਰਿਜ ਐਕਟ ਅਧੀਨ ਦਰਜ ਹੋਣ ਲਈ ਸੋਧ ਪਾਰਲੀਮੈਂਟ ਦੀ ਸਟੈਂਡਿੰਗ ਕਮੇਟੀ ਵਿਚ ਪੇਸ਼ ਕੀਤੀ ਗਈ। ਇਹ ਸੋਧ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਸਾਬਕਾ ਚੇਅਰਮੈਨ ਅਤੇ ਉਸ ਸਮੇਂ ਰਾਜ ਸਭਾ ਸ. ਤਰਲੋਚਨ ਸਿੰਘ ਵੱਲੋਂ ਪੇਸ਼ ਕੀਤੀ ਗਈ ਸੀ। ਉਨ੍ਹਾਂ ਨੇ ਪਾਰਲੀਮੈਂਟ ਵਿਚ ਸਾਰੇ ਸਿੱਖ ਮੈਂਬਰਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਾਸ ਕੀਤਾ ਮਤਾ ਵੀ ਨਾਲ ਲਗਾਇਆ ਸੀ। ਉਸ ਸਮੇਂ ਸਟੈਂਡਿੰਗ ਕਮੇਟੀ ਨੇ ਆਮ ਰੂਪ ਵਿਚ ਇਸ ਗੱਲ ਦੀ ਹਮਾਇਤ ਕੀਤੀ ਸੀ ਅਤੇ ਇਸ ਤਰਮੀਮ ਨੂੰ ਪਾਸ ਕਰਨ ਦੀ ਸਿਫਾਰਿਸ਼ ਵੀ ਕੀਤੀ ਗਈ। ਪਰ ਕਈ ਸਾਲ ਇਸ ਮਾਮਲੇ ਨੂੰ ਠੰਡੇ ਬਸਤੇ ਵਿਚ ਹੀ ਪਾਈ ਰੱਖਿਆ ਗਿਆ। ਹੁਣ ਜਦ ਮੁੜ ਇਹ ਗੱਲ ਪਾਰਲੀਮੈਂਟ ਵਿਚ ਉਠਾਈ ਗਈ ਤਾਂ ਕਾਨੂੰਨ ਮੰਤਰੀ ਨੇ ਕਹਿ ਦਿੱਤਾ ਕਿ ਸਿੱਖਾਂ ਦੀ ਆਨੰਦ ਮੈਰਿਜ ਐਕਟ 'ਚ ਤਰਮੀਮ ਦੀ ਮੰਗ ਨੂੰ ਸਵੀਕਾਰ ਨਹੀਂ ਕੀਤਾ ਜਾ ਸਕਦਾ। ਕਿਉਂਕਿ ਉਨ੍ਹਾਂ ਦੀ ਮੰਗ ਮੰਨੇ ਜਾਣ ਨਾਲ ਕੋਈ ਹੋਰ ਵੀ ਵੱਖਰੇ ਐਕਟ ਦੀ ਮੰਗ ਕਰਨ ਲੱਗ ਪੈਣਗੇ। ਇਹ ਸਰਾਸਰ ਅਨਿਆਂ ਅਤੇ ਬੇਇਨਸਾਫੀ ਹੈ। ਭਾਰਤ ਅੰਦਰ ਜਦ ਅਨੇਕਾਂ ਧਰਮਾਂ ਲਈ ਵਿਆਹ ਦਰਜ ਕਰਵਾਉਣ ਵਾਸਤੇ ਵੱਖਰੇ ਕਾਨੂੰਨ ਬਣੇ ਹੋਏ ਹਨ ਤਾਂ ਫਿਰ ਸਿੱਖਾਂ ਨੂੰ ਦੂਜੇ ਧਰਮ ਦੇ ਕਾਨੂੰਨ ਨਾਲ ਕਿਉਂ ਬੰਨ੍ਹਿਆ ਜਾ ਰਿਹਾ ਹੈ। ਅਸਲ ਵਿਚ ਦੇਖਿਆ ਜਾਵੇ ਤਾਂ ਸਿੱਖ ਲੀਡਰਸ਼ਿਪ ਵੀ ਅਜਿਹੇ ਮਾਮਲੇ ਨੂੰ ਉਸ ਸਮੇਂ ਹੀ ਚੁੱਕਦੀ ਹੈ, ਜਦ ਉਨ੍ਹਾਂ ਨੂੰ ਇਹ ਮਾਮਲੇ ਰਾਸ ਆਉਂਦੇ ਹਨ। ਜਦ ਉਹ

ਖੁਦ ਰਾਜ-ਭਾਗ ਵਿਚ ਹੁੰਦੇ ਹਨ ਤਾਂ ਉਨ੍ਹਾਂ ਕਦੇ ਵੀ ਅਜਿਹੇ ਮਾਮਲੇ ਹੱਲ ਕਰਵਾਉਣ ਲਈ ਯਤਨ ਨਹੀਂ ਕੀਤਾ। **1978** ਵਿਚ ਜਨਤਾ ਪਾਰਟੀ ਦੀ ਕੇਂਦਰ ਵਿਚ ਸਰਕਾਰ ਬਣਨ ਸਮੇਂ ਅਕਾਲੀ ਦਲ ਭਾਈਵਾਲ ਸੀ ਅਤੇ ਦੋ ਕੇਂਦਰੀ ਮੰਤਰੀ ਵੀ ਅਕਾਲੀ ਆਗੂ ਸਨ। ਇਸ ਤੋਂ ਬਾਅਦ ਵਾਜਪਾਈ ਸਰਕਾਰ ਵਿਚ ਵੀ ਅਕਾਲੀ ਦਲ ਦੀ ਭਾਈਵਾਲੀ ਸੀ ਪਰ ਉਨ੍ਹਾਂ ਨੇ ਉਸ ਸਮੇਂ ਅਜਿਹੇ ਮਸਲੇ ਹੱਲ ਕਰਵਾਉਣ ਵੱਲ ਕੋਈ ਬਹੁਤਾ ਧਿਆਨ ਨਹੀਂ ਦਿੱਤਾ। ਸਿੱਖ ਲੀਡਰਸ਼ਿਪ ਨੂੰ ਵੀ ਆਪਣਾ ਅਜਿਹਾ ਮੌਕਾਪ੍ਰਸਤ ਵਤੀਰਾ ਤਿਆਗਣਾ ਪਵੇਗਾ।

ਸਿੱਖ ਵਿਆਹ ਹਿੰਦੂ ਮੈਰਿਜ ਐਕਟ ਅਧੀਨ ਦਰਜ ਕਰਾਉਣ ਨਾਲ ਭਾਰਤ ਵਿਚ ਰਹਿੰਦੇ ਸਿੱਖਾਂ ਨੂੰ ਹਾਲ ਦੀ ਘੜੀ ਕੋਈ ਬਹੁਤੀ ਮੁਸ਼ਕਲ ਨਹੀਂ ਆਉਂਦੀ ਪਰ ਬਾਹਰਲੇ ਦੇਸ਼ਾਂ ਵਿਚ ਵਸੇ ਸਿੱਖਾਂ ਲਈ ਕਈ ਵਾਰ ਇਹ ਵੱਡੀ ਸਮੱਸਿਆ ਬਣ ਜਾਂਦੀ ਹੈ। ਭਾਰਤ ਵਿਚ ਸਰਕਾਰ ਵੱਲੋਂ ਜਾਰੀ ਕੀਤੇ ਗਏ ਮੈਰਿਜ ਸਰਟੀਫਿਕੇਟਾਂ ਵਿਚ ਜੋੜੇ ਦਾ ਧਰਮ ਸਿੱਖ ਲਿਖਿਆ ਹੁੰਦਾ ਹੈ ਅਤੇ ਸਰਟੀਫਿਕੇਟ ਉਸ ਨੂੰ ਹਿੰਦੂ ਮੈਰਿਜ ਐਕਟ ਅਧੀਨ ਜਾਰੀ ਹੋਇਆ ਹੁੰਦਾ ਹੈ। ਕਈ ਵਾਰ ਇਹ ਗੱਲ ਹੀ ਵੱਡੇ ਝਮੇਲੇ ਦਾ ਕਾਰਨ ਬਣ ਜਾਂਦੀ ਹੈ ਅਤੇ ਵੀਜ਼ੇ ਲਗਵਾਉਣ ਅਤੇ ਇੰਮੀਗ੍ਰੇਸ਼ਨ ਵਿਚ ਇਹ ਗੱਲਾਂ ਦਿੱਕਤਾਂ ਪੈਦਾ ਕਰ ਦਿੰਦੀਆਂ ਹਨ। ਭਾਰਤ ਅੰਦਰ ਹੁਣ ਸੁਪਰੀਮ ਕੋਰਟ ਨੇ ਹਰ ਵਿਆਹ ਦਰਜ ਕਰਨ ਨੂੰ ਲਾਜ਼ਮੀ ਕਰਾਰ ਦੇ ਦਿੱਤਾ ਹੈ। ਇਸ ਕਰਕੇ ਉਥੇ ਵੀ ਕਿਸੇ ਵੀ ਤਰ੍ਹਾਂ ਦੀ ਕਾਨੂੰਨੀ ਚਾਰਾਜੋਈ ਲਈ ਵਿਆਹ ਰਜਿਸਟਰਡ ਹੋਣਾ ਜ਼ਰੂਰੀ ਬਣ ਗਿਆ ਹੈ। ਇਸ ਕਰਕੇ ਜਿੱਥੇ ਸਿੱਖਾਂ ਦਾ ਆਨੰਦ ਮੈਰਿਜ ਐਕਟ ਉਨ੍ਹਾਂ ਦੀ ਧਾਰਮਿਕ ਆਜ਼ਾਦੀ ਅਤੇ ਵਿਸ਼ਵਾਸ ਦਾ ਸਵਾਲ ਹੈ, ਉਥੇ ਕਾਨੂੰਨੀ ਪੱਖੋਂ ਵੀ ਇਹ ਵੱਡਾ ਮਸਲਾ ਹੈ।

ਆਨੰਦ ਮੈਰਿਜ ਐਕਟ ਦੇ ਮਸਲੇ ਨੂੰ ਹੁਣ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਦੂਸਰੇ ਚਾਰ ਤਖ਼ਤਾਂ ਦੇ ਸਿੰਘ ਸਾਹਿਬਾਨ ਨੇ ਆਪਣੇ ਹੱਥ ਵਿਚ ਲੈ ਲਿਆ ਹੈ। ਪੰਜ ਸਿੰਘ ਸਾਹਿਬਾਨ ਨੇ ਮੀਟਿੰਗ ਕਰਕੇ ਸਮੂਹ ਸਿੱਖ ਬੁੱਧੀਜੀਵੀਆਂ ਅਤੇ ਆਗੂਆਂ ਨੂੰ ਕਿਹਾ ਹੈ ਕਿ ਉਹ ਧਰਮ ਦੇ ਇਸ ਸਾਂਝੇ ਮਾਮਲੇ ਉਪਰ ਇਕੱਠੇ ਹੋ ਕੇ ਆਨੰਦ ਮੈਰਿਜ ਐਕਟ ਨੂੰ ਤਰਮੀਮ ਸਹਿਤ ਲਾਗੂ ਕਰਨ ਲਈ ਯਤਨ ਕਰਨ। ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬੁੱਧੀਜੀਵੀਆਂ ਦੀ ਵੀ ਇਕ ਕਮੇਟੀ ਕਾਇਮ ਕੀਤੀ ਗਈ ਹੈ। ਆਨੰਦ ਮੈਰਿਜ ਐਕਟ ਵਿਚ ਤਰਮੀਮਾਂ ਬਾਰੇ ਆਪਣੀਆਂ ਰਾਵਾਂ ਦਿੱਤੀਆਂ ਹਨ। ਇਹ ਮਾਮਲਾ ਇਸ ਸਮੇਂ ਕਾਫੀ ਭਖ ਗਿਆ ਹੈ। ਸਿੰਘ ਸਾਹਿਬਾਨ ਸ਼੍ਰੋਮਣੀ ਕਮੇਟੀ ਅਤੇ ਸਿੱਖ ਰਾਜਸੀ ਆਗੂਆਂ ਨੂੰ ਇਸ ਮੁੱਦੇ ਉਪਰ ਸਿਆਸਤ ਅਤੇ ਗਰੁੱਪਬੰਦੀ ਤੋਂ ਉਪਰ ਉੱਠ ਕੇ ਆਨੰਦ ਮੈਰਿਜ ਐਕਟ ਵਿਚ ਸੋਧ ਲਈ ਜ਼ੋਰ ਪਾਉਣਾ ਚਾਹੀਦਾ ਹੈ। ਐਕਟ ਵਿਚ ਤਰਮੀਮ ਕਿਸੇ ਵੀ ਇਕ ਗਰੁੱਪ ਜਾਂ ਸਿਆਸੀ ਪਾਰਟੀ ਦਾ ਮਸਲਾ ਨਹੀਂ, ਸਗੋਂ ਇਹ ਸਮੁੱਚੇ ਸਿੱਖ ਪੰਥ ਦਾ ਮਾਮਲਾ ਹੈ। ਬਾਹਰਲੇ ਮੁਲਕਾਂ ਦੇ ਸਿੱਖ ਪਤਵੰਤਿਆਂ ਅਤੇ ਮੋਹਰੀ ਆਗੂਆਂ ਨੂੰ ਵੀ ਇਸ ਮਾਮਲੇ ਉਪਰ ਆਪਣੇ ਰਸੂਖ ਦੀ ਵਰਤੋਂ ਕਰਨੀ ਚਾਹੀਦੀ ਹੈ ਤਾਂ ਕਿ ਭਾਰਤ ਸਰਕਾਰ ਨੂੰ ਦਬਾਅ ਪਾ ਕੇ ਸਿੱਖਾਂ ਦੀ ਇਹ ਜਾਇਜ਼ ਅਤੇ ਹੱਕੀ ਮੰਗ ਪੂਰੀ ਕਰਨ ਲਈ ਜ਼ੋਰ ਪਾਇਆ ਜਾ ਸਕੇ।

**00**

# ਝਗੜਿਆਂ ਦੀ ਥਾਂ ਖੇਡ ਭਾਵਨਾ ਹੋਵੇ ਖੇਡ ਮੇਲਿਆਂ 'ਚ

## ਅੰਕ 41, 6 -12 ਅਕਤੂਬਰ, 2011

ਪੰਜਾਬੀਆਂ ਦੀ ਇਹ ਬਹੁਤ ਹੀ ਵਿਲੱਖਣ ਤੇ ਸ਼ਾਨਦਾਰ ਫਿਤਰਤ ਹੈ ਕਿ ਉਹ ਰੋਟੀ-ਰੋਜ਼ੀ ਲਈ ਜਿੱਥੇ ਵੀ ਜਾਂਦੇ ਹਨ, ਉਥੇ ਨਾਲ ਹੀ ਆਪਣੇ ਧਾਰਮਿਕ, ਸੱਭਿਆਚਾਰਕ ਅਤੇ ਰੀਤੀ-ਰਿਵਾਜ਼ਾਂ ਨੂੰ ਵੀ ਨਾਲ ਹੀ ਪ੍ਰਫੁੱਲਿਤ ਕਰਨ ਲਈ ਹਮੇਸ਼ਾ ਯਤਨਸ਼ੀਲ ਰਹਿੰਦੇ ਹਨ। ਸੱਤ ਸਮੁੰਦਰੋਂ ਪਾਰ ਆ ਕੇ ਵਿਦੇਸ਼ਾਂ ਵਿਚ ਪੰਜਾਬੀਆਂ ਨੂੰ ਵਸਿਆਂ ਅਜੇ ਸਦੀ ਵੀ ਪੂਰੀ ਨਹੀਂ ਹੋਈ ਕਿ ਅੱਜ ਅਸੀਂ ਆਪਣੇ ਧਾਰਮਿਕ ਅਸਥਾਨ ਵੱਖ-ਵੱਖ ਦੇਸ਼ਾਂ ਵਿਚ ਸਥਾਪਤ ਕਰ ਲਏ ਹਨ। ਆਪਣੇ ਧਾਰਮਿਕ ਰੀਤੀ-ਰਿਵਾਜ਼ਾਂ ਨੂੰ ਬਾਹਰਲੀਆਂ ਧਰਤੀਆਂ ਉਪਰ ਪ੍ਰਫੁੱਲਿਤ ਕਰ ਲਿਆ ਹੈ। ਦੁਨੀਆਂ ਭਰ ਵਿਚ ਨਗਰ ਕੀਰਤਨ ਕੱਢੇ ਜਾਂਦੇ ਹਨ, ਕੀਰਤਨ ਦਰਬਾਰ ਸਜਾਏ ਜਾਂਦੇ ਹਨ ਅਤੇ ਹੋਰ ਅਨੇਕਾਂ ਤਰ੍ਹਾਂ ਨਾਲ ਆਪਣੇ ਰੀਤੀ-ਰਿਵਾਜ਼ਾਂ ਨੂੰ ਨਿਭਾਇਆ ਜਾਂਦਾ ਹੈ। ਇਸੇ ਤਰ੍ਹਾਂ ਪੰਜਾਬੀ ਖੇਡਾਂ ਨੂੰ ਪ੍ਰਚੱਲਿਤ ਕਰਨ ਅਤੇ ਅੱਗੇ ਵਧਾਉਣ ਵਿਚ ਵੀ ਕਿਸੇ ਤੋਂ ਘੱਟ ਨਹੀਂ ਹਨ। ਕਬੱਡੀ ਪੰਜਾਬੀਆਂ ਦੀ ਮਾਂ-ਖੇਡ ਸਮਝੀ ਜਾਂਦੀ ਹੈ। ਕੋਈ ਜ਼ਮਾਨਾ ਸੀ, ਜਦ ਇਹ ਖੇਡ ਭਾਰਤ ਅਤੇ ਪਾਕਿਸਤਾਨ ਵਿਚਲੇ ਪੰਜਾਬਾਂ ਦੀਆਂ ਸਰਹੱਦਾਂ ਤੱਕ ਹੀ ਸੀਮਤ ਸੀ। ਪਰ ਪੰਜਾਬੀਆਂ ਦੇ ਯਤਨਾਂ ਅਤੇ ਆਪਣੇ ਵਿਰਸੇ ਨਾਲ ਮੋਹ ਦਾ ਹੀ ਨਤੀਜਾ ਹੈ ਕਿ ਅੱਜ ਕਬੱਡੀ ਦੀਆਂ ਧੁੰਮਾਂ ਪੂਰੀ ਦੁਨੀਆਂ ਵਿਚ ਪੈਣ ਲੱਗੀਆਂ ਹਨ। ਗਰਮੀ ਦੇ ਤਿੰਨ ਮਹੀਨੇ ਉੱਤਰੀ ਅਮਰੀਕਾ ਅਤੇ ਯੂਰਪ ਵਿਚ ਕਬੱਡੀ ਮੇਲਿਆਂ ਦੇ ਨਾਲ-ਨਾਲ ਮਸ਼ਹੂਰ ਹੋ ਗਏ ਹਨ। ਜਿਥੇ ਪੰਜਾਬੀਆਂ ਦਾ ਇਹ ਬਹੁਤ ਹੀ ਸ਼ਾਨਦਾਰ ਅਤੇ ਨਿਵੇਕਲਾ ਸੁਭਾਅ ਹੈ, ਉਥੇ ਸਾਡੇ ਲੋਕਾਂ 'ਚ ਕੁਝ ਅਜਿਹੇ ਐਬ ਵੀ ਹਨ, ਜੋ ਬਣੀ ਹੋਈ ਖੀਰ ਵਿਚ ਸਵਾਹ ਸੁੱਟਣ ਵਾਲੀ ਗੱਲ ਬਣ ਜਾਂਦਾ ਹੈ। ਕਈ ਵਾਰ ਮਹਿਜ਼ ਫੋਕੀ ਸ਼ੋਹਰਤ ਜਾਂ ਨਿੱਜੀ ਦਿਖਾਵੇ ਲਈ ਕਬੱਡੀ ਖੇਡ ਮੇਲਿਆਂ ਜਾਂ ਧਾਰਮਿਕ ਪ੍ਰੋਗਰਾਮਾਂ ਵਿਚ ਬਿਨ੍ਹਾਂ ਵਜ੍ਹਾ ਅਜਿਹਾ ਹੁੱਲੜਪੁਣਾ ਕਰ ਦਿੱਤਾ ਜਾਂਦਾ ਹੈ, ਜਿਸ ਨਾਲ ਸਾਰੇ ਸਮਾਗਮ ਦੀ ਸ਼ਾਨ ਹੀ ਰੁਲ ਕੇ ਰਹਿ ਜਾਂਦੀ ਹੈ। ਖੇਡ ਮੇਲੇ ਜਾਂ ਧਾਰਮਿਕ ਸਮਾਗਮ ਪੰਜਾਬੀਆਂ ਦੇ ਆਪਸੀ ਮੇਲ-ਜੋਲ ਅਤੇ ਸਹਿਚਾਰ ਨੂੰ ਵਧਾਉਣ ਦਾ ਸਾਧਨ ਬਣਦੇ ਹਨ ਅਤੇ ਬਣਨੇ ਚਾਹੀਦੇ ਹਨ। ਅਜਿਹੇ ਮੌਕਿਆਂ ਨੂੰ ਨਿੱਜੀ ਸ਼ੋਹਰਤ ਨਾਲ ਕਦੇ ਵੀ ਨਹੀਂ ਜੋੜਨਾ ਚਾਹੀਦਾ ਅਤੇ ਨਾ ਹੀ ਕਿਸੇ ਦੇ ਨਿੱਜੀ ਦਿਖਾਵੇ ਦਾ ਸਾਧਨ ਹੀ ਬਣਨੇ ਚਾਹੀਦੇ ਹਨ। ਇਨ੍ਹਾਂ ਸਮਾਗਮਾਂ ਨੂੰ ਸਾਡੇ ਭਾਈਚਾਰੇ ਦੀ ਸਮੂਹਿਕ ਭਾਵਨਾ ਦਾ ਅੰਗ ਬਣਨਾ ਚਾਹੀਦਾ ਹੈ। ਖੇਡ ਮੇਲੇ ਅਤੇ ਧਾਰਮਿਕ ਸਮਾਗਮ ਦੁਨੀਆਂ ਭਰ ਵਿਚ ਪੰਜਾਬੀਆਂ ਦੀ ਵੱਖਰੀ ਪਛਾਣ ਦੀ ਛਾਪ ਛੱਡਦੇ ਹਨ। ਹੋਰਾਂ ਧਰਮਾਂ ਅਤੇ ਨਸਲਾਂ ਦੇ ਲੋਕਾਂ ਨੂੰ ਸਾਡੇ ਸਮਾਜ ਬਾਰੇ ਜਾਣਕਾਰੀ ਦੇਣ ਦਾ ਇਕ ਵੱਡਾ ਸਾਧਨ ਵੀ ਬਣਦੇ ਹਨ। ਨਾਲ ਦੀ ਨਾਲ ਇਹ ਸਾਡੇ ਆਪਣੇ ਸਮਾਜ ਦੇ ਗੌਰਵ ਅਤੇ ਸ਼ਾਨ ਨੂੰ ਹੋਰ ਵਧਾਉਂਦੇ ਹਨ। ਬਾਹਰਲੇ ਮੁਲਕਾਂ ਦੀਆਂ ਧਰਤੀਆਂ ਉਪਰ ਜਦ ਅਸੀਂ ਆਪਣੀ ਮਾਂ ਖੇਡ ਕਬੱਡੀ ਦੇ ਮੈਦਾਨ ਭਖਦੇ ਵੇਖਦੇ ਹਾਂ ਤੇ ਲੰਬੀਆਂ ਬਾਹਾਂ ਕਰਕੇ ਕਬੱਡੀ ਪਾਉਂਦੇ ਨੌਜਵਾਨਾਂ ਨੂੰ ਤੱਕਦੇ ਹਾਂ ਤਾਂ ਹਰ ਪੰਜਾਬੀ ਦਾ ਮਨ ਗਦਗਦ ਹੋ ਉਠਦਾ ਹੈ। ਇਸੇ ਤਰ੍ਹਾਂ ਇਥੇ ਹੁੰਦੇ ਧਾਰਮਿਕ ਸਮਾਗਮ ਵੀ ਸਾਡੀ ਰੂਹ ਦੀ ਖੁਰਾਕ ਬਣਦੇ ਹਨ ਅਤੇ ਸਾਡੇ ਲੋਕਾਂ ਦੀ ਮਾਨਸਿਕ ਤ੍ਰਿਪਤੀ ਦਾ ਵੀ ਸਾਧਨ ਬਣਦੇ ਹਨ। ਸਾਡੇ ਲੋਕ ਜਦ ਸ਼ੁਰੂ ਵਿਚ

ਇਥੇ ਆਏ ਸਨ ਤਾਂ ਉਹ ਨਗਰ ਕੀਰਤਨਾਂ, ਕੀਰਤਨ ਦਰਬਾਰ ਜਾਂ ਹੋਰ ਧਾਰਮਿਕ ਸਮਾਗਮਾਂ ਨੂੰ ਵੇਖਣ ਲਈ ਤਰਸ ਕੇ ਰਹਿ ਜਾਂਦੇ ਸਨ। ਪਰ ਹੁਣ ਜਦ ਇਨ੍ਹਾਂ ਮੁਲਕਾਂ ਵਿਚ ਜੈਕਾਰੇ ਗੁੰਜਾਉਂਦੇ ਨਗਰ ਕੀਰਤਨ ਨਿਕਲਦੇ ਹਨ ਤਾਂ ਹਰ ਸਿੱਖ ਤੇ ਪੰਜਾਬੀ ਦਾ ਸਿਰ ਉੱਚਾ ਹੋ ਉਠਦਾ ਹੈ। ਸਾਡੀ ਨਵੀਂ ਪੀੜ੍ਹੀ ਲਈ ਵੀ ਇਹ ਸਭ ਕੁਝ ਬੇਹੱਦ ਪ੍ਰੇਰਣਾਦਾਇਕ ਬਣਦਾ ਹੈ। ਇਨ੍ਹਾਂ ਮੁਲਕਾਂ ਵਿਚ ਖੇਡ ਮੇਲੇ ਅਤੇ ਧਾਰਮਿਕ ਸਮਾਗਮ ਨਵੀਂ ਪੀੜ੍ਹੀ ਦੇ ਨੌਜਵਾਨਾਂ ਵਿਚ ਸਾਡੇ ਧਰਮ, ਵਿਰਾਸਤ ਅਤੇ ਬੋਲੀ ਨਾਲ ਜੁੜਨ ਲਈ ਪ੍ਰੇਰਣਾਦਾਇਕ ਬਣਦੇ ਹਨ। ਜੇਕਰ ਇਹ ਸਮਾਗਮ ਨਿਰੋਲ, ਸਾਡੇ ਵਿਰਸੇ ਦੀ ਰੂਹ ਨੂੰ ਉਜਾਗਰ ਕਰਨ ਦੇ ਮਨਸ਼ੇ ਨਾਲ ਕਰਾਏ ਜਾਂਦੇ ਹਨ ਤਾਂ ਇਨ੍ਹਾਂ ਸਮਾਗਮਾਂ ਨੂੰ ਜ਼ਬਤਬੱਧ ਅਤੇ ਸੁਚੱਜੇ ਢੰਗ ਨਾਲ ਨੇਪਰੇ ਚਾੜ੍ਹ ਕੇ ਅਸੀਂ ਖੁਦ ਵੀ ਸਿਰ ਉੱਚਾ ਕਰਾਂਗੇ, ਆਪਣੀ ਨਵੀਂ ਪੀੜ੍ਹੀ ਨੂੰ ਹੋਰ ਵਧੇਰੇ ਪ੍ਰੇਰਿਤ ਕਰ ਸਕਾਂਗੇ ਅਤੇ ਹੋਰਨਾਂ ਧਰਮਾਂ ਤੇ ਨਸਲਾਂ ਦੇ ਲੋਕ ਸਾਡੇ ਤੋਂ ਪ੍ਰਭਾਵਿਤ ਹੋਣਗੇ ਅਤੇ ਸਾਡੇ ਸਮਾਜ ਬਾਰੇ ਉਨ੍ਹਾਂ ਦੇ ਮਨਾਂ ਅੰਦਰ ਚੰਗਾ ਅਕਸ ਉਭਰੇਗਾ ਪਰ ਜੇਕਰ ਖੇਡ ਮੇਲਿਆਂ, ਧਾਰਮਿਕ ਸਮਾਗਮਾਂ ਅਤੇ ਹੋਰ ਸਮਾਜਿਕ ਮੌਕਿਆਂ ਉਪਰ ਨਿੱਜੀ ਸ਼ੋਹਰਤ ਅਤੇ ਧੜੇਬੰਦੀਆਂ ਪਾਲਣ ਦੇ ਨਾਂ ਉਪਰ ਹੁੱਲੜਬਾਜ਼ੀ ਜਾਂ ਝਗੜੇ ਕੀਤੇ ਜਾਣਗੇ ਤਾਂ ਇਸ ਨਾਲ ਇਕ ਤਾਂ ਸਾਡੇ ਸਮਾਜ ਅੰਦਰ ਖੁਦ ਹੀ ਨਿਰਾਸ਼ਤਾ ਪੈਦਾ ਹੋਵੇਗੀ ਤੇ ਇਹ ਗੱਲ ਉਭਰੇਗੀ ਕਿ ਸਾਡਾ ਸਮਾਜ ਆਪਸੀ ਭਾਈਚਾਰੇ ਅਤੇ ਮਿਲਵਰਤਣ ਨਾਲ ਰਹਿਣ ਦੀ ਭਾਵਨਾ ਤੋਂ ਉਖੜ ਚੁੱਕਾ ਹੈ। ਦੂਜਾ ਸਾਡੀ ਪੀੜ੍ਹੀ ਜੋ ਕਿ ਇਨ੍ਹਾਂ ਦੇਸ਼ਾਂ ਵਿਚ ਆ ਕੇ ਪਹਿਲਾਂ ਹੀ ਸਾਡੀ ਵਿਰਾਸਤ, ਸੱਭਿਆਚਾਰ ਤੇ ਬੋਲੀ ਤੋਂ ਟੁੱਟਦੀ ਜਾ ਰਹੀ ਹੈ, ਉਨ੍ਹਾਂ ਦਾ ਮਨ ਹੋਰ ਉਚਾਟ ਹੋਵੇਗਾ ਅਤੇ ਬਾਹਰਲੀਆਂ ਨਸਲਾਂ ਤੇ ਧਰਮਾਂ ਦੇ ਲੋਕਾਂ ਅੰਦਰ ਵੀ ਸਾਡੇ ਬਾਰੇ ਬੇਲੋੜੇ ਭਰਮ-ਭੁਲੇਖੇ ਅਤੇ ਗਲਤ ਪ੍ਰਭਾਵ ਪੈਦਾ ਹੋਣਗੇ। ਸੋ ਲੋੜ ਹੈ, ਅਸੀਂ ਆਪਣੇ ਖੇਡ ਮੇਲਿਆਂ, ਧਾਰਮਿਕ ਸਮਾਗਮਾਂ ਅਤੇ ਸੱਭਿਆਚਾਰਕ ਮੇਲਿਆਂ ਵਿਚ ਨਿੱਜੀ ਸ਼ੋਹਰਤ ਜਾਂ ਦਿਖਾਵੇ ਨੂੰ ਛੱਡ ਕੇ ਆਪਸੀ ਪਿਆਰ ਅਤੇ ਸਹਿਚਾਰ ਵਧਾਉਣ ਨੂੰ ਤਰਜੀਹ ਦੇਈਏ। ਸਾਡੀ ਵਿਰਾਸਤ ਵੀ ਇਹੀ ਦੱਸਦੀ ਹੈ ਕਿ ਪੰਜਾਬੀ ਹਮੇਸ਼ਾ ਖੁੱਲ੍ਹੇ-ਡੁੱਲ੍ਹੇ ਸੁਭਾਅ ਦੇ ਮਾਲਕ ਰਹੇ ਹਨ ਅਤੇ ਉਹ ਮੇਲਿਆਂ ਵਿਚ ਲੜਾਈ-ਝਗੜੇ ਨਹੀਂ, ਸਗੋਂ ਪਿਆਰ ਮੁਹੱਬਤ ਵਧਾਉਣ ਲਈ ਸ਼ਾਮਲ ਹੁੰਦੇ ਹਨ। ਪੁਰਾਣੇ ਸਮਿਆਂ ਵਿਚ ਪੰਜਾਬ ਅੰਦਰ ਜਦ ਕਿਸੇ ਥਾਂ ਮੇਲਾ ਲੱਗਦਾ ਸੀ ਤਾਂ ਮੇਲਾ ਦੇਖਣ ਲਈ ਦੂਰ ਨੇੜੇ ਦੀਆਂ ਸਭ ਰਿਸ਼ਤੇਦਾਰੀਆਂ ਵੀ ਉਥੇ ਆ ਢੁੱਕਦੀਆਂ ਸਨ ਅਤੇ ਪਿੰਡ ਦੀਆਂ ਹੋਰ ਥਾਂ ਵਿਆਹੀਆਂ ਕੁੜੀਆਂ ਲਈ ਅਜਿਹੇ ਮੇਲੇ ਮੁੜ ਇਕੱਠੇ ਹੋਣ ਦਾ ਇਕ ਸਾਧਨ ਬਣ ਜਾਂਦੇ ਸਨ। ਇੰਝ ਹੀ ਬਾਹਰਲੇ ਮੁਲਕਾਂ ਵਿਚ ਆ ਵਸੇ ਸਾਡੇ ਲੋਕਾਂ ਲਈ ਵੀ ਇਹ ਮੇਲੇ ਇਕ ਦੂਜੇ ਨਾਲ ਮਿਲਾਪ ਦਾ ਸਾਧਨ ਵੀ ਹਨ ਅਤੇ ਸਾਡੀ ਵਿਰਾਸਤ ਤੇ ਸੱਭਿਆਚਾਰ ਨਾਲ ਜੁੜ ਕੇ ਸਾਡੀ ਰੂਹ ਦੀ ਖੁਰਾਕ ਵੀ ਬਣਦੇ ਹਨ। ਸੋ ਅਜਿਹੇ ਖੇਡ ਮੇਲਿਆਂ, ਧਾਰਮਿਕ ਸਮਾਗਮਾਂ ਅਤੇ ਸੱਭਿਆਚਾਰਕ ਪ੍ਰੋਗਰਾਮਾਂ ਨੂੰ ਖੱਪ ਦੀ ਥਾਂ ਬਹੁਤ ਹੀ ਪਿਆਰ-ਮੁਹੱਬਤ ਦੇ ਸੋਮੇ ਬਣਾਇਆ ਜਾਣਾ ਚਾਹੀਦਾ ਹੈ। ਇਨ੍ਹਾਂ ਥਾਵਾਂ ਉਪਰ ਲੜਾਈ-ਝਗੜਾ ਇਕ ਸਮਾਜਿਕ ਪਾਪ ਸਮਝਣਾ ਚਾਹੀਦਾ ਹੈ। ਇਨ੍ਹਾਂ ਮੇਲਿਆਂ ਨੂੰ ਕਦੇ ਵੀ ਸ਼ਰੀਕੇ ਪਾਲਣ ਜਾਂ ਦੁਸ਼ਮਣੀਆਂ ਕੱਢਣ ਦੇ ਅਖਾੜੇ ਨਹੀਂ ਬਣਾਉਣਾ ਚਾਹੀਦਾ। ਅਗਰ ਕਿਸੇ ਦੀ ਕਿਸੇ ਨਾਲ ਕੋਈ ਰੰਜਿਸ਼ ਹੈ ਤਾਂ ਉਹ ਹੋਰ ਕਿਸੇ ਮੌਕੇ 'ਤੇ ਕੱਢ ਲਈ ਜਾਣੀ ਚਾਹੀਦੀ ਹੈ ਕਿਉਂਕਿ ਅਜਿਹੇ ਮੌਕਿਆਂ ਉਪਰ ਲੜਾਈ-ਝਗੜੇ ਜਾਂ ਖੱਪ ਸਾਡੇ ਸਮਾਜ ਲਈ ਬੇਹੱਦ ਨੁਕਸਾਨਦੇਹ ਸਾਬਿਤ

ਹੁੰਦੀ ਹੈ ਅਤੇ ਸਾਡੇ ਲੋਕਾਂ ਨੂੰ ਰੂਹ ਦੀ ਖੁਰਾਕ ਦੇਣ ਤੋਂ ਵਾਂਝਾ ਕਰਦੀ ਹੈ, ਜਿਸ ਕਾਰਨ ਲੜਾਈ-ਝਗੜੇ ਇਕ ਸਮਾਜਿਕ ਪਾਪ ਬਣ ਜਾਂਦੇ ਹਨ। ਸੋ ਸਾਨੂੰ ਕਿਸੇ ਨੂੰ ਵੀ ਅਜਿਹੇ ਸਮਾਜਿਕ ਪਾਪ ਤੋਂ ਪਾਸੇ ਰਹਿਣਾ ਚਾਹੀਦਾ ਹੈ ਅਤੇ ਇਕ ਦੂਜੇ ਨਾਲ ਮੇਲ-ਮਿਲਾਪ ਰਾਹੀਂ ਸਗੋਂ ਇਹ ਮੇਲੇ ਹੋਰ ਵਧੇਰੇ ਲਗਾਉਣ ਲਈ ਇਕ ਦੂਜੇ ਦਾ ਸਾਥੀ ਬਣਨਾ ਚਾਹੀਦਾ ਹੈ। ਜੇਕਰ ਅਸੀਂ ਅਜਿਹੀ ਭਾਵਨਾਵਾਂ ਪੈਦਾ ਕਰ ਲਈਏ ਤਾਂ ਅਮਰੀਕਾ ਤੇ ਹੋਰਨਾਂ ਮੁਲਕਾਂ ਅਸੀਂ ਆਪਣੇ ਧਰਮ ਅਤੇ ਵਿਰਾਸਤ ਦੇ ਚੰਗੇ ਗੁਣਾਂ ਦੇ ਪ੍ਰਭਾਵ ਹੋਰਨਾਂ ਲੋਕਾਂ ਉਪਰ ਪਾ ਸਕਦੇ ਹਾਂ ਅਤੇ ਆਪਣੇ ਧਰਮ ਅਤੇ ਵਿਰਾਸਤ ਦੀ ਪਛਾਣ ਵੀ ਉਨ੍ਹਾਂ ਤੱਕ ਪਹੁੰਚਾ ਸਕਦੇ ਹਾਂ।

**00**

# ਅਮਰੀਕਾ ਦੇ ਬਹੁਤੇ ਗੁਰੂ ਘਰਾਂ 'ਚ ਸੇਵਾ ਨਾਲੋਂ ਸਿਆਸਤ ਭਾਰੂ

### ਅੰਕ 42, 13 -19 ਅਕਤੂਬਰ, 2011

ਸਿੱਖ ਧਾਰਮਿਕ ਅਸਥਾਨ ਸਿਮਰਨ, ਸੇਵਾ ਅਤੇ ਸੁਰੱਖਿਆ ਦੇ ਅਸਥਾਨ ਹਨ। ਸਿੱਖ ਗੁਰੂਆਂ ਨੇ ਸਿੱਖ ਧਰਮ ਦੀ ਨੀਂਹ ਮਾਨਵਵਾਦੀ ਅਤੇ ਲੋਕ ਭਲਾਈ ਵਾਲੇ ਧਰਮ ਵਜੋਂ ਰੱਖੀ ਸੀ। ਸਿੱਖੀ ਵਿਚ ਸਭ ਤੋਂ ਵੱਡਾ ਸਥਾਨ ਸੇਵਾ ਨੂੰ ਦਿੱਤਾ ਗਿਆ ਹੈ। ਸਿੱਖ ਕੋਈ ਵੀ ਧਾਰਮਿਕ ਜਾਂ ਸਮਾਜਿਕ ਸਰਗਰਮੀ ਕਰਦੇ ਹਨ ਤਾਂ ਇਸ ਦਾ ਮੰਤਵ ਮਾਨਵਤਾ ਦਾ ਭਲਾ ਤੇ ਲੋਕ ਭਲਾਈ ਹੁੰਦਾ ਹੈ। ਸਿੱਖ ਧਰਮ ਹਰ ਲੋੜਵੰਦ ਅਤੇ ਪੀੜਤ ਲਈ ਸੁਰੱਖਿਆ ਦਾ ਜਾਮਨ ਬਣਦਾ ਹੈ। ਸਿੱਖ ਗੁਰੂਆਂ ਨੇ ਆਪਣੇ ਜੀਵਨ ਵਿਚ ਖੁਦ ਇਸ ਦੀਆਂ ਮਿਸਾਲਾਂ ਕਾਇਮ ਕੀਤੀਆਂ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜ਼ੁਲਮ ਦੇ ਖਿਲਾਫ ਸ਼ਾਂਤਮਈ ਅਦੁੱਤੀ ਕੁਰਬਾਨੀ ਦੇ ਕੇ ਇਕ ਵਿਲੱਖਣ ਮਿਸਾਲ ਕਾਇਮ ਕੀਤੀ। ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧਰਮ ਦੀ ਆਜ਼ਾਦੀ ਭਾਵ ਕਸ਼ਮੀਰੀ ਪੰਡਿਤਾਂ ਉਪਰ ਹੋ ਰਹੇ ਜ਼ੁਲਮਾਂ ਖਿਲਾਫ ਆਵਾਜ਼ ਉਠਾਉਣ ਲਈ ਆਪਣਾ ਜੀਵਨ ਵੀ ਕੁਰਬਾਨ ਕਰ ਦਿੱਤਾ। ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਧਰਮ ਅਤੇ ਸਮਾਜ ਦੀ ਰੱਖਿਆ ਲਈ ਪੂਰਾ ਸਰਬੰਸ ਹੀ ਵਾਰ ਦਿੱਤਾ। ਅਜਿਹੀਆਂ ਅਦੁੱਤੀ ਮਿਸਾਲਾਂ ਹੋਰ ਕਿਸੇ ਵੀ ਧਰਮ ਵਿਚ ਨਹੀਂ ਮਿਲਦੀਆਂ। ਸਿੱਖ ਧਰਮ ਹਮੇਸ਼ਾ ਦਿਆ, ਦਾਨ ਅਤੇ ਦੂਸਰੇ ਦੀ ਸੁਰੱਖਿਆ ਲਈ ਖੁਦ ਨੂੰ ਜ਼ੋਖਿਮ ਵਿਚ ਪਾਉਣ ਲਈ ਸਿੱਖਿਆ ਅਤੇ ਉਤਸ਼ਾਹ ਦਿੰਦਾ ਹੈ। ਗੁਰਦੁਆਰੇ ਸੁਰੱਖਿਆ ਅਤੇ ਸੇਵਾ ਦੇ ਕੇਂਦਰ ਹਨ। ਇਥੋਂ ਧਰਮ ਦੀ ਆਵਾਜ਼ ਤਾਂ ਉਠਦੀ ਹੀ ਹੈ, ਨਾਲ ਸੇਵਾ ਅਤੇ ਸੁਰੱਖਿਆ ਦਾ ਭਾਵ ਵੀ ਪੈਦਾ ਹੁੰਦਾ ਹੈ। ਸੋ ਗੁਰਦੁਆਰਿਆਂ ਦੀ ਸੇਵਾ ਸੰਭਾਲ, ਸੇਵਾ ਅਤੇ ਸੁਰੱਖਿਆ ਦੇ ਕਾਰਜ ਨੂੰ ਹੀ ਸਮਰਪਿਤ ਹੁੰਦੀ ਹੈ ਅਤੇ ਹੋਣੀ ਚਾਹੀਦੀ ਹੈ। ਪਰ ਅੱਜ ਦੇ ਪਦਾਰਥਕ ਯੁੱਗ ਵਿਚ ਅਸੀਂ ਸਾਡੇ ਧਰਮ ਦੀਆਂ ਬੁਨਿਆਦੀ ਸਿੱਖਿਆਵਾਂ ਨੂੰ ਭੁੱਲਦੇ ਜਾ ਰਹੇ ਹਾਂ।

ਅਮਰੀਕਾ ਵਿਚ ਕਰੀਬ 100 ਸਾਲ ਪਹਿਲਾਂ ਜਦ ਸਾਡੇ ਲੋਕ ਇਥੇ ਆਏ ਸਨ ਤਾਂ ਸਭ ਤੋਂ ਵੱਧ ਘਾਟ ਉਨ੍ਹਾਂ ਨੂੰ ਸਿੱਖ ਧਾਰਮਿਕ ਅਸਥਾਨਾਂ ਭਾਵ ਗੁਰਦੁਆਰੇ ਦੀ ਰੜਕਦੀ ਰਹੀ। ਆਖਰ ਕਾਫੀ ਜੱਦੋ-ਜਹਿਦ ਤੋਂ ਬਾਅਦ ਅਮਰੀਕਾ ਦੀ ਧਰਤੀ ਉਪਰ 1912 ਵਿਚ ਸਟਾਕਟਨ ਦਾ ਪਹਿਲਾ ਗੁਰਦੁਆਰਾ ਸਥਾਪਿਤ ਹੋਇਆ। ਇਸ ਤੋਂ ਬਾਅਦ ਹੋਰ ਅਨੇਕਾਂ ਥਾਈਂ ਗੁਰੂਘਰ ਕਾਇਮ ਹੋਏ। ਅੱਜ ਕੋਈ ਅਜਿਹਾ ਸਿੱਖ ਵਸੋਂ ਵਾਲਾ ਖੇਤਰ ਨਹੀਂ, ਜਿਥੇ ਗੁਰੂ ਘਰ ਨਾ ਹੋਵੇ। ਇਹ ਚੰਗੀ ਗੱਲ ਹੈ ਕਿ ਅਸੀਂ ਆਪਣੇ ਧਰਮ ਅਤੇ ਸੱਭਿਆਚਾਰ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਹਾਂ ਅਤੇ ਉਸ ਪ੍ਰਤੀ ਸਮਰਪਿਤ ਹਾਂ। ਇਕ ਸਦੀ ਵਿਚ ਹੀ ਅਮਰੀਕਾ ਦੀ ਧਰਮੀ ਉਪਰ ਅਸੀਂ ਆਪਣੇ ਧਾਰਮਿਕ ਅਸਥਾਨਾਂ ਦਾ ਜਾਲ ਵਿਛਾ ਦਿੱਤਾ ਹੈ। ਅੱਜ ਅਮਰੀਕਾ ਅੰਦਰ ਗੁਰੂ ਪੁਰਬ, ਵਿਸਾਖੀ ਅਤੇ ਹੋਰ ਤਿੱਥ ਤਿਉਹਾਰ ਸਿੱਖੀ ਰਸਮਾਂ ਅਤੇ ਸ਼ਾਨ ਨਾਲ ਮਨਾਏ ਜਾਂਦੇ ਹਨ। ਪੂਰੇ ਅਮਰੀਕਾ ਵਿਚ ਸਿੱਖਾਂ ਦੀ ਵੱਖਰੀ ਪਛਾਣ ਦੀ ਇਕ ਅਮਿੱਟ ਛਾਪ ਛੱਡੀ ਗਈ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਅਸੀਂ

ਬਹੁਤ ਸਾਰੀਆਂ ਕਮਜ਼ੋਰੀਆਂ, ਘਾਟਾਂ ਅਤੇ ਗੈਰ ਵਾਜ਼ਿਬ ਗੱਲਾਂ ਨੂੰ ਵੀ ਆਪਣੇ ਨਾਲ ਚਿੰਬੇੜੀ ਫਿਰਦੇ ਹਾਂ। ਸੇਵਾ ਅਤੇ ਸੁਰੱਖਿਆ ਦੀ ਭਾਵਨਾ ਨਾਲ ਗੁਰਦੁਆਰਾ ਪ੍ਰਬੰਧ ਚਲਾਉਣ ਦੀ ਬਜਾਏ ਬਹੁਤੀ ਥਾਈਂ ਨਿੱਜੀ ਸ਼ੋਹਰਤ, ਹਊਮੈ ਅਤੇ ਧੜੇਬਾਜ਼ੀ ਪਾਲਣ ਦਾ ਰੁਝਾਨ ਉਭਰ ਆਇਆ ਹੈ।

ਨਿਊਯਾਰਕ ਅਤੇ ਕੈਲੀਫੋਰਨੀਆ ਵਿਚ ਪਿਛਲੇ ਸਾਲਾਂ ਦੌਰਾਨ ਬਹੁਤ ਸਾਰੇ ਲੜਾਈ ਝਗੜੇ ਗੁਰਦੁਆਰਾ ਪ੍ਰਬੰਧਾਂ ਨੂੰ ਲੈ ਕੇ ਹੁੰਦੇ ਰਹੇ ਹਨ। ਅਜਿਹੇ ਪ੍ਰਬੰਧਾਂ ਦੀਆਂ ਸੁਰਖੀਆਂ ਅਖ਼ਬਾਰਾਂ ਵਿਚ ਲੱਗਦੀਆਂ ਰਹੀਆਂ ਹਨ। ਅਜਿਹਾ ਕੁਝ ਦੇਖ ਸੁਣ ਕੇ ਆਮ ਲੋਕ ਸ਼ਰਮਸਾਰ ਹੋ ਜਾਂਦੇ ਹਨ। ਗੁਰਦੁਆਰਾ ਪ੍ਰਬੰਧਕਾਂ ਦੀਆਂ ਆਪਸੀ ਲੜਾਈਆਂ ਕਈ ਵਾਰ ਅਦਾਲਤਾਂ ਤੱਕ ਵੀ ਪੁੱਜਦੀਆਂ ਹਨ ਅਤੇ ਸੰਗਤਾਂ ਵੱਲੋਂ ਸੇਵਾ ਅਤੇ ਸਿਮਰਨ ਲਈ ਗੁਰਦੁਆਰਿਆਂ ਵਿਚ ਚੜਾਈ ਜਾਂਦੀ ਭੇਟਾਂ ਅਦਾਲਤੀ ਖਰਚਿਆਂ ਦੀ ਭੇਟ ਚੜ੍ਹ ਕੇ ਰਹਿ ਜਾਂਦੀ ਹੈ। ਅਖ਼ਬਾਰਾਂ ਵਿਚ ਵੱਡੇ-ਵੱਡੇ ਇਸ਼ਤਿਹਾਰ ਅਤੇ ਖ਼ਬਰਾਂ ਲਗਵਾ ਕੇ ਇਕ ਦੂਜੇ ਖਿਲਾਫ ਤੋਹਮਤਬਾਜ਼ੀ ਹੁੰਦੀ ਰਹੀ ਹੈ। ਅਜਿਹੀਆਂ ਲੜਾਈਆਂ ਕਾਰਨ ਆਪਸੀ ਮੇਲ-ਮਿਲਾਪ ਦਾ ਕੇਂਦਰ ਬਣੇ ਇਹ ਗੁਰਦੁਆਰੇ ਉਲਟਾ ਧੜੇਬੰਦੀਆਂ ਦਾ ਸ਼ਿਕਾਰ ਹੋ ਗਏ। ਧੜੇਬੰਦਕ ਲੀਡਰ ਇਕ ਦੂਜੇ ਨਾਲ ਮਿਲਣੋਂ-ਗਿਲਣੋਂ ਵੀ ਰਹਿ ਗਏ। ਬਹੁਤ ਸਾਰੇ ਗੁਰਦੁਆਰਿਆਂ ਵਿਚ ਹੁੰਦੇ ਅਜਿਹੇ ਝਗੜਿਆਂ ਕਾਰਨ ਸੰਗਤ ਕਈ ਵਾਰ ਐਨੀ ਸਤ ਜਾਂਦੀ ਹੈ ਕਿ ਉਨ੍ਹਾਂ ਦੀ ਆਸਥਾ ਵੀ ਧਾਰਮਿਕ ਅਸਥਾਨਾਂ ਪ੍ਰਤੀ ਡੋਲਣ ਲੱਗ ਪੈਂਦੀ ਹੈ ਅਤੇ ਲੋਕ ਸੋਚਣ ਲੱਗ ਪੈਂਦੇ ਹਨ ਕਿ ਆਪਣੀ ਕਮਾਈ ਵਿਚੋਂ ਅਜਿਹੇ ਗੁਰਦੁਆਰਿਆਂ ਵਿਚ ਚੜ੍ਹਾਵਾ ਦੇਣ ਦੀ ਲੋੜ ਹੀ ਕੀ ਹੈ? ਬਹੁਤ ਸਾਰੇ ਗੁਰਦੁਆਰਾ ਪ੍ਰਬੰਧਕਾਂ ਦੀਆਂ ਧੜੇਬੰਦਕ ਕਾਰਵਾਈਆਂ ਅਤੇ ਝਗੜਿਆਂ ਨੂੰ ਵੇਖ ਕੇ ਕਈ ਲੋਕ ਤਾਂ ਇਹ ਵੀ ਸੋਚਣ ਲੱਗ ਪੈਂਦੇ ਹਨ ਕਿ ਅਜਿਹੇ ਲੋਕਾਂ ਦੀ ਨਿੱਜੀ ਕਿਹੜੀ ਗਰਜ ਹੈ, ਜਿਸ ਕਾਰਨ ਉਹ ਲੜਾਈ ਝਗੜੇ ਕਰਨ ਲੱਗ ਪੈਂਦੇ ਹਨ। ਕਈ ਤਾਂ ਇਹ ਵੀ ਕਹਿੰਦੇ ਸੁਣੇ ਜਾਂਦੇ ਹਨ ਕਿ ਗੁਰਦੁਆਰਿਆਂ ਦੇ ਪ੍ਰਬੰਧ ਲਈ ਲੜਾਈ ਝਗੜੇ ਅਸਲ ਵਿਚ ਗੋਲਕ ਨੂੰ ਹੱਥ ਮਾਰਨ ਹੀ ਹੁੰਦੇ ਹਨ। ਪਰ ਕੁਝ ਗੁਰਦੁਆਰਾ ਸਾਹਿਬ ਵਿਚ ਬਹੁਤ ਹੀ ਸੁਚੱਜੇ ਢੰਗ ਨਾਲ ਪ੍ਰਬੰਧ ਚਲਾਉਣ ਦੇ ਮਾਮਲੇ ਵੀ ਸਾਹਮਣੇ ਆਉਂਦੇ ਹਨ ਅਤੇ ਅਜਿਹੇ ਪ੍ਰਬੰਧਕ ਵਾਕਈ ਪ੍ਰਸ਼ੰਸਾ ਦੇ ਹੱਕਦਾਰ ਹਨ। ਗੁਰਦੁਆਰਾ ਪ੍ਰਬੰਧਕ ਸੇਵਾ ਲਈ ਹੁੰਦੇ ਹਨ। ਸੇਵਾ ਵਿਚ ਨਾ ਕੋਈ ਕਿਸੇ ਤੋਂ ਉੱਚਾ ਹੁੰਦਾ ਹੈ ਅਤੇ ਨਾ ਹੀ ਨੀਵਾਂ। ਸੇਵਾ ਵਿਚ ਕੋਈ ਕਿਸੇ ਦੀ ਬਰਾਬਰੀ ਵੀ ਨਹੀਂ ਕਰਦਾ। ਸੇਵਾ ਤਾਂ ਸਗੋਂ ਨਿਮਰਤਾ ਦਾ ਪਾਠ ਪੜ੍ਹਾਉਂਦੀ ਹੈ। ਹਰ ਕੋਈ ਜੇਕਰ ਇਕ ਦੂਜੇ ਤੋਂ ਵੱਧ ਕੇ ਸੇਵਾ ਕਰੇ ਤਾਂ ਇਸ ਵਿਚ ਦੂਸਰੇ ਨੂੰ ਰੰਜ਼ਿਸ਼ ਦੀ ਕੀ ਲੋੜ ਹੈ। ਅਸਲ ਵਿਚ ਰੰਜ਼ਿਸ਼ ਉਦੋਂ ਪੈਦਾ ਹੁੰਦੀ ਹੈ, ਜਦੋਂ ਸੇਵਾ ਦੇ ਨਾਂ 'ਤੇ ਕੁਝ ਲੋਕ ਆਪਣੀ ਚੌਧਰ ਜਮਾਉਣੀ ਸ਼ੁਰੂ ਕਰ ਦਿੰਦੇ ਹਨ ਅਤੇ ਇਸੇ ਚੌਧਰ ਤੋਂ ਫਿਰ ਧੜੇਬੰਦੀਆਂ ਪੈਦਾ ਹੋਣੀਆਂ ਸ਼ੁਰੂ ਹੁੰਦੀਆਂ ਹਨ। ਜਦੋਂ ਸੇਵਾ ਦੀ ਥਾਂ ਧੜੇਬੰਦੀ, ਚੌਧਰ ਅਤੇ ਨਿੱਜੀ ਖੁਦਗਰਜ਼ੀ ਲੈ ਲੈਂਦੀ ਹੈ ਤਾਂ ਸੇਵਾ ਦਾ ਭਾਵ ਖਤਮ ਹੋ ਜਾਂਦਾ ਹੈ ਅਤੇ ਫੋਕੀ ਸ਼ੋਹਰਤ ਹੀ ਪੱਲੇ ਰਹਿ ਜਾਂਦੀ ਹੈ। ਇਹ ਭਾਵਨਾ ਸਿੱਖੀ ਮੂਲ ਸਿਧਾਂਤਾਂ ਅਤੇ ਉਪਦੇਸ਼ ਦੇ ਉਲਟ ਹੈ। ਗੁਰੂ ਘਰਾਂ ਵਿਚ ਲੜਾਈ-ਝਗੜੇ ਅਤੇ ਖੂਨ ਖਰਾਬੇ ਆਮ ਸਿੱਖ ਸੰਗਤ ਲਈ ਤਾਂ ਮੰਦ ਭਾਗੇ ਅਤੇ ਹਤਾਸ਼ ਕਰਨ ਵਲੇ ਹਨ ਹੀ, ਇਸ ਨਾਲ ਹੋਰਨਾਂ ਧਰਮਾਂ ਅਤੇ ਨਸਲਾਂ ਦੇ ਲੋਕਾਂ ਵਿਚ ਵੀ ਸਿੱਖਾਂ ਅਤੇ ਸਿੱਖਾਂ ਦੇ ਧਾਰਮਿਕ ਅਸਥਾਨਾਂ ਬਾਰੇ ਮਾੜਾ ਪ੍ਰਭਾਵ ਜਾਂਦਾ ਹੈ। ਸਾਡੀ ਨਵੀਂ ਪੀੜ੍ਹੀ ਵਿਦੇਸ਼ਾਂ ਵਿਚ ਅੱਜ ਸਿੱਖੀ ਤੋਂ ਦੂਰ ਹੋ ਰਹੀ ਹੈ। ਜੇਕਰ

ਸਾਡੇ ਗੁਰਦੁਆਰਾ ਪ੍ਰਬੰਧਕ ਨਵੀਂ ਪੀੜ੍ਹੀ ਲਈ ਰੋਲ ਮਾਡਲ ਨਹੀਂ ਬਣ ਰਹੇ ਅਤੇ ਉਨ੍ਹਾਂ ਦੀ ਮਾਨਸਿਕ, ਰੂਹਾਨੀ ਅਤੇ ਆਤਮਿਕ ਸੰਤੁਸ਼ਟੀ ਦਾ ਸਾਧਨ ਨਹੀਂ ਬਣਦੇ ਤਾਂ ਫਿਰ ਅਸੀਂ ਸਾਡੀ ਨਵੀਂ ਪੀੜ੍ਹੀ ਨੂੰ ਆਪਣੇ ਧਰਮ ਨਾਲ ਨਹੀਂ ਜੋੜ ਸਕਾਂਗੇ। ਨਵੀਂ ਪੀੜ੍ਹੀ ਦਾ ਧਾਰਮਿਕ ਅਸਥਾਨਾਂ ਵਿਚ ਲੜਾਈ ਝਗੜਿਆਂ ਨਾਲ ਕੋਈ ਵਾਹ-ਵਾਸਤਾ ਨਹੀਂ। ਸਗੋਂ ਉਲਟਾ ਉਹ ਸਾਡੀ ਨਵੀਂ ਪੀੜ੍ਹੀ ਨੂੰ ਸਾਡੇ ਧਰਮ ਤੋਂ ਦੂਰ ਹੋਣ ਦਾ ਸਾਧਨ ਜ਼ਰੂਰ ਬਣਦੇ ਹਨ।

ਅਮਰੀਕਾ ਵਿਚ ਸਿੱਖ ਵਸੋਂ ਦੇ ਵਧਣ ਨਾਲ ਗੁਰਦੁਆਰਿਆਂ ਦੀ ਗਿਣਤੀ ਵਿਚ ਵਾਧਾ ਹੋਣਾ ਤਾਂ ਕੁਦਰਤੀ ਗੱਲ ਹੈ। ਪਰ ਕੁਝ ਥਾਵਾਂ ’ਤੇ ਅਜਿਹਾ ਵੀ ਵਾਪਰਿਆ ਹੈ ਕਿ ਆਪਸੀ ਧੜੇਬੰਦੀ ਕਾਰਨ ਗੁਰਦੁਆਰਿਆਂ ਦੀ ਗਿਣਤੀ ਵਿਚ ਬੇਲੋੜਾ ਵਾਧਾ ਹੋ ਰਿਹਾ ਹੈ। ਇਕ ਧੜੇ ਦੀ ਜਦੋਂ ਕਿਸੇ ਗੁਰੂਘਰ ਵਿਚ ਸੁਣੀ ਨਹੀਂ ਜਾਂਦੀ ਤਾਂ ਉਹ ਸਬਰ ਤੋਂ ਕੰਮ ਲੈਣ ਦੀ ਬਜਾਏ ਝੱਟ ਨਵਾਂ ਗੁਰਦੁਆਰਾ ਖੋਲ੍ਹਣ ਬਾਰੇ ਐਲਾਨ ਕਰ ਦਿੰਦਾ ਹੈ। ਅਜਿਹਾ ਹੋਣ ਨਾਲ ਆਮ ਸਿੱਖ ਸੰਗਤ ਇਕ ਧਰਮ ਸੰਕਟ ਵਿਚ ਫਸ ਜਾਂਦੀ ਹੈ। ਕਿਉਂਕਿ ਜਿਥੇ ਕਿਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ, ਉਸ ਥਾਂ ਲਈ ਹਰ ਸਿੱਖ ਦੇ ਮਨ ਵਿਚ ਆਸਥਾ ਬਣਨੀ ਕੁਦਰਤੀ ਗੱਲ ਹੈ। ਪਰ ਮਹਿਜ ਧੜੇਬੰਦੀਆ ਕਾਰਨ ਗੁਰੂਘਰਾਂ ਦੀ ਗਿਣਤੀ ਵਧਾਉਣਾ ਨਾ ਤਾਂ ਜਾਇਜ਼ ਹੈ ਅਤੇ ਨਾ ਹੀ ਧਰਮ ਦੇ ਪਸਾਰ ਜਾਂ ਪ੍ਰਚਾਰ ਲਈ ਕੋਈ ਨਵਾਂ ਯੋਗਦਾਨ। ਲੋੜ ਤਾਂ ਇਹ ਹੈ ਕਿ ਅਸੀਂ ਪਹਿਲੇ ਗੁਰੂਘਰਾਂ ਦੀ ਸੇਵਾ ਸੰਭਾਲ ਚੰਗੀ ਤਰ੍ਹਾਂ ਕਰੀਏ। ਇਨ੍ਹਾਂ ਗੁਰੂਘਰਾਂ ਵਿਚ ਪੰਜਾਬੀ ਸਕੂਲ ਸਰਗਰਮੀ ਨਾਲ ਚਲਾਏ ਜਾਣ। ਇਸ ਦੇ ਨਾਲ ਹੀ ਖੇਡਾਂ ਅਤੇ ਸਿਹਤ ਸੰਬੰਧੀ ਸਹੂਲਤਾਂ ਵੀ ਲੋੜ ਅਨੁਸਾਰ ਮੁਹੱਈਆ ਕਰਵਾਈਆਂ ਜਾਣ ਤਾਂ ਕਿ ਸਾਡੀ ਨੌਜਵਾਨ ਪੀੜ੍ਹੀ ਸਿੱਖ ਧਰਮ ਵੱਲ ਆਕਰਸ਼ਿਤ ਕੀਤੀ ਜਾ ਸਕੇ।

ਸਾਡੇ ਗੁਰੂ ਘਰ ਸਿੱਖ ਸਿਧਾਂਤ ਅਤੇ ਉਪਦੇਸ਼ਾਂ ਨੇ ਆਮ ਸਿੱਖ ਸੰਗਤ ਅਤੇ ਸਮਾਜ ਦੇ ਹੋਰਨਾਂ ਲੋਕਾਂ ਤੱਕ ਪਹੁੰਚਾਉਣ ਦੇ ਕੇਂਦਰ ਬਣਨੇ ਚਾਹੀਦੇ ਹਨ। ਗੁਰਦੁਆਰਾ ਪ੍ਰਬੰਧਕਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਹੋਰਨਾਂ ਜ਼ੁਬਾਨਾਂ ਵਿਚ ਸਾਹਿਤ ਛਪਵਾ ਕੇ ਵੰਡਣਾ ਚਾਹੀਦਾ ਹੈ। ਗੁਰੂ ਘਰਾਂ ਵਿਚ ਉਠਣ ਵਾਲੇ ਆਪਸੀ ਮਤਭੇਦਾਂ ਨੂੰ ਸੇਵਾ ਭਾਵਨਾ ਦੇ ਅਧੀਨ ਸੰਗਤ ਵਿਚ ਬੈਠ ਕੇ ਨਜਿੱਠਣਾ ਚਾਹੀਦਾ ਹੈ। ਗੁਰੂ ਘਰ ਕਦੇ ਵੀ ਚੌਧਰ ਅਤੇ ਧੜੇਬੰਦੀ ਦਾ ਸ਼ਿਕਾਰ ਨਹੀਂ ਬਣਾਏ ਜਾਣੇ ਚਾਹੀਦੇ। ਜਿਹੜੇ ਵੀ ਲੋਕ ਅਜਿਹਾ ਕਰਨ ਦਾ ਯਤਨ ਕਰਦੇ ਹਨ, ਸੰਗਤ ਨੂੰ ਵੀ ਸੁਚੇਤ ਹੋ ਕੇ ਉਨ੍ਹਾਂ ਨੂੰ ਛੇਕ ਦੇਣਾ ਚਾਹੀਦਾ ਹੈ। ਜੇਕਰ ਸੰਗਤ ਖੁਦ ਸੁਚੇਤ ਹੋ ਜਾਵੇ ਤਾਂ ਗੁਰੂ ਘਰਾਂ ਨੂੰ ਸਿਮਰਨ, ਸੇਵਾ ਅਤੇ ਸੁਰੱਖਿਆ ਦੇ ਕੇਂਦਰ ਬਣਾਇਆ ਜਾ ਸਕਦਾ ਹੈ। ਸੋ ਲੋੜ ਹੈ ਨਿੱਜੀ ਸੋਚ ਅਧੀਨ ਖੁਦਗਰਜ਼ੀ, ਚੌਧਰ ਅਤੇ ਤੋਹਮਤਾਂ ਵਾਲੀ ਬਿਰਤੀ ਤੋਂ ਖਹਿੜਾ ਛਡਾਉਣ ਦੀ ਅਤੇ ਗੁਰ ਉਪਦੇਸ਼ ਅਨੁਸਾਰ ਆਪਣੇ ਧਾਰਮਿਕ ਅਸਥਾਨਾਂ ਦੀ ਸੇਵਾ ਸੰਭਾਲ ਕਰਨ ਲਈ ਸੇਵਾ ਅਤੇ ਸਿਮਰਨ ਵਾਲੇ ਪਾਸੇ ਲੱਗਣ ਦੀ। ਜੇਕਰ ਅਸੀਂ ਅਜਿਹਾ ਕਰ ਲੈਂਦੇ ਹਾਂ ਤਾਂ ਅਸੀਂ ਆਪਣੇ ਗੁਰੂ ਪ੍ਰਤੀ ਵੀ ਸੱਚੇ ਹੋਵਾਂਗੇ ਤੇ ਧਰਮ ਦੇ ਪ੍ਰਚਾਰ, ਪ੍ਰਸਾਰ ਲਈ ਵੀ ਵਧੇਰੇ ਯੋਗਦਾਨ ਪਾ ਸਕਾਂਗੇ।

**00**

# ਪੰਜਾਬ ਚੋਣਾਂ ਉਤੇ ਡੂੰਘਾ ਪ੍ਰਭਾਵ ਹੋਵੇਗਾ ਪ੍ਰਵਾਸੀ ਪੰਜਾਬੀਆਂ ਦਾ

### ਅੰਕ 43, 20 -26 ਅਕਤੂਬਰ, 2011

ਪ੍ਰਵਾਸੀ ਪੰਜਾਬੀ ਪੰਜਾਬੀ ਸਮਾਜ ਦਾ ਬਹੁਤ ਹੀ ਜਾਨਦਾਰ ਅਤੇ ਅਹਿਮ ਅੰਗ ਬਣ ਗਏ ਹਨ। ਦੁਨੀਆਂ ਦੇ ਕੋਨੇ-ਕੋਨੇ ਵਿਚ ਵਸੇ ਪ੍ਰਵਾਸੀ ਪੰਜਾਬੀਆਂ ਨੇ ਬਾਹਰਲੇ ਮੁਲਕਾਂ ਵਿਚ ਬੜੀ ਮਜ਼ਬੂਤੀ ਨਾਲ ਆਪਣੇ ਪੈਰ ਜਮਾਏ ਹਨ। ਪਰ ਉਨ੍ਹਾਂ ਦਾ ਅੰਦਰਲਾ ਮਨ ਅਜੇ ਵੀ ਆਪਣੀ ਜਨਮ ਭੂਮੀ ਪੰਜਾਬ ਨਾਲ ਬਹੁਤ ਨੇੜਿਓਂ ਜੁੜਿਆ ਰਹਿੰਦਾ ਹੈ। ਪੰਜਾਬ ਵਿਚਲੇ ਹਰ ਸੁਖ-ਦੁੱਖ ਵਿਚ ਉਹ ਬਰਾਬਰ ਦੇ ਸ਼ਰੀਕ ਰਹਿੰਦੇ ਹਨ। ਪੰਜਾਬ ਵਿਚ ਵਾਪਰਦੀ ਹਰ ਘਟਨਾ ਬਾਹਰਲੇ ਮੁਲਕ ਵਸੇ ਪੰਜਾਬੀਆਂ ਨੂੰ ਉਸੇ ਤਰ੍ਹਾਂ ਹੀ ਪ੍ਰਭਾਵਿਤ ਕਰਦੀ ਹੈ, ਜਿਸ ਤਰ੍ਹਾਂ ਪੰਜਾਬ ਰਹਿੰਦੇ ਲੋਕ ਪ੍ਰਭਾਵਿਤ ਹੁੰਦੇ ਹਨ। ਅਗਲੇ ਵਰ੍ਹੇ ਫਰਵਰੀ ਮਹੀਨੇ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਹੋਣ ਜਾ ਰਹੀਆਂ ਹਨ। ਵਿਧਾਨ ਸਭਾ ਦੀਆਂ ਇਹ ਚੋਣਾਂ ਬਹੁਤ ਹੀ ਵੱਡੀ ਰਾਜਸੀ ਸਰਗਰਮੀ ਦਾ ਕਾਰਨ ਬਣਨੀਆਂ ਹਨ, ਇਸ ਕਰਕੇ ਪ੍ਰਵਾਸੀ ਪੰਜਾਬੀਆਂ ਦੀਆਂ ਨਜ਼ਰਾਂ ਇਸ ਚੋਣ ਉਪਰ ਲੱਗੀਆਂ ਹੋਈਆਂ ਹਨ। ਪੰਜਾਬ ਅੰਦਰ ਵੱਖ-ਵੱਖ ਪਾਰਟੀਆਂ ਦੀਆਂ ਰਾਜਸੀ ਸਰਗਰਮੀਆਂ ਅਤੇ ਵੱਖ-ਵੱਖ ਹਲਕਿਆਂ ਵਿਚ ਉਮੀਦਵਾਰਾਂ ਦੇ ਜੋੜ-ਤੋੜ ਬਾਰੇ ਪ੍ਰਵਾਸੀ ਪੰਜਾਬੀ ਬਹੁਤ ਹੀ ਦਿਲਚਸਪੀ ਨਾਲ ਜਾਣਕਾਰੀ ਹਾਸਲ ਕਰਦੇ ਹਨ। ਇਸ ਵਰ੍ਹੇ ਦੇ ਸ਼ੁਰੂ ਤੋਂ ਹੀ ਰਾਜਸੀ ਪਾਰਟੀਆਂ ਦੇ ਆਗੂ ਅਮਰੀਕਾ, ਕੈਨੇਡਾ ਅਤੇ ਹੋਰ ਮੁਲਕਾਂ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਆਪੋ-ਆਪਣੀ ਪਾਰਟੀ ਵਲੋਂ ਪ੍ਰਭਾਵਿਤ ਕਰਨ ਲਈ ਚੱਕਰ ਲਗਾਉਂਦੇ ਆ ਰਹੇ ਹਨ। ਅਕਾਲੀ ਦਲ ਵੱਲੋਂ ਸੀਨੀਅਰ ਅਕਾਲੀ ਆਗੂ ਸੁਖਦੇਵ ਸਿੰਘ ਢੀਂਡਸਾ, ਸ. ਸੇਵਾ ਸਿੰਘ ਸੇਖਵਾਂ, ਕੈਪਟਨ ਬਲਬੀਰ ਸਿੰਘ ਬਾਠ, ਗੁਲਜ਼ਾਰ ਸਿੰਘ ਰਣੀਕੇ, ਸਰਵਣ ਸਿੰਘ ਫਿਲੌਰ ਸਮੇਤ ਅਨੇਕਾਂ ਆਗੂ ਇਥੇ ਆਏ ਹਨ। ਕਾਂਗਰਸ ਵੱਲੋਂ ਵਿਧਾਇਕ ਜੱਸੀ ਖੰਗੂੜਾ, ਸੁਖਪਾਲ ਸਿੰਘ ਖਹਿਰਾ, ਵੱਖ-ਵੱਖ ਸ਼ਹਿਰਾਂ ਵਿਚ ਮੀਟਿੰਗਾਂ ਕਰਕੇ ਗਏ ਹਨ। ਭਾਰਤ ਦੀ ਵਿਦੇਸ਼ ਰਾਜ ਮੰਤਰੀ ਮਹਾਰਾਣੀ ਪ੍ਰਨੀਤ ਕੌਰ ਅਜੇ ਹੁਣੇ ਨਿਊਯਾਰਕ ਵਿਚ ਪੰਜਾਬੀਆਂ ਦੀਆਂ ਕਈ ਮੀਟਿੰਗਾਂ ਵਿਚ ਭਾਗ ਲੈ ਕੇ ਗਏ ਹਨ। ਨਵੀਂ ਬਣੀ ਪੀਪਲਜ਼ ਪਾਰਟੀ ਆਫ ਪੰਜਾਬ ਦੇ ਆਗੂ ਮਨਪ੍ਰੀਤ ਸਿੰਘ ਬਾਦਲ ਅਮਰੀਕਾ ਅਤੇ ਕੈਨੇਡਾ ਦੇ ਵੱਖ-ਵੱਖ ਸ਼ਹਿਰਾਂ ਵਿਚ ਜਨਤਕ ਇਕੱਠਾਂ ਨੂੰ ਸੰਬੋਧਨ ਕਰਕੇ ਗਏ ਹਨ। ਇਸੇ ਤਰ੍ਹਾਂ ਸ. ਬਲਵੰਤ ਸਿੰਘ ਰਾਮੂਵਾਲੀਆ ਤੇ ਹੋਰ ਵੀ ਬਹੁਤ ਸਾਰੇ ਆਗੂ ਪ੍ਰਵਾਸੀ ਪੰਜਾਬੀਆਂ ਨੂੰ ਪ੍ਰਭਾਵਿਤ ਕਰਨ ਲਈ ਲਗਾਤਾਰ ਯਤਨਸ਼ੀਲ ਹਨ। ਪੰਜਾਬ ਦੇ ਆਗੂਆਂ ਦੀਆਂ ਅਮਰੀਕਾ ਤੇ ਕੈਨੇਡਾ ਵਿਚ ਲਗਾਤਾਰ ਫੇਰੀਆਂ ਕਾਰਨ ਲੋਕਾਂ ਵਿਚ ਚੋਣਾਂ ਪ੍ਰਤੀ ਦਿਲਚਸਪੀ ਅਤੇ ਰੁਚੀ ਹੋਰ ਵਧ ਗਈ ਹੈ। ਐਤਕੀਂ ਆ ਰਹੀਆਂ ਚੋਣਾਂ ਵਿਚ ਪਹਿਲਾਂ ਨਾਲੋਂ ਵਧੇਰੇ ਲੋਕਾਂ ਵੱਲੋਂ ਦਿਲਚਸਪੀ ਲਈ ਜਾ ਰਹੀ ਹੈ। ਇਸ ਦਾ ਵੱਡਾ ਕਾਰਨ ਇਹ ਹੈ ਕਿ ਪਿਛਲੇ ਸਾਢੇ 4-5 ਸਾਲ ਵਿਚ ਇਕ ਤਾਂ ਅਮਰੀਕਾ, ਕੈਨੇਡਾ ਵਿਚ ਪੰਜਾਬੀ ਮੀਡੀਆ ਹੋਰ ਵਧੇਰੇ ਪ੍ਰਫੁੱਲਿਤ ਹੋਇਆ ਹੈ ਅਤੇ ਲੋਕ ਮੀਡੀਏ ਰਾਹੀਂ ਪੰਜਾਬ ਬਾਰੇ ਵਧੇਰੇ ਜਾਣਕਾਰੀ ਹਾਸਲ ਕਰਨ ਲੱਗੇ ਹਨ। ਦੂਜਾ ਇੰਟਰਨੈੱਟ

ਤੇ ਟੀ.ਵੀ. ਦੇ ਹੋਏ ਪਸਾਰ ਨੇ ਵੀ ਲੋਕਾਂ ਨੂੰ ਇਕ ਦੂਜੇ ਦੇ ਬੇਹੱਦ ਨੇੜੇ ਲੈ ਆਉਂਦਾ ਹੈ। ਹੁਣ ਅਮਰੀਕਾ, ਕੈਨੇਡਾ ਬੈਠੇ ਲੋਕ ਪੰਜਾਬ ਵਾਂਗ ਹੀ ਟੀ.ਵੀ. ਰਾਹੀਂ ਨਾਲੋਂ-ਨਾਲ ਉਹ ਸਾਰਾ ਕੁਝ ਦੇਖ ਸਕਦੇ ਹਨ, ਜੋ ਪੰਜਾਬ ਦੇ ਲੋਕ ਵੇਖ ਰਹੇ ਹੁੰਦੇ ਹਨ। ਮੀਡੀਏ ਵਿਚ ਆਈ ਇਸ ਤੇਜ਼ੀ ਕਾਰਨ ਹੁਣ ਬਾਹਰਲੇ ਦੇਸ਼ਾਂ ਦੇ ਪੰਜਾਬੀਆਂ ਨੂੰ ਕੋਈ ਵੀ ਸੂਚਨਾ ਜਾਂ ਘਟਨਾ ਦੀ ਜਾਣਕਾਰੀ ਲਈ ਕੋਈ ਦੇਰ ਨਹੀਂ ਲੱਗਦੀ। ਪੰਜਾਬ ਦੇ ਸਿਆਸੀ ਦ੍ਰਿਸ਼ ਬਾਰੇ ਹੁਣ ਸਾਡੇ ਲੋਕ ਲਗਾਤਾਰ ਤਾਜ਼ਾ ਜਾਣਕਾਰੀ ਲੈਂਦੇ ਰਹਿੰਦੇ ਹਨ। ਇਹੀ ਕਾਰਨ ਹੈ ਕਿ ਆ ਰਹੀਆਂ ਚੋਣਾਂ ਵਿਚ ਲੋਕਾਂ ਦੀ ਦਿਲਚਸਪੀ ਹੋਰ ਵਧੇਰੇ ਬਣੀ ਹੈ। ਦੂਜੀ ਗੱਲ ਫਰਵਰੀ ਚੋਣਾਂ ਲਈ ਨਵੰਬਰ-ਦਸੰਬਰ ਤੋਂ ਹੀ ਚੋਣ ਸਰਗਰਮੀ ਆਰੰਭ ਹੋ ਜਾਣੀ ਹੈ ਅਤੇ ਇਹੀ ਮੌਕਾ ਹੈ ਜਦ ਵੱਡੀ ਗਿਣਤੀ ਵਿਚ ਪ੍ਰਵਾਸੀ ਪੰਜਾਬੀ ਪੰਜਾਬ ਜਾਂਦੇ ਹਨ। ਇਸ ਕਰਕੇ ਵੀ ਪ੍ਰਵਾਸੀ ਪੰਜਾਬੀਆਂ ਦਾ ਪੰਜਾਬ ਵਿਧਾਨ ਸਭਾ ਚੋਣਾਂ ਵਿਚ ਦਖਲ ਖੁਦ-ਬ-ਖੁਦ ਬਣ ਜਾਣਾ ਹੈ।

ਅਮਰੀਕਾ, ਕੈਨੇਡਾ ਵਿਚ ਰਾਜਸੀ ਪਾਰਟੀਆਂ ਨੇ ਆਪਣੀ ਸਰਗਰਮੀ ਨੂੰ ਵਧਾਉਣ ਲਈ ਆਪਣੇ ਵਿੰਗ ਵੀ ਸਰਗਰਮ ਕੀਤੇ ਹੋਏ ਹਨ। ਅਮਰੀਕਾ ਵਿਚ ਜਿਥੇ ਅਕਾਲੀ ਦਲ ਦਾ ਸੰਗਠਨ ਕਾਇਮ ਹੈ, ਉਥੇ ਯੂਥ ਅਕਾਲੀ ਦਲ ਕਾਇਮ ਹੋਣ ਬਾਅਦ ਉਨ੍ਹਾਂ ਵੱਲੋਂ ਸਰਗਰਮੀ ਵਧੇਰੇ ਤੇਜ਼ ਕਰ ਦਿੱਤੀ ਗਈ ਹੈ। ਕੈਲੀਫੋਰਨੀਆ ਵਿਚ ਹੀ ਖੇਡ ਮੇਲੇ ਤੇ ਹੋਰ ਸਮਾਗਮਾਂ ਰਾਹੀਂ ਯੂਥ ਅਕਾਲੀ ਦਲ ਦੇ ਆਗੂ ਪ੍ਰਵਾਸੀ ਪੰਜਾਬੀਆਂ ਨਾਲ ਆਪਣਾ ਰਾਬਤਾ ਮਜ਼ਬੂਤ ਬਣਾ ਰਹੇ ਹਨ। ਇਸੇ ਤਰ੍ਹਾਂ ਕਾਂਗਰਸ ਵੱਲੋਂ ਇੰਡੀਅਨ ਓਵਰਸੀਜ਼ ਕਾਂਗਰਸ ਕਾਇਮ ਕੀਤੀ ਗਈ ਹੈ ਅਤੇ ਪੀਪਲਜ਼ ਪਾਰਟੀ ਨੇ ਵੀ ਆਪਣੇ ਗਰੁੱਪ ਕਾਇਮ ਕਰ ਲਏ ਹਨ। ਇਸ ਕਰਕੇ ਇਨ੍ਹਾਂ ਸੰਗਠਨਾਂ ਵੱਲੋਂ ਵੀ ਪ੍ਰਵਾਸੀ ਪੰਜਾਬੀਆਂ ਨੂੰ ਪੰਜਾਬ ਵਿਧਾਨ ਸਭਾ ਚੋਣਾਂ ਵਿਚ ਦਿਲਚਸਪੀ ਲਈ ਉਤਸ਼ਾਹਿਤ ਕੀਤਾ ਜਾ ਰਿਹਾ ਹੈ। ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀ ਆਰਥਿਕ ਪੱਖੋਂ ਚੰਗੀ ਸਥਿਤੀ ਵਿਚ ਹਨ। ਇਸ ਕਰਕੇ ਪੰਜਾਬ ਅੰਦਰ ਰਾਜਸੀ ਸਰਗਰਮੀ ਵਿਚ ਉਨ੍ਹਾਂ ਦੀ ਛਾਪ ਸਪੱਸ਼ਟ ਨਜ਼ਰ ਆਉਂਦੀ ਹੈ। ਕਿਉਂਕਿ ਇਸ ਸਮੇਂ ਪੰਜਾਬ ਅੰਦਰ ਚੋਣਾਂ ਬੇਹੱਦ ਮਹਿੰਗੀਆਂ ਹੋ ਗਈਆਂ ਹਨ। ਕਿਸੇ ਵੀ ਹਲਕੇ ਵਿਚ ਇਸ ਸਮੇਂ ਇਕ ਉਮੀਦਵਾਰ ਵੱਲੋਂ 2 ਕਰੋੜ ਤੋਂ ਘੱਟ ਖਰਚਾ ਨਹੀਂ ਕੀਤਾ ਜਾ ਰਿਹਾ। ਕਈ ਹਲਕਿਆਂ ਵਿਚ ਤਾਂ 5-5 ਕਰੋੜ ਰੁਪਏ ਤੱਕ ਖਰਚੇ ਜਾਣ ਦੀ ਚਰਚਾ ਹੈ। ਅਜਿਹੀ ਹਾਲਤ ਵਿਚ ਰਾਜਸੀ ਆਗੂਆਂ ਅਤੇ ਪਾਰਟੀਆਂ ਲਈ ਫੰਡ ਵਾਸਤੇ ਪ੍ਰਵਾਸੀ ਪੰਜਾਬੀਆਂ ਵੱਲ ਨਿਗਾਹ ਰੱਖੀ ਜਾਂਦੀ ਹੈ ਅਤੇ ਕਈ ਹਲਕਿਆਂ ਵਿਚ ਤਾਂ ਮੁੱਖ ਤੌਰ 'ਤੇ ਉਮੀਦਵਾਰਾਂ ਨੂੰ ਫੰਡ ਦੇਣ ਵਿਚ ਪ੍ਰਵਾਸੀ ਪੰਜਾਬੀਆਂ ਦਾ ਹੀ ਅਹਿਮ ਰੋਲ ਹੁੰਦਾ ਹੈ। ਨਵੰਬਰ ਮਹੀਨੇ ਪ੍ਰਵਾਸੀ ਪੰਜਾਬੀਆਂ ਨੇ ਪੰਜਾਬ ਵੱਲ ਵਹੀਰਾਂ ਘੱਤ ਦੇਣੀਆਂ ਹਨ ਅਤੇ ਅਗਲੇ ਤਿੰਨ ਮਹੀਨੇ ਫਿਰ ਉਹ ਲਗਾਤਾਰ ਪੰਜਾਬ ਦੀ ਸਿਆਸੀ ਸਰਗਰਮੀ ਨਾਲ ਵਾਹ-ਵਾਸਤਾ ਰੱਖਣਗੇ। ਵੱਖ-ਵੱਖ ਥਾਵਾਂ 'ਤੇ ਲੋਕਾਂ ਨਾਲ ਹੋਈ ਗੱਲਬਾਤ ਤੋਂ ਵੀ ਇਹ ਗੱਲ ਸਪੱਸ਼ਟ ਭਾਸਦੀ ਹੈ ਕਿ ਇਸ ਵਾਰ ਪ੍ਰਵਾਸੀ ਪੰਜਾਬੀਆਂ ਦਾ ਕਾਫੀ ਵੱਡਾ ਹਿੱਸਾ ਪੰਜਾਬ ਚੋਣਾਂ ਵਿਚ ਹਿੱਸਾ ਲੈਣ ਲਈ ਜਾਣ ਵਾਸਤੇ ਤਿਆਰ ਹੋ ਰਿਹਾ ਹੈ। ਇਨ੍ਹਾਂ ਹਾਲਾਤ ਨੂੰ ਦੇਖਦਿਆਂ ਪਤਾ ਲੱਗਦਾ ਹੈ ਕਿ ਪ੍ਰਵਾਸੀ ਪੰਜਾਬੀਆਂ ਦਾ ਇਸ ਵਾਰ ਪੰਜਾਬ ਚੋਣਾਂ ਵਿਚ ਬੜਾ ਅਹਿਮ ਰੋਲ ਹੋਵੇਗਾ। ਸ਼ਾਇਦ ਇਹ ਵੀ ਪਹਿਲੀ ਵਾਰ ਹੋ ਰਿਹਾ ਹੈ ਕਿ ਕਈ ਹਲਕਿਆਂ ਤੋਂ ਪ੍ਰਵਾਸੀ ਪੰਜਾਬੀ ਉਮੀਦਵਾਰ ਬਣਨ ਲਈ

ਯਤਨਸ਼ੀਲ ਹਨ। ਪ੍ਰਵਾਸੀ ਪੰਜਾਬੀਆਂ ਵੱਲੋਂ ਉਮੀਦਵਾਰ ਬਣਨ ਦੀ ਲਾਲਸਾ ਕਾਰਨ ਪ੍ਰਵਾਸੀ ਪੰਜਾਬੀਆਂ ਦਾ ਇਨ੍ਹਾਂ ਚੋਣਾਂ ਪ੍ਰਤੀ ਲਗਾਅ ਹੋਰ ਵੀ ਵਧ ਗਿਆ ਨਜ਼ਰ ਆਉਂਦਾ ਹੈ। ਅਜਿਹੇ ਆਗੂਆਂ ਨੂੰ ਉਮੀਦਵਾਰ ਬਣਾਉਣ ਲਈ ਰਸੂਖ ਵਾਲੇ ਪ੍ਰਵਾਸੀ ਪੰਜਾਬੀ ਵੀ ਵੱਖ-ਵੱਖ ਪਾਰਟੀਆਂ ਦੀ ਲੀਡਰਸ਼ਿਪ ਕੋਲ ਲਾਬਿੰਗ ਕਰਨ ਲੱਗੇ ਹੋਏ ਹਨ। ਇਸ ਦੇ ਨਾਲ ਹੀ ਇਕ ਹੋਰ ਨਵਾਂ ਪੱਖ ਇਹ ਵੀ ਸਾਹਮਣੇ ਆਇਆ ਹੈ ਕਿ ਪਿੱਛੇ ਜਿਹੇ ਕੈਨੇਡਾ ਦੀ ਪਾਰਲੀਮੈਂਟ ਦੀਆਂ ਚੋਣਾਂ ਵਿਚ ਪੰਜਾਬ ਦੇ ਰਾਜਸੀ ਆਗੂਆਂ ਦਾ ਵੀ ਬੜਾ ਅਹਿਮ ਦਖਲ ਰਿਹਾ ਹੈ। ਕੈਨੇਡਾ ਦੇ ਕੁਝ ਹਲਕਿਆਂ ਵਿਚ ਜਿਥੇ ਪੰਜਾਬੀ ਆਗੂ ਉਮੀਦਵਾਰ ਬਣੇ ਹੋਏ ਸਨ, ਉਥੇ ਹੀ ਇਕ ਦੂਜੇ ਦੇ ਖਿਲਾਫ ਪੰਜਾਬੀ ਭਾਈਚਾਰੇ ਨੂੰ ਲਾਮਬੰਦ ਕਰਨ ਲਈ ਪੰਜਾਬ ਦੇ ਰਾਜਸੀ ਆਗੂਆਂ ਨੇ ਅਹਿਮ ਭੂਮਿਕਾ ਨਿਭਾਈ ਸੀ। ਇਨ੍ਹਾਂ ਹਲਕਿਆਂ ’ਚੋਂ ਜਿੱਤੇ ਪੰਜਾਬੀ ਆਗੂ ਜਿਥੇ ਪੰਜਾਬ ਦੇ ਆਪਣੇ ਹਮਾਇਤੀ ਆਗੂਆਂ ਦਾ ਅਹਿਸਾਨ ਉਤਾਰਨ ਲਈ ਉਥੇ ਜਾਣਗੇ, ਉਥੇ ਹਾਰੇ ਹੋਏ ਆਗੂ ਆਪਣੀ ਹਾਰ ਦਾ ਬਦਲਾ ਲੈਣ ਲਈ ਪੰਜਾਬ ਵੱਲ ਵਹੀਰਾਂ ਘੱਤਣਗੇ।

ਰਾਜਸੀ ਪਾਰਟੀਆਂ ਦੇ ਅਮਰੀਕਾ, ਕੈਨੇਡਾ ਵਿਚਲੇ ਸੰਗਠਨਾਂ ਅਤੇ ਉਨ੍ਹਾਂ ਨਾਲ ਜੁੜੇ ਹੋਰ ਅਦਾਰਿਆਂ ਵੱਲੋਂ ਤਾਂ ਸਰਗਰਮੀ ਦਿਖਾਈ ਹੀ ਜਾ ਰਹੀ ਹੈ ਅਤੇ ਆਮ ਪ੍ਰਵਾਸੀ ਪੰਜਾਬੀ ਵੀ ਪੰਜਾਬ ਦੀ ਤਰੱਕੀ ਅਤੇ ਵਿਕਾਸ ਲਈ ਹਮੇਸ਼ਾ ਕਾਮਨਾ ਕਰਦੇ ਹਨ ਅਤੇ ਉਹ ਇਸੇ ਲਈ ਉਥੇ ਚੰਗਾ ਮਾਹੌਲ ਬਣਨ ਦੇ ਇਛੁੱਕ ਵੀ ਰਹਿੰਦੇ ਹਨ ਅਤੇ ਲੋਕਾਂ ਦੀ ਹਮਾਇਤੀ ਸਰਕਾਰ ਬਣਨ ਦੀ ਕਾਮਨਾ ਵੀ ਕਰਦੇ ਹਨ। ਪਰ ਪ੍ਰਵਾਸੀ ਪੰਜਾਬੀਆਂ ਨੂੰ ਹੁਣ ਤੱਕ ਬਣਦੀਆਂ ਸਰਕਾਰਾਂ ਤੋਂ ਕੋਈ ਬਹੁਤੀ ਆਸ ਜਾਂ ਉਮੀਦ ਨਹੀਂ ਰਹੀ। ਕਿਉਂਕਿ ਸਾਰੀਆਂ ਹੀ ਸਰਕਾਰਾਂ ਸਮੇਂ ਐਲਾਨ ਤਾਂ ਭਾਵੇਂ ਵੱਡੇ-ਵੱਡੇ ਕੀਤੇ ਜਾਂਦੇ ਰਹੇ ਹਨ ਕਿ ਪ੍ਰਵਾਸੀ ਪੰਜਾਬੀਆਂ ਦੀਆਂ ਸਭ ਮੁਸ਼ਕਲਾਂ ਹੱਲ ਕਰ ਦੇਵਾਂਗੇ। ਪਰ ਜੇ ਅਮਲ ਦੇਖੀਏ ਤਾਂ ਕਿਸੇ ਨੇ ਵੀ ਗੋਹੜੇ ’ਚੋਂ ਪੂਣੀ ਨਹੀਂ ਕੱਤੀ। ਅਮਰੀਕਾ-ਕੈਨੇਡਾ ਵਿਚ ਆ ਕੇ ਰਾਜਸੀ ਪਾਰਟੀਆਂ ਦੇ ਆਗੂ ਰੱਸਗੁੱਲੇ ਖਾ ਕੇ ਤਾਂ ਚਲੇ ਜਾਂਦੇ ਹਨ ਪਰ ਪੰਜਾਬ ਗਏ ਪ੍ਰਵਾਸੀ ਪੰਜਾਬੀਆਂ ਦੀ ਕਦੇ ਕੋਈ ਸਾਰ ਨਹੀਂ ਲੈਂਦਾ। ਸੈਂਕੜੇ ਕੇਸ ਅਜਿਹੇ ਸਾਹਮਣੇ ਆ ਰਹੇ ਹਨ, ਜਿਨ੍ਹਾਂ ਵਿਚ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨਾਂ-ਜਾਇਦਾਦਾਂ ਉਪਰ ਨਾਜਾਇਜ਼ ਕਬਜ਼ੇ ਕੀਤੇ ਗਏ ਹਨ। ਪਰ ਉਨ੍ਹਾਂ ਨੂੰ ਖਤਮ ਕਰਾਉਣ ਲਈ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ, ਸਗੋਂ ਉਲਟਾ ਜਦ ਕਦੇ ਪ੍ਰਵਾਸੀ ਪੰਜਾਬੀ ਆਪਣੀਆਂ ਜ਼ਮੀਨਾਂ-ਜਾਇਦਾਦਾਂ ਛੁਡਾਉਣ ਲਈ ਭਾਰਤ ਚਲੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਝੂਠੇ ਕੇਸਾਂ ਵਿਚ ਫਸਾਉਣ ਦਾ ਯਤਨ ਕੀਤਾ ਜਾਂਦਾ ਹੈ। ਦਰਜਨਾਂ ਹੀ ਨਹੀਂ, ਸਗੋਂ ਸੈਂਕੜੇ ਲੋਕ ਅਜਿਹੇ ਹਨ ਜਿਹੜੇ ਇਸ ਸਮੇਂ ਅਜਿਹੇ ਝੂਠੇ ਕੇਸਾਂ ਦਾ ਸਾਹਮਣਾ ਕਰ ਰਹੇ ਹਨ ਜਾਂ ਅਜਿਹੇ ਝੂਠੇ ਕੇਸ ਪੈ ਜਾਣ ਕਾਰਨ ਹੁਣ ਵਾਪਸ ਭਾਰਤ ਜਾਣ ਤੋਂ ਹੀ ਵਾਂਝੇ ਹੋਏ ਬੈਠੇ ਹਨ। ਪਹਿਲਾਂ ਵੀ ਕਰੀਬ ਅਨੇਕਾਂ ਵਾਰ ਪ੍ਰਵਾਸੀ ਪੰਜਾਬੀ ਇਹ ਉਮੀਦ ਲਾਉਂਦੇ ਰਹੇ ਹਨ ਕਿ ਸ਼ਾਇਦ ਅਗਲੀ ਬਣਨ ਵਾਲੀ ਸਰਕਾਰ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਘੱਟ ਕਰਨ ਦਾ ਯਤਨ ਕਰੇਗੀ। ਪਰ ਹਰ ਵਾਰ ਉਨ੍ਹਾਂ ਦੇ ਪੱਲੇ ਨਿਰਾਸ਼ਾ ਤੋਂ ਬਿਨਾਂ ਕੁਝ ਵੀ ਨਹੀਂ ਪੈਂਦਾ ਰਿਹਾ। ਇਸ ਵਾਰ ਵੀ ਪ੍ਰਵਾਸੀ ਪੰਜਾਬੀਆਂ ਨੂੰ ਇਨ੍ਹਾਂ ਚੋਣਾਂ ਦੌਰਾਨ ਉਨ੍ਹਾਂ ਦਾ ਕੋਈ ਮਸਲਾ ਹੱਲ ਹੋਣ ਦੀ ਤਾਂ ਭਾਵੇਂ ਕੋਈ ਬਹੁਤੀ ਉਮੀਦ ਨਹੀਂ, ਪਰ ਫਿਰ ਵੀ ਚੋਣਾਂ ਰਾਜਸੀ ਸਰਗਰਮੀ ਦਾ ਇਕ ਮਹਾਕੁੰਭ ਬਣਦੀਆਂ ਹਨ ਅਤੇ ਇਸ ਵਾਰ ਵੀ

ਬਣਨਗੀਆਂ, ਜਿਸ ਕਰਕੇ ਪ੍ਰਵਾਸੀ ਪੰਜਾਬੀਆਂ ਵੱਲੋਂ ਇਨ੍ਹਾਂ ਚੋਣਾਂ ਵਿਚ ਦਿਲਚਸਪੀ ਲਈ ਜਾਣੀ ਸੁਭਾਵਿਕ ਹੈ।

ਪ੍ਰਵਾਸੀ ਪੰਜਾਬੀਆਂ ਵੱਲੋਂ ਆਪਣੀ ਜਨਮ ਭੂਮੀ ਨਾਲ ਮੋਹ ਰੱਖਣਾ ਅਤੇ ਆਪਣੇ ਪੰਜਾਬੀ ਭਾਈਚਾਰੇ ਦੀ ਬਿਹਤਰੀ ਅਤੇ ਤਰੱਕੀ ਖੁਸ਼ਹਾਲੀ ਲਈ ਹਮੇਸ਼ਾ ਚਿੰਤਾਵਾਨ ਰਹਿਣਾ ਕੋਈ ਮਾੜੀ ਗੱਲ ਨਹੀਂ। ਪਰ ਸਾਨੂੰ ਇਨ੍ਹਾਂ ਮੁਲਕਾਂ ਵਿਚ ਰਹਿੰਦਿਆਂ ਜਿਸ ਤਰ੍ਹਾਂ ਦੀ ਸਿਆਸਤ ਅਸੀਂ ਇਥੇ ਵੇਖੀ ਹੈ, ਉਸ ਨੂੰ ਉਤਸ਼ਾਹਿਤ ਕਰਨ ਲਈ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਆਮ ਕਰਕੇ ਦੇਖਿਆ ਗਿਆ ਹੈ ਕਿ ਸਾਡੇ ਬਹੁਤੇ ਲੋਕ ਪੰਜਾਬ ਜਾ ਕੇ ਉਥੋਂ ਦੀਆਂ ਧੜੇਬੰਦੀਆਂ ਵਿਚ ਹੀ ਸ਼ਾਮਲ ਹੋ ਕੇ ਰਹਿ ਜਾਂਦੇ ਹਨ। ਪ੍ਰਵਾਸੀ ਪੰਜਾਬੀਆਂ ਨੂੰ ਚਾਹੀਦਾ ਹੈ ਕਿ ਉਹ ਅਮਰੀਕਾ-ਕੈਨੇਡਾ ਵਰਗੇ ਰਾਜਸੀ ਪ੍ਰਬੰਧ ਅਤੇ ਸਵੱਛ ਪ੍ਰਸ਼ਾਸਨ ਦੀ ਚੰਗੀਆਂ ਗੱਲਾਂ ਲਈ ਉਥੋਂ ਦੇ ਲੋਕਾਂ ਨੂੰ ਪ੍ਰੇਰਣ ਅਤੇ ਅਜਿਹੇ ਪ੍ਰਬੰਧ ਪੰਜਾਬ ਅੰਦਰ ਉਸਾਰਨ ਲਈ ਉਤਸ਼ਾਹਿਤ ਕਰਨ। ਸੋ ਚੰਗੀ ਗੱਲ ਇਹੀ ਹੈ ਕਿ ਅਸੀਂ ਧੜੇਬੰਦੀਆਂ ਦੀ ਥਾਂ ਸਗੋਂ ਪੰਜਾਬ ਅੰਦਰ ਚੰਗੀ ਸਿਆਸਤ ਅਤੇ ਚੰਗੇ ਪ੍ਰਸ਼ਾਸਨ ਲਈ ਉਥੋਂ ਦੇ ਲੋਕਾਂ ਲਈ ਚਾਨਣ-ਮੁਨਾਰਾ ਬਣ ਕੇ ਜਾਈਏ ਤਾਂ ਕਿ ਸਾਡੇ ਉਥੇ ਰਹਿੰਦੇ ਭੈਣ-ਭਰਾ ਵੀ ਸਾਡੇ ਵਰਗੀਆਂ ਸਹੂਲਤਾਂ ਮਾਣ ਸਕਣ ਦੇ ਯੋਗ ਹੋਣ।

**00**

# ਪੰਜਾਬ 'ਚ ਹੋਣ ਵਾਲੇ ਵਿਸ਼ਵ ਕਬੱਡੀ ਕੱਪ ਲਈ ਕਬੱਡੀ ਖਿਡਾਰੀ ਧਿਆਨ ਦੇਣ

### ਅੰਕ 44, 27 ਅਕਤੂਬਰ ਤੋਂ 2 ਨਵੰਬਰ, 2011

ਕਬੱਡੀ ਖੇਡ ਦਾ ਪੰਜਾਬੀ ਸੱਭਿਆਚਾਰ ਵਿਚ ਵੱਡਾ ਸਥਾਨ ਹੈ। ਕਬੱਡੀ ਪੰਜਾਬੀਆਂ ਦੀ ਮਾਂ ਖੇਡ ਮੰਨੀ ਜਾਂਦੀ ਹੈ। ਮੁੱਢ ਕਦੀਮ ਤੋਂ ਹੀ ਪੰਜਾਬੀ ਕਬੱਡੀ ਖੇਡਦੇ ਆਏ ਹਨ। ਇਹ ਖੇਡ ਮਹਿਜ ਮਨਪਰਚਾਵੇ ਦਾ ਸਾਧਨ ਹੀ ਨਹੀਂ, ਸਗੋਂ ਸਾਡੇ ਨਰੋਏ ਤਨ ਦਾ ਵੀ ਜਾਮਨ ਹੈ। ਕਹਿੰਦੇ ਹਨ ਕਿ ਨਰੋਏ ਤਨ ਵਿਚ ਹੀ ਨਰੋਆ ਮਨ ਵੱਸਦਾ ਹੈ। ਇਸ ਕਰਕੇ ਪੰਜਾਬੀਆਂ ਦੀ ਬੁੱਧੀ ਅਤੇ ਸਰੀਰਕ ਰਿਸ਼ਟ-ਪੁਸ਼ਟ ਰਹਿਣ ਲਈ ਖੇਡਾਂ ਬੇਹੱਦ ਜ਼ਰੂਰੀ ਹਨ। ਦੁਨੀਆ ਭਰ ਵਿਚ ਪੰਜਾਬੀ ਜਿੱਥੇ ਵੀ ਗਏ ਹਨ। ਮਾਂ ਖੇਡ ਪੰਜਾਬੀ ਨੂੰ ਵੀ ਨਾਲ ਹੀ ਲੈ ਕੇ ਗਏ ਹਨ। ਅੱਜ ਦੁਨੀਆ ਦੇ ਹਰ ਹਿੱਸੇ ਵਿਚ ਪੰਜਾਬੀ ਜਾ ਵਸੇ ਹਨ ਅਤੇ ਕਬੱਡੀ ਖੇਡ ਵੀ ਪੂਰੀ ਦੁਨੀਆ ਵਿਚ ਪ੍ਰਚਲਿਤ ਹੋ ਗਈ ਹੈ। ਅਮਰੀਕਾ, ਕੈਨੇਡਾ, ਇੰਗਲੈਂਡ, ਆਸਟ੍ਰੇਲੀਆ ਅਤੇ ਇਟਲੀ ਵਰਗੇ ਤਾਂ ਕੁਝ ਦੇਸ਼ ਤਾਂ ਕੁਝ ਅਜਿਹੇ ਵੀ ਹਨ, ਜਿਥੇ ਲਗਾਤਾਰ ਗਰਮੀ ਦੇ ਮੌਸਮ ਵਿਚ 3-4 ਮਹੀਨੇ ਕਬੱਡੀ ਟੂਰਨਾਮੈਂਟ ਦਾ ਪ੍ਰਵਾਹ ਚੱਲਦਾ ਰਹਿੰਦਾ ਹੈ। ਵੱਖ-ਵੱਖ ਦੇਸ਼ਾਂ ਦੇ ਪੰਜਾਬੀ ਵਸੋਂ ਵਾਲੇ ਸ਼ਹਿਰਾਂ ਵਿਚ ਕਬੱਡੀ ਖੇਡ ਕਲੱਬ ਉਸਰ ਆਏ ਹਨ। ਕਬੱਡੀ ਖੇਡ ਦੇ ਦਿਨੋ-ਦਿਨ ਪ੍ਰਚਲਿਤ ਹੋਣ ਦਾ ਹੀ ਨਤੀਜਾ ਹੈ ਕਿ ਪਿਛਲੇ ਵਰ੍ਹੇ ਨਵੰਬਰ ਮਹੀਨੇ ਪੰਜਾਬ ਸਰਕਾਰ ਨੇ ਪੰਜਾਬ ਵਿਚ ਵਿਸ਼ਵ ਕਬੱਡੀ ਕੱਪ ਕਰਵਾ ਕੇ ਕਬੱਡੀ ਦੀ ਬੱਲੇ-ਬੱਲੇ ਕਰਵਾਈ ਅਤੇ ਹੁਣ ਪਿਛਲੇ ਮਹੀਨੇ ਈਰਾਨ ਵਿਚ ਏਸ਼ੀਆ ਕਬੱਡੀ ਕੱਪ ਹੋ ਕੇ ਹਟਿਆ ਹੈ। 1 ਨਵੰਬਰ ਤੋਂ ਪੰਜਾਬ ਵਿਚ ਹੁਣ ਫਿਰ ਵਿਸ਼ਵ ਕਬੱਡੀ ਕੱਪ ਆਰੰਭ ਹੋਣ ਜਾ ਰਿਹਾ ਹੈ। ਇਸ ਵਿਸ਼ਵ ਕਬੱਡੀ ਕੱਪ ਵਿਚ ਅਮਰੀਕਾ ਸਮੇਤ ਵੱਖ-ਵੱਖ ਮੁਲਕਾਂ ਦੀਆਂ ਟੀਮਾਂ ਭਾਗ ਲੈਣ ਜਾ ਰਹੀਆਂ ਹਨ।

ਬਿਨਾਂ ਸ਼ੱਕ ਪੰਜਾਬੀਆਂ ਵੱਲੋਂ ਆਪਣੀ ਰਵਾਇਤੀ ਖੇਡ ਵੱਲ ਅਪਣਾਏ ਅਪਣੱਤ ਅਤੇ ਮੋਹ ਭਰੇ ਲਹਿਜੇ ਕਾਰਨ ਕਬੱਡੀ ਨੂੰ ਵਿਸ਼ੇਸ਼ ਹੁਲਾਰਾ ਮਿਲਿਆ ਹੈ ਅਤੇ ਸਰਕਾਰਾਂ ਨੇ ਵੀ ਇਸ ਦੀ ਪੁਸ਼ਟ ਪਨਾਹੀ ਲਈ ਹੰਭਲਾ ਮਾਰਿਆ ਹੈ। ਕਬੱਡੀ ਖੇਡ ਵੱਲ ਜਿਸ ਤਰ੍ਹਾਂ ਦੁਨੀਆ ਭਰ ਦੇ ਹੋਰਨਾਂ ਮੁਲਕਾਂ ਵਿਚ ਰੁਚੀ ਅਤੇ ਦਿਲਚਸਪੀ ਦਿਖਾਈ ਜਾਣ ਲੱਗੀ ਹੈ, ਇਸ ਤੋਂ ਇਹ ਆਸ ਕੀਤੀ ਜਾ ਸਕਦੀ ਹੈ ਕਿ ਜਲਦੀ ਹੀ ਕਬੱਡੀ ਏਸ਼ੀਆ, ਓਲੰਪਿਕ ਅਤੇ ਕਾਮਨਵੈਲਥ ਵਰਗੀਆਂ ਖੇਡਾਂ ਵਿਚ ਵੀ ਸ਼ਾਮਲ ਹੋ ਸਕੇਗੀ। ਬਾਹਰਲੇ ਮੁਲਕਾਂ ਵਿਚ ਆ ਕੇ ਅਸੀਂ ਅਨੇਕ ਖੇਤਰਾਂ ਵਿਚ ਵੱਡੀਆਂ ਮੱਲ੍ਹਾਂ ਮਾਰੀਆਂ ਹਨ ਅਤੇ ਅਹਿਮ ਪ੍ਰਾਪਤੀਆਂ ਕੀਤੀਆਂ ਹਨ। ਪਰ ਸਾਨੂੰ ਲਗਾਤਾਰ ਇਸ ਗੱਲ ਦਾ ਝੋਰਾ ਰਹਿੰਦਾ ਹੈ ਕਿ ਅਸੀਂ ਕਿਤੇ ਆਪੇ ਨੂੰ ਨਾ ਖੋਹ ਬੈਠੀਏ, ਭਾਵ ਅਸੀਂ ਆਪਣੇ ਵਿਰਸੇ, ਇਤਿਹਾਸ ਅਤੇ ਧਰਮ ਨਾਲੋਂ ਨਾ ਟੁੱਟ ਜਾਈਏ। ਇਹੀ ਝੋਰਾ ਅਤੇ ਸ਼ੰਸ਼ਾ ਸਾਨੂੰ ਵਾਰ-ਵਾਰ ਆਪਣੇ ਪਿਛੋਕੜ ਨਾਲ ਜੁੜੇ ਰਹਿਣ ਲਈ ਪ੍ਰੇਰਿਤ ਕਰਦਾ ਰਹਿੰਦਾ ਹੈ। ਖੇਡਾਂ ਦਾ ਭਾਵੇਂ ਕਿਸੇ ਇਕ ਕੌਮ, ਹੱਦ ਜਾਂ ਵਰਗ ਨਾਲ ਕੋਈ ਵਿਸ਼ੇਸ਼ ਸੰਬੰਧ ਨਹੀਂ ਹੁੰਦਾ, ਪਰ ਫਿਰ ਵੀ ਵੱਖ-ਵੱਖ ਖੇਡਾਂ ਦਾ ਵੱਖ-

ਵੱਖ ਕੌਮਾਂ ਜਾਂ ਦੇਸ਼ਾਂ ਨਾਲ ਵਿਸ਼ੇਸ਼ ਸਨੇਹ ਬਣ ਜਾਂਦਾ ਹੈ। ਭਾਵ ਜਿਹੜੀਆਂ ਖੇਡਾਂ ਇਨ੍ਹਾਂ ਕੌਮਾਂ ਅਤੇ ਮੁਲਕਾਂ ਵਿਚੋਂ ਉਪਜਦੀਆਂ ਹਨ, ਉਨ੍ਹਾਂ ਪ੍ਰਤੀ ਉਨ੍ਹਾਂ ਦੇਸ਼ਾਂ ਜਾਂ ਕੌਮਾਂ ਦੀ ਖਿੱਚ ਵਧੇਰੇ ਹੁੰਦੀ ਹੈ। ਕਬੱਡੀ ਵੀ ਪੰਜਾਬੀਆਂ ਦੀ ਪੁਰਾਤਨ ਖੇਡ ਹੈ। ਵੱਖ-ਵੱਖ ਮੁਲਕਾਂ ਵਿਚ ਵਿਚਰਦਿਆਂ ਅਸੀਂ ਇਸ ਖੇਡ ਨੂੰ ਪ੍ਰਚਲਿਤ ਕਰ ਲਿਆ ਹੈ ਪਰ ਕਈ ਵਾਰ ਅਸੀਂ ਦੇਖਦੇ ਹਾਂ ਕਿ ਕਬੱਡੀ ਦੁਆਰਾ ਨਰੋਆ ਮਨ ਕਾਇਮ ਕਰਨ ਅਤੇ ਤਨ ਨੂੰ ਸ਼ਿੰਗਾਰਨ ਦੀ ਥਾਂ ਆਪਸੀ ਸ਼ੋਹਰਤ ਅਤੇ ਕਈ ਕਿਸਮ ਦੀਆਂ ਹੋਰ ਬਿਰਤੀਆਂ ਦੇ ਚੱਕਰ ਵਿਚ ਵੀ ਫੱਸ ਜਾਂਦੇ ਹਨ। ਕਬੱਡੀ ਸਾਡੇ ਮਨ ਵਿਚ ਖੇਡ ਭਾਵਨਾ ਦੀ ਚਿਣਗ ਜਗਾਉਂਦੀ ਹੈ। ਭਾਵ ਕਬੱਡੀ ਖੇਡਣ ਜਾਂ ਇਸ ਦੇ ਉਪਾਸਕ ਹੋਣ ਨਾਲ ਸਾਡੇ ਮਨ ਵਿਚ ਇਕ ਦੂਜੇ ਨਾਲ ਮਿਲ ਕੇ ਚੱਲਣ ਅਤੇ ਇਕ-ਦੂਜੇ ਪ੍ਰਤੀ ਸੁਹਿਰਦ ਹੋਣ ਦੀ ਭਾਵਨਾ ਪੈਦਾ ਹੁੰਦੀ ਹੈ। ਇਸੇ ਕਰਕੇ ਕਿਹਾ ਜਾਂਦਾ ਹੈ ਕਿ ਖੇਡ ਭਾਵਨਾ ਬੜੀ ਪਵਿੱਤਰ ਹੁੰਦੀ ਹੈ ਅਤੇ ਸਾਨੂੰ ਹਰ ਖੇਡ ਇਸੇ ਭਾਵਨਾ ਤਹਿਤ ਖੇਡਣੀ ਚਾਹੀਦੀ ਹੈ। ਭਾਵ ਖੇਡਾਂ ਦੇ ਮੈਦਾਨ ਵਿਚ ਮੁਕਾਬਲਾ ਸਿਹਤਮੰਦ ਹੋਣਾ ਚਾਹੀਦਾ ਹੈ। ਜੇਕਰ ਅਸੀਂ ਸਿਹਤਮੰਦ ਮੁਕਾਬਲੇ ਦੀ ਭਾਵਨਾ ਨਾਲ ਖੇਡ ਖੇਡਦੇ ਹਾਂ ਤਾਂ ਕੁਦਰਤੀ ਹੀ ਦੂਜੇ ਪ੍ਰਤੀ ਸਾਡੇ ਮਨ ਵਿਚ ਭਾਵਨਾ ਈਰਖਾ ਜਾਂ ਝਗੜੇ ਵਾਲੀ ਨਹੀਂ ਹੁੰਦੀ, ਸਗੋਂ ਆਪਸੀ ਪਿਆਰ ਅਤੇ ਸੁਹਿਰਦਤਾ ਵਾਲੀ ਬਣਦੀ ਹੈ। ਜੇਕਰ ਝਗੜਾਲੂ ਅਤੇ ਈਰਖਾ ਵੱਸ਼ ਹੋ ਕੇ ਕੋਈ ਖੇਡ ਖੇਡੀ ਜਾਂਦੀ ਹੈ ਤਾਂ ਇਹ ਗੱਲ ਖੇਡ ਭਾਵਨਾ ਦੇ ਦਾਇਰੇ ਵਿਚੋਂ ਹੀ ਬਾਹਰ ਹੋ ਜਾਂਦੀ ਹੈ। ਇਸ ਕਰਕੇ ਵਿਦੇਸ਼ਾਂ ਵਿਚ ਬਣੇ ਖੇਡ ਕਲੱਬਾਂ ਅਤੇ ਟੂਰਨਾਮੈਂਟ ਕਮੇਟੀਆਂ ਨੂੰ ਆਪਸੀ ਚੌਧਰ ਜਾਂ ਧੜੇਬੰਦੀਆਂ ਵਿਚ ਪੈਣ ਦੀ ਬਜਾਏ ਖੇਡਾਂ ਨੂੰ ਉਤਸ਼ਾਹਿਤ ਕਰਨ ਦੀ ਭਾਵਨਾ ਸਭ ਤੋਂ ਅੱਗੇ ਆਉਣੀ ਚਾਹੀਦੀ ਹੈ। ਕੁਝ ਇਕ ਥਾਈਂ ਅਜਿਹੀ ਬਿਰਤੀਆਂ ਵੀ ਸਾਹਮਣੇ ਆਈਆਂ ਹਨ ਕਿ ਖੇਡ ਮੇਲਿਆਂ ਵਿਚ ਨਸ਼ਿਆਂ ਖਾਸਕਰ ਸ਼ਰਾਬ ਪੀਣ ਦੇ ਦੌਰ ਚੱਲ ਪੈਂਦੇ ਹਨ। ਇਹ ਬੜਾ ਹੀ ਮਾੜਾ ਰੁਝਾਨ ਹੈ। ਖੇਡਾਂ ਨੌਜਵਾਨਾਂ ਨੂੰ ਨਸ਼ਿਆਂ ਤੋਂ ਦੂਰ ਲਿਜਾਣ ਦਾ ਸਾਧਨ ਬਣਨੀਆਂ ਚਾਹੀਦੀਆਂ ਹਨ। ਜੇਕਰ ਸਾਡੇ ਸਿਆਣੇ ਲੋਕ ਅਜਿਹੇ ਥਾਵਾਂ ਉਪਰ ਸ਼ਰਾਬ ਦੇ ਦੌਰ ਚਲਾਉਣਗੇ ਤਾਂ ਇਸ ਨਾਲ ਖੇਡ ਭਾਵਨਾ ਨੂੰ ਵੀ ਠੇਸ ਪਹੁੰਚਦੀ ਹੈ ਅਤੇ ਖੇਡਾਂ ਕਰਵਾਉਣ ਦਾ ਮਕਸਦ ਵੀ ਮੱਧਮ ਹੋ ਕੇ ਰਹਿ ਜਾਂਦਾ ਹੈ। ਇਸ ਲਈ ਸਾਡੇ ਖੇਡ ਮੇਲਿਆਂ ਨੂੰ ਨਸ਼ਿਆਂ ਤੋਂ ਦੂਰ ਰੱਖਣਾ ਚਾਹੀਦਾ ਹੈ। ਕੁਝ ਇਕ ਥਾਵਾਂ 'ਤੇ ਸਾਡੇ ਕੁਝ ਭਰਾਵਾਂ ਵੱਲੋਂ ਖੇਡ ਮੇਲਿਆਂ ਦੀ ਆੜ ਹੇਠ ਨਸ਼ਿਆਂ ਦੀ ਤਸਕਰੀ ਕਰਨ ਦੇ ਮਾਮਲੇ ਵੀ ਸਾਹਮਣੇ ਆਏ ਹਨ। ਜੋ ਕਿ ਬੇਹੱਦ ਅਫਸੋਸਨਾਕ ਹੈ। ਅਜਿਹਾ ਕਰਨ ਨਾਲ ਖੇਡਾਂ ਅਤੇ ਸਮੁੱਚੇ ਭਾਈਚਾਰੇ ਦੇ ਅਕਸ ਨੂੰ ਵੱਡੀ ਢਾਹ ਲੱਗਦੀ ਹੈ ਅਤੇ ਖੇਡਾਂ ਕਰਵਾਉਣ ਵਾਲੇ ਲੋਕਾਂ ਉਪਰ ਉਂਗਲਾਂ ਵੀ ਉੱਠਣ ਲੱਗ ਪੈਂਦੀਆਂ ਹਨ। ਇਸ ਨਾਲ ਖੇਡਾਂ ਅਤੇ ਖੇਡਾਂ ਪ੍ਰਤੀ ਉਤਸ਼ਾਹਿਤ ਲੋਕਾਂ ਦੀਆਂ ਭਾਵਨਾਵਾਂ ਨੂੰ ਵੱਡੀ ਠੇਸ ਪੁੱਜਦੀ ਹੈ।

ਪੰਜਾਬ ਵਿਚ ਕਬੱਡੀ ਖੇਡ ਵਿਚ ਸ਼ਾਮਲ ਖਿਡਾਰੀਆਂ ਵੱਲੋਂ ਨਸ਼ੀਲੀਆਂ ਦਵਾਈਆਂ ਵਰਤਣ ਦੇ ਆਏ ਰੁਝਾਨ ਵੀ ਬੜੇ ਅਫਸੋਸਨਾਕ ਹਨ। ਸਾਡੇ ਨੌਜਵਾਨ ਖੇਡਾਂ ਨੂੰ ਤੰਦਰੁਸਤੀ ਦਾ ਸਾਧਨ ਮੰਨ ਕੇ ਵੀ ਚੱਲਦੇ ਹਨ। ਜੇਕਰ ਖੇਡ ਵਿਚ ਚੰਗੇ ਪ੍ਰਦਰਸ਼ਨ ਲਈ ਜਾਨ ਹੂਲ ਕੇ ਖੇਡਣ ਦੀ ਬਜਾਏ ਨਸ਼ੀਲੀਆਂ ਦਵਾਈਆਂ ਦੀ ਸਹਾਇਤਾ ਲਈ ਜਾਂਦੀ ਹੈ ਤਾਂ ਖੇਡ ਵਿਚ ਸ਼ਾਮਲ ਹੋਣ ਦਾ ਮਕਸਦ ਹੀ ਖਤਮ ਹੋ ਜਾਂਦਾ ਹੈ। ਕਿਸੇ ਵੀ ਖੇਡ ਵਿਚ ਨੌਜਵਾਨ ਇਸੇ ਲਈ ਜਾਂਦੇ ਹਨ ਕਿ ਉਹ

ਆਪਣੇ ਜੁੱਸੇ ਅਤੇ ਜਾਨ ਨਾਲ ਚੰਗਾ ਪ੍ਰਦਰਸ਼ਨ ਕਰਨ ਲਈ ਅੱਗੇ ਆਉਂਦੇ ਹਨ। ਲਗਾਤਾਰ ਪ੍ਰੈਕਟਿਸ ਕਰਦੇ ਹਨ। ਚੰਗਾ ਖਾਂਦੇ-ਪੀਂਦੇ ਹਨ। ਇਸ ਤਰ੍ਹਾਂ ਆਪਣੀ ਜਿਸਮਾਨੀ ਤਾਕਤ ਦੇ ਸਹਾਰੇ ਉਹ ਖੇਡ ਦਾ ਪ੍ਰਦਰਸ਼ਨ ਕਰਦੇ ਹਨ। ਜੇਕਰ ਖੇਡ ਪ੍ਰਦਰਸ਼ਨ ਲਈ ਨਸ਼ੀਲੀਆਂ ਦਵਾਈਆਂ ਦੀ ਮਦਦ ਲਈ ਜਾਂਦੀ ਹੈ ਤਾਂ ਫਿਰ ਜਾਨ ਹੂਲ ਕੇ ਖੇਡਣ ਜਾਂ ਜਿਸਮਾਨੀ ਤਾਕਤ ਦੀ ਬਜਾਏ ਇਹ ਖੇਡਾਂ ਫਿਰ ਨਸ਼ਿਆਂ ਦਾ ਪ੍ਰਦਰਸ਼ਨ ਹੀ ਬਣ ਕੇ ਰਹਿ ਜਾਂਦੀਆਂ ਹਨ। ਖੇਡ ਪ੍ਰਬੰਧਕਾਂ, ਸਰਕਾਰਾਂ ਅਤੇ ਖਿਡਾਰੀਆਂ ਸਭਨਾਂ ਨੂੰ ਹੀ ਇਸ ਰੁਝਾਨ ਨੂੰ ਰੋਕਣ ਲਈ ਸਖ਼ਤ ਕਦਮ ਚੁੱਕਣੇ ਚਾਹੀਦੇ ਹਨ। ਖਾਸ ਕਰਕੇ ਖਿਡਾਰੀਆਂ ਨੂੰ ਇਸ ਗੱਲ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਨੇ ਖੇਡ ਵਿਚ ਚੰਗਾ ਪ੍ਰਦਰਸ਼ਨ ਆਪਣੇ ਜਿਸਮਾਨੀ ਜੁੱਸੇ ਦੇ ਆਧਾਰ 'ਤੇ ਕਰਨਾ ਹੈ ਅਤੇ ਨਸ਼ਿਆਂ ਦੀ ਸਹਾਇਤਾ ਲੈਣ ਵਾਲੇ ਪਾਸੇ ਕਦੇ ਸੋਚਣਾ ਵੀ ਨਹੀਂ। ਸਿਰਫ ਅਜਿਹੀ ਭਾਵਨਾ ਹੀ ਸਾਨੂੰ ਅਸਲੀ ਖੇਡ ਭਾਵਨਾ ਵਾਲੇ ਪਾਸੇ ਪ੍ਰੇਰਿਤ ਕਰੇਗੀ।

**00**

# ਰਾਮੂਵਾਲੀਆ ਹੋਣਗੇ ਅਕਾਲੀ ਦਲ 'ਚ ਸ਼ਾਮਲ?

## ਅੰਕ 45, 3-9 ਨਵੰਬਰ, 2011

ਲੋਕ ਭਲਾਈ ਪਾਰਟੀ ਦੇ ਆਗੂ ਸ. ਬਲਵੰਤ ਸਿੰਘ ਰਾਮੂਵਾਲੀਆ ਵੱਲੋਂ ਸੈਕਰਾਮੈਂਟੋ ਵਿਖੇ ਇਕ ਸਮਾਗਮ ਦੌਰਾਨ ਕੀਤੇ ਭਾਸ਼ਣ ਅਤੇ ਕੁਝ ਅਹਿਮ ਵਿਅਕਤੀਆਂ ਨਾਲ ਕੀਤੀ ਗਈ ਗੈਰ ਰਸਮੀ ਗੱਲਬਾਤ ਦੌਰਾਨ ਇਸ ਗੱਲ ਦੀ ਸਪੱਸ਼ਟ ਝਲਕ ਦਿਖਾਈ ਦਿੱਤੀ ਹੈ ਕਿ ਉਹ ਸ਼੍ਰੋਮਣੀ ਅਕਾਲੀ ਦਲ ਪ੍ਰਤੀ ਬਹੁਤ ਹੀ ਉਲਾਰ ਹਨ ਅਤੇ ਕਿਸੇ ਵੇਲੇ ਵੀ ਉਨਾਂ ਵੱਲੋਂ ਅਕਾਲੀ ਦਲ ਵਿਚ ਸ਼ਾਮਲ ਹੋਣ ਦਾ ਐਲਾਨ ਵੀ ਕੀਤਾ ਜਾ ਸਕਦਾ ਹੈ। ਵਰਣਨਯੋਗ ਹੈ ਕਿ ਸ. ਰਾਮੂਵਾਲੀਆ ਨੇ ਆਪਣਾ ਸਿਆਸੀ ਪੰਧ ਸ਼੍ਰੋਮਣੀ ਅਕਾਲੀ ਦਲ ਤੋਂ ਹੀ ਆਰੰਭ ਕੀਤਾ ਸੀ ਅਤੇ ਉਹ ਅਕਾਲੀ ਦਲ ਦੀ ਟਿਕਟ ਉਪਰ ਲੋਕ ਸਭਾ ਮੈਂਬਰ ਵੀ ਰਹਿ ਚੁੱਕੇ ਹਨ। ਧਰਮ ਯੁੱਧ ਮੋਰਚੇ ਦੌਰਾਨ ਵੀ ਉਹ ਅਕਾਲੀ ਦਲ ਵਿਚ ਸਰਗਰਮ ਰਹੇ ਹਨ। ਪਰ ਇਸ ਤੋਂ ਬਾਅਦ ਉਹ ਅਕਾਲੀ ਦਲ ਛੱਡ ਕੇ ਆਪਣੇ ਤੌਰ 'ਤੇ ਹੀ ਸਿਆਸੀ ਅਤੇ ਸਮਾਜਿਕ ਖੇਤਰ ਵਿਚ ਸਰਗਰਮ ਹੋ ਗਏ ਸਨ। ਸੀ.ਪੀ.ਐੱਮ. ਦੇ ਮੁਖੀ ਕਾਮਰੇਡ ਹਰਿਕਿਸ਼ਨ ਸਿੰਘ ਸੁਰਜੀਤ ਦੀ ਮਦਦ ਅਤੇ ਮਿਹਰ ਸਦਕਾ ਉਹ ਪਹਿਲਾਂ ਭਾਰਤ ਦੇ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਬਣੇ ਅਤੇ ਫਿਰ ਰਾਜ ਸਭਾ ਮੈਂਬਰ ਨਿਯੁਕਤ ਹੋ ਕੇ ਕੇਂਦਰ ਸਰਕਾਰ ਵਿਚ ਕੈਬਨਿਟ ਮੰਤਰੀ ਦੇ ਅਹੁਦੇ 'ਤੇ ਪੁੱਜੇ। ਇਸ ਸਮੇਂ ਦੌਰਾਨ ਉਨਾਂ ਨੇ ਲੋਕ ਭਲਾਈ ਪਾਰਟੀ ਦਾ ਗਠਨ ਕੀਤਾ। ਸ. ਰਾਮੂਵਾਲੀਆ ਨੇ ਪਹਿਲੀ ਵਾਰੀ ਪ੍ਰਵਾਸੀ ਪੰਜਾਬੀਆਂ ਦੇ ਮਸਲਿਆਂ ਨੂੰ ਬੜੇ ਜ਼ੋਰ ਨਾਲ ਉਠਾਇਆ ਅਤੇ ਪ੍ਰਵਾਸੀ ਪੰਜਾਬੀਆਂ ਨੂੰ ਇਸ ਨਾਲ ਕਾਫੀ ਰਾਹਤ ਵੀ ਹਾਸਲ ਹੋਈ। ਪਹਿਲੇ ਸਾਲਾਂ ਵਿਚ ਸ. ਰਾਮੂਵਾਲੀਆ ਅਕਾਲੀ ਦਲ ਦੇ ਸਖ਼ਤ ਆਲੋਚਕ ਰਹੇ ਹਨ। ਪਰ ਹੁਣ ਪਿਛਲੇ ਕੁਝ ਸਮੇਂ ਤੋਂ ਉਨਾਂ ਨੇ ਅਕਾਲੀ ਦਲ ਪ੍ਰਤੀ ਆਪਣੇ ਰੁਖ਼ ਵਿਚ ਤਬਦੀਲੀ ਲਿਆਂਦੀ ਹੈ। ਪਿਛਲੇ ਕਈ ਮਹੀਨਿਆਂ ਤੋਂ ਉਨਾਂ ਦੇ ਬਿਆਨ ਅਕਾਲੀ ਦਲ ਦੀ ਬਜਾਏ, ਕਾਂਗਰਸ ਅਤੇ ਅਕਾਲੀ ਦਲ ਤੋਂ ਵੱਖ ਹੋ ਕੇ ਪੀਪਲਜ਼ ਪਾਰਟੀ ਆਫ ਪੰਜਾਬ ਬਣਾਉਣ ਵਾਲੇ ਮਨਪ੍ਰੀਤ ਸਿੰਘ ਬਾਦਲ ਵਿਰੁੱਧ ਹੀ ਸੇਧਤ ਹੁੰਦੇ ਹਨ। ਸੈਕਰਾਮੈਂਟੋ ਵਿਖੇ ਉਨਾਂ ਨੇ ਜੋ ਭਾਸ਼ਨ ਦਿੱਤਾ ਅਤੇ ਜਿਸ ਤਰਾਂ ਇਸ ਭਾਸ਼ਨ ਵਿਚ ਵਾਰ-ਵਾਰ ਅਕਾਲੀ-ਭਾਜਪਾ ਸਰਕਾਰ ਦੇ ਕਾਰਜਕਾਲ ਦੌਰਾਨ ਹੋਏ ਵਿਕਾਸ ਦੇ ਗੁਣ ਗਾਏ, ਉਸ ਤੋਂ ਸਹਿਜੇ ਹੀ ਇਹ ਅੰਦਾਜ਼ਾ ਲੱਗਦਾ ਹੈ ਕਿ ਸ. ਰਾਮੂਵਾਲੀਆ ਇਸ ਸਮੇਂ ਅਕਾਲੀ-ਭਾਜਲਾ ਸਰਕਾਰ ਪਤੀ ਬੜਾ ਸਹਿਯੋਗੀ ਰੁਖ ਅਪਣਾ ਰਹੇ ਹਨ। ਸੈਕਰਾਮੈਂਟੋ ਵਿਖੇ ਦਿੱਤੇ ਗਏ ਭਾਸ਼ਨ ਅਤੇ ਉਸ ਤੋਂ ਬਾਅਦ ਬਹੁਤ ਸਾਰੇ ਪਤਵੰਤਿਆਂ ਨਾਲ ਉਨਾਂ ਵੱਲੋਂ ਕੀਤੀ ਗਈ ਗੁਫਤਗੂ 'ਚ ਇਹ ਗੱਲ ਹੀ ਸਾਹਮਣੇ ਉਭਰ ਕੇ ਆਈ ਹੈ ਕਿ ਸ. ਬਲਵੰਤ ਸਿੰਘ ਰਾਮੂਵਾਲੀਆ ਪੰਜਾਬ ਅੰਦਰ ਆ ਰਹੀਆਂ ਵਿਧਾਨ ਸਭਾ ਚੋਣਾਂ ਤੋਂ ਪਹਿਲਾਂ ਹੀ ਜਾਂ ਤਾਂ ਅਕਾਲੀ ਦਲ ਵਿਚ ਸ਼ਾਮਲ ਹੋਣ ਜਾ ਰਹੇ ਹਨ ਜਾਂ ਉਨਾਂ ਦੀ ਅਗਵਾਈ ਵਾਲੀ ਲੋਕ ਭਲਾਈ ਪਾਰਟੀ ਅਕਾਲੀ-ਭਾਜਪਾ ਗਠਜੋੜ ਦਾ ਅੰਗ ਬਨਣ ਜਾ ਰਹੀ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਅਕਾਲੀ-ਭਾਜਪਾ ਗਠਜੋੜ ਆਉਂਦੀਆਂ ਚੋਣਾਂ ਵਿਚ ਮੁੜ ਸਰਕਾਰ ਬਣਾਉਣ ਲਈ ਅੱਡੀ-ਚੋਟੀ ਦਾ ਜ਼ੋਰ ਲਗਾ ਰਿਹਾ ਹੈ ਅਤੇ ਕਾਂਗਰਸ ਨੂੰ ਨੁਕਸਾਨ ਪਹੁੰਚਾਉਣ ਵਾਲੀ ਹਰ ਪਾਰਟੀ ਜਾਂ ਆਗੂ ਨਾਲ ਮਿਲ ਕੇ ਚੱਲਣ ਲਈ

ਤਿਆਰ ਹੈ। ਇਸ ਕਰਕੇ ਸ. ਰਾਮੂਵਾਲੀਆ ਦੀ ਸੋਚ ਅਤੇ ਵਤੀਰੇ ਵਿਚ ਆਈ ਵੱਡੀ ਤਬਦੀਲੀ ਇਸੇ ਗੱਲ ਦਾ ਸੰਕੇਤ ਹੀ ਕਰਦੀ ਹੈ ਕਿ ਉਹ ਅਗਲੀਆਂ ਚੋਣਾਂ ਵਿਚ ਉਹ ਕਿਸੇ ਨਾ ਕਿਸੇ ਰੂਪ ਵਿਚ ਅਕਾਲੀ ਦਲ ਨਾਲ ਸਾਂਝ ਪਾਉਣ ਦੇ ਰੌਂਅ ਵਿਚ ਹਨ।

ਪੰਜਾਬ ਦੀ ਸਮੁੱਚੀ ਸਿਆਸਤ ਉਪਰ ਝਾਤ ਮਾਰਿਆਂ ਬੜਾ ਦਿਲਚਸਪ ਨਜ਼ਾਰਾ ਬੱਝਦਾ ਨਜ਼ਰ ਆ ਰਿਹਾ ਹੈ। ਇਕ ਪਾਸੇ ਅਕਾਲੀ ਦਲ ਨੇ ਸਭਨਾਂ ਧਿਰਾਂ ਨੂੰ ਆਪਣੇ ਨਾਲ ਜੋੜਨ ਦੀ ਮੁਹਿੰਮ ਸ਼ੁਰੂ ਕਰ ਦਿੱਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਚੋਣਾਂ ਦੌਰਾਨ ਅਕਾਲੀ ਦਲ ਨੇ ਦਮਦਮੀ ਟਕਸਾਲ ਅਤੇ ਸੰਤ ਸਮਾਜ ਨਾਲ ਰਲ ਕੇ ਚੱਲਣ ਦਾ ਇਕ ਨਵਾਂ ਤਜ਼ਰਬਾ ਦੁਹਰਾਇਆ ਹੈ। ਆਮ ਤੌਰ ’ਤੇ ਪਿਛਲੇ ਦੋ ਢਾਈ ਦਹਾਕੇ ਤੋਂ ਦਮਦਮੀ ਟਕਸਾਲ ਅਤੇ ਸ਼੍ਰੋਮਣੀ ਅਕਾਲੀ ਦਲ ਇਕ ਦੂਜੇ ਦੇ ਵਿਰੋਧੀ ਚਲੇ ਆ ਰਹੇ ਸਨ ਪਰ ਅਕਾਲੀ ਦਲ ਦੀਆਂ ਕੋਸ਼ਿਸ਼ ਦਾ ਨਤੀਜਾ ਹੀ ਸੀ ਕਿ ਇਨ੍ਹਾਂ ਚੋਣਾਂ ਦੌਰਾਨ ਇਹ ਦੋਵੇਂ ਧਿਰਾਂ ਇਕਜੁੱਟ ਹੋ ਕੇ ਚੱਲ ਪਈਆਂ ਅਤੇ ਇਸ ਦਾ ਨਤੀਜਾ ਵੀ ਅਕਾਲੀ ਦਲ ਦੇ ਹੱਕ ਵਿਚ ਆਇਆ। ਇਸੇ ਤਰ੍ਹਾਂ ਇਨ੍ਹਾਂ ਚੋਣਾਂ ਦੌਰਾਨ ਅਕਾਲੀ ਦਲ ਨੇ ਗਰਮ ਖਿਆਲੀ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਵਿਚ ਕਿਸੇ ਸਮੇਂ ਮੂਹਰਲੀ ਕਤਾਰ ਵਿਚ ਰਹੇ ਬਹੁਤ ਸਾਰੇ ਆਗੂਆਂ ਨੂੰ ਵੀ ਪਾਰਟੀ ਵਿਚ ਸ਼ਾਮਲ ਕਰ ਲਿਆ ਹੈ ਅਤੇ ਉਨ੍ਹਾਂ ਨੂੰ ਅਹਿਮ ਅਹੁਦੇ ਦੇ ਕੇ ਨਿਵਾਜਿਆ ਗਿਆ ਹੈ। ਇਸ ਸਾਰੇ ਕੁਝ ਤੋਂ ਇਹੀ ਕੁਝ ਦਿਖਾਈ ਦਿੰਦਾ ਹੈ ਕਿ ਅਕਾਲੀ ਦਲ ਵੱਲੋਂ ਕਾਂਗਰਸ ਨੂੰ ਹਰਾਉਣ ਲਈ ਹਰ ਤਰ੍ਹਾਂ ਦੇ ਆਗੂਆਂ ਅਤੇ ਸੰਸਥਾਵਾਂ ਨਾਲ ਨੇੜ ਅਤੇ ਸਾਂਝ ਪਾਉਣ ਦੇ ਸਿਰ ਤੋੜ ਯਤਨ ਕੀਤੇ ਜਾ ਰਹੇ ਹਨ। ਸ. ਰਾਮੂਵਾਲੀਆ ਨਾਲ ਸਾਂਝ ਵੀ ਇਸੇ ਸੰਦਰਭ ਵਿਚ ਦੇਖੀ ਜਾ ਸਕਦੀ ਹੈ।

ਸਮਾਜ ਸੇਵੀ ਅਤੇ ਗਾਂਧੀਵਾਦੀ ਅੰਨਾ ਹਜ਼ਾਰੇ ਵੱਲੋਂ ਭਾਰਤ ਅੰਦਰ ਫੈਲੇ ਭ੍ਰਿਸ਼ਟਾਚਾਰ ਵਿਰੁੱਧ ਆਰੰਭ ਕੀਤੀ ਜੱਦੋਜਹਿਦ ਨੇ ਕਾਂਗਰਸ ਦੇ ਸਾਹ ਸੂਤ ਰੱਖੇ ਹਨ। ਭਾਰਤ ਅੰਦਰ ਲੋਕਾਂ ਵਿਚ ਭ੍ਰਿਸ਼ਟਾਚਾਰ ਵਿਰੁੱਧ ਕਿੰਨੀ ਵਿਆਪਕ ਨਫਰਤ ਅਤੇ ਰੋਸ ਚੱਲ ਰਿਹਾ ਹੈ। ਇਸ ਦਾ ਪ੍ਰਗਟਾਵਾ ਅੰਨਾ ਹਜ਼ਾਰੇ ਵੱਲੋਂ ਰੱਖੇ ਮਰਨ ਵਰਤ ਦੌਰਾਨ ਲੋਕਾਂ ਦੇ ਪ੍ਰਤੀਕਰਮ ਤੋਂ ਦੇਖਿਆ ਜਾ ਰਿਹਾ ਹੈ। ਇਸ ਸੱਤਿਆਗ੍ਰਹਿ ਦੌਰਾਨ ਪੂਰੇ ਹਿੰਦੋਸਤਾਨ ਤੋਂ ਲੋਕ ਉਠ ਖੜ੍ਹੇ ਹੋਏ ਅਤੇ ਸ਼ਾਇਦ ਇਹ ਪਹਿਲੀ ਵਾਰ ਹੈ ਕਿ ਸਰਕਾਰ ਨੂੰ ਲੋਕਾਂ ਦੇ ਇਸ ਰੋਹ ਅੱਗੇ ਝੁੱਕਣਾ ਪਿਆ ਅਤੇ ਪਾਰਲੀਮੈਂਟ ਵਿਚ ਮਤਾ ਪਾ ਕੇ ਇਹ ਭਰੋਸਾ ਦੇਣ ਲਈ ਮਜ਼ਬੂਰ ਹੋਣਾ ਪਿਆ ਕਿ ਆਉਂਦੇ ਪਾਰਲੀਮੈਂਟ ਸੈਸ਼ਨ ਵਿਚ ਲੋਕਪਾਲ ਬਿੱਲ ਪ੍ਰਵਾਨ ਕਰਵਾਉਣ ਲਈ ਪੇਸ਼ ਕੀਤਾ ਜਾਵੇਗਾ। ਇਸ ਤੋਂ ਬਾਅਦ ਜਦ ਕਾਂਗਰਸ ਨੇ ਲੋਕਪਾਲ ਬਿੱਲ ਬਾਰੇ ਆਨਾਕਾਨੀ ਕਰਨੀ ਸ਼ੁਰੂ ਕੀਤੀ ਅਤੇ ਅੰਨਾ ਹਜ਼ਾਰੇ ਦੀ ਟੀਮ ਉਪਰ ਕਈ ਤਰ੍ਹਾਂ ਦੇ ਇਲਜ਼ਾਮਾਂ ਅਤੇ ਇਥੋਂ ਤੱਕ ਕਿ ਜਿਸਮਾਨੀ ਹਮਲੇ ਕਰਨ ਤੱਕ ਵੀ ਨੌਬਤ ਆਈ ਤਾਂ ਅੰਨਾ ਟੀਮ ਨੂੰ ਮਜ਼ਬੂਰ ਹੋ ਕੇ ਚੋਣਾਂ ਦੌਰਾਨ ਕਾਂਗਰਸ ਦਾ ਵਿਰੋਧ ਕਰਨ ਦਾ ਸੱਦਾ ਦੇਣਾ ਪਿਆ। ਕੁਦਰਤੀ ਹਿਸਾਰ ਦੀ ਲੋਕ ਸਭਾ ਉਪ ਚੋਣ ਉਨ੍ਹਾਂ ਦਿਨਾਂ ਵਿਚ ਹੀ ਸੀ। ਹਿਸਾਰ ਲੋਕ ਸਭਾ ਉਪ ਚੋਣ ਵਿਚ ਕਾਂਗਰਸ ਦੀ ਜ਼ਮਾਨਤ ਜ਼ਬਤ ਹੋਣਾ ਕੋਈ ਸੁਭਾਵਿਕ ਗੱਲ ਨਹੀਂ। ਇਸ ਵਿਚ ਅੰਨਾ ਹਜ਼ਾਰੇ ਦੀ ਟੀਮ ਵੱਲੋਂ ਲੋਕਾਂ ਨੂੰ ਦਿੱਤੇ ਸੱਦੇ ਦਾ ਅਹਿਮ ਰੋਲ ਵੇਖਿਆ ਜਾ ਸਕਦਾ ਹੈ। ਹੁਣ ਫਿਰ ਹਰਿਆਣਾ ਵਿਚ ਆਦਮਪੁਰ ਅਤੇ ਰੱਤੀਆ ਦੀਆਂ ਵਿਧਾਨ ਸਭਾ ਦੀਆਂ ਉਪ ਚੋਣਾਂ ਆ ਗਈਆਂ ਹਨ, ਜੋ 30

ਨਵੰਬਰ ਨੂੰ ਹੋਣੀਆਂ ਹਨ। ਇਹ ਵੀ ਕਾਂਗਰਸ ਲਈ ਇਮਤਿਹਾਨੀ ਹੀ ਹੋਣਗੀਆਂ। ਅਗਲੇ ਵਰ੍ਹੇ ਪੰਜਾਬ, ਉਤਰਾਂਚਲ, ਉਤਰ ਪ੍ਰਦੇਸ਼ ਅਤੇ ਕੁਝ ਹੋਰ ਛੋਟੇ ਰਾਜਾਂ ਦੀਆਂ ਵਿਧਾਨ ਸਭਾ ਚੋਣਾਂ ਹੋਣ ਜਾ ਰਹੀਆਂ ਹਨ। ਅੰਨਾ ਹਜ਼ਾਰੇ ਨੇ ਐਲਾਨ ਕਰ ਰੱਖਿਆ ਹੈ ਕਿ ਜੇਕਰ ਇਨ੍ਹਾਂ ਚੋਣਾਂ ਤੋਂ ਪਹਿਲਾਂ ਕਾਂਗਰਸ ਨੇ ਲੋਕਪਾਲ ਬਿੱਲ ਪਾਸ ਨਾ ਕੀਤਾ ਤਾਂ ਉਹ ਚੋਣਾਂ ਦੌਰਾਨ ਕਾਂਗਰਸ ਵਿਰੁੱਧ ਪ੍ਰਚਾਰ ਮੁਹਿੰਮ ਵਿਚ ਕੁਦਣਗੇ। ਕੁਦਰਤੀ ਹੀ ਇਸ ਦਾ ਲਾਭ ਵਿਰੋਧੀ ਪਾਰਟੀਆਂ ਨੂੰ ਮਿਲੇਗਾ। ਇਸ ਤਰ੍ਹਾਂ ਅੰਨਾ ਹਜ਼ਾਰੇ ਵੱਲੋਂ ਵਿੱਢੀ ਮੁਹਿੰਮ ਅਤੇ ਕੇਂਦਰ ਸਰਕਾਰ ਵਿਚ ਆਏ ਵੱਡੇ-ਵੱਡੇ ਘਪਲਿਆਂ ਕਾਰਨ ਕਾਂਗਰਸ ਬੜੀ ਕਸੂਤੀ ਸਥਿਤੀ ਵਿਚ ਹੈ। ਦੂਜੇ ਪਾਸੇ ਪੰਜਾਬ ਕਾਂਗਰਸ ਵਿਚ ਧੜੇਬੰਦੀ ਅਤੇ ਆਪਾਧਾਪੀ ਵੀ ਕਿਸੇ ਤੋਂ ਗੁੱਝੀ ਹੋਈ ਨਹੀਂ। ਕਾਂਗਰਸ ਨੇ ਪਾਰਟੀ ਨੂੰ ਇਕਜੁੱਟ ਕਰਨ ਅਤੇ ਆਪਣੇ ਹੱਕ ਵਿਚ ਲਾਮਬੰਦੀ ਕਰਨ ਲਈ ਪਹਿਲੀ ਨਵੰਬਰ ਤੋਂ ਪੰਜਾਬ ਬਚਾਓ ਮੁਹਿੰਮ ਆਰੰਭ ਕੀਤੀ ਹੈ। ਇਸ ਦੇ ਕੀ ਨਤੀਜੇ ਨਿਕਲਦੇ ਹਨ, ਇਨ੍ਹਾਂ ਦਾ ਪਤਾ ਆਉਂਦੇ ਕੁਝ ਦਿਨਾਂ ਬਾਅਦ ਹੀ ਪਤਾ ਲੱਗ ਸਕੇਗਾ। ਪਰ ਇਕ ਗੱਲ ਸਾਫ ਹੈ ਕਿ ਕਾਂਗਰਸ ਆਪਣੇ ਲਾਮਬੰਦੀ ਕਰਨ ਵਿਚ ਕਾਫੀ ਪੱਛੜੀ ਹੋਈ ਹੈ। ਜਦਕਿ ਅਕਾਲੀ-ਭਾਜਪਾ ਗਠਜੋੜ ਇਸ ਮਾਮਲੇ ਵਿਚ ਕਾਫੀ ਅੱਗੇ ਲੰਘਿਆ ਨਜ਼ਰ ਆਉਂਦਾ ਹੈ।

ਪੰਜਾਬ ਵਿਚ ਇਸ ਵਾਰ ਤੀਜਾ ਬਦਲ ਵੀ ਰੜਕਵੀਂ ਹਾਜ਼ਰੀ ਲਗਾਉਣ ਦੀ ਸਥਿਤੀ ਵਿਚ ਹੈ। ਅਕਾਲੀ ਦਲ ਤੋਂ ਵੱਖ ਹੋਏ ਸਾਬਕਾ ਵਿੱਤ ਮੰਤਰੀ ਮਨਪ੍ਰੀਤ ਸਿੰਘ ਬਾਦਲ ਨੇ ਪੀਪਲਜ਼ ਪਾਰਟੀ ਆਫ ਪੰਜਾਬ ਦੀ ਪਹਿਲਕਦਮੀ ਉਪਰ ਤੀਜੇ ਬਦਲ ਦਾ ਮੁੱਢ ਬੰਨ੍ਹਿਆ ਹੈ। ਦੋਵੇਂ ਕਮਿਊਨਿਸਟ ਪਾਰਟੀਆਂ ਅਤੇ ਅਕਾਲੀ ਦਲ ਬਰਨਾਲਾ ਇਸ ਵਿਚ ਸ਼ਾਮਲ ਹੋਏ ਹਨ। ਸ. ਮਨਪ੍ਰੀਤ ਸਿੰਘ ਬਾਦਲ ਸਾਊ ਸੁਭਾਅ ਅਤੇ ਇਮਾਨਦਾਰੀ ਲਈ ਪੰਜਾਬੀਆਂ ਅੰਦਰ ਚਰਚਿਤ ਹਨ। ਨੌਜਵਾਨ ਪੜ੍ਹੇ-ਲਿਖੇ ਅਤੇ ਬੁੱਧੀਜੀਵੀ ਤਬਕੇ ਵਿਚ ਉਨ੍ਹਾਂ ਦਾ ਚੰਗਾ ਆਧਾਰ ਹੈ। ਆਮ ਪੇਂਡੂ ਖੇਤਰ ਵਿਚ ਲੋਕ ਉਨ੍ਹਾਂ ਬਾਰੇ ਚੰਗੇ ਵਿਚਾਰ ਰੱਖਦੇ ਹਨ। ਪਰ ਕਮਿਊਨਿਸਟਾਂ ਨਾਲ ਸਾਂਝ ਤੋਂ ਬਾਅਦ ਇਹ ਖਿੱਚ ਕਿੰਨੀ ਕੁ ਕਾਇਮ ਰਹਿੰਦੀ ਹੈ। ਇਸ ਬਾਰੇ ਵੀ ਠੋਸ ਨਤੀਜਾ ਅਜੇ ਆਉਣਾ ਬਾਕੀ ਹੈ। ਤੀਜੇ ਮੋਰਚੇ ਵੱਲੋਂ **6** ਨਵੰਬਰ ਨੂੰ ਢੁੱਡੀਕੇ ਤੋਂ ਇਤਿਹਾਸਕ ਰੈਲੀ ਕਰਕੇ ਇੱਜ਼ਤ ਬਚਾਓ ਮੁਹਿੰਮ ਆਰੰਭ ਕਰਨ ਦਾ ਸੱਦਾ ਦਿੱਤਾ ਗਿਆ ਹੈ। **27** ਮਾਰਚ **2011** ਨੂੰ ਖਟਕੜ ਕਲਾਂ ਵਿਖੇ ਰੈਲੀ ਕਰਕੇ ਮਨਪ੍ਰੀਤ ਸਿੰਘ ਬਾਦਲ ਨੇ ਪੰਜਾਬ ਦੀ ਸਿਆਸਤ ਵਿਚ ਇਕ ਵੱਡਾ ਧਮਾਕਾ ਕੀਤਾ ਸੀ। **6** ਨਵੰਬਰ ਦੀ ਰੈਲੀ ਦੱਸੇਗੀ ਕਿ ਪੰਜਾਬ ਸਿਆਸਤ ਵਿਚ ਕੀਤੇ ਇਸ ਧਮਾਕੇ ਦੀ ਗੂੰਜ ਕਾਇਮ ਹੈ ਜਾਂ ਮੱਧਮ ਹੋਈ ਹੈ।

ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਪੰਜਾਬ ਦੀਆਂ ਤਿੰਨੇ ਪ੍ਰਮੁੱਖ ਸਿਆਸੀ ਧਿਰਾਂ ਨੇ ਨਵੰਬਰ ਚੜ੍ਹਦਿਆਂ ਹੀ ਚੋਣ ਮੁਹਿੰਮ ਦਾ ਬਿਗੁਲ ਵਜਾ ਦਿੱਤਾ ਹੈ। ਭਾਵੇਂ ਚੋਣਾਂ ਦਾ ਅਜੇ ਰਸਮੀ ਐਲਾਨ ਨਹੀਂ ਹੋਇਆ, ਚੋਣਾਂ ਦਾ ਐਲਾਨ ਇਸ ਮਹੀਨੇ ਦੇ ਆਖਰੀ ਜਾਂ ਦਸੰਬਰ ਮਹੀਨੇ ਦੇ ਪਹਿਲੇ ਹਫਤੇ ਹੋਣ ਦੀ ਉਮੀਦ ਹੈ, ਪਰ ਸਾਰੀਆਂ ਸਿਆਸੀ ਧਿਰਾਂ ਨੇ ਆਪਣੀ ਚੋਣ ਮੁਹਿੰਮ ਵਿੱਢ ਦਿੱਤੀ ਹੈ ਅਤੇ ਚੋਣ ਪ੍ਰਚਾਰ ਅਮਲੀ ਰੂਪ ਵਿਚ ਆਰੰਭ ਹੋ ਚੁੱਕਾ ਹੈ। ਸ਼੍ਰੋਮਣੀ ਅਕਾਲੀ ਦਲ ਨੇ ਵੀ ਵਿਸ਼ਵ ਕਬੱਡੀ ਦੇ ਨਾਂ 'ਤੇ ਇਕ ਵੱਖਰੇ ਢੰਗ ਨਾਲ ਆਪਣਾ ਆਕਰਸ਼ਨ ਬਣਾਇਆ ਹੈ। ਸੋ ਇਹ ਮਹੀਨਾ

ਜਿਥੇ ਸਿਆਸੀ ਜੋੜ-ਤੋੜ, ਆਗੂਆਂ ਦੇ ਇਧਰ-ਉਧਰ ਹੋਣ ਅਤੇ ਵੱਡੀਆਂ-ਵੱਡੀਆਂ ਰੈਲੀਆਂ ਕਰਕੇ ਸ਼ਕਤੀ ਪ੍ਰਦਰਸ਼ਨ ਦਾ ਮਹੀਨਾ ਹੈ, ਉਥੇ ਆਮ ਲੋਕਾਂ ਲਈ ਇਹ ਵੇਖਣ-ਪਰਖਣ ਦਾ ਵੀ ਹੈ ਕਿ ਕਿਹੜੀ ਸਿਆਸੀ ਧਿਰ ਜਾਂ ਆਗੂ ਪਿਛਲੇ ਪੰਜ ਸਾਲ ਉਨ੍ਹਾਂ ਦੀ ਬਾਂਹ ਫੜਦੇ ਰਹੇ ਹਨ ਜਾਂ ਉਨ੍ਹਾਂ ਲਈ ਕੁਝ ਕਰ ਵਿਖਾਉਂਦੇ ਰਹੇ ਹਨ।

**00**

# ਸ਼ਾਨੋ-ਸ਼ੌਕਤ ਤੇ ਸਜ-ਧਜ ਨਾਲ ਨਿਕਲਿਆ ਯੂਬਾ ਸਿਟੀ ਦਾ ਨਗਰ ਕੀਰਤਨ

## ਅੰਕ 46, 10-16 ਨਵੰਬਰ, 2011

ਗੁਰਦੁਆਰਾ ਸਾਹਿਬ ਸਿੱਖ ਟੈਂਪਲ ਟਰਬਿਆਨਾ ਰੋਡ ਯੂਬਾ ਸਿਟੀ ਵਿਖੇ ਹਰ ਵਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਮੌਕੇ ਨਿਕਲਣ ਵਾਲਾ ਨਗਰ ਕੀਰਤਨ ਇਤਿਹਾਸਕ ਮਹੱਤਤਾ ਅਖਤਿਆਰ ਕਰ ਗਿਆ ਹੈ। ਅਮਰੀਕਾ ਦੀ ਸਟੇਟ ਕੈਲੀਫੋਰਨੀਆ ਦੇ ਸ਼ਹਿਰ ਯੂਬਾ ਸਿਟੀ ਵਿਖੇ ਪੰਜਾਬੀਆਂ ਦੀ ਸੰਘਣੀ ਵਸੋਂ ਹੈ। ਇਥੇ **1969** ਵਿਚ ਗੁਰਦੁਆਰਾ ਸਾਹਿਬ ਦੀ ਸਥਾਪਨਾ ਸਥਾਨਕ ਲੋਕਾਂ ਵੱਲੋਂ ਕੀਤੀ ਗਈ ਸੀ ਅਤੇ ਕੁਝ ਸਾਲਾਂ ਬਾਅਦ ਸਿੱਖ ਕੌਮ ਨੇ ਇਸ ਗੁਰਦੁਆਰਾ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਮੌਕੇ ਨਗਰ ਕੀਰਤਨ ਸ਼ੁਰੂ ਕੀਤਾ। ਇਹ ਨਗਰ ਕੀਰਤਨ ਹਰ ਸਾਲ ਨਵੰਬਰ ਦੇ ਪਹਿਲੇ ਐਤਵਾਰ ਨੂੰ ਹੁੰਦਾ ਹੈ ਅਤੇ ਇਸ ਵਾਰ **32**ਵਾਂ ਸਾਲਾਨਾ ਨਗਰ ਕੀਰਤਨ ਕੱਢਿਆ ਗਿਆ। ਯੂਬਾ ਸਿਟੀ ਮੁੱਖ ਤੌਰ 'ਤੇ ਖੇਤੀਬਾੜੀ ਨਾਲ ਸੰਬੰਧਤ ਧੰਦੇ ਵਾਲਾ ਖੇਤਰ ਸੀ। ਇਸ ਕਰਕੇ ਪੰਜਾਬੀਆਂ ਨੇ ਖੇਤੀਬਾੜੀ ਵਿਚ ਕੰਮ ਕਰਨ ਨੂੰ ਤਰਜੀਹ ਦਿੰਦਿਆਂ ਇਥੇ ਹੀ ਵਧੇਰੇ ਕਰਕੇ ਰੈਣ-ਬਸੇਰਾ ਆਰੰਭ ਦਿੱਤਾ ਅਤੇ ਆਪਣੀਆਂ ਸਮਾਜਿਕ ਤੇ ਧਾਰਮਿਕ ਲੋੜਾਂ ਨੂੰ ਪੂਰਾ ਕਰਨ ਲਈ ਗੁਰਦੁਆਰਾ ਸਿੱਖ ਟੈਂਪਲ ਟਰਬਿਆਨਾ ਰੋਡ ਸਥਾਪਤ ਕਰ ਲਿਆ। ਪਹਿਲੇ ਸਾਲਾਂ ਵਿਚ ਭਾਵੇਂ ਨਗਰ ਕੀਰਤਨ ਵਿਚ ਬਹੁਤ ਵੱਡੀ ਗਿਣਤੀ ਨਹੀਂ ਸੀ ਹੁੰਦੀ ਪਰ ਹੁਣ ਪਿਛਲੇ ਕਰੀਬ ਡੇਢ ਦਹਾਕੇ ਤੋਂ ਯੂਬਾ ਸਿਟੀ ਦਾ ਨਗਰ ਕੀਰਤਨ ਬੜੀ ਵੱਡੀ ਅਹਿਮੀਅਤ ਅਖਤਿਆਰ ਕਰ ਗਿਆ ਹੈ ਅਤੇ ਹਰ ਵਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਮੌਕੇ ਹੋਣ ਵਾਲੇ ਨਗਰ ਕੀਰਤਨ ਵਿਚ **80** ਹਜ਼ਾਰ ਤੋਂ ਲੈ ਕੇ **1** ਲੱਖ ਤੱਕ ਸੰਗਤ ਇਥੇ ਹਾਜ਼ਰੀ ਭਰਦੀ ਹੈ। ਕੈਲੀਫੋਰਨੀਆ ਹੀ ਨਹੀਂ, ਸਗੋਂ ਅਮਰੀਕਾ ਦੇ ਵੱਖ-ਵੱਖ ਸ਼ਹਿਰਾਂ ਤੇ ਕੈਨੇਡਾ ਤੱਕ ਤੋਂ ਲੋਕ ਬੜੇ ਚਾਅ ਅਤੇ ਉਤਸ਼ਾਹ ਨਾਲ ਇਸ ਨਗਰ ਕੀਰਤਨ ਵਿਚ ਸ਼ਾਮਲ ਹੋਣ ਲਈ ਪੁੱਜਦੇ ਹਨ।

ਇਸ ਵਾਰ ਨਿਕਲੇ ਨਗਰ ਕੀਰਤਨ ਵਿਚ ਸੰਗਤ ਅੰਦਰ ਬੇਹੱਦ ਉਤਸ਼ਾਹ ਅਤੇ ਸ਼ਰਧਾ ਸੀ। ਸੰਗਤ ਵੱਲੋਂ ਨਗਰ ਕੀਰਤਨ ਨਾਲ ਬਹੁਤ ਹੀ ਸੁਚੱਜੇ ਢੰਗ ਨਾਲ ਜ਼ਾਬਤਾ ਕਾਇਮ ਰੱਖਿਆ ਗਿਆ ਅਤੇ ਨਗਰ ਕੀਰਤਨ ਦੌਰਾਨ ਕਿਸੇ ਵੀ ਤਰਾਂ ਦੀ ਨਾ ਕੋਈ ਮਾੜੀ ਘਟਨਾ ਵਾਪਰੀ ਅਤੇ ਨਾ ਹੀ ਕਿਸੇ ਤਰਾਂ ਦਾ ਕੋਈ ਵਾਦ-ਵਿਵਾਦ ਹੋਇਆ, ਸਗੋਂ ਸਾਰੇ ਹੀ ਸ਼ਾਮਲ ਲੋਕਾਂ ਨੇ ਬੜੇ ਸ਼ਾਂਤਮਈ ਅਤੇ ਸ਼ਰਧਾ ਭਰਪੂਰ ਤਰੀਕੇ ਨਾਲ ਸ਼ਮੂਲੀਅਤ ਕਰਕੇ ਨਗਰ ਕੀਰਤਨ ਦੀ ਸ਼ੋਭਾ ਵਧਾਈ ਹੈ। ਇਸ ਗੱਲ ਲਈ ਸਾਡਾ ਸਮੁੱਚਾ ਭਾਈਚਾਰਾ ਅਤੇ ਪ੍ਰਬੰਧਕ ਵਧਾਈ ਦੇ ਪਾਤਰ ਹਨ। ਸਾਡੇ ਆਪਣੇ ਸਮਾਗਮਾਂ ਵਿਚ ਜਿੰਨਾ ਜ਼ਾਬਤਾ ਰਹੇਗਾ ਅਤੇ ਇਹ ਸਮਾਗਮ ਜਿੰਨੇ ਵਧੀਆ ਤਰੀਕੇ ਨਾਲ ਕੀਤੇ ਜਾਣਗੇ, ਉਨੇ ਹੀ ਚੰਗੇ ਤਰੀਕੇ ਨਾਲ ਸਾਡੇ ਸਮਾਗਮਾਂ ਦਾ ਸੰਦੇਸ਼ ਹੋਰਨਾਂ ਧਰਮਾਂ ਅਤੇ ਵਰਗਾਂ ਦੇ ਲੋਕਾਂ ਵਿਚ ਚੰਗਾ ਜਾਵੇਗਾ। ਅਜਿਹੇ ਵਤੀਰੇ ਨਾਲ ਸਾਡੀ ਨਵੀਂ ਪੀੜੀ ਵੀ ਸਾਡੀ ਵਿਰਾਸਤ ਅਤੇ

ਸਮਾਗਮਾਂ ਪ੍ਰਤੀ ਵਧੇਰੇ ਰੁਚੀ ਰੱਖਣ ਲੱਗੇਗੀ।

ਨਿਊਯਾਰਕ ਵਿਚ ਵਰਲਡ ਟਰੇਡ ਸੈਂਟਰ ਉਪਰ ਹੋਏ ਹਮਲੇ ਤੋਂ ਬਾਅਦ ਨਗਰ ਕੀਰਤਨਾਂ ਦੀ ਮਹੱਤਤਾ ਹੋਰ ਵੀ ਵਧ ਗਈ ਹੈ। ਇਸ ਦਾ ਕਾਰਨ ਇਹ ਹੈ ਕਿ ਇਸ ਹਮਲੇ ਤੋਂ ਬਾਅਦ ਅਮਰੀਕਾ ਅਤੇ ਹੋਰਨਾਂ ਮੁਲਕਾਂ ਵਿਚ ਸਿੱਖ ਪਛਾਣ ਦਾ ਮਸਲਾ ਵਧੇਰੇ ਗੰਭੀਰਤਾ ਨਾਲ ਉੱਠ ਖੜ੍ਹਾ ਹੋਇਆ। ਸਿੱਖਾਂ ਦੀ ਪਛਾਣ ਬਾਰੇ ਗਲਤਫਹਿਮੀ ਕਾਰਨ ਅਮਰੀਕਾ ਵਿਚ ਅਨੇਕਾਂ ਸਿੱਖਾਂ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ, ਅਨੇਕਾਂ ਸਿੱਖਾਂ ਉਪਰ ਨਫਰਤੀ ਹਮਲੇ ਹੋਏ, ਅਨੇਕਾਂ ਦੀਆਂ ਜਾਇਦਾਦਾਂ ਨੂੰ ਨੁਕਸਾਨ ਪਹੁੰਚਾਇਆ ਗਿਆ, ਹਵਾਈ ਅੱਡਿਆਂ ਉਪਰ ਸਿੱਖਾਂ ਦੀ ਪਛਾਣ ਦੇ ਮਾਮਲੇ ਨੂੰ ਲੈ ਕੇ ਕਈ ਵਾਰ ਜ਼ਲੀਲ ਹੋਣ ਤੱਕ ਦੀ ਨੌਬਤ ਆਈ। ਅਮਰੀਕਾ ਸਿੱਖ ਪਛਾਣ ਸਥਾਪਤ ਕਰਨ ਅਤੇ ਇਸ ਬਾਰੇ ਪੈਦਾ ਹੋਈਆਂ ਗਲਤਫਹਿਮੀਆਂ ਨੂੰ ਦੂਰ ਕਰਨਾ ਇਕ ਬੜਾ ਵੱਡਾ ਚੁਣੌਤੀ ਭਰਿਆ ਕਾਰਜ ਸੀ। ਅਮਰੀਕਾ ਵਿਚ ਵਸੇ ਸਿੱਖਾਂ ਅਤੇ ਸਾਡੀਆਂ ਸੰਸਥਾਵਾਂ ਵੱਲੋਂ ਸਿੱਖ ਪਛਾਣ ਬਾਰੇ ਭੁਲੇਖੇ ਦੂਰ ਕਰਨ ਲਈ ਅਨੇਕ ਤਰਾਂ ਦੇ ਯਤਨ ਆਰੰਭੇ ਗਏ। ਪਰ ਪੂਰੇ ਅਮਰੀਕਾ ਵਿਚ ਨਗਰ ਕੀਰਤਨ ਇਕ ਅਜਿਹੀ ਪ੍ਰੰਪਰਾ ਬਣੀ, ਜਿਸ ਰਾਹੀਂ ਅਸੀਂ ਸਿੱਖਾਂ ਦੀ ਪਛਾਣ ਬਾਰੇ ਸਭ ਤੋਂ ਵੱਧ ਅਸਰਦਾਰ ਅਤੇ ਵਿਆਪਕ ਤਰੀਕੇ ਨਾਲ ਆਪਣੀ ਪਛਾਣ ਬਾਰੇ ਹੋਰਨਾਂ ਧਰਮਾਂ ਅਤੇ ਨਸਲਾਂ ਦੇ ਲੋਕਾਂ ਨੂੰ ਅਮਲੀ ਤੌਰ ’ਤੇ ਆਪਣੀ ਪਛਾਣ ਬਾਰੇ ਦੱਸਣ ਵਿਚ ਕਾਮਯਾਬ ਰਹੇ ਹਾਂ। ਇਸ ਪੱਖੋਂ ਦੇਖਿਆਂ ਯੂਬਾ ਸਿਟੀ ਦੇ ਨਗਰ ਕੀਰਤਨ ਦਾ ਮੋਹਰੀ ਰੋਲ ਰਿਹਾ ਹੈ।

ਯੂਬਾ ਸਿਟੀ ਵਿਖੇ ਹਰ ਤਰਾਂ ਦੇ ਵਿਚਾਰਾਂ ਵਾਲੇ ਸਿੱਖ ਨੇਤਾ ਆ ਕੇ ਸਿੱਖ ਪੰਥ ਸਾਹਮਣੇ ਉੱਠਦੇ ਗੰਭੀਰ ਤੋਂ ਗੰਭੀਰ ਮਸਲਿਆਂ ਬਾਰੇ ਵਿਚਾਰਾਂ ਕਰਦੇ ਰਹੇ ਹਨ ਅਤੇ ਇਥੋਂ ਦੀ ਸੰਗਤ ਵੀ ਸਿੱਖ ਪੰਥ ਸਾਹਮਣੇ ਆਉਂਦੀਆਂ ਵੰਗਾਰਾਂ ਨੂੰ ਚੁਣੌਤੀ ਦੇਣ ਲਈ ਹਰ ਸਮੇਂ ਤੱਤਪਰ ਰਹਿੰਦੀ ਰਹੀ ਹੈ।

ਗੁਰਦੁਆਰਾ ਸਿੱਖ ਟੈਂਪਲ ਯੂਬਾ ਸਿਟੀ ਦੀ ਇਮਾਰਤ ਅਤੇ ਇਸ ਦਾ ਆਲਾ-ਦੁਆਲਾ ਸਿੱਖਾਂ ਨੂੰ ਪੰਜਾਬ ਦੀ ਯਾਦ ਵੀ ਤਾਜ਼ਾ ਕਰਵਾਉਂਦਾ ਹੈ। ਇਥੇ ਆ ਕੇ ਸੰਗਤਾਂ ਨੂੰ ਇੰਝ ਲੱਗਦਾ ਹੈ ਜਿਵੇਂ ਉਹ ਪੰਜਾਬ ਦੇ ਹੀ ਕਿਸੇ ਕੋਨੇ ਵਿਚ ਬੈਠ ਕੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਸੁਣ ਰਹੇ ਹੋਣ ਜਾਂ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰ ਰਹੇ ਹੋਣ। ਇਸ ਗੁਰਦੁਆਰੇ ਦਾ ਸਮੁੱਚਾ ਮਾਹੌਲ ਐਨ ਪੰਜਾਬ ਦੇ ਹੀ ਅਨੁਕੂਲ ਲੱਗਦਾ ਹੈ। ਇਸ ਪੱਖੋਂ ਇਹ ਸਿੱਖਾਂ ਲਈ ਹੋਰ ਵੀ ਵਧੇਰੇ ਖਿੱਚ ਦਾ ਕੇਂਦਰ ਬਣਦਾ ਹੈ। ਇਥੇ ਹੁੰਦੇ ਨਗਰ ਕੀਰਤਨ ਅਤੇ ਕੀਰਤਨ ਦਰਬਾਰਾਂ ਮੌਕੇ ਧਾਰਮਿਕ ਸਮਾਗਮ ਤਾਂ ਹੁੰਦੇ ਹੀ ਹਨ, ਇਸ ਦੇ ਨਾਲ ਹੀ ਖਰੀਦੋ-ਫਰੋਖਤ ਲਈ ਵੀ ਬੜਾ ਵੱਡਾ ਮੇਲਾ ਭਰਦਾ ਹੈ। ਇਸ ਮੇਲੇ ਵਿਚ ਸ਼ਿਰਕਤ ਕਰਨ ਅਤੇ ਖਰੀਦੋ-ਫਰੋਖਤ ਕਰਨ ਲਈ ਲੋਕ ਦੂਰੋਂ-ਦੂਰੋਂ ਆਪਣੇ ਰਿਸ਼ਤੇਦਾਰਾਂ ਅਤੇ ਸਾਕ-ਸੰਬੰਧੀਆਂ ਕੋਲ ਇਕ ਦਿਨ ਪਹਿਲੋਂ ਹੀ ਆ ਠਹਿਰਦੇ ਹਨ। ਇਸ ਕਰਕੇ ਇਹ ਮੇਲਾ ਜਿਥੇ ਸਾਡੇ ਲੋਕਾਂ ਦਰਮਿਆਨ ਆਪਸੀ ਮੇਲਜੋਲ ਦਾ ਸਾਧਨ ਬਣਦਾ ਹੈ, ਉਥੇ ਇਕ ਵਪਾਰਕ ਸਰਗਰਮੀ ਭਾਵ ਖਰੀਦੋ-ਫਰੋਖਤ ਕਰਨ ਅਤੇ ਇਸ ਸ਼ਹਿਰ ਦੀ ਆਮਦਨ ਵਿਚ ਵਾਧਾ ਕਰਨ ਦਾ ਸਾਧਨ ਵੀ ਹੋ ਨਿਬੜਦਾ ਹੈ। ਇਹੀ ਕਾਰਨ ਹੈ ਕਿ ਇਥੇ ਹੁੰਦੇ ਨਗਰ ਕੀਰਤਨ ਦੀ ਯੂਬਾ ਕਾਊਂਟੀ ਦੇ ਅਧਿਕਾਰੀ ਵੀ ਬੇਸਬਰੀ ਨਾਲ ਉਡੀਕ ਕਰਦੇ ਹਨ। ਇਸ ਨਗਰ ਕੀਰਤਨ ਮੌਕੇ ਕੀਤੀ

ਜਾਂਦੀ ਖਰੀਦੋ-ਫਰੋਖਤ ਅਤੇ ਹੋਰ ਵਪਾਰਕ ਸਰਗਰਮੀ ਕਾਰਨ ਕਾਊਂਟੀ ਨੂੰ ਲੱਖਾਂ ਡਾਲਰ ਆਮਦਨ ਹੁੰਦੀ ਹੈ। ਕਾਊਂਟੀ ਦੇ ਅਧਿਕਾਰੀ ਗੁਰਦੁਆਰਾ ਸਾਹਿਬ ਆ ਕੇ ਸੰਗਤ ਨੂੰ ਸੰਬੋਧਨ ਕਰਨ ਅਤੇ ਗੁਰਦੁਆਰਾ ਸਾਹਿਬ ਵਿਖੇ ਮੱਥਾ ਟੇਕਣ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ। ਕਿਉਂਕਿ ਉਨਾਂ ਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਗੁਰਦੁਆਰਾ ਸਾਹਿਬ ਵਿਖੇ ਹੁੰਦੇ ਇਹ ਸਮਾਗਮ ਮਹਿਜ਼ ਧਾਰਮਿਕ ਅਤੇ ਰਾਜਨੀਤਿਕ ਮਹੱਤਤਾ ਹੀ ਨਹੀਂ ਰੱਖਦੇ, ਸਗੋਂ ਸ਼ਹਿਰ ਦੀ ਆਮਦਨ ਦਾ ਜ਼ਰੀਆ ਵੀ ਬਣਦੇ ਹਨ।

ਯੂਬਾ ਸਿਟੀ ਗੁਰਦੁਆਰਾ ਦੀ ਇਕ ਵੱਡੀ ਮਹੱਤਤਾ ਇਹ ਵੀ ਹੈ ਕਿ ਸਾਡੀ ਨਵੀਂ ਪੀੜੀ ਨੂੰ ਸਾਡੇ ਧਰਮ ਅਤੇ ਪੰਜਾਬੀਅਤ ਨਾਲ ਜੋੜਨ ਲਈ ਗੁਰਦੁਆਰਾ ਸਾਹਿਬ ਵੱਲੋਂ ਆਰੰਭ ਕੀਤਾ ਗਿਆ 'ਸੰਡੇ ਸਕੂਲ' ਬਹੁਤ ਹੀ ਕਾਮਯਾਬੀ ਨਾਲ ਚੱਲ ਰਿਹਾ ਹੈ। ਗੁਰਦੁਆਰਾ ਕਮੇਟੀ ਅਧੀਨ ਚੱਲਦੇ ਇਸ ਸਕੂਲ ਵਿਚ ਇਸ ਸਮੇਂ **400** ਦੇ ਕਰੀਬ ਬੱਚੇ ਪੰਜਾਬੀ ਸਿੱਖ ਰਹੇ ਹਨ ਅਤੇ ਇਨਾਂ ਵਿਚੋਂ ਬਹੁਤ ਸਾਰੇ ਅੱਗੇ ਕੀਰਤਨ ਕਰਨ ਦੀ ਮੁਹਾਰਤ ਵੀ ਹਾਸਲ ਕਰ ਰਹੇ ਹਨ। ਇਨਾਂ ਬੱਚਿਆਂ ਨੂੰ ਦੇਖ ਕੇ ਸਾਡੀ ਨਵੀਂ ਪੀੜੀ ਵਿਚ ਸਿੱਖ ਧਰਮ ਅਤੇ ਗੁਰਬਾਣੀ ਪੜਨ ਵੱਲ ਵਧੇਰੇ ਰੁਚੀ ਅਤੇ ਦਿਲਚਸਪੀ ਬਣਦੀ ਹੈ। ਕਿਉਂਕਿ ਇਸ ਸਮੇਂ ਇਸ ਗੱਲ ਦੀ ਬੜੀ ਵੱਡੀ ਜ਼ਰੂਰਤ ਹੈ ਕਿ ਜੇਕਰ ਅਸੀਂ ਆਪਣੀ ਨਵੀਂ ਪੀੜੀ ਨੂੰ ਗੁਰੂ ਗ੍ਰੰਥ ਸਾਹਿਬ ਅਤੇ ਧਰਮ ਨਾਲ ਜੋੜਨਾ ਹੈ ਤਾਂ ਪੰਜਾਬੀ ਪੜਨਾ ਬੇਹੱਦ ਜ਼ਰੂਰੀ ਹੈ। ਇਸ ਪੱਖੋਂ ਇਸ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਦੇ ਸੁਹਿਰਦ ਯਤਨ ਦੀ ਅਸੀਂ ਸ਼ਲਾਘਾ ਕਰਦੇ ਹਾਂ ਅਤੇ ਕਾਮਨਾ ਕਰਦੇ ਹਾਂ ਕਿ ਇਨਾਂ ਯਤਨਾਂ ਨੂੰ ਹੋਰ ਵਧੇਰੇ ਸ਼ਿੱਦਤ ਅਤੇ ਗੰਭੀਰਤਾ ਨਾਲ ਅੱਗੇ ਵਧਾਇਆ ਜਾਵੇ।

ਸੋ ਇਸ ਪੱਖੋਂ ਦੇਖਿਆਂ ਯੂਬਾ ਸਿਟੀ ਦਾ ਨਗਰ ਕੀਰਤਨ ਸਿੱਖ ਭਾਈਚਾਰੇ ਅੰਦਰ ਆਪਣੇ ਧਰਮ, ਰੀਤੀ-ਰਿਵਾਜਾਂ ਅਤੇ ਵਿਰਾਸਤ ਬਾਰੇ ਇਕ ਨਵੀਂ ਚੇਤਨਾ ਪੈਦਾ ਕਰਨ ਦਾ ਸਾਧਨ ਬਣਦਾ ਹੈ। ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਅਜਿਹੇ ਮੌਕਿਆਂ ਉਪਰ ਚੰਗੇ ਤੋਂ ਚੰਗੇ ਤਰੀਕੇ ਨਾਲ ਸਿੱਖ ਧਰਮ ਬਾਰੇ ਪ੍ਰਚਾਰ ਨੂੰ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚਾਇਆ ਜਾਵੇ ਅਤੇ ਅਜਿਹੇ ਸਮਾਗਮਾਂ ਵਿਚ ਪੂਰੇ ਜ਼ਬਤਬੱਧ ਢੰਗ ਅਤੇ ਸ਼ਾਂਤਮਈ ਤਰੀਕੇ ਨਾਲ ਰਹਿ ਕੇ ਸਾਰੇ ਸਮਾਗਮਾਂ ਨੂੰ ਸਫਲ ਬਣਾਇਆ ਜਾਵੇ। ਅਜਿਹਾ ਕਰਕੇ ਅਸੀਂ ਆਪਣਾ ਸੁਨੇਹਾ ਹੋਰ ਵਧੇਰੇ ਚੰਗੇ ਤਰੀਕੇ ਨਾਲ ਹੋਰਨਾਂ ਲੋਕਾਂ ਤੱਕ ਪਹੁੰਚਾਉਣ ਵਿਚ ਸਫਲ ਹੋਵਾਂਗੇ। ਇਸ ਵਾਰ ਦੇ ਨਗਰ ਕੀਰਤਨ ਦੀ ਸਫਲਤਾ ਅਤੇ ਸੁੱਖੀਂ-ਸਾਂਦੀ ਸਮਾਗਮ ਨੇਪਰੇ ਚਾੜਨ ਦੀ ਸਾਰੇ ਪ੍ਰਬੰਧਕਾਂ ਨੂੰ ਵਧਾਈ ਵੀ ਭੇਜਦੇ ਹਾਂ।

**00**

# ਅਮਰੀਕੀ ਸਮਾਜ ਨਾਲ ਇਕਮਿਕਤਾ ਦੀ ਲੋੜ ਪਛਾਣੋ

**ਅੰਕ 47, 17-23 ਨਵੰਬਰ, 2011**

ਅਮਰੀਕਾ ਦੀ ਧਰਤੀ ਉਪਰ ਰਹਿੰਦਿਆਂ ਸਾਨੂੰ ਇਕ ਸਦੀ ਤੋਂ ਵੱਧ ਲੰਮਾ ਸਮਾਂ ਹੋ ਚੁੱਕਾ ਹੈ। ਪ੍ਰਵਾਸ ਦਾ ਇਹ ਸਮਾਂ ਭਾਵੇਂ ਬਹੁਤ ਜ਼ਿਆਦਾ ਵੀ ਨਹੀਂ ਪਰ ਇੰਨਾ ਘੱਟ ਵੀ ਨਹੀਂ ਕਿ ਗਿਣਤੀ ਵਿਚ ਨਾ ਆ ਸਕੇ। ਇਸ ਸਮੇਂ ਦੌਰਾਨ ਭਾਰਤੀਆਂ, ਖਾਸਕਰ ਪੰਜਾਬੀ ਸਿੱਖਾਂ ਨੇ ਅਮਰੀਕਾ ਦੀ ਧਰਤੀ ਉਪਰ ਬੇਹੱਦ ਘਾਲਣਾਵਾਂ ਘਾਲੀਆਂ ਹਨ ਅਤੇ ਇਥੋਂ ਦੇ ਵਿਕਾਸ ਵਿਚ ਆਪਣਾ ਬਣਦਾ ਰੋਲ ਅਦਾ ਕਰਨ ਦਾ ਉਭਰਵਾਂ ਯਤਨ ਕੀਤਾ ਹੈ। ਅਨੇਕਾਂ ਖੇਤਰ ਹਨ, ਜਿੱਥੇ ਪੰਜਾਬੀ ਸਿੱਖਾਂ ਦੇ ਨਾਂ ਬੋਲ ਰਹੇ ਹਨ, ਜਿਨ੍ਹਾਂ ਉਪਰ ਅਸੀਂ ਮਾਣ ਕਰ ਸਕਦੇ ਹਾਂ। 1899 ਵਿਚ ਅਮਰੀਕਾ ਵਿਚ ਸਭ ਤੋਂ ਪਹਿਲੀ ਰੇਲ ਲਾਈਨ ਬਣਨੀ ਸ਼ੁਰੂ ਹੋਈ ਤਾਂ ਇਸ ਮੌਕੇ ਪੰਜਾਬੀ ਸਿੱਖ ਮਜ਼ਦੂਰਾਂ ਨੇ ਬੜਾ ਅਹਿਮ ਯੋਗਦਾਨ ਪਾਇਆ। ਮਜ਼ਦੂਰਾਂ ਵਜੋਂ 1910 ਤੱਕ ਉਹ ਇਸ ਪ੍ਰਾਜੈਕਟ ਵਿਚ ਕੰਮ ਕਰਦੇ ਰਹੇ। ਇਥੋਂ ਸ਼ੁਰੂ ਹੋ ਕੇ ਹੀ ਅੱਜ ਸਾਡੇ ਬਹੁਤ ਸਾਰੇ ਨੌਜਵਾਨ ਇੰਜੀਨੀਅਰ, ਤਕਨੀਸ਼ੀਅਨ, ਡਾਕਟਰ, ਬਿਜ਼ਨਸਮੈਨ, ਰਾਜਸੀ ਆਗੂ, ਪ੍ਰਾਸ਼ਸਕੀ ਅਧਿਕਾਰੀ ਅਤੇ ਹੋਰ ਅਨੇਕਾਂ ਖੇਤਰਾਂ ਵਿਚ ਅੱਗੇ ਆਏ ਹਨ। ਇਸ ਤੋਂ ਵੀ ਵਧੇਰੇ ਪੰਜਾਬੀ ਸਿੱਖਾਂ ਨੇ ਅਮਰੀਕੀ ਫੌਜਾਂ ਵਿਚ ਵੀ ਕੋਈ ਘੱਟ ਯੋਗਾਦਾਨ ਨਹੀਂ ਪਾਇਆ। ਸ. ਭਗਤ ਸਿੰਘ ਥਿੰਦ ਪਹਿਲੇ ਸਿੱਖ ਸਨ, ਜਿਨ੍ਹਾਂ ਨੇ ਅਮਰੀਕੀ ਫੌਜ ਵਿਚ ਭਰਤੀ ਹੋ ਕੇ ਪਹਿਲੀ ਸੰਸਾਰ ਜੰਗ ਵਿਚ ਲੜਾਈ ਲੜੀ। ਉਸ ਤੋਂ ਬਾਅਦ ਡਾ. ਅਰਜਿੰਦਰ ਪਾਲ ਸਿੰਘ ਸੇਖੋਂ ਅਤੇ ਕਰਨਲ ਜੀ.ਬੀ. ਸਿੰਘ ਵਰਗੇ ਅਨੇਕਾਂ ਸਿੱਖ ਅਫਸਰ ਹਨ, ਜੋ ਅਮਰੀਕੀ ਫੌਜ ਵਿਚੋਂ ਸੇਵਾਮੁਕਤ ਹੋਏ ਹਨ। ਐਂਟੀਲੋਪ ਦੇ ਰਹਿਣ ਵਾਲੇ 21 ਸਾਲਾ ਗੁਰਪ੍ਰੀਤ ਸਿੰਘ ਨੇ ਅਜੇ ਕੁਝ ਸਮਾਂ ਪਹਿਲਾਂ ਹੀ ਅਮਰੀਕੀ ਫੌਜ ਵਿਚ ਭਰਤੀ ਹੋ ਕੇ ਅਫਗਾਨਿਸਤਾਨ ਵਿਚ ਸ਼ਹੀਦੀ ਪਾਈ ਹੈ ਅਤੇ ਇਸ ਤੋਂ ਪਹਿਲਾਂ ਇਲੀਨਿਆਸ ਸਟੇਟ ਦਾ 23 ਸਾਲਾ ਉਦੈ ਸਿੰਘ 2003 ਵਿਚ ਈਰਾਕ ਵਿਚ ਲੜਦਾ ਹੋਇਆ ਵੀਰਤਾ ਹਾਸਲ ਕਰ ਗਿਆ ਸੀ। ਅਮਰੀਕੀ ਫੌਜ ਵਿਚ ਸਿਰਫ਼ ਲੜਾਈਆਂ ਹੀ ਨਹੀਂ, ਸਗੋਂ ਸ਼ਹੀਦੀਆਂ ਪਾ ਕੇ ਇਹ ਗੱਲ ਸਾਬਤ ਕੀਤੀ ਹੈ ਕਿ ਅਸੀਂ ਹੁਣ ਅਮਰੀਕੀ ਸਮਾਜ ਦੇ ਹਰ ਅੰਗ ਵਿਚ ਆਪਣਾ ਹਿੱਸਾ ਪਾ ਰਹੇ ਹਾਂ। ਇਸ ਸਮੇਂ ਵੀ ਸਿਮਰਨਪ੍ਰੀਤ ਸਿੰਘ ਲਾਂਬਾ, ਕੈਪਟਨ ਤੇਜਦੀਪ ਸਿੰਘ ਰਤਨ ਅਤੇ ਕਰਨਲ ਕੰਵਲਜੀਤ ਸਿੰਘ ਕਲਸੀ ਵਰਗੇ ਅਨੇਕਾਂ ਸਿੱਖ ਅਮਰੀਕੀ ਫੌਜ ਵਿਚ ਸੇਵਾ ਨਿਭਾਅ ਰਹੇ ਹਨ। ਹੁਣ ਜਦ ਸਾਡੀ ਕੌਮ ਅਮਰੀਕੀ ਫੌਜ ਦੇ ਹਰ ਅੰਗ ਨਾਲ ਜੁੜ ਚੁੱਕੀ ਹੈ ਅਤੇ ਸਾਡੀ ਹੋਣੀ ਵੀ ਇਥੋਂ ਦੇ ਸਮਾਜ ਨਾਲ ਜੁੜ ਚੁੱਕੀ ਹੈ ਤਾਂ ਸਾਡੇ ਲੋਕਾਂ ਦਾ ਇਹ ਹੋਰ ਵਧੇਰੇ ਫਰਜ਼ ਬਣ ਜਾਂਦਾ ਹੈ ਕਿ ਅਸੀਂ ਅਮਰੀਕੀ ਆਮ ਲੋਕਾਂ ਵਿਚ ਆਪਣੀ ਪਛਾਣ ਅਤੇ ਆਪਣੇ ਸਮਾਜ ਬਾਰੇ ਵੱਧ ਤੋਂ ਵੱਧ ਜਾਣਕਾਰੀ ਦੇ ਸਕੀਏ। ਇਕ ਪਾਸੇ ਅਸੀਂ ਆਪਣੀ ਵਿਲੱਖਣ ਪਛਾਣ ਅਤੇ ਵਿਰਸੇ ਨੂੰ ਕਾਇਮ ਰੱਖਣਾ ਹੈ ਅਤੇ ਦੂਜੇ ਪਾਸੇ ਅਮਰੀਕੀ ਸਮਾਜ ਦਾ ਅੰਗ ਬਣਦਿਆਂ ਇਥੋਂ ਦੇ ਲੋਕਾਂ ਨਾਲ ਇਕਮਿਕਤਾ ਵੀ ਹਾਸਲ ਕਰਨੀ ਹੈ। ਇਹ ਦੂਹਰਾ ਕਾਰਜ ਅੱਜ ਸਾਡੇ ਸਾਹਮਣੇ ਇਕ ਵੱਡੀ ਚੁਣੌਤੀ ਹੈ। ਜਿਥੋਂ ਤੱਕ ਸਾਡੇ ਗੁਰਦੁਆਰਿਆਂ ਵਿਚ ਜਾਂ ਜਿੱਥੇ ਕਿਤੇ ਕੋਈ ਕਾਂਗਰਸਮੈਨ ਆਉਂਦਾ ਹੈ ਤਾਂ ਉਥੇ ਤਾਂ ਸਾਡੇ ਲੀਡਰ ਕਹਾਉਂਦੇ ਆਗੂ ਬਾਹਾਂ ਉਲਾਰ ਕੇ ਬੋਲਣ

ਤੋਂ ਪਿੱਛੇ ਨਹੀਂ ਰਹਿੰਦੇ ਅਤੇ ਉਨ੍ਹਾਂ ਨਾਲ ਤਸਵੀਰਾਂ ਖਿਚਵਾਉਣ ਵਿਚ ਅੱਗੇ ਹੁੰਦੇ ਹਨ ਪਰ ਆਮ ਅਮਰੀਕੀ ਸਮਾਜ ਵਿਚ ਘੁਲਣ-ਮਿਲਣ ਵਿਚ ਸਾਡੇ ਲੀਡਰ ਬਹੁਤ ਪਿੱਛੇ ਹਨ। ਅਮਰੀਕੀਆਂ ਦੇ ਹਰ ਸਾਲ ਤਿੰਨ-ਚਾਰ ਬਹੁਤ ਵੱਡੇ ਸਮਾਗਮ ਜਾਂ ਜਿਨ੍ਹਾਂ ਨੂੰ ਅਸੀਂ ਮੇਲੇ ਕਹਿ ਸਕਦੇ ਹਾਂ, ਆਉਂਦੇ ਹਨ। ਇਨ੍ਹਾਂ ਮੇਲਿਆਂ ਵਿਚ ਅਮਰੀਕੀ ਲੋਕ ਜਸ਼ਨ ਮਨਾਉਂਦੇ ਹਨ, ਪਾਰਕਾਂ ਵਿਚ ਇਕੱਠੇ ਹੁੰਦੇ ਹਨ, ਲੱਖਾਂ ਲੋਕ ਆਉਂਦੇ ਹਨ। ਅਜਿਹੇ ਸਮਾਗਮ ਇਕਦੂਜੇ ਨਾਲ ਮੇਲ-ਮਿਲਾਪ ਅਤੇ ਆਪਸੀ ਸਾਂਝ ਦਾ ਸਾਧਨ ਬਣਦੇ ਹਨ। ਹਰ ਸਾਲ **4** ਜੁਲਾਈ ਦਾ ਆਜ਼ਾਦੀ ਦਿਵਸ ਅਮਰੀਕੀਆਂ ਵੱਲੋਂ ਬਹੁਤ ਹੀ ਜੋਸ਼ ਨਾਲ ਮਨਾਇਆ ਜਾਂਦਾ ਹੈ। ਮਈ ਮਹੀਨੇ ਦੇ ਆਖਰੀ ਸੋਮਵਾਰ ਮੈਮੋਰੀਅਲ ਦਿਨ ਵੀ ਇਸੇ ਤਰ੍ਹਾਂ ਦਾ ਹੁੰਦਾ ਹੈ। ਅਮਰੀਕੀ ਫੌਜੀਆਂ ਦੀ ਯਾਦ ਵਿਚ ਮਨਾਇਆ ਜਾਣ ਵਾਲਾ ਵੈਟਰਨ ਡੇਅ ਇਕ ਹੋਰ ਅਜਿਹਾ ਮੌਕਾ ਹੁੰਦਾ ਹੈ। ਇਨ੍ਹਾਂ ਸਮਾਗਮਾਂ ਵਿਚ ਪੂਰੇ ਅਮਰੀਕਾ ਵਿਚ ਜਸ਼ਨ ਮਨਾਏ ਜਾਂਦੇ ਹਨ, ਸਮਾਗਮ ਕਰਵਾਏ ਜਾਂਦੇ ਹਨ ਅਤੇ ਇਕ ਦੂਜੇ ਨਾਲ ਸਾਂਝ ਦੇ ਸੰਦੇਸ਼ ਦਿੱਤੇ ਜਾਂਦੇ ਹਨ। ਇਸ ਸਮੇਂ ਅਮਰੀਕਾ ਵਿਚ ਸਾਢੇ **6** ਲੱਖ ਤੋਂ ਵੱਧ ਸਿੱਖ ਵੱਸਦੇ ਹਨ। ਇਨ੍ਹਾਂ ਵਿਚੋਂ **2** ਲੱਖ ਤੋਂ ਵੱਧ ਆਬਾਦੀ ਇਕੱਲੇ ਕੈਲੀਫੋਰਨੀਆ ਵਿਚ ਹੀ ਹੈ। ਪਰ ਜੇਕਰ ਅਸੀਂ ਅਮਰੀਕੀ ਸਮਾਜ ਵੱਲੋਂ ਕਰਵਾਏ ਜਾਂਦੇ ਸਮਾਗਮਾਂ ਅਤੇ ਜਸ਼ਨਾਂ ਉਪਰ ਝਾਤ ਮਾਰੀਏ ਤਾਂ ਇਨ੍ਹਾਂ ਵਿਚ ਸਾਡੀ ਸ਼ਮੂਲੀਅਤ ਨਾਂ ਦੇ ਬਰਾਬਰ ਹੁੰਦੀ ਹੈ। ਗੁਰਦੁਆਰਿਆਂ ਜਾਂ ਸਾਡੇ ਆਪਣੇ ਹੋਰ ਸਮਾਗਮਾਂ ਵਿਚ ਬਾਹਾਂ ਉਲਾਰ ਕੇ ਭਾਸ਼ਨ ਕਰਨ ਵਾਲੇ ਕਿਸੇ ਆਗੂ ਨੂੰ ਕਦੇ ਅਮਰੀਕੀ ਆਜ਼ਾਦੀ ਦਿਵਸ ਵਿਚ ਸ਼ਾਮਲ ਹੁੰਦਿਆਂ ਨਹੀਂ ਵੇਖਿਆ ਗਿਆ। ਜੇ ਸਾਡੇ ਆਗੂ ਅਤੇ ਲੋਕ, ਜਿਥੇ ਵੀ ਉਹ ਵੱਸਦੇ ਹਨ, ਉਥੇ ਨੇੜੇ ਹੋਣ ਵਾਲੇ ਸਮਾਗਮਾਂ ਵਿਚ ਅਮਰੀਕੀਆਂ ਨਾਲ ਸ਼ਰੀਕ ਹੋਣ ਤਾਂ ਇਸ ਨਾਲ ਕੁਦਰਤੀ ਹੀ ਇਕ ਤਾਂ ਆਮ ਅਮਰੀਕੀਆਂ ਨਾਲ ਸਾਡੀ ਭਾਈਚਾਰਕ ਸਾਂਝ ਵਧੇਗੀ ਤੇ ਦੂਜਾ ਉਨ੍ਹਾਂ ਨੂੰ ਸਾਡੇ ਬਾਰੇ ਜਾਨਣ ਦੀ ਦਿਲਚਸਪੀ ਵੀ ਹੋਵੇਗੀ। ਇਸ ਤਰ੍ਹਾਂ ਕਰਕੇ ਅਸੀਂ ਇਹ ਦੂਹਰਾ ਕਾਰਜ ਪੂਰਾ ਕਰ ਸਕਾਂਗੇ ਕਿ ਇਕ ਪਾਸੇ ਅਸੀਂ ਅਮਰੀਕੀ ਸਮਾਜ ਵਿਚ ਆਪਣੀ ਸ਼ਮੂਲੀਅਤ ਵੀ ਵਿਖਾ ਸਕਾਂਗੇ ਅਤੇ ਉਨ੍ਹਾਂ ਨਾਲ ਭਾਈਚਾਰਕ ਸਾਂਝ ਦੀ ਪ੍ਰਵਿਰਤੀ ਅੱਗੇ ਵਧਾ ਸਕਾਂਗੇ। ਉਥੇ ਨਾਲ ਦੀ ਨਾਲ ਅਸੀਂ ਆਪਣੇ ਵਿਰਸੇ ਅਤੇ ਕੌਮ ਬਾਰੇ ਵੀ ਜਾਣਕਾਰੀ ਦੇ ਸਕਾਂਗੇ। ਇਸੇ ਹੀ ਤਰ੍ਹਾਂ ਕੁਝ ਦਿਨ ਪਹਿਲਾਂ ਵੈਟਰਨ ਡੇਅ ਸੰਬੰਧੀ ਐਲਕਗਰੋਵ ਵਿਖੇ ਪਰੇਡ ਹੋਈ। ਇਸ ਵਿਚ ਅਫਗਾਨਿਸਤਾਨ ਵਿਚ ਅਮਰੀਕੀ ਫੌਜ ਦਾ ਅੰਗ ਬਣ ਕੇ ਸ਼ਹੀਦ ਹੋਏ ਗੁਰਪ੍ਰੀਤ ਸਿੰਘ ਦਾ ਸਾਰਾ ਪਰਿਵਾਰ ਤੇ ਕੁਝ ਸਿੱਖ ਸ਼ਾਮਲ ਹੋਏ। ਅਮਰੀਕੀ ਅਧਿਕਾਰੀ ਅਤੇ ਲੋਕਾਂ ਵੱਲੋਂ ਇਥੇ ਗਏ ਇਸ ਜੱਥੇ ਦਾ ਬਹੁਤ ਹੀ ਸਤਿਕਾਰ ਅਤੇ ਜੋਸ਼ ਨਾਲ ਸਵਾਗਤ ਕੀਤਾ ਗਿਆ। ਇਸ ਜੱਥੇ ਵੱਲੋਂ ਉਥੇ ਆਪਣੇ ਸੰਬੰਧੀ ਫਲਾਇਰ ਵੀ ਵੰਡੇ ਗਏ, ਜਿਨ੍ਹਾਂ ਵਿਚ ਸਿੱਖਾਂ ਬਾਰੇ ਸੰਖੇਪ ਜਾਣਕਾਰੀ ਦਿੱਤੀ ਹੋਈ ਸੀ। ਇਨ੍ਹਾਂ ਫਲਾਇਰਾਂ ਨੂੰ ਅਮਰੀਕੀ ਲੋਕਾਂ ਨੇ ਬੜੇ ਅਦਬ ਨਾਲ ਦੇਖਿਆ ਅਤੇ ਸੰਭਾਲ ਕੇ ਆਪਣੇ ਨਾਲ ਲੈ ਗਏ। ਬਹੁਤੇ ਨਹੀਂ ਤਾਂ ਕੁਝ ਲੋਕਾਂ ਨੇ ਜ਼ਰੂਰ ਇਨ੍ਹਾਂ ਉਪਰ ਘਰ ਜਾ ਕੇ ਨਜ਼ਰ ਮਾਰੀ ਹੋਵੇਗੀ। ਜੇ **10-15** ਫੀਸਦੀ ਲੋਕਾਂ ਨੇ ਵੀ ਇਹ ਫਲਾਇਰ ਪੜ੍ਹ ਲਏ ਹੋਣ ਤਾਂ ਇਹ ਆਪਣੇ ਆਪ ਵਿਚ ਹੀ ਵੱਡੀ ਪ੍ਰਾਪਤੀ ਕਹੀ ਜਾ ਸਕਦੀ ਹੈ ਕਿ ਅਸੀਂ ਇਕ ਸਮਾਗਮ ਰਾਹੀਂ ਹੀ ਆਪਣੀ ਗੱਲ ਕੁਝ ਅਮਰੀਕੀ ਲੋਕਾਂ ਤੱਕ ਤਾਂ ਪਹੁੰਚਦੀ ਕਰ ਦਿੱਤੀ ਹੈ। ਇਸ ਤਰ੍ਹਾਂ ਆਜ਼ਾਦੀ ਦਿਵਸ ਅਤੇ ਮੈਮੋਰੀਅਲ ਡੇਅ ਉਪਰ ਤਾਂ ਥਾਂ-ਥਾਂ ਸਮਾਗਮ ਹੁੰਦੇ

ਹਨ। ਜੇਕਰ ਸਾਡੇ ਪੰਜਾਬੀ ਲੋਕ ਜੱਥੇ ਬਣਾ ਕੇ ਇਨ੍ਹਾਂ ਸਮਾਗਮਾਂ ਵਿਚ ਜਾਣ ਤਾਂ ਅਸੀਂ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚ ਸਕਾਂਗੇ ਅਤੇ ਅਮਰੀਕੀ ਲੋਕਾਂ ਵਿਚ ਵੀ ਸਾਡੇ ਪ੍ਰਤੀ ਅਪਣੱਤ ਵਾਲਾ ਅਹਿਸਾਸ ਜਾਗੇਗਾ। ਕਹਿਣ ਨੂੰ ਭਾਵੇਂ ਇਸ ਨੂੰ ਕੋਈ ਵੀ ਵਿਅਕਤੀ ਸਾਧਾਰਨ ਜਿਹੀ ਗੱਲ ਕਹਿ ਸਕਦਾ ਹੈ ਪਰ ਹੁਣ ਜਦ ਅਸੀਂ ਆਪਣੀ ਹੋਣੀ ਇਸ ਧਰਤੀ ਨਾਲ ਜੋੜ ਚੁੱਕੇ ਹਾਂ ਤਾਂ ਸਾਨੂੰ ਅਜਿਹੀਆਂ ਗੱਲਾਂ ਵੱਲ ਵਿਸ਼ੇਸ਼ ਧਿਆਨ ਦੇਣਾ ਪਵੇਗਾ। ਜਿਸ ਨਾਲ ਅਸੀਂ ਇਥੋਂ ਦੇ ਸਮਾਜਾਂ ਵਿਚ ਆਪਣਾ ਅਸਰ ਰਸੂਖ ਬਣਾ ਸਕੀਏ ਅਤੇ ਆਪਣੇ ਬਾਰੇ ਜਾਣਕਾਰੀ ਦੇ ਕੇ ਕਿਸੇ ਵੀ ਤਰ੍ਹਾਂ ਦੀ ਗਲਤਫਹਿਮੀ ਨੂੰ ਖਤਮ ਕਰ ਸਕੀਏ। **9/11** ਦੇ ਅੱਤਵਾਦੀ ਹਮਲੇ ਤੋਂ ਬਾਅਦ ਸਿੱਖਾਂ ਦੀ ਪਛਾਣ ਬਾਰੇ ਗਲਤਫਹਿਮੀ ਕਾਰਨ ਹੀ ਅਮੀਕੀ ਪੰਜਾਬੀਆਂ ਨੂੰ ਬਹੁਤ ਵੱਡੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਜੇਕਰ ਸਾਡੇ ਲੋਕ ਇਸ ਗੱਲ ਬਾਰੇ ਪਹਿਲਾਂ ਤੋਂ ਸੁਚੇਤ ਹੁੰਦੇ ਅਤੇ ਅਸੀਂ ਕੁਝ ਯਤਨ ਕੀਤੇ ਹੁੰਦੇ ਤਾਂ ਸਾਨੂੰ ਇਹ ਦਿਨ ਨਹੀਂ ਸੀ ਦੇਖਣੇ ਪੈਣੇ। **9/11** ਦੇ ਇਸ ਹਮਲੇ ਤੋਂ ਬਾਅਦ ਸਿੱਖਾਂ ਨੇ ਆਪਣੀ ਪਛਾਣ ਬਾਰੇ ਪਏ ਭੁਲੇਖਿਆਂ ਨੂੰ ਦੂਰ ਕਰਨ ਲਈ ਕਾਫੀ ਯਤਨ ਕੀਤੇ ਹਨ ਅਤੇ ਇਸ ਵਿਚ ਅਸੀਂ ਕਾਫੀ ਹੱਦ ਤੱਕ ਸਫਲਤਾ ਵੀ ਹਾਸਲ ਕੀਤੀ ਹੈ ਪਰ ਹੁਣ ਇਸ ਤੋਂ ਅੱਗੇ ਜਾਣ ਦੀ ਜ਼ਰੂਰਤ ਹੈ। ਸਾਨੂੰ ਆਪਣੇ ਸਮਾਗਮਾਂ ਵਿਚ ਹੀ ਨਹੀਂ, ਸਗੋਂ ਅਮਰੀਕੀ ਸਮਾਜ ਦੇ ਸਾਂਝੇ ਸਮਾਗਮਾਂ ਵਿਚ ਵੀ ਸ਼ਮੂਲੀਅਤ ਯਕੀਨੀ ਬਣਾਉਣੀ ਚਾਹੀਦੀ ਹੈ। ਸਿੱਖ ਰਹਿੰਦਿਆਂ ਹੋਇਆਂ ਵੀ ਅਸੀਂ ਮਾਣ ਨਾਲ ਆਪਣੇ ਆਪ ਨੂੰ ਅਮਰੀਕੀ ਵੀ ਕਹਿਣਾ ਸਿੱਖੀਏ। ਅਮਰੀਕੀ ਸਿੱਖ ਹੋਣ ਉਪਰ ਮਾਣ ਕਰੀਏ। ਅਜਿਹਾ ਕਰਨ ਨਾਲ ਅਸੀਂ ਅਮਰੀਕੀ ਸਮਾਜ ਵਿਚ ਆਪਣੀ ਵਿਲੱਖਣ ਪਛਾਣ ਵੀ ਸਥਾਪਿਤ ਕਰ ਸਕਾਂਗੇ ਅਤੇ ਨਾਲ ਦੀ ਨਾਲ ਉਨ੍ਹਾਂ ਨਾਲ ਇਕਮਿਕਤਾ ਅਤੇ ਸ਼ਮੂਲੀਅਤ ਵੀ ਕਰਵਾ ਸਕਾਂਗੇ। ਸੋ ਅੱਜ ਲੋੜ ਹੈ ਕਿ ਆਮ ਅਮਰੀਕੀ ਲੋਕਾਂ ਨਾਲ ਅਸੀਂ ਆਪਣਾ ਤਾਲਮੇਲ ਅਤੇ ਸਰੋਕਾਰ ਵਧਾਈਏ ਅਤੇ ਸਨੇਹ ਭਰਿਆ ਰਿਸ਼ਤਾ ਕਾਇਮ ਕਰਨ ਲਈ ਯਤਨ ਕਰੀਏ। ਇਹ ਤਾਂ ਹੀ ਹੋ ਸਕਦਾ ਹੈ, ਜੇ ਅਸੀਂ ਇਥੋਂ ਦੇ ਸਮਾਜ ਦੇ ਵੱਡੇ ਸਮਾਗਮਾਂ ਵਿਚ ਗਿਣਨਯੋਗ ਹਿੱਸੇਦਾਰੀ ਬਣਾ ਸਕਾਂਗੇ ਅਤੇ ਉਨ੍ਹਾਂ ਅੰਦਰ ਅਪਣੱਤ ਦੀ ਭਾਵਨਾ ਪੈਦਾ ਕਰ ਸਕਾਂਗੇ। ਸੋ, ਇਹ ਦੂਹਰੀ ਤਰ੍ਹਾਂ ਦਾ ਯਤਨ ਹੀ ਸਾਡੇ ਆਪਣੀ ਵਿਲੱਖਣ ਪਛਾਣ ਨੂੰ ਕਾਇਮ ਰੱਖਣ ਅਤੇ ਨਾਲ ਦੀ ਨਾਲ ਅਮਰੀਕੀ ਸਮਾਜ ਦਾ ਅੰਗ ਬਣਕੇ ਮਾਣ ਨਾਲ ਜਿਊਣ ਦੀ ਸਾਡੀ ਭਾਵਨਾ ਨੂੰ ਸਫਲਤਾ ਬਖ਼ਸ਼ੇਗਾ।

**00**

# ਸਿੱਖ ਇਤਿਹਾਸ 'ਚ ਨਵਾਂ ਇਤਿਹਾਸ ਬਣੇਗਾ ਨਵੰਬਰ ਦਾ ਆਖਰੀ ਹਫਤਾ

### ਅੰਕ 48, 24-30 ਨਵੰਬਰ, 2011

ਸਿੱਖ ਇਤਿਹਾਸ ਅਜਿਹੀਆਂ ਵਿਲੱਖਣ ਘਟਨਾਵਾਂ ਅਤੇ ਮੌਕਿਆਂ ਦਾ ਇਕ ਬਹੁਤ ਹੀ ਵੰਨਗੀ ਭਰਪੂਰ ਤੇ ਬਹੁ-ਰੰਗਾ ਇਤਿਹਾਸ ਹੈ, ਜੋ ਸਿਰਫ਼ ਸਿੱਖ ਕੌਮ ਲਈ ਹੀ ਨਹੀਂ, ਸਗੋਂ ਪੂਰੀ ਦੁਨੀਆਂ ਲਈ ਹੀ ਲੰਮੇ ਸਮੇਂ ਤੱਕ ਆਕਰਸ਼ਣ ਅਤੇ ਸੇਧ ਦੇਣ ਦਾ ਕਾਰਨ ਬਣਦਾ ਰਹੇਗਾ। ਸਿੱਖ ਇਤਿਹਾਸ ਵਿਚ **1699** ਨੂੰ ਆਨੰਦਪੁਰ ਸਾਹਿਬ ਦੀ ਧਰਤੀ ਉਪਰ ਇਕ ਅਲੌਕਿਕ ਘਟਨਾ ਵਾਪਰੀ ਸੀ, ਜਿਸ ਵਿਚ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਵੱਲੋਂ ਸਰਬੱਤ ਦੇ ਭਲੇ, ਮਾਨਵਵਾਦੀ ਅਤੇ ਸਰਬਵਿਆਪੀ ਧਰਮ ਦੇ ਆਰੰਭੇ ਕਾਰਜ ਨੂੰ ਸੰਪੂਰਨਤਾ ਬਖਸ਼ੀ ਸੀ ਅਤੇ ਵਿਲੱਖਣ ਸਿੱਖ ਕੌਮ ਦੀ ਸਾਜਨਾ ਕੀਤੀ ਸੀ। ਇਸ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਚੱਪੜਚਿੜੀ (ਨੇੜੇ ਫਤਿਹਗੜ੍ਹ ਸਾਹਿਬ) ਦੇ ਮੈਦਾਨ ਵਿਚ ਮੁਗ਼ਲ ਫੌਜਾਂ ਉਪਰ ਫਤਿਹ ਹਾਸਲ ਕਰਕੇ ਪਹਿਲੇ ਸਿੱਖ ਰਾਜ ਦੀ ਸਥਾਪਨਾ ਦਾ ਮੁੱਢ ਬੰਨ੍ਹਿਆ ਸੀ। ਇਸ ਨੂੰ ਫਤਿਹ ਦਿਵਸ ਵਜੋਂ ਵੀ ਮਨਾਇਆ ਜਾਂਦਾ ਰਿਹਾ ਹੈ। ਮੁਗਲ਼ ਸ਼ਾਹੀ ਖਿਲਾਫ ਆਰੰਭੇ ਸੰਘਰਸ਼ ਵਿਚ ਸਿੱਖਾਂ ਦੀ ਇਹ ਪਹਿਲੀ ਤੇ ਸਫ਼ਲ ਲੜਾਈ ਸੀ। ਇਤਿਹਾਸ ਵਿਚ ਇਸ ਘਟਨਾ ਦਾ ਬਹੁਤ ਹੀ ਅਹਿਮ ਅਤੇ ਵੱਡਾ ਸਥਾਨ ਹੈ। ਤੀਸਰੀ ਘਟਨਾ ਇਸ ਤੋਂ ਬਾਅਦ ਸੰਗਰੂਰ ਜ਼ਿਲ੍ਹੇ ਵਿਚ ਮਾਲੇਰਕੋਟਲਾ ਲਾਗੇ ਪਿੰਡ ਕੁੱਪ ਰੋਹੀੜਾ ਦੇ ਖੇਤਰ ਵਿਚ ਵਾਪਰੀ ਸੀ। ਵੱਡੇ ਘੱਲੂਘਾਰੇ ਦੇ ਨਾਂ ਨਾਲੀ ਜਾਂਦੀ ਇਸ ਲੜਾਈ ਵਿਚ ਹਜ਼ਾਰਾਂ ਸਿੱਖ ਯੋਧਿਆਂ, ਬੀਬੀਆਂ ਅਤੇ ਬੱਚਿਆਂ ਨੇ ਆਹੂਤੀਆਂ ਦਿੱਤੀਆਂ। ਸੰਘਰਸ਼ ਦੌਰਾਨ ਲੜਾਈ ਦੇ ਨਵੇਂ ਇਤਿਹਾਸ ਸਿਰਜੇ। ਸਿੱਖ ਇਤਿਹਾਸ ਅੰਦਰ ਇਹ ਘਟਨਾ ਸੂਰਮਗਤੀ ਅਤੇ ਕੁਰਬਾਨੀ ਦੀ ਇਕ ਬਹੁਤ ਵੱਡੀ ਮਿਸਾਲ ਦਾ ਖਜ਼ਾਨਾ ਸਮੋਈ ਬੈਠੀ ਹੈ ਅਤੇ ਸਿੱਖ ਚੇਤਿਆਂ ਨੇ ਇਸ ਨੂੰ ਵੱਡੇ ਘੱਲੂਘਾਰੇ ਵਜੋਂ ਸਮੋਅ ਰੱਖਿਆ ਹੈ। ਚੌਥੀ ਵੱਡੀ ਘਟਨਾ ਇਨ੍ਹਾਂ ਹੀ ਸਮਿਆਂ ਦੌਰਾਨ ਮਾਝੇ ਦੇ ਛੰਭ ਜੋੜੀਆਂ ਖੇਤਰ ਵਿਚ ਵਾਪਰੀ। ਇਥੇ ਸਿੰਘਾਂ ਨੇ ਘੋੜਿਆਂ ਦੀਆਂ ਕਾਠੀਆਂ ਉਪਰ ਦਿਨ-ਰਾਤ ਬਹਿ ਕੇ ਅਤੇ ਭੁੱਖੇ-ਭਾਣੇ ਰਹਿ ਕੇ ਮਹਿਜ ਛੋਲਿਆਂ ਦੀ ਮੁੱਠ ਉਪਰ ਦਿਨ-ਕਟੀ ਕਰਦਿਆਂ ਸੂਰਮਗਤੀ ਦੇ ਅਜਿਹੇ ਬਿਰਤਾਂਤ ਸਿਰਜੇ ਕਿ ਜ਼ਾਲਮ ਹਕੂਮਤ ਵੀ ਦੰਗ ਹੋ ਕੇ ਰਹਿ ਗਈ। ਇਥੇ ਬਹੁਤ ਸਾਰੇ ਯੋਧਿਆਂ ਨੇ ਕੁਰਬਾਨੀ ਦੀਆਂ ਨਵੀਆਂ ਮਿਸਾਲਾਂ ਕਾਇਮ ਕੀਤੀਆਂ। ਸਿੱਖ ਇਤਿਹਾਸ ਦਾ ਇਹ ਸਾਕਾ ਛੋਟੇ ਘੱਲੂਘਾਰੇ ਵਜੋਂ ਜਾਣਿਆ ਜਾਂਦਾ ਹੈ। ਸ਼ਾਇਦ ਇਹ ਵੀ ਇਕ ਸਬੱਬ ਹੀ ਹੈ ਕਿ ਇਨ੍ਹਾਂ ਚਾਰਾਂ ਅਹਿਮ ਅਤੇ ਇਤਿਹਾਸਕ ਘਟਨਾਵਾਂ ਦੀ ਤੀਜੀ ਸ਼ਤਾਬਦੀ ਪਿਛਲੇ ਇਕ ਦਹਾਕੇ ਦੌਰਾਨ ਹੀ ਮਨਾਈ ਗਈ ਹੈ। ਇਸ ਤੋਂ ਵੀ ਵੱਡਾ ਸਬੱਬ ਇਹ ਹੈ ਕਿ ਇਨ੍ਹਾਂ ਘਟਨਾਵਾਂ ਨੂੰ **300** ਸਾਲ ਤੱਕ ਖਾਲਸੇ ਨੇ ਕੋਈ ਸੰਸਥਾਈ ਰੂਪ ਦੇਣ ਦਾ ਯਤਨ ਨਹੀਂ ਕੀਤਾ। ਪਰ **300** ਸਾਲਾ ਸ਼ਤਾਬਦੀਆਂ ਮਨਾਉਣ ਦੇ ਨਾਲ ਇਨ੍ਹਾਂ ਘਟਨਾਵਾਂ ਦੀ ਯਾਦ ਨੂੰ ਇਕ ਸੰਸਥਾਈ ਰੂਪ ਦਿੱਤਾ ਜਾ ਰਿਹਾ ਹੈ। ਚਾਰੇ ਥਾਵਾਂ ਉਪਰ ਬਣਾਈਆਂ ਇਤਿਹਾਸਕ,

ਵਿਰਾਸਤੀ ਅਤੇ ਬਹੁਤ ਹੀ ਸੁਚੱਜੀਆਂ ਯਾਦਗਾਰਾਂ ਦਾ ਉਦਘਾਟਨ ਨਵੰਬਰ ਦੇ ਆਖਰੀ ਹਫ਼ਤੇ ਹੋ ਰਿਹਾ ਹੈ। ਹੋਰ ਭਾਵੇਂ ਬਹੁਤ ਸਾਰੇ ਪੱਖਾਂ ਲਈ ਸ. ਪ੍ਰਕਾਸ਼ ਸਿੰਘ ਬਾਦਲ ਲੋਕਾਂ ਦੀ ਨੁਕਤਾਚੀਨੀ ਦਾ ਨਿਸ਼ਾਨਾ ਬਣਦੇ ਰਹਿਣ, ਪਰ ਉਨ੍ਹਾਂ ਨੇ ਜਿਸ ਸਿਦਕਦਿਲੀ, ਉੱਦਮ ਅਤੇ ਨਿਸ਼ਚਾ ਨਾਲ ਸਿੱਖ ਇਤਿਹਾਸ ਦੇ ਇਹ ਚਾਰ ਅਜੂਬੇ ਕਾਇਮ ਕਰਵਾਏ ਹਨ ਅਤੇ ਉਨ੍ਹਾਂ ਨੂੰ ਸਥਾਪਤ ਕਰਨ ਵਿਚ ਜਿਸ ਤਰ੍ਹਾਂ ਦਾ ਯੋਗਦਾਨ ਪਾਇਆ ਹੈ, ਉਸ ਨੂੰ ਸਿੱਖ ਕੌਮ ਕਦੇ ਨਹੀਂ ਭੁੱਲ ਸਕੇਗੀ।

ਖਾਲਸੇ ਦੀ ਜਨਮ ਭੂਮੀ ਆਨੰਦਪੁਰ ਸਾਹਿਬ ਵਿਖੇ 300 ਕਰੋੜ ਰੁਪਏ ਦੀ ਲਾਗਤ ਨਾਲ ਬਹੁਤ ਹੀ ਆਧੁਨਿਕ ਕਿਸਮ ਦਾ ਉਸਰਿਆ ਵਿਰਾਸਤ-ਏ-ਖਾਲਸਾ ਕੰਪਲੈਕਸ ਸਿੱਖ ਇਤਿਹਾਸ ਦੀ ਸਮੁੱਚਤਾ ਦਾ ਬਿਰਤਾਂਤ ਕਰਨ ਦਾ ਪਹਿਲਾ ਅਜੂਬਾ ਹੋਵੇਗਾ। ਸ਼ਾਇਦ ਇਸੇ ਲਈ ਇਸ ਨੂੰ ਅੱਠਵਾਂ ਅਜੂਬਾ ਆਖਿਆ ਜਾਣ ਲੱਗਾ ਹੈ। ਇਸ ਤੋਂ ਪਹਿਲਾਂ ਅਜਿਹਾ ਕੋਈ ਮਿਊਜ਼ੀਅਮ ਜਾਂ ਅਜਾਇਬ ਘਰ ਨਹੀਂ, ਜਿਥੇ ਸਿੱਖ ਇਤਿਹਾਸ ਦੀ ਆਧੁਨਿਕ, ਸੁਚੱਜੇ, ਤਰਤੀਬਵਾਰ ਅਤੇ ਨਿਵੇਕਲੇ ਢੰਗ ਨਾਲ ਪ੍ਰਦਰਸ਼ਿਤ ਕੀਤਾ ਜਾਂਦਾ ਹੋਵੇ। ਵਿਰਾਸਤ-ਏ-ਖਾਲਸਾ ਇਸ ਪੱਖੋਂ ਪੂਰੀ ਦੁਨੀਆਂ ਦੇ ਲੋਕਾਂ ਲਈ ਖਿੱਚ ਦਾ ਕਾਰਨ ਬਣੇਗਾ ਅਤੇ ਲੋਕ ਇਥੇ ਆ ਕੇ ਸਰਬੱਤ ਦੇ ਭਲੇ ਤੇ ਮਾਨਵਵਾਦੀ ਧਰਮ ਦੀ ਸਮੁੱਚਤਾ ਨੂੰ ਸਮਝਣ ਦੇ ਸਮਰੱਥ ਹੋ ਸਕਣਗੇ। ਇਹ ਕੰਪਲੈਕਸ 25 ਨਵੰਬਰ ਨੂੰ ਮਨੁੱਖਤਾ ਨੂੰ ਸਮਰਪਿਤ ਕੀਤਾ ਜਾ ਰਿਹਾ ਹੈ। ਸਿੱਖ ਧਰਮ ਦੀ ਸਮੁੱਚੀ ਮਨੁੱਖਤਾ ਪ੍ਰਤੀ ਪ੍ਰਤੀਬੱਧਤਾ ਨੂੰ ਧਿਆਨ ਵਿਚ ਰੱਖਦਿਆਂ ਇਹ ਕੰਪਲੈਕਸ ਮਨੁੱਖਤਾ ਦੇ ਨਾਂ ਸਮਰਪਿਤ ਕੀਤਾ ਜਾ ਰਿਹਾ ਹੈ।

28 ਨਵੰਬਰ ਨੂੰ ਗੁਰਦਾਸਪੁਰ ਵਿਚ ਕਾਹਨੂੰਵਾਨ ਵਿਖੇ ਛੋਟੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਦੀ ਬਣਾਈ ਗਈ ਯਾਦਗਾਰੀ ਦਾ ਉਦਘਾਟਨ ਕੀਤਾ ਜਾ ਰਿਹਾ ਹੈ। ਕਈ ਏਕੜਾਂ ਵਿਚ ਫੈਲੀ ਇਹ ਯਾਦਗਾਰ 17ਵੀਂ ਸਦੀ ਵਿਚ ਮੁਗਲ ਸ਼ਾਹੀ ਦੇ ਜ਼ੁਲਮਾਂ ਅਤੇ ਸਿੰਘ ਸੂਰਮਿਆਂ ਦੀ ਸਿਦਕਦਿਲੀ ਦਾ ਇਕ ਅਹਿਮ ਸਤੰਭ ਹੈ। ਕੁੱਪ ਰੋਹੀੜਾ ਵਿਖੇ ਵੱਡੇ ਘੱਲੂਘਾਰੇ ਦੇ ਯਾਦਗਾਰ ਉਸਾਰੀ ਗਈ ਹੈ। ਪਿਛਲੇ ਵਰ੍ਹੇ ਇਸ ਘੱਲੂਘਾਰੇ ਦੀ ਤੀਜੀ ਸ਼ਤਾਬਦੀ ਮਨਾਉਣ ਸਮੇਂ ਇਸ ਯਾਦਗਾਰ ਦਾ ਆਰੰਭ ਕੀਤਾ ਗਿਆ ਸੀ ਅਤੇ ਬਹੁਤ ਹੀ ਥੋੜ੍ਹੇ ਸਮੇਂ ਵਿਚ ਇਥੇ ਇਹ ਯਾਦਗਾਰ ਮੁਕੰਮਲ ਕੀਤੀ ਗਈ ਹੈ। ਚੱਪੜਚਿੜੀ ਦੀ ਜੰਗ ਅਤੇ ਇਸ ਦੇ ਸ਼ਹੀਦਾਂ ਦੀ ਕੁਰਬਾਨੀ ਸਿੱਖ ਇਤਿਹਾਸ ਵਿਚ ਇਕ ਨਿਵੇਕਲਾ ਸਥਾਨ ਰੱਖਦੀ ਹੈ। ਇਹ ਉਹ ਜੰਗ ਸੀ, ਜਿਸ ਰਾਹੀਂ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਸਿੰਘ ਸੂਰਮਿਆਂ ਨੇ ਜ਼ੁਲਮ ਦਾ ਝੰਡਾ ਝੁਲਾਉਂਦੀ ਸਰਹੰਦ ਦੀ ਇੱਟ ਨਾਲ ਇੱਟ ਖੜਕਾਈ ਸੀ ਅਤੇ ਚੱਪੜਚਿੜੀ ਦੇ ਮੈਦਾਨ ਵਿਚ ਨਵਾਬੀ ਫੌਜ ਨੂੰ ਕਰਾਰੀ ਹਾਰ ਦੇ ਕੇ ਪਹਿਲੇ ਸਿੱਖ ਰਾਜ ਦਾ ਝੰਡਾ ਗੱਡਿਆ ਸੀ। ਸਿੱਖ ਇਤਿਹਾਸ ਦੇ ਇਸ ਬਹੁਤ ਹੀ ਅਹਿਮ ਅਤੇ ਵੱਡੀ ਪ੍ਰਾਪਤੀ ਨੂੰ ਪਤਾ ਨਹੀਂ ਕਿਉਂ ਸਿੱਖਾਂ ਵੱਲੋਂ ਤਿੰਨ ਸਦੀਆਂ ਕਦੇ ਵੀ ਵੱਡੀ ਅਹਿਮੀਅਤ ਨਹੀਂ ਦਿੱਤੀ ਗਈ। ਪਰ ਆਖਿਰ ਤਿੰਨ ਸਦੀਆਂ ਬਾਅਦ ਸਿੱਖਾਂ ਨੇ ਇਤਿਹਾਸ ਦੇ ਇਸ ਸੁਨਹਿਰੇ ਪੰਨੇ ਨੂੰ ਸਮਝਿਆ ਅਤੇ ਉਭਾਰਿਆ ਹੈ ਤੇ ਨਵੀਆਂ ਪੀੜ੍ਹੀਆਂ ਲਈ ਪ੍ਰਦਰਸ਼ਿਤ ਕਰਨ ਦਾ ਬੀੜਾ ਚੁੱਕਿਆ ਹੈ, ਜੋ ਬਹੁਤ ਹੀ ਸ਼ਲਾਘਾਯੋਗ ਕੰਮ ਹੈ। ਚੱਪੜਚਿੜੀ ਵਿਖੇ 'ਮੀਨਾਰ-ਏ-ਫਤਿਹ' ਦੇ ਨਾਂ ਉਪਰ ਬਣੀ ਇਸ ਇਤਿਹਾਸਕ ਯਾਦਗਾਰ ਵਿਚ ਇਕ 300 ਫੁੱਟ ਉੱਚੀ

ਮੀਨਾਰ ਹੈ। ਇਸ ਮੀਨਾਰ ਉਪਰ ਸਿੱਖ ਇਮਾਰਤਸਾਜ਼ੀ ਦਾ ਨਮੂਨਾ ਗੁੰਬਦ ਬਣਿਆ ਹੋਇਆ ਹੈ ਤੇ ਉਪਰ ਖਾਲਸੇ ਦਾ ਨਿਸ਼ਾਨ ਖੰਡਾ ਲਗਾਇਆ ਗਿਆ ਹੈ। ਦਿੱਲੀ ਦੇ ਕੁਤਬਮੀਨਾਰ ਵਰਗੀ ਇਹ ਮੀਨਾਰ ਸਾਡੇ ਇਤਿਹਾਸ ਦੀ ਲਾਸਾਨੀ ਨਿਸ਼ਾਨੀ ਨੂੰ ਸਾਂਭਣ ਦਾ ਕੰਮ ਕਰੇਗੀ। ਇਸ ਜਗ੍ਹਾ ਉਪਰ ਪਿਛਵਾੜੇ 'ਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਇਸ ਜੰਗ 'ਚ ਸ਼ਹਾਦਤਾਂ ਪ੍ਰਾਪਤ ਕਰ ਗਏ **4** ਸਿੱਖ ਜਰਨੈਲਾਂ ਦੇ ਵੱਡ-ਆਕਾਰੀ ਬੁੱਤ ਲਗਾਏ ਗਏ ਹਨ। ਇਥੇ ਇਕ ਓਪਨ ਏਅਰ ਥੀਏਟਰ ਵੀ ਸਥਾਪਤ ਕੀਤਾ ਗਿਆ ਹੈ, ਜਿਸ ਥਾਂ ਲਗਾਤਾਰ ਸਿੱਖ ਇਤਿਹਾਸ ਬਾਰੇ ਬਣੀ ਫਿਲਮ ਦਿਖਾਈ ਜਾਇਆ ਕਰੇਗੀ। ਇਸ ਯਾਦਗਾਰ ਦਾ ਉਦਘਾਟਨ **30** ਨਵੰਬਰ ਨੂੰ ਕੀਤਾ ਜਾ ਰਿਹਾ ਹੈ।

ਇਕ ਹਫਤੇ ਅੰਦਰ ਹੀ ਇਹ ਚਾਰ ਯਾਦਗਾਰਾਂ ਮਨੁੱਖਤਾ ਨੂੰ ਸਮਰਪਿਤ ਹੋਣੀਆਂ ਆਪਣੇ-ਆਪ ਵਿਚ ਹੀ ਇਕ ਇਤਿਹਾਸ ਬਣ ਰਿਹਾ ਹੈ। ਹਮੇਸ਼ਾ ਉਹੀ ਕੌਮਾਂ ਜਿੰਦਾਦਿਲੀ ਅਤੇ ਅਗਾਂਹਵਧੂ ਸੋਚ ਦੀਆਂ ਧਾਰਨੀ ਬਣਦੀਆਂ ਹਨ, ਜੋ ਆਪਣੇ ਇਤਿਹਾਸ ਤੋਂ ਸਿੱਖਦੀਆਂ ਹਨ ਅਤੇ ਆਪਣੀ ਵਿਰਾਸਤ ਨੂੰ ਸੰਭਾਲਣ ਲਈ ਅੱਗੇ ਆਉਂਦੀਆਂ ਹਨ। ਇਹ ਚਾਰੇ ਯਾਦਗਾਰਾਂ ਸਿੱਖਾਂ ਦੇ ਮਾਣਮੱਤੇ ਅਤੇ ਸਿਦਕਦਿਲੀ ਵਾਲੇ ਇਤਿਹਾਸ ਦੀਆਂ ਯਾਦਗਾਰਾਂ ਹਨ, ਜਿਸ ਤੋਂ ਨਾ ਕੇਵਲ ਸਿੱਖ ਜਗਤ ਹੀ, ਸਗੋਂ ਸਮੁੱਚੇ ਸਮਾਜ ਨੂੰ ਵੀ ਇਕ ਨਵੀਂ ਦਿਸ਼ਾ ਮਿਲਦੀ ਰਹੇਗੀ। ਇਹ ਸਿੱਖ ਕੌਮ ਲਈ ਇਕ ਸਬਕ ਵੀ ਹੈ ਕਿ ਅਸੀਂ ਅਜਿਹੇ ਵੱਡੇ ਵਰਤਾਰਿਆਂ ਨੂੰ ਤਿੰਨ ਸੌ ਸਾਲ ਤੱਕ ਸਾਂਭਣ ਦਾ ਕੋਈ ਅਜਿਹਾ ਯਤਨ ਨਹੀਂ ਕੀਤਾ, ਪਰ ਹੁਣ ਇਸ ਵਿਚ ਕਾਫੀ ਸਫਲਤਾ ਹਾਸਲ ਕੀਤੀ ਹੈ ਅਤੇ ਇਸ ਗੱਲ ਤੋਂ ਸਬਕ ਲੈਂਦਿਆਂ, ਅੱਗੇ ਤੋਂ ਆਪਣੇ ਇਤਿਹਾਸ, ਵਿਰਾਸਤ ਅਤੇ ਸਫਲਤਾਵਾਂ ਨੂੰ ਸੰਭਾਲਣ ਲਈ ਸੁਚੇਤ ਹੋਣਾ ਚਾਹੀਦਾ ਹੈ।

**00**

# ਪ੍ਰਚੂਨ ਖੇਤਰ ਵਿਚ ਸਿੱਧੇ ਵਿਦੇਸ਼ੀ ਨਿਵੇਸ਼ ਦੇ ਫੈਸਲੇ ਕਾਰਨ ਬਲੀ ਚੜ੍ਹ ਸਕਦੀ ਹੈ ਸਰਕਾਰ

## ਅੰਕ 49, 1-7 ਦਸੰਬਰ, 2011

ਭਾਰਤ ਸਰਕਾਰ ਨੇ ਪ੍ਰਚੂਨ ਖੇਤਰ ਵਿਚ ਸਿੱਧੇ ਵਿਦੇਸ਼ ਪੂੰਜੀ ਨਿਵੇਸ਼ ਨੂੰ ਖੁੱਲ੍ਹ ਦੀ ਪ੍ਰਵਾਨਗੀ ਦੇਣ ਦਾ ਫੈਸਲਾ ਕੀਤਾ ਹੈ। ਇਸ ਫੈਸਲੇ ਵਿਰੁੱਧ ਦੇਸ਼ ਭਰ ਵਿਚ ਵਿਰੋਧ ਉੱਠ ਖੜ੍ਹਾ ਹੋਇਆ ਹੈ। ਇਕ ਪਾਸੇ ਕਾਂਗਰਸ ਇਸ ਫੈਸਲੇ ਨੂੰ ਕਾਇਮ ਰੱਖਣ ਉਪਰ ਅੜੀ ਹੋਈ ਹੈ ਅਤੇ ਦੂਸਰੇ ਪਾਸੇ ਮੁੱਖ ਵਿਰੋਧੀ ਧਿਰ ਭਾਰਤੀ ਜਨਤਾ ਪਾਰਟੀ ਅਤੇ ਦੇਸ਼ ਦੀਆਂ ਹੋਰ ਖੇਤਰੀ ਪਾਰਟੀਆਂ ਬਹੁਜਨ ਸਮਾਜ ਪਾਰਟੀ, ਡੀ.ਐੱਮ.ਕੇ., ਤੇਲਗੂ ਦੇਸ਼ਮ ਪਾਰਟੀ, ਨਿਤਿਸ਼ ਕੁਮਾਰ ਦੀ ਜੇ.ਡੀ.ਯੂ., ਮਮਤਾ ਬੈਨਰਜੀ ਦੀ ਟੀ.ਐੱਮ.ਸੀ. ਸਮੇਤ ਬਹੁਤ ਸਾਰੀਆਂ ਪਾਰਟੀਆਂ ਇਸ ਫੈਸਲੇ ਵਿਰੁੱਧ ਉੱਠ ਖੜ੍ਹੀਆਂ ਹੋਈਆਂ ਹਨ। ਵਰਣਨਯੋਗ ਹੈ ਕਿ ਡੀ.ਐੱਮ.ਕੇ., ਬਹੁਜਨ ਸਮਾਜ ਪਾਰਟੀ, ਮਮਤਾ ਬੈਨਰਜੀ ਸਮੇਤ ਕਈ ਅਜਿਹੀਆਂ ਪਾਰਟੀਆਂ ਹਨ, ਜਿਨ੍ਹਾਂ ਦੇ ਸਹਿਯੋਗ ਨਾਲ ਇਸ ਸਮੇਂ ਕੇਂਦਰ ਸਰਕਾਰ ਸੱਤਾ ਦਾ ਆਨੰਦ ਮਾਣ ਰਹੀ ਹੈ। ਭਾਰਤ ਸਰਕਾਰ ਵੱਲੋਂ ਲਏ ਗਏ ਫੈਸਲੇ ਨਾਲ ਵਿਦੇਸ਼ੀ ਕੰਪਨੀਆਂ ਨੂੰ ਭਾਰਤ ਵਿਚ ਕਰਿਆਨੇ ਦੀਆਂ ਦੁਕਾਨਾਂ ਵਿਚ ਹਿੱਸੇਦਾਰੀ 51 ਫੀਸਦੀ ਤੱਕ ਪਾਉਣ ਦੀ ਖੁੱਲ੍ਹ ਮਿਲ ਜਾਵੇਗੀ। ਭਾਵ ਵਿਦੇਸ਼ੀ ਕੰਪਨੀਆਂ ਦਾ ਭਾਰਤ ਵਿਚ ਕਰਿਆਨੇ ਦੇ ਸਟੋਰ ਖੋਲ੍ਹਣ ਦੀ ਮਾਲਕੀ ਵਿਚ ਹੱਥ ਉਪਰ ਹੋ ਜਾਵੇਗਾ ਅਤੇ ਉਹ ਮਨਮਰਜ਼ੀ ਦੇ ਫੈਸਲੇ ਕਰਨ ਦੇ ਸਮਰੱਥ ਹੋਣਗੀਆਂ। ਬਹੁਕੌਮੀ ਕੰਪਨੀਆਂ ਭਾਰਤ ਵਿਚ ਕਰਿਆਨੇ ਦਾ ਸਾਮਾਨ ਵੇਚਣ ਲਈ ਵੱਡੇ ਸਟੋਰ ਖੋਲ੍ਹਣਗੀਆਂ। ਅਜਿਹੇ ਸਟੋਰਾਂ ਦੇ ਖੋਲ੍ਹਣ ਨਾਲ ਭਾਰਤ ਦੇ ਸ਼ਹਿਰਾਂ ਅਤੇ ਕਸਬਿਆਂ ਵਿਚ ਦੁਕਾਨਾ ਖੋਲ੍ਹ ਕੇ ਬੈਠੇ ਲੱਖਾਂ ਦੁਕਾਨਦਾਰਾਂ ਦੀ ਰੋਟੀ-ਰੋਜ਼ੀ ਬੰਦ ਹੋ ਜਾਵੇਗੀ ਕਿਉਂਕਿ ਪਹਿਲੀ ਗੱਲ ਤਾਂ ਇਹ ਹੈ ਕਿ ਸਾਧਾਰਨ ਦੁਕਾਨਦਾਰ ਵੱਡੇ ਸਟੋਰਾਂ ਦੇ ਮੁਕਾਬਲੇ ਵਿਚ ਖੜ੍ਹ ਹੀ ਨਹੀਂ ਸਕੇਗਾ। ਵੱਡੇ ਸਟੋਰਾਂ ਕੋਲ ਵਿਆਪਕ ਪੱਧਰ 'ਤੇ ਸਾਮਾਨ ਵੇਚਣ ਦੀ ਸਮਰੱਥਾ ਹੋਵੇਗੀ ਅਤੇ ਉਹ ਛੋਟੀਆਂ ਦੁਕਾਨਾਂ ਨੂੰ ਝਟਕਾ ਦੇਣ ਲਈ ਕੁਝ ਸਮੇਂ ਲਈ ਆਪਣੀਆਂ ਵਸਤਾਂ ਸਸਤੇ ਰੇਟਾਂ ਉਪਰ ਵੇਚਣ ਦੀ ਨੀਤੀ ਵੀ ਅਪਣਾਉਣਗੀਆਂ। ਇਕ ਵਾਰ ਦੁਕਾਨਦਾਰਾਂ ਨੂੰ ਪਿੜ ਵਿਚੋਂ ਕੱਢਣ ਬਾਅਦ ਫਿਰ ਉਹ ਜਿਵੇਂ ਮਰਜ਼ੀ ਖੁੱਲ੍ਹ ਖੇਡਣ ਲਈ ਆਜ਼ਾਦ ਹੋਣਗੇ। ਅਸਲ ਵਿਚ ਦੇਖਿਆ ਜਾਵੇ ਤਾਂ ਅਮਰੀਕਾ ਇਸ ਸਮੇਂ ਸਭ ਤੋਂ ਵੱਡੇ ਆਰਥਿਕ ਸੰਕਟ ਵਿਚੋਂ ਗੁਜ਼ਰ ਰਿਹਾ ਹੈ। ਅਮਰੀਕਾ ਦੀ ਸੰਸਾਰੀਕਰਨ ਅਤੇ ਉਦਾਰੀਕਰਨ ਦੀ ਨੀਤੀ ਆਪਣੇ ਇਸ ਸੰਕਟ ਨੂੰ ਹੱਲ ਕਰਨ ਦਾ ਹੀ ਇਕ ਜ਼ੋਰਦਾਰ ਹੰਭਲਾ ਹੈ। ਇਸ ਤਹਿਤ ਉਹ ਆਪਣੀਆਂ ਬਹੁਕੌਮੀ ਕਾਰਪੋਰੇਸ਼ਨਾਂ ਨੂੰ ਵੱਖ-ਵੱਖ ਮੁਲਕਾਂ ਵਿਚ ਜਾਣ ਦਾ ਰਾਹ ਖੋਲ੍ਹ ਰਹੀਆਂ ਹਨ। ਇਸ ਤਰ੍ਹਾਂ ਅਜਿਹੀਆਂ ਕੰਪਨੀਆਂ ਨੂੰ ਬਾਹਰਲੇ ਮੁਲਕਾਂ ਦੀ ਮੰਡੀ ਮਿਲਣ ਨਾਲ ਅਮਰੀਕਾ ਦਾ ਸੰਕਟ ਹਲਕਾ ਹੁੰਦਾ ਹੈ ਅਤੇ ਇਕ ਸਮੇਂ ਬਾਅਦ ਹੱਲ ਵੀ ਕੀਤਾ ਜਾ ਸਕਦਾ ਹੈ। ਪਰ ਇਸ ਨੀਤੀ ਤਹਿਤ ਅਮਰੀਕਾ ਦਾ ਸੰਕਟ ਤਾਂ ਭਾਵੇਂ ਹੱਲ ਹੋ ਜਾਵੇਗਾ ਪਰ ਵਿਕਾਸਸ਼ੀਲ ਮੁਲਕ ਇਕ ਵੱਡੇ ਸੰਕਟਾਂ ਦਾ ਸ਼ਿਕਾਰ ਹੋਣਗੇ। ਛੋਟੇ ਕਰਿਆਨੇ ਵਾਲੇ ਦੁਕਾਨਦਾਰਾਂ ਦੇ ਮੈਦਾਨ ਵਿਚੋਂ ਨਿਕਲਣ ਨਾਲ

ਭਾਰਤੀ ਅਰਥਚਾਰੇ ਦੀ ਰੀੜ੍ਹ ਦੀ ਹੱਡੀ ਪਰਿਵਾਰਕ ਕਾਰੋਬਾਰ ਖਤਮ ਹੋ ਜਾਣਗੇ ਅਤੇ ਲੱਖਾਂ ਹੀ ਨਹੀਂ, ਸਗੋਂ ਕਰੋੜਾਂ ਲੋਕ ਬੇਰੁਜ਼ਗਾਰੀ ਅਤੇ ਅਰਧ ਬੇਰੁਜ਼ਗਾਰੀ ਦੇ ਸ਼ਿਕਾਰ ਹੋਣਗੇ। ਬਹੁਕੌਮੀ ਕੰਪਨੀਆਂ ਦੇ ਆਉਣ ਨਾਲ ਇਕੱਲੇ ਸ਼ਹਿਰੀ ਦੁਕਾਨਦਾਰ ਹੀ ਨਹੀਂ, ਸਗੋਂ ਉਭਰ ਰਹੀ ਨਵੀਂ ਦਰਮਿਆਨੀ ਅਤੇ ਧਨੀ ਕਿਸਾਨੀ ਵੀ ਇਸ ਦਾ ਸ਼ਿਕਾਰ ਹੋਵੇਗੀ। ਕਿਉਂਕਿ ਖੇਤੀ ਉਪਰ ਵੀ ਹੌਲੀ-ਹੌਲੀ ਇਨ੍ਹਾਂ ਕੰਪਨੀਆਂ ਨੇ ਆਪਣਾ ਜੱਫਾ ਮਾਰਨਾ ਸ਼ੁਰੂ ਕਰ ਦੇਣਾ ਹੈ ਅਤੇ ਪਰਿਵਾਰਕ ਜੀਆਂ ਦਾ ਢਿੱਡ ਭਰਨ ਲਈ ਹੋ ਰਹੀ ਖੇਤੀ ਵੱਡੀ ਕੰਪਨੀਆਂ ਦੇ ਹੱਥ ਚਲੀ ਜਾਣੀ ਹੈ। ਪੰਜਾਬ ਵਿਚ ਰਿਲਾਇੰਸ, ਭਾਰਤੀ ਐਗਰੋ ਅਤੇ ਹੋਰ ਕੁਝ ਕੰਪਨੀਆਂ ਨੇ ਅਜਿਹਾ ਕਾਰਜ ਆਰੰਭ ਵੀ ਕਰ ਛੱਡਿਆ ਹੈ। ਵਿਕਾਸਸ਼ੀਲ ਮੁਲਕ ਭਾਰਤ ਦੀ ਇਸ ਸਮੇਂ ਸਭ ਤੋਂ ਵੱਡੀ ਜ਼ਰੂਰਤ ਵਿਦੇਸ਼ੀ ਕੰਪਨੀਆਂ ਨੂੰ ਖੁੱਲ੍ਹ ਹੀ ਨਹੀਂ, ਸਗੋਂ ਆਰਥਿਕ ਅਤੇ ਸਮਾਜਿਕ ਪੱਖੋਂ ਵਿਕਸਿਤ ਹੋਏ ਅਰਥਚਾਰੇ ਨੂੰ ਆਪਣੇ ਪੈਰਾਂ ਸਿਰ ਅਤੇ ਸਵੈ ਨਿਰਭਰ ਖੜ੍ਹਾ ਕਰਨ ਦੀ ਜ਼ਰੂਰਤ ਹੈ। ਵਿਰੋਧੀ ਪਾਰਟੀਆਂ ਦੀ ਹਾਲ-ਦੁਹਾਈ ਇਸੇ ਕਰਕੇ ਹੈ ਕਿਉਂਕਿ ਉਨ੍ਹਾਂ ਦਾ ਵੋਟ ਬੈਂਕ ਵੱਡੇ ਪੱਧਰ 'ਤੇ ਦਰਮਿਆਨਾ ਅਤੇ ਆਮ ਵਰਗ ਹੈ, ਜੋ ਸਰਕਾਰ ਦੀ ਇਸ ਨੀਤੀ ਨਾਲ ਬੁਰੀ ਤਰ੍ਹਾਂ ਪ੍ਰਭਾਵਿਤ ਹੋਵੇਗਾ। ਜੇਕਰ ਵਾਲਮਾਰਟ, ਮੈਟਰੋ ਅਤੇ ਅਜਿਹੇ ਹੋਰ ਵੱਡੇ ਸਟੋਰ ਭਾਰਤ ਵਿਚ ਚਲੇ ਜਾਂਦੇ ਹਨ ਤਾਂ ਇਸ ਨਾਲ ਇਹ ਗੱਲ ਤਾਂ ਹੋਵੇਗੀ ਕਿ ਇਕਦਮ ਅੰਬਰਾਂ ਨੂੰ ਛੂਹਣ ਵਾਲੇ ਤੜਕ-ਭੜਕ ਤੇ ਲੋਕਾਂ ਦੀਆਂ ਅੱਖਾਂ ਨੂੰ ਚੁੰਧਿਆਉਣ ਵਾਲੇ ਵੱਡੇ ਸਟੋਰ ਜਲਦੀ ਹੀ ਖੁੱਲ੍ਹ ਜਾਣਗੇ। ਪਰ ਇਨ੍ਹਾਂ ਸਟੋਰਾਂ ਦੀ ਚਮਕ ਨਾਲ ਲੋਕਾਂ ਦੀਆਂ ਚੁੰਧਿਆਈਆਂ ਅੱਖਾਂ ਮੁੜ ਖੁੱਲ੍ਹ ਸਕਣ, ਇਸ ਬਾਰੇ ਕਹਿਣਾ ਮੁਸ਼ਕਲ ਹੈ। ਭਾਰਤ ਸਰਕਾਰ ਨੂੰ ਜੇਕਰ ਪੂੰਜੀ ਨਿਵੇਸ਼ ਦੀ ਜ਼ਰੂਰਤ ਹੈ ਤਾਂ ਚੀਨ ਦੀ ਤਰਜ਼ ਉਪਰ ਉਸ ਨੂੰ ਆਪਣੀ ਪਹਿਲੀ ਟੇਕ ਦੁਨੀਆਂ ਭਰ ਦੇ ਵੱਖ-ਵੱਖ ਮੁਲਕਾਂ ਵਿਚ ਬੈਠੇ ਪ੍ਰਵਾਸੀ ਭਾਰਤੀਆਂ ਉਪਰ ਰੱਖਣੀ ਚਾਹੀਦੀ ਹੈ। ਅੱਜ ਦੇਸ਼ ਦੇ ਵੱਡੀ ਗਿਣਤੀ ਪ੍ਰਵਾਸੀ ਭਾਰਤੀ ਭਾਰਤ ਅੰਦਰ ਪੂੰਜੀ ਨਿਵੇਸ਼ ਕਰਨ ਲਈ ਤਿਆਰ ਹਨ ਤੇ ਪਿਛਲੇ ਸਾਲਾਂ ਦੌਰਾਨ ਕਰਦੇ ਵੀ ਆ ਰਹੇ ਹਨ। ਪਰ ਸਰਕਾਰ ਵੱਲੋਂ ਉਨ੍ਹਾਂ ਦੀਆਂ ਮੁਸ਼ਕਲਾਂ ਹੱਲ ਕਰਨ ਵੱਲ ਅਤੇ ਉਨ੍ਹਾਂ ਨੂੰ ਢੁੱਕਵਾਂ ਮਾਹੌਲ ਦੇਣ ਲਈ ਕਦੇ ਵੀ ਕੋਈ ਤਰੱਦਦ ਨਹੀਂ ਕੀਤਾ ਜਾਂਦਾ। ਇਹੀ ਕਾਰਨ ਹੈ ਕਿ ਉਹ ਇਕ ਸਮੇਂ ਤੋਂ ਬਾਅਦ ਫਿਰ ਆਪਣਾ ਮੂੰਹ ਮੋੜ ਲੈਂਦੇ ਹਨ। ਜੇਕਰ ਭਾਰਤ ਸਰਕਾਰ ਪ੍ਰਵਾਸੀ ਭਾਰਤੀਆਂ ਨੂੰ ਪੂੰਜੀ ਨਿਵੇਸ਼ ਲਈ ਸੱਦਾ ਦੇਵੇ ਅਤੇ ਭਾਰਤ ਅੰਦਰ ਢੁਕਵਾਂ ਮਾਹੌਲ ਤਿਆਰ ਕਰੇ ਤਾਂ ਪੂੰਜੀ ਨਿਵੇਸ਼ ਦੀ ਕੋਈ ਸਮੱਸਿਆ ਨਹੀਂ ਆਵੇਗੀ। ਇਸ ਨਾਲ ਭਾਰਤ ਦੀ ਪੂੰਜੀ ਦੀ ਕਮੀ ਵੀ ਦੂਰ ਹੋਵੇਗੀ ਅਤੇ ਦੇਸ਼ ਆਪਣੇ ਪੈਰਾਂ ਸਿਰ ਸਵੈ-ਨਿਰਭਰ ਹੋ ਕੇ ਅੱਗੇ ਵਧਣ ਦੇ ਸਮਰੱਥ ਵੀ ਹੋ ਸਕੇਗਾ।

**00**

# ਵਿਦੇਸ਼ਾਂ ਦੇ ਨਾਲ-ਨਾਲ ਪੰਜਾਬ ਵਿਚ ਵੀ ਬਚਾਈ ਜਾਵੇ ਪੱਗ ਦੀ ਇੱਜ਼ਤ

**ਅੰਕ 50, 8-14 ਦਸੰਬਰ, 2011**

ਬਠਿੰਡਾ ਤੋਂ ਲੋਕ ਸਭਾ ਮੈਂਬਰ ਅਤੇ ਬਾਦਲ ਪਰਿਵਾਰ ਦੀ ਨੂੰਹ ਸ਼੍ਰੀਮਤੀ ਹਰਸਿਮਰਤ ਕੌਰ ਬਾਦਲ ਨੇ ਵਿਦੇਸ਼ਾਂ ਖਾਸ ਕਰਕੇ ਇਟਲੀ ਅਤੇ ਕੁਝ ਹੋਰ ਯੂਰਪੀਅਨ ਮੁਲਕਾਂ ਵਿਚ ਪਿਛਲੇ ਮਹੀਨਿਆਂ ਵਿਚ ਸਿੱਖਾਂ ਦੀ ਪੱਗ ਦੀ ਬੇਅਦਬੀ ਕਰਨ ਦੀਆਂ ਵਾਪਰੀਆਂ ਘਟਨਾਵਾਂ ਉਪਰ ਡੂੰਘੀ ਚਿੰਤਾ ਜ਼ਾਹਿਰ ਕੀਤੀ ਹੈ ਅਤੇ ਇਸ ਮਾਮਲੇ ਵਿਚ ਕੇਂਦਰ ਸਰਕਾਰ ਦੀ ਸਖ਼ਤ ਖਿਚਾਈ ਕਰਦਿਆਂ ਕਿਹਾ ਹੈ ਕਿ ਸਿੱਖਾਂ ਦੀ ਪੱਗ ਦੀ ਬੇਅਦਬੀ ਕਿਸੇ ਵੀ ਤਰ੍ਹਾਂ ਸਹਿਣ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਵੱਲੋਂ ਉਠਾਇਆ ਗਿਆ ਇਹ ਮਾਮਲਾ ਸਲਾਹੁਣਯੋਗ ਹੈ। ਅਸੀਂ ਇਸ ਦਾ ਸਵਾਗਤ ਵੀ ਕਰਦੇ ਹਾਂ ਕਿ ਉਨ੍ਹਾਂ ਨੇ ਸਿੱਖਾਂ ਦੀ ਧਾਰਮਿਕ ਮਰਿਆਦਾ ਅਤੇ ਭਾਵਨਾਵਾਂ ਨਾਲ ਸੰਬੰਧਤ ਇਸ ਅਹਿਮ ਮੁੱਦੇ ਬਾਰੇ ਆਵਾਜ਼ ਉਠਾਈ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ **9/11** ਦੇ ਅੱਤਵਾਦੀ ਹਮਲੇ ਤੋਂ ਬਾਅਦ ਸਿੱਖਾਂ ਦੀ ਪਛਾਣ ਬਾਰੇ ਪੈਦਾ ਹੋਈ ਗਲਤਫਹਿਮੀ ਕਾਰਨ ਸਿੱਖਾਂ ਦੀ ਪੱਗ ਦੀ ਬੇਅਦਬੀ ਹੋਣ ਦੀਆਂ ਘਟਨਾਵਾਂ ਵਾਰ-ਵਾਰ ਵਾਪਰਦੀਆਂ ਰਹੀਆਂ ਹਨ। ਪਰ ਸਿੱਖਾਂ ਨੇ ਆਪਣੇ ਯਤਨਾਂ ਅਤੇ ਵੱਖ-ਵੱਖ ਦੇਸ਼ਾਂ ਦੀਆਂ ਸਰਕਾਰਾਂ ਦੇ ਉੱਦਮ ਨਾਲ ਇਸ ਮਾਮਲੇ ਨੂੰ ਕਾਫੀ ਠੱਲ੍ਹ ਪਾ ਲਈ ਹੈ। ਅਮਰੀਕਾ ਵਿਚ ਜਿਥੇ ਸਿੱਖ ਸੰਸਥਾਵਾਂ ਨੇ ਸਿੱਖ ਪਛਾਣ ਦੀ ਅਸਲੀਅਤ ਤੋਂ ਅਮਰੀਕੀ ਲੋਕਾਂ ਨੂੰ ਜਾਣੂ ਕਰਵਾਉਣ ਦੇ ਲਗਾਤਾਰ ਯਤਨ ਕੀਤੇ, ਉਥੇ ਅਮਰੀਕੀ ਪ੍ਰਸ਼ਾਸਨ ਨੇ ਵੀ ਇਸ ਮਾਮਲੇ ਵਿਚ ਬੜੀ ਵੱਡੀ ਭੂਮਿਕਾ ਨਿਭਾਈ ਹੈ। ਹਵਾਈ ਅੱਡਿਆਂ ਉਪਰ ਬਾਰਡਰ ਸੁਰੱਖਿਆ ਏਜੰਸੀ ਅਤੇ ਕਸਟਮ ਤੇ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਸਿੱਖਾਂ ਦੀ ਵੱਖਰੀ ਪਛਾਣ ਬਾਰੇ ਲਗਾਤਾਰ ਜਾਗ੍ਰਿਤ ਕੀਤਾ ਜਾਂਦਾ ਰਿਹਾ ਹੈ। ਅਮਰੀਕੀ ਪ੍ਰਸ਼ਾਸਨ ਨੇ ਸੁਰੱਖਿਆ ਯਕੀਨੀ ਬਣਾਉਣ ਲਈ ਕਦਮ ਚੁੱਕਦਿਆਂ ਅਜਿਹੇ ਫੈਸਲੇ ਲਏ ਹਨ ਕਿ ਜਾਂਚ ਸਮੇਂ ਕਿਸੇ ਵੀ ਵਿਅਕਤੀ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਨਾ ਪਹੁੰਚੇ। ਅਮਰੀਕਾ, ਕੈਨੇਡਾ, ਇੰਗਲੈਂਡ ਅਤੇ ਹੋਰ ਬਹੁਤ ਸਾਰੇ ਮੁਲਕਾਂ ਵਿਚ ਹੁਣ ਸਿੱਖਾਂ ਦੀ ਪੱਗ ਦੀ ਬੇਅਦਬੀ ਜਾਂ ਬੇਹੁਰਮਤੀ ਦੀਆਂ ਘਟਨਾਵਾਂ ਨਾਮਾਲੂਮ ਹੀ ਰਹਿ ਗਈਆਂ ਹਨ। ਹਾਲਾਂਕਿ ਇਟਲੀ, ਫਰਾਂਸ ਤੇ ਕੁਝ ਇਕ ਹੋਰ ਮੁਲਕਾਂ ਵਿਚ ਅਜਿਹੀਆਂ ਘਟਨਾਵਾਂ ਅਜੇ ਵਾਪਰ ਰਹੀਆਂ ਹਨ। ਵਿਦੇਸ਼ਾਂ ਵਿਚ ਸਿੱਖਾਂ ਦੀ ਪਛਾਣ ਸਥਾਪਤ ਕਰਨਾ ਅਤੇ ਆਪਣੇ ਧਾਰਮਿਕ ਵਿਸ਼ਵਾਸਾਂ ਤੇ ਅਕੀਦਿਆਂ ਬਾਰੇ ਹੋਰਨਾਂ ਕੌਮਾਂ ਅਤੇ ਨਸਲਾਂ ਦੇ ਲੋਕਾਂ ਨੂੰ ਜਾਣੂ ਕਰਵਾਉਣਾ ਆਪਣੇ-ਆਪ ਵਿਚ ਬਹੁਤ ਵੱਡਾ ਕੰਮ ਹੈ ਪਰ ਫਿਰ ਵੀ ਸਾਡੇ ਲੋਕਾਂ ਨੇ ਇਸ ਮਾਮਲੇ ਵਿਚ ਕਾਫੀ ਅਹਿਮ ਸਫਲਤਾ ਹਾਸਲ ਕੀਤੀ ਹੈ। ਪਰ ਦੂਜੇ ਪਾਸੇ ਜਦ ਅਸੀਂ ਪੰਜਾਬ ਬਾਰੇ ਝਾਤ ਮਾਰਦੇ ਹਾਂ ਤਾਂ ਸਾਨੂੰ ਹੋਰ ਵੀ ਬੇਹੱਦ ਨਿਰਾਸ਼ਾ ਦਾ ਸਾਹਮਣਾ ਕਰਨਾ ਪੈਂਦਾ ਹੈ। ਪੰਜਾਬ ਵਿਚ ਤਾਂ ਕਿਸੇ ਨੂੰ ਵੀ ਪੱਗ ਦੀ ਸ਼ਾਨ ਅਤੇ ਮਰਿਆਦਾ ਬਾਰੇ ਜਾਗ੍ਰਿਤ ਕਰਨ ਦੀ ਕੋਈ ਖਾਸ ਜ਼ਰੂਰਤ ਨਹੀਂ। ਪਰ ਫਿਰ ਵੀ ਪੰਜਾਬ ਵਿਚ ਸਰਕਾਰੀ ਅਧਿਕਾਰੀਆਂ ਖਾਸਕਰ ਪੁਲਿਸ ਵੱਲੋਂ ਲੋਕਾਂ ਦੀ ਪੱਗ ਦੀ ਬੇਅਦਬੀ ਦੀਆਂ

ਘਟਨਾਵਾਂ ਲਗਾਤਾਰ ਵਾਪਰ ਰਹੀਆਂ ਹਨ, ਇਥੋਂ ਤੱਕ ਕਿ ਮੁਜ਼ਾਹਰਾ ਕਰਨ ਜਾਂ ਰੋਸ ਪ੍ਰਗਟ ਕਰ ਰਹੀਆਂ ਬੀਬੀਆਂ ਨੂੰ ਰੋਕਣ ਸਮੇਂ ਉਨ੍ਹਾਂ ਦੇ ਸਿਰਾਂ ਉਪਰ ਲਈਆਂ ਚੁੰਨੀਆਂ ਨਾਲ ਵੀ ਕਦੇ ਲਿਹਾਜ਼ ਨਹੀਂ ਵਰਤਿਆ ਜਾਂਦਾ। ਪੰਜਾਬ ਵਿਚ ਇਸ ਸਮੇਂ ਅਕਾਲੀ-ਭਾਜਪਾ ਦੀ ਸਰਕਾਰ ਹੈ। ਬੀਬੀ ਹਰਸਿਮਰਤ ਕੌਰ ਬਾਦਲ ਵੀ ਅਕਾਲੀ ਦਲ ਦੀ ਟਿਕਟ ’ਤੇ ਜਿੱਤ ਕੇ ਪਾਰਲੀਮੈਂਟ ਵਿਚ ਪੁੱਜੇ ਹਨ ਅਤੇ ਉਹ ਅਕਾਲੀ ਦਲ ਦੇ ਸਭ ਤੋਂ ਅਹਿਮ ਅਤੇ ਇਤਿਹਾਸਕ ਪਰਿਵਾਰ ਦੀ ਮੈਂਬਰ ਹੈ। ਇਸ ਨਾਤੇ ਅਸੀਂ ਉਨ੍ਹਾਂ ਵੱਲੋਂ ਇਹ ਤਵੱਕੋ ਕਰ ਸਕਦੇ ਹਾਂ ਕਿ ਵਿਦੇਸ਼ਾਂ ਵਿਚ ਸਿੱਖਾਂ ਦੀ ਪੱਗੜੀ ਬਾਰੇ ਫਿਕਰ ਕਰਨ ਦੇ ਨਾਲ-ਨਾਲ ਪੰਜਾਬ ਵਿਚ ਜੋ ਕੁਝ ਵਾਪਰ ਰਿਹਾ ਹੈ, ਉਸ ਵੱਲ ਵੀ ਉਹ ਜ਼ਰੂਰ ਨਜ਼ਰ ਮਾਰਨ। ਇਸ ਸਾਲ ਦੇ ਆਰੰਭ ਵਿਚ ਕ੍ਰਿਕਟ ਕੱਪ ਮੌਕੇ ਮੋਹਾਲੀ ਵਿਖੇ ਰੋਸ ਪ੍ਰਗਟ ਕਰ ਰਹੇ ਫਾਰਮਾਸਿਸਟਾਂ ਦੀ ਕੁੱਟਮਾਰ ਕਰਦਿਆਂ ਜਿਸ ਤਰ੍ਹਾਂ ਇਕ ਸਿੱਖ ਨੌਜਵਾਨ ਦੀ ਪੱਗੜੀ ਉਤਾਰ ਕੇ ਪੁਲਿਸ ਅਧਿਕਾਰੀਆਂ ਨੇ ਉਸ ਨੂੰ ਬੇਇੱਜ਼ਤ ਤੇ ਜ਼ਲੀਲ ਕੀਤਾ ਸੀ, ਉਸ ਬਾਰੇ ਪੂਰੀ ਦੁਨੀਆਂ ਵਿਚ ਰੌਲਾ ਪਿਆ ਸੀ। ਪੂਰੀ ਦੁਨੀਆਂ ਦੇ ਸਿੱਖਾਂ ਵੱਲੋਂ ਹੀ ਦਬਾਅ ਪਾਏ ਜਾਣ ਬਾਅਦ ਭਾਵੇਂ ਸਰਕਾਰ ਨੇ ਦੋਸ਼ੀ ਪੁਲਿਸ ਅਧਿਕਾਰੀਆਂ ਖਿਲਾਫ ਕਾਰਵਾਈ ਕਰਨ ਦਾ ਐਲਾਨ ਕੀਤਾ ਸੀ, ਪਰ ਸਿੱਖਾਂ ਦੀ ਜਨਮ ਭੂਮੀ ਪੰਜਾਬ ਅੰਦਰ ਅਜਿਹੀ ਵਾਪਰੀ ਸ਼ਰਮਨਾਕ ਕਾਰਵਾਈ ਨੇ ਬਹੁਤ ਸਵਾਲ ਖੜ੍ਹੇ ਕਰ ਦਿੱਤੇ ਸਨ ਕਿ ਪੰਜਾਬ ਵਿਚ ਅਕਾਲੀ ਦਲ ਦੀ ਸਰਕਾਰ ਦੌਰਾਨ ਜੇਕਰ ਇਹ ਘਟਨਾਵਾਂ ਵਾਪਰ ਰਹੀਆਂ ਹਨ ਤਾਂ ਉਥੇ ਸਿੱਖੀ ਕਿੰਨੀ ਕੁ ਮਹਿਫੂਜ਼ ਹੈ? ਇਹ ਘਟਨਾ **28** ਮਾਰਚ **2011** ਨੂੰ ਮੋਹਾਲੀ ਵਿਖੇ ਰੋਸ ਪ੍ਰਗਟ ਕਰਨ ਜਾ ਰਹੇ ਫਾਰਮਸਿਸਟਾਂ ਦੀ ਪੁਲਿਸ ਵੱਲੋਂ ਕੀਤੀ ਕੁੱਟਮਾਰ ਦੌਰਾਨ ਸਾਹਮਣੇ ਆਈ ਸੀ। ਇਸ ਤੋਂ ਬਾਅਦ ਮੁੱਖ ਮੰਤਰੀ ਪੰਜਾਬ ਸ. ਪ੍ਰਕਾਸ਼ ਸਿੰਘ ਬਾਦਲ ਦੇ ਜੱਦੀ ਪਿੰਡ ਬਾਦਲ ਵਿਖੇ ਪਿਛਲੇ ਤਿੰਨ-ਚਾਰ ਮਹੀਨਿਆਂ ਤੋਂ ਮੁਲਾਜ਼ਮ ਲਗਾਤਾਰ ਮੁਜ਼ਾਹਰੇ ਜਾਂ ਰੋਸ ਰੈਲੀਆਂ ਕਰਨ ਲਈ ਜਾਂਦੇ ਰਹੇ ਹਨ। ਉਥੇ ਮੁੱਖ ਮੰਤਰੀ ਦੇ ਸਮਾਗਮਾਂ ਵਿਚ ਵਿਘਨ ਪੈਣ ਤੋਂ ਰੋਕਣ ਲਈ ਅਜਿਹੇ ਮੁਲਾਜ਼ਮਾਂ ਉਪਰ ਪੁਲਿਸ ਦਰਜਨ ਤੋਂ ਵੱਧ ਵਾਰ ਲਾਠੀਚਾਰਜ ਕਰ ਚੁੱਕੀ ਹੈ, ਜਿਸ ਦੌਰਾਨ ਮੁਲਾਜ਼ਮਾਂ ਦੀਆਂ ਪੱਗਾਂ ਲੱਥਦੀਆਂ ਰਹੀਆਂ ਹਨ। ਅਨੇਕਾਂ ਥਾਵਾਂ ਉਪਰ ਰੋਸ ਪ੍ਰਗਟ ਕਰਦੀਆਂ ਸਿੱਖ ਬੀਬੀਆਂ ਵੀ ਪੁਲਿਸ ਦੇ ਗੁੱਸੇ ਦਾ ਸ਼ਿਕਾਰ ਹੁੰਦੀਆਂ ਹਨ, ਜਿਥੇ ਉਨ੍ਹਾਂ ਦੇ ਸਿਰਾਂ

ਦੀਆਂ ਚੁੰਨੀਆਂ ਲਾਹੀਆਂ ਜਾਂਦੀਆਂ ਰਹੀਆਂ ਹਨ। ਬੀਤੇ ਹਫ਼ਤੇ ਗਿੱਦੜਬਾਹਾ ਦੇ ਇਕ ਪਿੰਡ ਵਿਚ ਬੀਬੀ ਹਰਸਿਮਰਤ ਕੌਰ ਬਾਦਲ ਦੇ ਸਾਹਮਣੇ ਇਕ ਅਕਾਲੀ ਸਰਪੰਚ ਵੱਲੋਂ ਇਕ ਔਰਤ ਨੂੰ ਕੁਟਾਪਾ ਚਾੜ੍ਹਨ ਦੀ ਘਟਨਾ ਵੀ ਇਸੇ ਲੜੀ ਦੀ ਕੜੀ ਹੈ। ਚੰਡੀਗੜ੍ਹ ਵਿਖੇ ਵੀ ਅਨੇਕਾਂ ਵਾਰ ਰੋਸ ਮਾਰਚ ਕਰਨ ਗਏ ਸਿੱਖਾਂ ਦੀਆਂ ਪੱਗਾਂ ਲਾਹੁਣ ਦੀਆਂ ਘਟਨਾਵਾਂ ਵਾਪਰੀਆਂ ਹਨ। ਪਰ ਸਰਕਾਰ ਨੇ ਕਦੇ ਵੀ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ। ਨਾ ਕਦੇ ਪੁਲਿਸ ਅਧਿਕਾਰੀਆਂ ਨੂੰ ਅਜਿਹੀ ਟ੍ਰੇਨਿੰਗ ਦੇਣ ਦਾ ਕਦਮ ਚੁੱਕਿਆ ਹੈ, ਜਿਸ ਦੌਰਾਨ ਉਨ੍ਹਾਂ ਨੂੰ ਸਿੱਖਾਂ ਦੀ ਪੱਗੜੀ ਦੀ ਸ਼ਾਨ ਅਤੇ ਇਤਿਹਾਸ ਬਾਰੇ ਜਾਣਕਾਰੀ ਦੇਣ ਦੌਰਾਨ ਇਹ ਗੱਲ ਯਕੀਨੀ ਬਣਾਉਣ ਲਈ ਪ੍ਰਬੰਧ ਕੀਤਾ ਜਾਵੇ ਕਿ ਰੋਸ ਮੁਜ਼ਾਹਰਿਆਂ, ਧਰਨਿਆਂ ਦੌਰਾਨ ਉਨ੍ਹਾਂ ਨਾਲ ਨਿਪਟਦਿਆਂ ਸਿੱਖਾਂ ਦੀ ਪੱਗ ਦਾ ਪੂਰੀ ਤਰ੍ਹਾਂ ਖਿਆਲ ਰੱਖਿਆ ਜਾਵੇ। ਜੇਕਰ ਅਸੀਂ ਬਾਹਰਲੇ ਮੁਲਕਾਂ ਵਿਚ ਹਵਾਈ ਅੱਡਿਆਂ ਉਪਰ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਕਦਰ ਕਰਨ ਅਤੇ ਉਨ੍ਹਾਂ ਪੱਗੜੀ ਦਾ ਹਰ ਲਿਹਾਜ਼ ਨਾਲ ਸਤਿਕਾਰ ਕੀਤੇ ਜਾਣ ਦੀ ਮੰਗ ਕਰਦੇ ਹਾਂ ਤਾਂ ਆਪਣੇ ਦੇਸ਼ ਵਿਚ ਤਾਂ ਅਜਿਹਾ ਹੋਣਾ ਹੋਰ ਵੀ ਬੇਹੱਦ ਜ਼ਰੂਰੀ ਹੈ। ਇਸ ਕਰਕੇ ਸਾਡੀ ਬੀਬੀ ਹਰਸਿਮਰਤ ਕੌਰ ਬਾਦਲ ਅਤੇ ਉਨ੍ਹਾਂ ਦੇ ਪਰਿਵਾਰ ਅਤੇ ਅਕਾਲੀ ਦਲ ਦੇ ਆਗੂਆਂ ਨੂੰ ਇਹ ਪੁਰਜ਼ੋਰ ਬੇਨਤੀ ਹੈ ਕਿ ਜਿਸ ਤਰ੍ਹਾਂ ਉਹ ਬਾਹਰਲੇ ਮੁਲਕਾਂ ਵਿਚ ਪੱਗੜੀ ਬਾਰੇ ਚਿੰਤਾ ਜ਼ਾਹਿਰ ਕਰਦੇ ਹਨ, ਉਸ ਤੋਂ ਵਧੇਰੇ ਸ਼ਿੱਦਤ ਨਾਲ ਉਹ ਪੰਜਾਬ ਅੰਦਰ ਪੱਗ ਦੀ ਇੱਜ਼ਤ ਬਣਾਉਣ ਵੱਲ ਧਿਆਨ ਦੇਣ, ਨਹੀਂ ਤਾਂ ਉਨ੍ਹਾਂ ਵੱਲੋਂ ਕੀਤੀ ਗਈ ਅਜਿਹੀ ਬਿਆਨਬਾਜ਼ੀ ਨੂੰ ਮਹਿਜ਼ ਵੋਟਾਂ ਬਟੋਰਨ ਖਾਤਿਰ ਕੀਤੀ ਜਾਂਦੀ ਬਿਆਨਬਾਜ਼ੀ ਹੀ ਸਮਝਿਆ ਜਾਵੇਗਾ।

00

# ਪੰਜਾਬ 'ਚ ਚੋਣ ਗਹਿਮਾ-ਗਹਿਮੀ ਹੋਈ ਤੇਜ਼

## ਅੰਕ 51, 15-21 ਦਸੰਬਰ, 2011

ਪੰਜਾਬ ਦੀਆਂ ਵਿਧਾਨ ਸਭਾ ਚੋਣਾਂ 13 ਫਰਵਰੀ ਨੂੰ ਹੋਣ ਦੀ ਸੰਭਾਵਨਾ ਬਣ ਗਈ ਹੈ। ਪੂਰੇ ਪੰਜਾਬ ਵਿਚ ਇਸ ਸਮੇਂ ਰਾਜਸੀ ਮਾਹੌਲ ਚੋਣਾਂ ਲਈ ਮਘ ਉਠਿਆ ਹੈ। ਪੰਜਾਬ ਵਿਚ ਦਾਖਲ ਹੁੰਦਿਆਂ ਹੀ ਮੈਨੂੰ ਇਥੇ ਚੋਣਾਂ ਹੋਣ ਬਾਰੇ ਅਹਿਸਾਸ ਹੋਣਾ ਸ਼ੁਰੂ ਹੋ ਗਿਆ। ਕਿਉਂਕਿ ਜਿੱਧਰ ਦੇਖੋ, ਵੱਡੇ-ਵੱਡੇ ਹੋਰਡਿੰਗ, ਪੋਸਟਰ ਅਤੇ ਹੋਰ ਪ੍ਰਚਾਰ ਸਮੱਗਰੀ ਨਾਲ ਪੰਜਾਬ ਦੇ ਚੌਕ, ਕੰਧਾਂ ਅਤੇ ਹੋਰ ਸਥਾਨ ਭਰੇ ਨਜ਼ਰ ਆਉਂਦੇ ਹਨ। ਅਨੇਕਾਂ ਸ਼ਹਿਰਾਂ ਵਿਚ ਵੱਖ-ਵੱਖ ਪਾਰਟੀਆਂ ਦੀਆਂ ਰੈਲੀਆਂ, ਮੀਟਿੰਗਾਂ ਹੋ ਰਹੀਆਂ ਹਨ। ਇਕ ਦਿਨ ਵਿਚ ਕਈ ਸ਼ਹਿਰਾਂ ਵਿਚ ਜਾਣ ਦਾ ਮੌਕਾ ਮਿਲਣ 'ਤੇ ਮੈਂ ਦੇਖਿਆ ਕਿ ਲੋਕ ਹਰ ਪਾਸੇ ਚੋਣਾਂ ਬਾਰੇ ਹੀ ਵਿਚਾਰ ਚਰਚਾ ਕਰਦੇ ਨਜ਼ਰ ਆ ਰਹੇ ਹਨ। ਭਾਵੇਂ ਅਮਰੀਕਾ ਵਿਚ ਵੀ ਅੱਜਕੱਲ੍ਹ ਜਿਥੇ ਵੀ ਚਾਰ ਪੰਜਾਬੀ ਇਕੱਠੇ ਹੁੰਦੇ ਹਨ, ਤਾਂ ਪੰਜਾਬ ਦੀਆਂ ਚੋਣਾਂ ਦੀ ਚਰਚਾ ਚੱਲ ਹੀ ਪੈਂਦੀ ਹੈ। ਲਗਭਗ ਅਜਿਹਾ ਹੀ ਮਾਹੌਲ ਇਸ ਸਮੇਂ ਪੰਜਾਬ ਵਿਚ ਵੀ ਬਣਿਆ ਹੋਇਆ ਹੈ। ਕਿਸੇ ਵੀ ਵਿਆਹ-ਸ਼ਾਦੀ ਜਾਂ ਹੋਰ ਕਿਸੇ ਤਰ੍ਹਾਂ ਦੇ ਸਮਾਗਮ ਵਿਚ ਲੋਕ ਇਕੱਠੇ ਹੋਣ ਤਾਂ ਚਰਚਾ ਦਾ ਮੁੱਖ ਵਿਸ਼ਾ ਚੋਣਾਂ ਹੀ ਬਣਿਆ ਰਹਿੰਦਾ ਹੈ। ਪਹਿਲੀਆਂ ਆਮ ਹੁੰਦੀਆਂ ਚੋਣਾਂ ਵਿਚ ਮੁੱਖ ਮੁਕਾਬਲਾ ਕਾਂਗਰਸ ਅਤੇ ਅਕਾਲੀ ਦਲ ਦਰਮਿਆਨ ਹੁੰਦਾ ਰਿਹਾ ਹੈ। ਪਰ ਇਸ ਵਾਰ ਇਕ ਤੀਜੀ ਧਿਰ ਵੀ ਬੜੀ ਮਜ਼ਬੂਤੀ ਨਾਲ ਉਭਰ ਕੇ ਸਾਹਮਣੇ ਆਈ ਨਜ਼ਰ ਆ ਰਹੀ ਹੈ। ਪੀਪਲਜ਼ ਪਾਰਟੀ ਆਫ ਪੰਜਾਬ ਦੇ ਆਗੂ ਮਨਪ੍ਰੀਤ ਸਿੰਘ ਬਾਦਲ ਦੀ ਅਗਵਾਈ ਹੇਠ ਖੱਬੇ-ਪੱਖੀਆਂ ਅਤੇ ਬਰਨਾਲਾ ਅਕਾਲੀ ਦਲ ਦਾ ਬਣਿਆ ਤੀਜਾ ਫਰੰਟ ਹਰ ਥਾਂ ਆਪਣੀ ਹਾਜ਼ਰੀ ਲੁਆ ਰਿਹਾ ਹੈ। ਇਸ ਤਰ੍ਹਾਂ ਪੰਜਾਬ ਵਿਚ ਇਸ ਵਾਰ ਲਗਭਗ ਸਾਰੀ ਥਾਈਂ ਤਿੰਨ ਧਿਰੀ ਮੁਕਾਬਲੇ ਹੋਣ ਦੇ ਆਸਾਰ ਬਣਦੇ ਜਾ ਰਹੇ ਹਨ।

ਚੋਣਾਂ ਨੇੜੇ ਆ ਰਹੀਆਂ ਹੋਣ ਕਰਕੇ ਹੁਣ ਸਿਆਸੀ ਜੋੜ-ਤੋੜ ਵੀ ਤੇਜ਼ ਹੋ ਗਏ ਹਨ। ਸਾਰੀਆਂ ਹੀ ਪਾਰਟੀਆਂ ਇਕ-ਦੂਜੇ ਦੇ ਨਾਰਾਜ਼ ਆਗੂ, ਵਰਕਰਾਂ ਨੂੰ ਆਪਣੇ ਨਾਲ ਜੋੜਨ ਦੇ ਯਤਨਾਂ ਵਿਚ ਲੱਗੀਆਂ ਹੋਈਆਂ ਹਨ। ਬਹੁਤ ਸਾਰੇ ਆਗੂਆਂ ਵੱਲੋਂ ਆਪਣੀਆਂ ਛੱਡ ਕੇ ਦੂਸਰੀਆਂ ਪਾਰਟੀਆਂ ਵਿਚ ਸ਼ਾਮਲ ਹੋਣ ਦੇ ਐਲਾਨ ਵੀ ਹੁੰਦੇ ਹਨ। ਸਾਰੇ ਪ੍ਰਚਾਰ ਮਾਧਿਅਮਾਂ ਅਖ਼ਬਾਰ ਅਤੇ ਇਲੈਕਟ੍ਰਾਨਿਕ ਮੀਡੀਏ ਵਿਚ ਚੋਣਾਂ ਦਾ ਹੀ ਪ੍ਰਚਾਰ ਚੱਲ ਰਿਹਾ ਹੈ। ਇਲੈਕਟ੍ਰਾਨਿਕ ਮੀਡੀਏ ਵਿਚ ਵਧੇਰੇ ਪ੍ਰਚਾਰ ਅਕਾਲੀ ਦਲ ਖਾਸ ਕਰਕੇ ਬਾਦਲ ਪਰਿਵਾਰ ਦੇ ਹੱਕ ਵਿਚ ਹੋ ਰਿਹਾ ਹੈ। ਇਹ ਆਮ ਦੋਸ਼ ਲੱਗ ਰਹੇ ਹਨ ਕਿ ਪੰਜਾਬ ਦੇ ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਇਲੈਕਟ੍ਰਾਨਿਕ ਮੀਡੀਏ 'ਤੇ ਕਬਜ਼ਾ ਕੀਤਾ ਹੋਇਆ ਹੈ ਅਤੇ ਇਸ ਮੀਡੀਏ ਹੋਰ ਕਿਸੇ ਦੀ ਵੀ ਆਵਾਜ਼ ਉਠਾਉਣ ਉਤੇ ਰੋਕ ਲਗਾਈ ਹੋਈ ਹੈ। ਪੰਜਾਬ ਚੋਣਾਂ ਇਸ ਵਾਰ ਵੱਡੇ ਸਿਆਸੀ ਆਗੂਆਂ ਲਈ ਵੱਡੇ ਵੱਕਾਰ ਦਾ ਸੁਆਲ ਬਣੀਆਂ ਹੋਈਆਂ ਹਨ, ਖਾਸ ਕਰ ਸੁਖਬੀਰ ਸਿੰਘ ਬਾਦਲ, ਕੈਪਟਨ ਅਮਰਿੰਦਰ ਸਿੰਘ ਅਤੇ ਮਨਪ੍ਰੀਤ ਸਿੰਘ ਬਾਦਲ ਇਨ੍ਹਾਂ ਚੋਣਾਂ ਵਿਚ ਆਪਣਾ ਭਵਿੱਖ ਦਾਅ ਉਪਰ ਲੱਗਿਆ ਦੇਖਦੇ ਹਨ। ਜਿਥੇ ਪਹਿਲੇ ਦੋਵੇਂ ਨੇਤਾਵਾਂ ਸ. ਬਾਦਲ ਅਤੇ ਕੈਪਟਨ 'ਚੋਂ ਜਿਹੜਾ ਵੀ ਇਸ ਵਾਰ ਨਾ ਜਿੱਤਿਆ,

ਉਸ ਦੇ ਭਵਿੱਖ ਦੇ ਰਾਜਨੀਤਿਕ ਜੀਵਨ ਉਪਰ ਵੱਡੇ ਸੁਆਲੀਆ ਚਿੰਨ੍ਹ ਲੱਗ ਸਕਦੇ ਹਨ, ਜਦਕਿ ਮਨਪ੍ਰੀਤ ਸਿੰਘ ਬਾਦਲ ਲਈ ਇਹ ਵੱਡੀ ਚੁਣੌਤੀ ਹੈ ਕਿ ਜੇਕਰ ਉਹ ਆਪਣੀ ਚੰਗੀ ਕਾਰਗੁਜ਼ਾਰੀ ਨਾ ਦਿਖਾ ਸਕੇ ਤਾਂ ਉਨ੍ਹਾਂ ਲਈ ਇਸ ਹਾਲਤ ਵਿਚ ਆਪਣਾ ਰਾਜਸੀ ਭਵਿੱਖ ਕਾਇਮ ਰੱਖ ਸਕਣਾ ਮੁਸ਼ਕਿਲ ਹੋਵੇਗਾ। ਅਜਿਹੀ ਸਥਿਤੀ ਵਿਚ ਇਹ ਆਗੂ ਵਿਧਾਨ ਸਭਾ ਚੋਣਾਂ ਨੂੰ ਕਰੋ ਜਾਂ ਮਰੋ ਦੇ ਤੌਰ 'ਤੇ ਲੈ ਰਹੇ ਹਨ। ਇਸੇ ਕਾਰਨ ਪੰਜਾਬ ਅੰਦਰ ਆਮ ਚਰਚਾ ਹੈ ਕਿ ਇਹ ਚੋਣਾਂ ਇਤਿਹਾਸ ਵਿਚ ਸਭ ਤੋਂ ਮਹਿੰਗੀਆਂ ਚੋਣਾਂ ਹੋਣਗੀਆਂ। ਹਰ ਹਲਕੇ ਵਿਚ ਹਰ ਉਮੀਦਵਾਰ ਘੱਟੋ-ਘੱਟ ਪੰਜ ਕਰੋੜ ਤੋਂ ਲੈ ਕੇ **15-20** ਕਰੋੜ ਰੁਪਏ ਤੱਕ ਖਰਚਣ ਦੀ ਚਰਚਾ ਹੈ। ਅਜਿਹੀ ਚਰਚਾ ਨੂੰ ਧਿਆਨ ਵਿਚ ਰੱਖਦਿਆਂ ਨਸ਼ਿਆਂ ਅਤੇ ਤਾਕਤ ਦੀ ਵੱਡੇ ਪੱਧਰ 'ਤੇ ਵਰਤੋਂ ਦੇ ਵੀ ਖਦਸ਼ੇ ਵੀ ਜ਼ਾਹਿਰ ਹੋ ਰਹੇ ਹਨ। ਭਵਿੱਖ ਦਾਅ ਉਪਰ ਲੱਗਿਆ ਹੋਣ ਕਾਰਨ ਕਈ ਆਗੂ ਉਤਾਵਲੇਪਣ ਵਿਚ ਮੰਦੀ ਭਾਸ਼ਾ ਵਰਤਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਜ਼ਿੰਮੇਵਾਰ ਅਹੁਦਿਆਂ ਉਪਰ ਰਹੇ ਕਈ ਆਗੂ ਇਕ ਦੂਜੇ ਵਿਰੁੱਧ ਦੁਸ਼ਮਣਾਂ ਵਾਲਾ ਰੁਖ਼ ਅਖਤਿਆਰ ਕਰਕੇ ਚੱਲ ਰਹੇ ਹਨ। ਹਾਲਾਂਕਿ ਅਜਿਹੇ ਆਗੂਆਂ ਦੀ ਬੋਲ-ਬਾਣੀ ਨੂੰ ਪੰਜਾਬ ਦੇ ਲੋਕ ਘੱਟ ਹੀ ਪਸੰਦ ਕਰਦੇ ਹਨ ਪਰ ਫਿਰ ਵੀ ਸਿਆਸੀ ਹੋੜ ਵਿਚ ਲੱਗੇ ਇਹ ਆਗੂ ਅਜਿਹੀ ਦੂਸ਼ਨਬਾਜ਼ੀ ਅਤੇ ਚਿੱਕੜ ਉਛਾਲੀ ਵਿਚ ਰੁੱਝੇ ਹੋਏ ਹਨ। ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਕੈਪਟਨ ਅਮਰਿੰਦਰ ਸਿੰਘ ਇਸ ਮਾਮਲੇ ਵਿਚ ਕੁਝ ਵਧੇਰੇ ਹੀ ਬੜਬੋਲੇ ਹੋ ਕੇ ਚੱਲ ਰਹੇ ਹਨ।

ਪੰਜਾਬ ਵਿਧਾਨ ਸਭਾ ਚੋਣਾਂ ਵਿਚ ਜਿਥੇ ਅਕਾਲੀ-ਭਾਜਪਾ ਗਠਜੋੜ ਆਪਣੇ ਵੱਲੋਂ ਪਿਛਲੇ ਪੰਜ ਸਾਲਾਂ ਦੌਰਾਨ ਕੀਤੇ ਗਏ ਵਿਕਾਸ ਕਾਰਜਾਂ ਦੇ ਸੋਹਲੇ ਗਾਏ ਜਾਂਦੇ ਹਨ, ਉਥੇ ਹੀ ਕਾਂਗਰਸ ਵੱਲੋਂ ਅਕਾਲੀ-ਭਾਜਪਾ ਆਗੂਆਂ ਉਪਰ ਭ੍ਰਿਸ਼ਟਾਚਾਰ, ਕੁਨਬਾਪ੍ਰਵਰੀ ਅਤੇ ਕਾਂਗਰਸੀ ਵਰਕਰਾਂ ਵਿਰੁੱਧ ਸਿਆਸੀ ਵਧੀਕੀਆਂ ਤੇ ਵਿਤਕਰੇਬਾਜ਼ੀ ਦੇ ਦੋਸ਼ ਲਗਾਏ ਜਾ ਰਹੇ ਹਨ। ਕਾਂਗਰਸ ਆਗੂਆਂ ਦਾ ਆਮ ਕਰਕੇ ਇਹ ਪ੍ਰਚਾਰ ਹੈ ਕਿ ਅਕਾਲੀ-ਭਾਜਪਾ ਰਾਜ ਦੌਰਾਨ ਕੇਂਦਰ ਸਰਕਾਰ ਵੱਲੋਂ ਆਈਆਂ ਯੋਜਨਾਵਾਂ ਦਾ ਪੂਰਾ ਲਾਭ ਨਹੀਂ ਉਠਾਇਆ ਜਾ ਸਕਿਆ। ਜਦਕਿ ਅਕਾਲੀ-ਭਾਜਪਾ ਸਰਕਾਰ ਦਾ ਕਹਿਣਾ ਹੈ ਕਿ ਉਨ੍ਹਾਂ ਦੇ ਰਾਜ ਦੌਰਾਨ ਪੂਰੇ ਪੰਜਾਬ ਵਿਚ ਬੁਨਿਆਦੀ ਢਾਂਚੇ ਦਾ ਕਾਇਆ-ਕਲਪ ਕਰ ਦਿੱਤਾ ਗਿਆ ਹੈ। ਸਾਰੇ ਰਾਜ ਦੇ ਵੱਡੇ ਸ਼ਹਿਰ ਹਾਈਵੇਜ਼ ਨਾਲ ਜੋੜ ਦਿੱਤੇ ਗਏ ਹਨ। ਤਿੰਨ ਲੱਖ ਦੇ ਕਰੀਬ ਨਵੇਂ ਸਰਕਾਰੀ ਰੋਜ਼ਗਾਰ ਦਿੱਤੇ ਗਏ ਹਨ। ਅਰਬਾਂ-ਖਰਬਾਂ ਦੇ ਨਿੱਜੀ ਖੇਤਰ ਵਿਚ ਪੂੰਜੀ ਨਿਵੇਸ਼ ਕਰਵਾਏ ਗਏ ਹਨ, ਜਿਸ ਨਾਲ ਰੋਜ਼ਗਾਰ ਦੇ ਵੱਡੇ ਮੌਕੇ ਪੈਦਾ ਹੋਏ ਹਨ ਅਤੇ ਰਾਜ ਦੀ ਮਾਲੀ ਹਾਲਤ ਵੀ ਵੱਧ ਕੇ ਦੁੱਗਣੀ ਹੋ ਗਈ ਹੈ। ਤੀਜੀ ਮੋਰਚੇ ਵੱਲੋਂ ਰਾਜ ਅੰਦਰ ਕਾਨੂੰਨ ਦਾ ਰਾਜ ਕਾਇਮ ਕਰਨ ਅਤੇ ਆਮ ਲੋਕਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਲਈ ਯਤਨ ਕੀਤੇ ਜਾਣ ਦੇ ਦਾਅਵੇ ਹੋ ਰਹੇ ਹਨ। ਉਹ ਸਵੱਛ ਰਾਜਨੀਤੀ ਅਤੇ ਭ੍ਰਿਸ਼ਟਾਚਾਰ ਮੁਕਤ ਪ੍ਰਸ਼ਾਸਨ ਦੀਆਂ ਵੀ ਗੱਲਾਂ ਕਰ ਰਹੇ ਹਨ। ਸ. ਮਨਪ੍ਰੀਤ ਸਿੰਘ ਬਾਦਲ ਦੀ ਅਗਵਾਈ ਵਿਚ ਹਰ ਹਲਕੇ ਵਿਚ ਕਾਫੀ ਪ੍ਰਭਾਵਸ਼ਾਲੀ ਇਕੱਠ ਵੀ ਹੋ ਰਹੇ ਹਨ, ਜਿਸ ਤੋਂ ਰਾਜਸੀ ਮਾਹਿਰਾਂ ਵਿਚ ਇਹ ਵੀ ਚਰਚਾ ਚਲਦੀ ਹੈ ਕਿ ਉਹ ਚੋਣਾਂ ਦੌਰਾਨ ਦੋਵਾਂ ਧਿਰਾਂ ਕਾਂਗਰਸ ਅਤੇ ਅਕਾਲੀ ਦਲ ਨੂੰ ਹੈਰਾਨੀਜਨਕ ਝਟਕੇ ਦੇ ਸਕਦੇ ਹਨ। ਕੁਝ ਵੀ ਹੋਵੇ ਤੀਜੀ ਧਿਰ ਦਾ ਉਭਰਨਾ ਪੰਜਾਬ ਦੇ ਰਾਜਸੀ

ਖੇਤਰ ਵਿਚ ਇਕ ਨਵੀਂ ਘਟਨਾ ਵਾਪਰੀ ਹੈ ਤੇ ਇਸ ਦਾ ਚੋਣਾਂ ਦੌਰਾਨ ਪ੍ਰਭਾਵ ਸਾਹਮਣੇ ਆਉਣਾ ਕੁਦਰਤੀ ਗੱਲ ਹੈ। ਇਹ ਵਰਤਾਰਾ ਆਪਣਾ ਪ੍ਰਭਾਵ ਕਿੰਨਾ ਕੁ ਦੇ ਸਕੇਗਾ, ਇਸ ਬਾਰੇ ਹਾਲੇ ਕੁਝ ਕਹਿਣਾ ਸਮੇਂ ਤੋਂ ਪਹਿਲਾਂ ਦੀ ਗੱਲ ਹੋਵੇਗੀ।

ਕੁਝ ਵੀ ਹੋਵੇ ਪੰਜਾਬ ਦਾ ਚੋਣ ਮਾਹੌਲ ਇਸ ਵੇਲੇ ਪੂਰੀ ਤਰ੍ਹਾਂ ਭਖ ਚੁੱਕਾ ਹੈ ਅਤੇ ਵੱਖ-ਵੱਖ ਪਾਰਟੀਆਂ ਵੱਲੋਂ ਆਪਣੇ ਉਮੀਦਵਾਰ ਇਸੇ ਮਹੀਨੇ ਐਲਾਨੇ ਜਾਣ ਦੀ ਸੰਭਾਵਨਾ ਹੈ। ਉਮੀਦਵਾਰਾਂ ਦੇ ਐਲਾਨ ਤੋਂ ਤੁਰੰਤ ਬਾਅਦ ਸਰਗਰਮੀਆਂ ਇਕਦਮ ਤੇਜ਼ ਹੋ ਜਾਣਗੀਆਂ। ਪੰਜਾਬ ਦੇ ਲੋਕ ਵੀ ਲੱਗਦਾ ਹੈ ਕਿ ਹੁਣ ਕਾਫੀ ਚੌਕਸ ਹੋਏ ਦਿਖਾਈ ਦਿੰਦੇ ਹਨ। ਉਹ ਕੱਟੜ ਹੋ ਕੇ ਕਿਸੇ ਇਕ ਧਿਰ ਦੇ ਹਮਾਇਤੀ ਹੋਣ ਦੀ ਥਾਂ ਸਾਰਿਆਂ ਦੀ ਹੀ ਗੱਲ ਸੁਣਨ ਦਾ ਯਤਨ ਕਰ ਰਹੇ ਹਨ। ਪਰ ਫੈਸਲਾ ਆਪਣੀ ਮਨਮਰਜ਼ੀ ਦਾ ਕਰਨਗੇ। ਵੋਟਰਾਂ ਅੰਦਰ ਆਇਆ ਰੁਝਾਨ ਚੰਗਾ ਸੰਕੇਤ ਸਮਝਿਆ ਜਾ ਰਿਹਾ ਹੈ ਅਤੇ ਇਸ ਰੁਝਾਨ ਨਾਲ ਹੈਰਾਨੀਜਨਕ ਨਤੀਜੇ ਵੀ ਸਾਹਮਣੇ ਆ ਸਕਦੇ ਹਨ।

**00**

# ਪੰਜਾਬ 'ਚ ਚੱਲ ਰਹੀ ਹੈ ਤੋੜ-ਤੜੱਈਏ ਦੀ ਰਾਜਨੀਤੀ

## ਅੰਕ 52, 22-28 ਦਸੰਬਰ, 2011

ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਦਾ ਬਿਗਲ ਵੱਜ ਚੁੱਕਾ ਹੈ। ਸਾਰੀਆਂ ਹੀ ਰਾਜਸੀ ਪਾਰਟੀਆਂ ਨੇ ਵੱਡੀਆਂ ਕਾਨਫਰੰਸਾਂ ਅਤੇ ਜਲਸਿਆਂ ਰਾਹੀਂ ਆਪੋ-ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰਨਾ ਸ਼ੁਰੂ ਕਰ ਦਿੱਤਾ ਹੈ। ਪਰ ਐਤਕੀਂ ਦੀਆਂ ਚੋਣਾਂ ਵਿਚ ਇਕ ਦੂਜੇ ਦੇ ਲੀਡਰਾਂ ਦੀ ਤੋੜ-ਤੜਾਈ ਦਾ ਕੰਮ ਕੁਝ ਜ਼ਿਆਦਾ ਹੀ ਭੱਖ ਗਿਆ ਹੈ। ਇਸ ਵਾਰ ਕਾਂਗਰਸ ਅਤੇ ਅਕਾਲੀ ਦਲ ਦੇ ਮੋਹਰੀ ਆਗੂਆਂ ਕੈਪਟਨ ਅਮਰਿੰਦਰ ਸਿੰਘ ਅਤੇ ਸ. ਸੁਖਬੀਰ ਸਿੰਘ ਬਾਦਲ ਦਾ ਵੱਕਾਰ ਤਾਂ ਦਾਅ 'ਤੇ ਲੱਗਿਆ ਹੀ ਹੈ, ਇਸ ਤੋਂ ਵੀ ਵਧੇਰੇ ਉਨ੍ਹਾਂ ਨੂੰ ਆਪਣਾ ਭਵਿੱਖ ਵੀ ਦਾਅ 'ਤੇ ਲੱਗਿਆ ਨਜ਼ਰ ਆ ਰਿਹਾ ਹੈ। ਇਸੇ ਕਾਰਨ ਇਹ ਆਗੂ ਇਨ੍ਹਾਂ ਚੋਣਾਂ ਨੂੰ ਬੇਹੱਦ ਵੱਕਾਰੀ ਬਣਾ ਕੇ ਲੜਨ ਜਾ ਰਹੇ ਹਨ। ਚੋਣਾਂ ਦੌਰਾਨ ਪੈਸੇ, ਨਸ਼ੇ ਅਤੇ ਆਗੂਆਂ ਦੀਆਂ ਖਰੀਦੋ-ਫਰੋਖਤ ਦੇ ਕਿੱਸੇ ਕਹਾਣੀਆਂ ਤਾਂ ਪਹਿਲਾਂ ਹੀ ਕਦੇ ਘੱਟ ਨਹੀਂ ਹੋਈਆਂ ਪਰ ਜਿਸ ਤਰ੍ਹਾਂ ਦੀ ਘਮਾਸਾਨੀ ਜੰਗ ਇਸ ਵਾਰ ਹੋਣ ਜਾ ਰਹੀ ਹੈ, ਇਸ ਤੋਂ ਲੱਗਦਾ ਹੈ ਕਿ ਐਤਕੀਂ ਪੰਜਾਬ ਵਿਚ ਸਾਰੀਆਂ ਗੱਲਾਂ ਬਹੁਤ ਹੀ ਵਿਆਪਕ ਪੈਮਾਨੇ ਉਪਰ ਵਰਤੀਆਂ ਜਾਣਗੀਆਂ। ਸਭ ਤੋਂ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਨੇ ਆਜ਼ਾਦ ਤੌਰ 'ਤੇ ਪੰਜਾਬੀਆਂ ਦੇ ਹੱਕਾਂ ਲਈ ਲੜਦੇ ਆ ਰਹੇ ਲੋਕ ਭਲਾਈ ਪਾਰਟੀ ਦੇ ਮੁਖੀ ਬਲਵੰਤ ਸਿੰਘ ਰਾਮੂਵਾਲੀਆ ਉਪਰ ਡੋਰੇ ਪਾਏ। ਸ. ਰਾਮੂਵਾਲੀਆ ਆਪਣੀ ਸਮੁੱਚੀ ਪਾਰਟੀ ਭੰਗ ਕਰਕੇ ਸਾਰਿਆਂ ਸਮੇਤ ਅਕਾਲੀ ਦਲ ਵਿਚ ਜਾ ਸ਼ਾਮਲ ਹੋਏ। ਹਾਲਾਂਕਿ ਭੰਗ ਹੋਈ ਲੋਕ ਭਲਾਈ ਪਾਰਟੀ ਦੇ ਕੁਝ ਆਗੂਆਂ ਨੇ ਬਾਅਦ ਵਿਚ ਪਾਰਟੀ ਦੀ ਆਜ਼ਾਦ ਹੋਂਦ ਕਾਇਮ ਰੱਖਣ ਦਾ ਐਲਾਨ ਵੀ ਕੀਤਾ ਹੈ। ਪੀਪਲਜ਼ ਪਾਰਟੀ ਆਫ ਪੰਜਾਬ ਇਸ ਵਾਰ ਇਕ ਨਵੀਂ ਰਾਜਸੀ ਪਾਰਟੀ ਵਜੋਂ ਸਾਹਮਣੇ ਆਈ ਹੈ। ਇਸ ਦੇ ਆਗੂ ਮਨਪ੍ਰੀਤ ਸਿੰਘ ਬਾਦਲ ਨੇ ਪਿਛਲੇ ਇਕ ਸਾਲ ਦੌਰਾਨ ਮੌਜੂਦਾ ਰਾਜਨੀਤੀ ਵਿਚ ਤਬਦੀਲੀਆਂ ਲਿਆਉਣ ਦੀ ਗੱਲ ਕੀਤੀ ਹੈ। ਇੰਨਾ ਹੀ ਨਹੀਂ, ਉਸ ਵੱਲੋਂ ਲਾਲ ਬੱਤੀ ਕਲਚਰ ਖ਼ਤਮ ਕਰਨ ਅਤੇ ਫੋਕੀ ਸ਼ੋਹਰਤ ਲਈ ਗੰਨਮੈਨ ਆਦਿ ਨਾਲ ਰੱਖਣ ਵਾਲੀਆਂ ਅਲਾਮਤਾਂ ਖਤਮ ਕਰਨ ਦਾ ਵੀ ਐਲਾਨ ਕੀਤਾ ਹੈ। ਸ. ਮਨਪ੍ਰੀਤ ਸਿੰਘ ਬਾਦਲ ਇਹ ਕਹਿੰਦੇ ਆਏ ਹਨ ਕਿ ਉਹ ਪੰਜਾਬ ਅੰਦਰ ਕਾਨੂੰਨ ਦਾ ਰਾਜ ਕਰਨ ਲਈ ਲੜ ਰਹੇ ਹਨ। ਕਾਂਗਰਸ ਨੇ ਹੁਣ ਇਸ ਪਾਰਟੀ ਵਿਚ ਵੀ ਵੱਡੀ ਸੰਨ੍ਹ ਲਾਈ ਹੈ। ਪੀਪਲਜ਼ ਪਾਰਟੀ ਦੇ ਦੋ ਮੋਢੀ ਆਗੂਆਂ ਜਗਬੀਰ ਸਿੰਘ ਬਰਾੜ ਅਤੇ ਕੁਸ਼ਲਦੀਪ ਸਿੰਘ ਢਿੱਲੋਂ ਨੇ ਪੀਪਲਜ਼ ਪਾਰਟੀ ਛੱਡ ਕੇ ਕਾਂਗਰਸ ਵਿਚ ਸ਼ਾਮਲ ਹੋਣ ਦਾ ਐਲਾਨ ਕੀਤਾ ਹੈ। ਪੀਪਲਜ਼ ਪਾਰਟੀ ਦੇ ਦੋਹਾਂ ਆਗੂਆਂ ਵੱਲੋਂ ਕੀਤੇ ਇਸ ਐਲਾਨ ਨੇ ਪੰਜਾਬ ਦੀ ਸਿਆਸਤ ਵਿਚ ਵੱਡੀ ਹਲਚਲ ਮਚਾ ਦਿੱਤੀ ਹੈ। ਇਕ ਪਾਸੇ ਇਨ੍ਹਾਂ ਆਗੂਆਂ ਦੇ ਜਾਣ ਨਾਲ ਪੀਪਲਜ਼ ਪਾਰਟੀ ਦੀ ਕਾਰਜਗੁਜ਼ਾਰੀ ਬਾਰੇ ਵੀ ਸੁਆਲੀਆ ਚਿੰਨ੍ਹ ਲੱਗੇ ਹਨ। ਪਰ ਨਾਲ ਹੀ ਕਾਂਗਰਸ ਵਿਚ ਗਏ ਆਗੂਆਂ ਵੱਲੋਂ ਕੀਤੇ ਫੈਸਲੇ ਨੂੰ ਲੋਕ 'ਵਿਸਾਹਘਾਤ' ਆਖ ਰਹੇ ਹਨ। ਸਾਰੀਆਂ ਹੀ ਪਾਰਟੀਆਂ ਦੇ ਆਗੂਆਂ ਵੱਲੋਂ ਕਿਹਾ ਜਾ ਰਿਹਾ ਹੈ ਕਿ ਬੱਸ ਚੋਣ ਜ਼ਾਬਤਾ ਲੱਗਣ ਦਾ ਐਲਾਨ ਹੋਣ ਦਿਓ, ਵੱਡੀ ਗਿਣਤੀ ਵਿਚ ਦੂਜੀ ਪਾਰਟੀ ਦੇ ਆਗੂ ਵਰਕਰ ਉਨ੍ਹਾਂ ਨਾਲ ਆ ਖੜ੍ਹੇ ਹੋਣਗੇ। ਅਜਿਹਾ ਕੁਝ

ਵਾਪਰਦਾ ਹੈ ਜਾਂ ਨਹੀਂ, ਇਹ ਤਾਂ ਅਜੇ ਸਮਾਂ ਹੀ ਦੱਸੇਗਾ ਪਰ ਇਹ ਗੱਲ ਸਾਬਤ ਹੋ ਰਹੀ ਹੈ ਕਿ ਸਾਰੀਆਂ ਹੀ ਰਾਜਸੀ ਪਾਰਟੀਆਂ ਸੱਤਾ 'ਤੇ ਕਬਜ਼ੇ ਲਈ ਐਨੀਆਂ ਹਾਬੜੀਆਂ ਹੋਈਆਂ ਹਨ ਕਿ ਹੁਣ ਆਪਣੀ ਪਾਰਟੀ ਪ੍ਰਤੀ ਵਫਾਦਾਰੀ, ਸਿਆਸਤ ਨਾਲ ਪ੍ਰਤੀਬੱਧਤਾ ਅਤੇ ਪਾਰਟੀ ਅਸੂਲਾਂ ਉਪਰ ਪਹਿਰੇਦਾਰੀ ਵਰਗੀਆਂ ਗੱਲਾਂ ਖੰਭ ਲਾ ਕੇ ਉੱਡ ਗਈਆਂ ਹਨ। ਇਕ ਦਿਨ ਪਹਿਲਾਂ ਤੱਕ ਆਦਰਸ਼ਵਾਦੀ ਗੱਲਾਂ ਕਰਨ ਵਾਲੇ ਆਗੂ ਦੂਜੇ ਦਿਨ ਟਟੀਹਰੀ ਵਾਂਗ ਉਡਾਰੀ ਮਾਰ ਕੇ ਦੂਜੀ ਪਾਰਟੀ ਦੀ ਛੱਤਰੀ 'ਤੇ ਜਾ ਬੈਠਦੇ ਹਨ।

ਅਕਾਲੀ ਦਲ ਬਰਨਾਲਾ ਨੇ ਮਨਪ੍ਰੀਤ ਸਿੰਘ ਬਾਦਲ ਦੀ ਅਗਵਾਈ ਵਿਚ ਬਣੇ ਤੀਜੇ ਫਰੰਟ ਵਿਚ ਸ਼ਾਮਲ ਹੋਣ ਦਾ ਫੈਸਲਾ ਕੀਤਾ ਸੀ ਅਤੇ ਪਿਛਲੇ ਕਾਫੀ ਸਮੇਂ ਤੋਂ ਤੀਜੇ ਫਰੰਟ ਦੀਆਂ ਸਰਗਰਮੀਆਂ ਵਿਚ ਉਹ ਵੱਧ-ਚੜ੍ਹ ਕੇ ਹਿੱਸਾ ਵੀ ਲੈਂਦੇ ਆ ਰਹੇ ਹਨ। ਪਰ ਅੰਦਰਖਾਤੇ ਇਸ ਪਾਰਟੀ ਦੇ ਆਗੂ ਕਾਂਗਰਸ ਨਾਲ ਅੱਖ ਮਟੱਕਾ ਕਰਦੇ ਰਹੇ ਹਨ। ਹੁਣ ਚਰਚਾ ਹੈ ਕਿ ਅਕਾਲੀ ਦਲ ਬਰਨਾਲਾ ਆਪਣਾ ਵਜੂਦ ਖਤਮ ਕਰਕੇ ਕਾਂਗਰਸ ਵਿਚ ਸ਼ਾਮਲ ਹੋਣ ਜਾ ਰਿਹਾ ਹੈ। ਬਰਨਾਲਾ ਦਲ ਦੇ ਸ. ਬਲਦੇਵ ਸਿੰਘ ਮਾਨ ਨੂੰ ਸੁਨਾਮ ਅਤੇ ਸ. ਸੁਰਜੀਤ ਸਿੰਘ ਬਰਨਾਲਾ ਦੇ ਸਪੁੱਤਰ ਗਗਨਜੀਤ ਸਿੰਘ ਬਰਨਾਲਾ ਨੂੰ ਧੂਰੀ ਹਲਕੇ ਤੋਂ ਚੋਣ ਲੜਾਏ ਜਾਣ ਦੀਆਂ ਅਟਕਲਾਂ ਚੱਲ ਰਹੀਆਂ ਹਨ। ਇਸੇ ਤਰ੍ਹਾਂ ਹੇਠਲੇ ਪੱਧਰ 'ਤੇ ਆਗੂਆਂ ਦਾ ਇੱਧਰ-ਉਧਰ ਹੋਣ ਦਾ ਰੁਝਾਨ ਕਾਫੀ ਚੱਲ ਰਿਹਾ ਹੈ।

2007 ਵਿਚ ਹੋਈਆਂ ਵਿਧਾਨ ਸਭਾ ਚੋਣਾਂ ਵਿਚ ਵੀ ਕੁਝ ਅਜਿਹੇ ਆਗੂ ਸਨ, ਜਿਹੜੇ ਇਕ ਦਿਨ ਪਹਿਲਾਂ ਅਕਾਲੀ ਦਲ ਜਾਂ ਕਾਂਗਰਸ ਵਿਚ ਸ਼ਾਮਲ ਹੋਏ ਅਤੇ ਦੂਜੇ ਦਿਨ ਉਹ ਨਵੀਂ ਪਾਰਟੀ ਦੇ ਉਮੀਦਵਾਰ ਐਲਾਨ ਦਿੱਤੇ ਗਏ। ਬਠਿੰਡਾ ਜ਼ਿਲ੍ਹੇ ਦੇ ਪੱਕਾ ਕਲਾਂ ਹਲਕੇ ਤੋਂ ਕਾਮਰੇਡ ਮੱਖਣ ਸਿੰਘ ਅਕਾਲੀ ਦਲ ਦੇ ਵਿਧਾਇਕ ਸਨ। ਪਰ ਐਨ ਆਖਰੀ ਦਿਨ ਉਹ ਛਾਲ ਮਾਰਕੇ ਕਾਂਗਰਸ ਵਿਚ ਜਾ ਪੁੱਜੇ ਅਤੇ ਕਾਂਗਰਸ ਦੇ ਉਮੀਦਵਾਰ ਬਣ ਗਏ। ਇਸੇ ਤਰ੍ਹਾਂ ਪਟਿਆਲਾ ਦੇ ਪਾਤੜਾਂ ਹਲਕੇ ਤੋਂ ਕਾਂਗਰਸ ਵਿਧਾਇਕ ਸ. ਨਿਰਮਲ ਸਿੰਘ ਐਨ ਆਖਰੀ ਦਿਨ ਅਕਾਲੀ ਦਲ ਵਿਚ ਸ਼ਾਮਲ ਹੋਏ ਸਨ ਅਤੇ ਉਸੇ ਦਿਨ ਪਾਰਟੀ ਦੇ ਉਮੀਦਵਾਰ ਐਲਾਨ ਦਿੱਤੇ ਗਏ ਸਨ। ਪਰ ਇਸ ਵਾਰ ਜਿਸ ਤਰ੍ਹਾਂ ਪਹਿਲਾਂ ਲੋਕ ਭਲਾਈ ਪਾਰਟੀ ਅਕਾਲੀ ਦਲ ਵਿਚ ਸ਼ਾਮਲ ਹੋਈ ਹੈ ਅਤੇ ਬਰਨਾਲਾ ਦਲ ਦੇ ਕਾਂਗਰਸ ਵਿਚ ਸ਼ਮਿਲਤ ਹੋਣ ਦੀ ਚਰਚਾ ਹੈ। ਪੀਪਲਜ਼ ਪਾਰਟੀ ਆਫ ਪੰਜਾਬ ਦੇ ਅਹਿਮ ਆਗੂਆਂ ਦਾ ਕਾਂਗਰਸ ਵਿਚ ਜਾਣਾ ਇਸ ਗੱਲ ਦਾ ਪ੍ਰਗਟਾਵਾ ਹੈ ਕਿ ਹੁਣ ਦਲ ਬਦਲੀ ਵਿਅਕਤੀਗਤ ਨਹੀਂ, ਸਗੋਂ ਵੱਡੇ ਪੈਮਾਨੇ ਉਪਰ ਸ਼ੁਰੂ ਹੋ ਗਈ ਹੈ। ਚੋਣ ਜ਼ਾਬਤਾ ਲਾਗੂ ਹੋਣ ਅਤੇ ਉਮੀਦਵਾਰਾਂ ਦੇ ਐਲਾਨ ਤੋਂ ਬਾਅਦ ਸਾਰੀਆਂ ਵੱਡੀਆਂ ਪਾਰਟੀਆਂ ਅੰਦਰ ਵੱਡੀ ਹਲਚਲ ਪੈਦਾ ਹੋਣ ਦੀਆਂ ਸੰਭਾਵਨਾਵਾਂ ਬਣੀਆਂ ਹੋਈਆਂ ਹਨ। ਟਿਕਟਾਂ ਦੇ ਚਾਹਵਾਨ ਆਗੂਆਂ ਵਿਚ ਜਿਨ੍ਹਾਂ ਨੂੰ ਟਿਕਟ ਨਾ ਮਿਲੀ, ਉਨ੍ਹਾਂ ਦੇ ਨਾਰਾਜ਼ ਹੋ ਕੇ ਦੂਜੇ ਪਾਸੇ ਮੂੰਹ ਕਰ ਲੈਣ ਦੀ ਸੰਭਾਵਨਾ ਤੋਂ ਕੋਈ ਇਨਕਾਰ ਨਹੀਂ ਕਰ ਰਿਹਾ ਹੈ। ਰੁੱਸੇ ਹੋਏ ਆਗੂ ਹੁਣੇ ਤੋਂ ਦੂਸਰੀਆਂ ਪਾਰਟੀਆਂ ਦੇ ਆਗੂਆਂ ਨਾਲ ਰਾਬਤਾ ਬਣਾਈ ਬੈਠੇ ਹਨ। ਇਸੇ ਕਾਰਨ ਕਾਂਗਰਸ, ਅਕਾਲੀ ਅਤੇ ਪੀਪਲਜ਼ ਪਾਰਟੀ ਦੇ ਆਗੂ ਇਹ ਦਾਅਵਾ ਕਰਦੇ ਅਤੇ ਦੁਹਰਾਉਂਦੇ ਰਹਿੰਦੇ ਹਨ ਕਿ ਚੋਣ ਜ਼ਾਬਤਾ ਲੱਗਦਿਆਂ ਹੀ ਦੂਜੀ ਪਾਰਟੀ ਵਿਚੋਂ ਵੱਡੀ ਗਿਣਤੀ ਆਗੂ ਉਨ੍ਹਾਂ ਦੀ ਪਾਰਟੀ ਵਿਚ ਆ ਸ਼ਾਮਲ ਹੋਣਗੇ। ਇੰਝ ਲੱਗਦਾ ਹੈ ਕਿ ਦਲ

ਬਦਲੀ ਦਾ ਇਹ ਰੁਝਾਨ ਕਿਸੇ ਇਕ ਪਾਰਟੀ ਤੱਕ ਸੀਮਤ ਨਹੀਂ। ਕਾਂਗਰਸ ਪਾਰਟੀ ਅੰਦਰ ਵੀ ਇਕ-ਇਕ ਹਲਕੇ ਤੋਂ **20-20**, **25-25** ਉਮੀਦਵਾਰ ਟਿਕਟਾਂ ਦੀ ਮੰਗ ਕਰ ਰਹੇ ਹਨ। ਕੁਦਰਤੀ ਹੈ ਕਿ ਇਨ੍ਹਾਂ ਸਾਰਿਆਂ ਨੂੰ ਸੰਤੁਸ਼ਟ ਕਰ ਸਕਣਾ ਕਾਂਗਰਸ ਆਗੂਆਂ ਦੇ ਵੱਸ ਦੀ ਗੱਲ ਨਹੀਂ ਰਹੇਗੀ। ਇਸੇ ਤਰ੍ਹਾਂ ਅਕਾਲੀ ਦਲ ਅੰਦਰ ਵੀ ਅਨੇਕਾਂ ਥਾਵਾਂ ਉਪਰ ਦਰਜਨ-ਦਰਜਨ ਦੇ ਕਰੀਬ ਉਮੀਦਵਾਰ ਬਣਨ ਦੇ ਚਾਹਵਾਨ ਮੈਦਾਨ ਵਿਚ ਨਿੱਤਰੇ ਹੋਏ ਹਨ। ਲੱਗਦਾ ਹੈ ਕਿ ਸਿਆਸਤ ਅੰਦਰ ਹੁਣ ਅਸੂਲ ਪ੍ਰਸਤੀ ਅਤੇ ਨੀਤੀਆਂ ਪ੍ਰਤੀ ਵਚਨਬੱਧਤਾ ਵਰਗੀ ਕੋਈ ਗੱਲ ਨਹੀਂ ਰਹਿ ਗਈ। ਬੱਸ ਇਕੋ ਗੱਲ ਹੈ ਕਿ ਫੌਰੀ ਤੌਰ ’ਤੇ ਲਾਹਾ ਕਿਸ ਪਾਸੇ ਤੋਂ ਮਿਲਦਾ ਹੈ, ਬੱਸ ਉਸੇ ਮਗਰ ਲੱਗ ਤੁਰੀਏ। ਇਸੇ ਦਾ ਨਤੀਜਾ ਹੈ ਕਿ ਕੱਲ੍ਹ ਤੱਕ ਦੂਸਰੇ ਨੂੰ ਭੰਡਦੇ ਆਗੂ ਝੱਟ ਉਸੇ ਪਾਰਟੀ ਦੇ ਸਿਫਤਾਂ ਦੇ ਪੁਲ ਬੰਨ੍ਹਣ ਲੱਗਿਆਂ ਕਿਸੇ ਵੀ ਤਰ੍ਹਾਂ ਦੀ ਸ਼ਰਮ ਜਾਂ ਝਿੱਜਕ ਮਹਿਸੂਸ ਨਹੀਂ ਕਰਦੇ। ਪੰਜਾਬ ਅੰਦਰ ਘੁੰਮਦਿਆਂ ਮੈਂ ਆਮ ਦੇਖਿਆ ਹੈ ਕਿ ਲੋਕ ਅਜਿਹੇ ਆਗੂਆਂ ਨੂੰ ਬਿਲਕੁਲ ਵੀ ਪਸੰਦ ਨਹੀਂ ਕਰਦੇ। ਪੰਜਾਬ ਅੰਦਰ ਹੁਣ ਪਹਿਲਾਂ ਵਾਲੀ ਗੱਲ ਨਹੀਂ ਇਕ ਕਿਸੇ ਆਗੂ ਨੇ ਜੋ ਕਹਿ ਦਿੱਤਾ, ਸਾਰਾ ਪਿੰਡ ਉਸੇ ਦੇ ਮਗਰ ਲੱਗ ਕੇ ਵੋਟਾਂ ਪਾ ਦੇਵੇਗਾ। ਹੁਣ ਹਰ ਵਿਅਕਤੀ ਆਪਣੀ ਆਜ਼ਾਦ ਸੋਚ ਨਾਲ ਸਾਰੇ ਮਸਲਿਆਂ ਨੂੰ ਵਿਚਾਰਨ ਲੱਗ ਪਿਆ ਹੈ। ਮਾੜੇ ਚੰਗੇ ਦੀ ਪਰਖ ਕਰਨ ਦਾ ਸਤਨ ਕਰਨ ਵੀ ਲੱਗ ਪਏ ਹਨ। ਇਹ ਵੱਖਰੀ ਗੱਲ ਹੈ ਕਿ ਧੜੇਬੰਦੀਆਂ ਅਤੇ ਲਾਲਚਵੱਸ਼ ਕਈ ਵਾਰ ਲੋਕ ਆਪਣੀ ਆਜ਼ਾਦ ਰਾਏ ਛੱਡ ਜਾਂਦੇ ਹਨ ਜਾਂ ਫਿਰ ਬਹੁਤੀ ਵਾਰ ਅਜਿਹਾ ਹੁੰਦਾ ਹੈ ਕਿ ਲੋਕਾਂ ਸਾਹਮਣੇ ਆਪਣੀ ਪਸੰਦ ਦੀ ਚੋਣ ਕਰਨ ਦੀ ਕੋਈ ਗੁੰਜ਼ਾਇਸ਼ ਹੀ ਕੋਈ ਨਹੀਂ ਹੁੰਦੀ। ਇਸ ਹਾਲਤ ਵਿਚ ਉਨ੍ਹਾਂ ਲਈ ਫਿਰ ਮਾੜਿਆਂ ਵਿਚੋਂ ਹੀ ਕਿਸੇ ਇਕ ਨੂੰ ਚੁਣਨ ਦੀ ਮਜ਼ਬੂਰੀ ਬਣ ਜਾਂਦੀ ਹੈ। ਉਮੀਦਵਾਰਾਂ ਦਾ ਐਲਾਨ ਹੋਣ ਵਿਚ ਲੱਗਦਾ ਹੈ ਕਿ ਅਜੇ ਦੋ-ਤਿੰਨ ਹਫਤੇ ਹੋਰ ਲੱਗ ਸਕਦੇ ਹਨ। ਉਦੋਂ ਤੱਕ ਸਾਰੀ ਹੀ ਰਾਜਸੀ ਪਾਰਟੀਆਂ ਅੰਦਰ ਤੋੜ-ਤੜੱਈਏ ਦੀ ਰਾਜਨੀਤੀ ਚੱਲਦੀ ਰਹੇਗੀ। ਉਮੀਦਵਾਰ ਐਲਾਨੇ ਜਾਣ ਤੋਂ ਬਾਅਦ ਹੀ ਅਸਲ ਜੰਗ ਭੱਖੇਗੀ।

**00**

# ਪੰਜਾਬ ਮੇਲ ਦੀ ਚੌਥੀ ਵਰ੍ਹੇਗੰਢ 'ਤੇ ਮੁਬਾਰਕਾਂ

## ਅੰਕ 1, 29 ਦਸੰਬਰ -4 ਜਨਵਰੀ 2012

ਪੰਜਾਬ ਮੇਲ ਪੂਰੀ ਸ਼ਾਨ ਅਤੇ ਸਫਲਤਾ ਨਾਲ ਚੌਥੇ ਵਰ੍ਹੇ ਵਿਚ ਸ਼ਾਮਲ ਹੋਣ ਜਾ ਰਿਹਾ ਹੈ। ਤਿੰਨ ਸਾਲਾਂ ਦੇ ਥੋੜ੍ਹੇ ਜਿਹੇ ਅਰਸੇ ਵਿਚ ਪੰਜਾਬ ਮੇਲ ਨੇ ਵੱਡੀਆਂ ਪੁਲਾਂਘਾਂ ਪੁੱਟੀਆਂ ਹਨ, ਸਫਲਤਾਵਾਂ ਦੇ ਨਵੇਂ ਦਿਸਹੱਦੇ ਸਰ ਕੀਤੇ ਹਨ ਅਤੇ ਆਪਣੇ ਪਾਠਕਾਂ ਦਾ ਘੇਰਾ ਹੋਰ ਮੋਕਲਾ ਕੀਤਾ ਹੈ। ਅਸੀਂ ਅੱਜ ਇਹ ਗੱਲ ਮਾਣ ਨਾਲ ਆਖ ਸਕਦੇ ਹੈ ਕਿ ਪੰਜਾਬ ਮੇਲ ਇਸ ਖਿੱਤੇ ਵਿਚ ਮਿਆਰ, ਸਮੱਗਰੀ ਅਤੇ ਲੋਕਾਂ ਵਿਚ ਹਰਮਨ ਪਿਆਰਤਾ ਪੱਖੋਂ ਪੰਜਾਬੀ ਦਾ ਸਭ ਤੋਂ ਵੱਡਾ ਅਖ਼ਬਾਰ ਬਣ ਗਿਆ ਹੈ। ਪੰਜਾਬ ਮੇਲ ਦੀ ਇਸ ਵੱਡੀ ਸਫਲਤਾ ਪਿੱਛੇ ਸਾਡੇ ਸੁਹਿਰਦ ਪਾਠਕਾਂ, ਲੇਖਕਾਂ, ਸਹਿਯੋਗੀਆਂ ਅਤੇ ਪੰਜਾਬੀ ਪ੍ਰੇਮੀਆਂ ਦੀ ਅਣਥੱਕ ਮਿਹਨਤ ਅਤੇ ਦੁਆਵਾਂ ਦਾ ਵੱਡਾ ਹੱਥ ਹੈ। ਪੰਜਾਬ ਮੇਲ ਨਾਲ ਪੰਜਾਬੀ ਲੇਖਕਾਂ ਦਾ ਵੱਡਾ ਘੇਰਾ ਜੁੜਿਆ ਹੈ। ਦੁਨੀਆ ਭਰ ਦੇ ਹਰ ਖਿੱਤੇ ਵਿਚੋਂ ਪੰਜਾਬੀ ਲੇਖਕ ਪੰਜਾਬ ਮੇਲ ਨਾਲ ਜੁੜੇ ਹਨ ਅਤੇ ਲਗਾਤਾਰ ਆਪਣੀਆਂ ਲਿਖਤਾਂ ਪੰਜਾਬ ਮੇਲ ਵਿਚ ਛਾਪਣ ਲਈ ਭੇਜਦੇ ਹਨ। ਅਸੀਂ ਇਨ੍ਹਾਂ ਸਾਰੇ ਲੇਖਕ ਸੱਜਣਾਂ ਦੇ ਬੇਹੱਦ ਧੰਨਵਾਦੀ ਹਾਂ।

ਪੰਜਾਬ ਮੇਲ ਨੇ ਆਪਣੇ ਆਰੰਭ ਸਮੇਂ ਇਹ ਨਿਸ਼ਚਾ ਕੀਤਾ ਸੀ ਕਿ ਅਸੀਂ ਜਿਥੇ ਪੰਜਾਬੀ ਬੋਲੀ, ਸੱਭਿਆਚਾਰ, ਵਿਰਾਸਤ ਅਤੇ ਸਾਡੇ ਭਾਈਚਾਰੇ ਦੀਆਂ ਸਮੱਸਿਆਵਾਂ ਨੂੰ ਸੰਤੁਲਿਤ ਅਤੇ ਸਹੀ ਸੰਦਰਭ ਵਿਚ ਪੇਸ਼ ਕਰਨ ਦਾ ਯਤਨ ਕਰਾਂਗੇ, ਉਥੇ ਨਾਲ ਹੀ ਅਮਰੀਕਾ ਵੱਸਦੇ ਪੰਜਾਬੀਆਂ ਦੀਆਂ ਸਮੱਸਿਆਵਾਂ ਨੂੰ ਵੀ ਉਭਾਰਾਂਗੇ ਅਤੇ ਉਨ੍ਹਾਂ ਦੇ ਹੱਲ ਲਈ ਲਗਾਤਾਰ ਆਵਾਜ਼ ਉਠਾਵਾਂਗੇ। ਪਿਛਲੇ ਸਾਲਾਂ ਦੇ ਪੰਜਾਬ ਮੇਲ ਦੇ ਇਤਿਹਾਸ ਉਪਰ ਝਾਤ ਮਾਰੀਏ ਤਾਂ ਅਸੀਂ ਕਹਿ ਸਕਦੇ ਹਾਂ ਕਿ ਪੰਜਾਬ ਮੇਲ ਨੇ ਜਿਥੇ ਅਮਰੀਕਾ ਵੱਸਦੇ ਪੰਜਾਬੀਆਂ ਨੂੰ ਆਪਣੀ ਜਨਮ ਭੂਮੀ ਪੰਜਾਬ ਤੋਂ ਆਉਂਦੀਆਂ ~~ਠੰਡੀਆਂ-ਤੱਤੀਆਂ ਹਵਾਵਾਂ ਦੇ ਬੁੱਲ੍ਹਿਆਂ ਨਾਲ ਲਗਾਤਾਰ ਜੋੜੀ ਰੱਖਣ ਦਾ ਯਤਨ ਕੀਤਾ ਹੈ, ਉਥੇ~~ ਇੱਧਰ ਵੱਸ ਰਹੇ ਪੰਜਾਬੀਆਂ ਨੂੰ ਭਾਰਤ ਅੰਦਰ ਅਤੇ ਖਾਸ ਕਰ ਪੰਜਾਬ ਵਿਚ ਆਉਂਦੀਆਂ ਸਮੱਸਿਆਵਾਂ ਅਤੇ ਦਿੱਕਤਾਂ ਨੂੰ ਵੀ ਪੂਰੇ ਧੜੱਲੇ ਅਤੇ ਗੰਭੀਰਤਾ ਨਾਲ ਉਠਾਇਆ ਹੈ। ਪੰਜਾਬ ਮੇਲ ਨੇ ਵਿਦੇਸ਼ਾਂ ਵਿਚ ਸਿੱਖਾਂ ਨਾਲ ਵਿਤਕਰੇ ਅਤੇ ਵਧੀਕੀਆਂ ਦੇ ਮਾਮਲਿਆਂ ਨੂੰ ਬਾਖ਼ੂਬੀ ਉਠਾਇਆ

ਤਰ੍ਹਾਂ ਦੀਆਂ ਸਰਗਰਮੀਆਂ ਨੂੰ ਪੂਰੇ ਵਿਸਥਾਰ ਨਾਲ ਲੋਕਾਂ ਵਿਚ ਲਿਜਾਣ ਦਾ ਵੀ ਯਤਨ ਕੀਤਾ ਹੈ। ਸਾਡੇ ਇਸ ਯਤਨ ਦਾ ਨਤੀਜਾ ਇਹ ਹੈ ਕਿ ਹੁਣ ਇਸ ਖਿੱਤੇ ਵਿਚ ਵੱਸਦੇ ਸਾਰੇ ਪੰਜਾਬੀ ਲੋਕ ਇਕ ਦੂਜੇ ਥਾਵੀਂ ਹੁੰਦੀਆਂ ਸਰਗਰਮੀਆਂ ਤੋਂ ਲਗਾਤਾਰ ਜਾਣੂੰ ਰਹਿੰਦੇ ਹਨ ਅਤੇ ਪੰਜਾਬ ਮੇਲ ਇਸ ਖਿੱਤੇ ਦੇ ਲੋਕਾਂ ਵਿਚਕਾਰ ਤਾਲਮੇਲ ਦਾ ਇਕ ਬਹੁਤ ਹੀ ਕਾਰਗਰ ਜ਼ਰੀਆ ਬਣ ਗਿਆ ਹੈ। ਗੁਰੂ ਘਰਾਂ ਵਿਚ ਹੁੰਦੇ ਨਗਰ ਕੀਰਤਨਾਂ, ਧਾਰਮਿਕ ਸਮਾਗਮਾਂ ਅਤੇ ਗੁਰਪੁਰਬਾਂ ਦੀਆਂ ਸਰਗਰਮੀਆਂ ਨੂੰ ਪੰਜਾਬ ਮੇਲ ਆਪਣੇ ਕਾਲਮਾਂ ਵਿਚ ਅਹਿਮ ਥਾਂ ਦਿੰਦਾ ਹੈ। ਕੈਲੀਫੋਰਨੀਆ ਤੇ ਆਸ-ਪਾਸ ਦੇ ਖੇਤਰਾਂ ਵਿਚ ਪੰਜਾਬ ਮੇਲ ਦੀ ਹਰਮਨ ਪਿਆਰਤਾ ਇੰਨੀ ਹੈ ਕਿ ਪੰਜਾਬ ਤੋਂ ਆਉਂਦੇ ਹਰ ਤਰ੍ਹਾਂ ਦੇ ਰਾਜਨੀਤਿਕ ਆਗੂ, ਧਾਰਮਿਕ ਸ਼ਖਸੀਅਤਾਂ ਅਤੇ ਹੋਰ ਪਤਵੰਤੇ ਸੱਜਣ ਪੰਜਾਬ ਮੇਲ ਦੇ ਦਫਤਰ ਵਿਚ ਆਉਣ ਤੋਂ ਨਹੀਂ ਖੁੰਝਦੇ। ਪੰਜਾਬ ਮੇਲ ਵਿਚ ਆਪਣੀ ਫੇਰੀ ਦੀਆਂ ਖ਼ਬਰਾਂ ਅਤੇ ਰਿਪੋਰਟਾਂ ਅਜਿਹੇ ਸੱਜਣਾਂ ਲਈ ਬੜੀ ਖਿੱਚ ਦਾ ਕਾਰਨ ਬਣਦੀਆਂ ਹਨ। ਪੰਜਾਬ ਮੇਲ ਨੇ ਹਮੇਸ਼ਾ ਯਤਨ ਕੀਤਾ ਹੈ ਕਿ ਕਿਸੇ ਵੀ ਇਕ ਰਾਜਸੀ ਧੜੇ ਜਾਂ ਗਰੁੱਪ ਦੇ ਹਮਾਇਤੀ ਨਾ ਬਣਿਆ ਜਾਵੇ। ਸਗੋਂ ਧੜਿਆਂ ਅਤੇ ਗਰੁੱਪਾਂ ਤੋਂ ਉਪਰ ਉੱਠ ਕੇ ਲੋਕਾਂ ਨੂੰ ਸਹੀ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ। ਨਾਲ ਦੀ ਨਾਲ ਸਾਰੀਆਂ ਹੀ ਸਿਆਸੀ ਪਾਰਟੀਆਂ ਦੇ ਆਗੂਆਂ ਅਤੇ ਹੋਰ ਸ਼ਖਸੀਅਤਾਂ ਨੂੰ ਪੂਰਾ ਬਣਦਾ ਮਾਣ-ਸਤਿਕਾਰ ਦਿੱਤਾ ਜਾਂਦਾ ਹੈ। ਸਾਡੀ ਇਹ ਸਮਝ ਵੀ ਹੈ ਅਤੇ ਯਤਨ ਵੀ ਹੈ ਕਿ ਇਕ ਧੜੇ ਨਾਲ ਜੁੜ ਕੇ ਸੁਆਰਥੀ ਹਿੱਤ ਪੂਰੇ ਕਰਨ ਵਾਲੀ ਰਾਜਨੀਤੀ ਤੋਂ ਦੂਰ ਰਿਹਾ ਜਾਵੇ, ਤਾਂਕਿ ਲੋਕਾਂ ਤੱਕ ਸਹੀ ਜਾਣਕਾਰੀ ਅਤੇ ਸੋਚ ਪਹੁੰਚ ਸਕੇ। ਇਸ ਮਾਮਲੇ ਵਿਚ ਅਸੀਂ ਕਹਿ ਸਕਦੇ ਹਾਂ ਕਿ ਪੰਜਾਬ ਮੇਲ ਦੀ ਭੂਮਿਕਾ ਦੀ ਇਥੇ ਵੱਸਦੇ ਪੰਜਾਬੀ ਭਾਈਚਾਰੇ ਵੱਲੋਂ ਬੇਹੱਦ ਸ਼ਲਾਘਾ ਕੀਤੀ ਗਈ ਹੈ। ਅਨੇਕਾਂ ਪੱਤਰ, ਈ-ਮੇਲ ਅਤੇ ਟੈਲੀਫੋਨ ਸਾਡੇ ਦਫਤਰ ਵਿਚ ਆਉਂਦੇ ਰਹਿੰਦੇ ਹਨ, ਜਿਨ੍ਹਾਂ ਵਿਚ ਪੰਜਾਬ ਮੇਲ ਵੱਲੋਂ ਵੱਖ-ਵੱਖ ਸਮਿਆਂ ਉਪਰ ਉਠਾਏ ਗਏ ਮੁੱਦਿਆਂ, ਵੱਖ-ਵੱਖ ਸ਼ਖਸੀਅਤਾਂ ਨਾਲ ਕੀਤੀ ਗਈ ਗੱਲਬਾਤ ਅਤੇ ਅਹਿਮ ਜਾਣਕਾਰੀਆਂ ਦੀ ਭਰਪੂਰ ਸ਼ਲਾਘਾ ਕੀਤੀ ਜਾਂਦੀ ਹੈ। ਪਾਠਕਾਂ ਵੱਲੋਂ ਮਿਲ ਰਹੇ ਸਹਿਯੋਗ ਅਤੇ ਹੁੰਗਾਰੇ ਸਦਕਾ ਸਾਨੂੰ ਹੋਰ ਵੀ ਉਤਸ਼ਾਹ ਮਿਲਦਾ ਹੈ ਅਤੇ ਅਸੀਂ ਆਪਣੇ ਕੰਮ ਵਿਚ ਹੋਰ ਵਧੇਰੇ ਨਿਪੁੰਨ ਹੋਣ ਦਾ ਯਤਨ ਕਰਦੇ ਹਾਂ।

ਪੰਜਾਬ ਮੇਲ ਦੀ ਸਫਲਤਾ ਸਾਡੇ ਸੁਹਿਰਦ ਪਾਠਕਾਂ, ਲੇਖਕਾਂ, ਸਹਿਯੋਗੀਆਂ ਅਤੇ ਪੰਜਾਬੀ ਪ੍ਰੇਮੀਆਂ ਦੀ ਅਣਥੱਕ ਮਿਹਨਤ ਅਤੇ ਦੁਆਵਾਂ ਦਾ ਹੀ ਨਤੀਜਾ ਹੈ। ਅਸੀਂ ਆਪਣੇ ਸਮੂਹ ਪਾਠਕਾਂ, ਲੇਖਕਾਂ ਅਤੇ ਸਹਿਯੋਗੀਆਂ ਨੂੰ ਪੰਜਾਬ ਮੇਲ ਦੀ ਸਫਲਤਾ ਨਾਲ-ਨਾਲ ਨਵੇਂ ਵਰ੍ਹੇ ਦੀ ਮੁਬਾਰਕ ਦਿੰਦੇ ਹਾਂ। ਸਾਨੂੰ ਇਸ ਗੱਲ ਦੀ ਬੇਹੱਦ ਖੁਸ਼ੀ ਅਤੇ ਮਾਣ ਹੈ ਕਿ ਪੰਜਾਬ ਮੇਲ ਆਪਣੇ ਸਫਰ ਦੌਰਾਨ ਲੋਕਾਂ ਦੀਆਂ ਉਮੀਦਾਂ ਅਤੇ ਖਾਹਿਸ਼ਾਂ ਉਪਰ ਖਰਾ ਉਤਰਨ ਲਈ ਲਗਾਤਾਰ ਯਤਨਸ਼ੀਲ ਰਿਹਾ ਹੈ ਅਤੇ ਇਨ੍ਹਾਂ ਯਤਨਾਂ ਸਦਕਾ ਹੀ ਪੰਜਾਬ ਮੇਲ ਪ੍ਰਵਾਸੀ ਪੰਜਾਬੀਆਂ ਦਾ ਸਿਰਕੱਢ ਬੁਲਾਰਾ ਬਣਨ ਵਿਚ ਕਾਮਯਾਬ ਹੋਇਆ ਹੈ। ਜੇ ਪਿਛੋਕੜ ਉਪਰ ਝਾਤ ਮਾਰੀਏ ਤਾਂ ਪੰਜਾਬ ਮੇਲ ਨੇ ਜਿੱਥੇ ਪੰਜਾਬ ਤੋਂ ਆਉਂਦੀਆਂ ਠੰਡੀਆਂ-ਤੱਤੀਆਂ ਹਵਾਵਾਂ ਦੇ ਬੁੱਲਿਆਂ ਨਾਲ ਵਿਦੇਸ਼ ਰਹਿੰਦੇ ਪੰਜਾਬੀਆਂ ਨੂੰ ਲਗਾਤਾਰ ਜਾਣੂੰ ਕਰਵਾਇਆ ਹੈ, ਉਥੇ ਪ੍ਰਵਾਸੀ ਭਾਰਤੀਆਂ ਨੂੰ ਭਾਰਤ ਅਤੇ ਖਾਸਕਰ ਪੰਜਾਬ ਵਿਚ ਆਉਂਦੀਆਂ ਦਿੱਕਤਾਂ ਦੇ ਮਾਮਲੇ ਵੀ ਅੱਗੇ ਹੋ ਕੇ ਉਠਾਏ ਹਨ। ਵਿਦੇਸ਼ਾਂ ਵਿਚ ਵਸੇ

ਪੰਜਾਬੀਆਂ ਦੇ ਵੀਜ਼ਿਆਂ ਅਤੇ ਦੂਤਾਵਾਸਾਂ ਵਿਚ ਆਉਂਦੀਆਂ ਦਿੱਕਤਾਂ ਨੂੰ ਹਮੇਸ਼ਾਂ ਪਹਿਲ ਦੇ ਆਧਾਰ 'ਤੇ ਉਠਾਇਆ ਹੈ। ਵਿਦੇਸ਼ਾਂ ਵਿਚ ਹੁੰਦੇ ਨਸਲੀ ਵਿਤਕਰਿਆਂ, ਸਿੱਖਾਂ ਦੀ ਤਲਾਸ਼ੀ ਦੌਰਾਨ ਪੱਗ ਨਾਲ ਬਦਸਲੂਕੀ ਅਤੇ ਇਸੇ ਤਰ੍ਹਾਂ ਹੋਰ ਹਰ ਤਰ੍ਹਾਂ ਦੇ ਨਸਲੀ ਨਫਰਤ ਦੇ ਕਾਰਨਾਮਿਆਂ ਨੂੰ ਬਾਖੂਬੀ ਢੰਗ ਨਾਲ ਨੰਗਾ ਕੀਤਾ ਹੈ ਅਤੇ ਇਨ੍ਹਾਂ ਖਿਲਾਫ ਆਵਾਜ਼ ਉਠਾਈ ਹੈ। ਗੱਲ ਕੀ ਵਿਦੇਸ਼ਾਂ ਖਾਸ ਕਰ ਕੈਲੀਫੋਰਨੀਆ ਵਿਚ ਵੱਸਦੇ ਪੰਜਾਬੀਆਂ ਦਾ ਨਿੱਧੜਕ ਬੁਲਾਰਾ ਬਣਕੇ ਉਭਰਿਆ ਹੈ। ਲੋਕਾਂ ਦੀ ਕੋਈ ਵੀ ਅਜਿਹੀ ਸਰਗਰਮੀ, ਸਮੱਸਿਆ, ਦਿੱਕਤ ਜਾਂ ਵਿਤਕਰੇ ਵਧੀਕੀ ਦੀ ਕਾਰਵਾਈ ਹੋਵੇ, ਪੰਜਾਬ ਮੇਲ ਨੇ ਹਮੇਸ਼ਾ ਉਸ ਬਾਰੇ ਆਪਣਾ ਪ੍ਰਤੀਕਰਮ ਦਿੱਤਾ ਅਤੇ ਲੋਕਾਂ ਦੇ ਹੱਕ ਵਿਚ ਆਵਾਜ਼ ਉਠਾਈ ਹੈ।

ਭਾਰਤੀ ਦੂਤਾਵਾਸਾਂ ਵਿਚ ਅਕਸਰ ਹੀ ਪੰਜਾਬੀਆਂ ਨੂੰ ਭਾਰੀ ਖੱਜਲ-ਖੁਆਰੀ ਦਾ ਸਾਹਮਣਾ ਕਰਨਾ ਪੈਂਦਾ ਹੈ। ਸਾਡੇ ਲੋਕਾਂ ਨਾਲ ਚੰਗਾ ਵਤੀਰਾ ਨਹੀਂ ਹੁੰਦਾ ਅਤੇ ਵੀਜ਼ੇ, ਪਾਸਪੋਰਟ ਜਾਰੀ ਕਰਨ ਜਾਂ ਹੋਰ ਕੰਮਾਂ ਲਈ ਉਨ੍ਹਾਂ ਨੂੰ ਭਾਰੀ ਖੱਜਲ-ਖੁਆਰੀ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਪਿਛਲੇ ਸਮੇਂ ਦੌਰਾਨ ਰੋਜ਼ਗਾਰ ਦੀ ਭਾਲ ਵਿਚ ਬਾਹਰਲੇ ਮੁਲਕਾਂ ਵਿਚ ਆ ਵਸੇ ਪ੍ਰਵਾਸੀ ਭਾਰਤੀਆਂ ਦੀ ਇਕ ਵੱਡੀ ਮੁਸ਼ਕਿਲ ਇਹ ਆਈ ਕਿ ਭਾਰਤ ਸਰਕਾਰ ਨੇ ਫੈਸਲਾ ਕਰ ਦਿੱਤਾ ਕਿ ਭਾਰਤੀ ਮੂਲ ਦੇ ਉਨ੍ਹਾਂ ਲੋਕਾ ਦੇ ਕੰਮਕਾਜ ਹੀ ਦੂਤਾਵਾਸਾਂ ਵਿਚ ਹੋ ਸਕਣਗੇ, ਜਿਨ੍ਹਾਂ ਕੋਲ ਭਾਰਤੀ ਪਾਸਪੋਰਟ ਜਮ੍ਹਾ ਕਰਵਾ ਕੇ ਸਰੰਡਰ ਸਰਟੀਫਿਕੇਟ ਮੌਜੂਦ ਹੋਣਗੇ। ਇਸ ਗੱਲ ਤੋਂ ਸਭ ਲੋਕ ਭਲੀ-ਭਾਂਤ ਜਾਣੂ ਹਨ ਅਤੇ ਪਿਛਲੇ ਚਾਰ-ਪੰਜ ਦਹਾਕਿਆਂ ਵਿਚ ਭਾਰਤੀ ਖਾਸ ਕਰ ਪੰਜਾਬੀ ਵੱਡੀ ਗਿਣਤੀ ਵਿਚ ਵਿਦੇਸ਼ਾਂ ਵਿਚ ਆ ਟਿਕੇ ਹਨ ਅਤੇ ਸਖ਼ਤ ਮਿਹਨਤ ਅਤੇ ਸੂਝਬੂਝ ਨਾਲ ਕੰਮ ਕਰਦਿਆਂ ਉਨ੍ਹਾਂ ਇਥੇ ਆਪਣੇ ਪੈਰ ਵੀ ਜਮ੍ਹਾ ਲਏ ਹਨ। ਪੰਜਾਬ ਮੇਲ ਨੇ ਸ਼ੁਰੂ ਤੋਂ ਹੀ ਭਾਰਤ ਸਰਕਾਰ ਦੇ ਇਸ ਫੈਸਲੇ ਨਾਲ ਪ੍ਰਵਾਸੀ ਭਾਰਤੀਆਂ ਨੂੰ ਆਉਣ ਵਾਲੀਆਂ ਮੁਸ਼ਕਿਲਾਂ ਅਤੇ ਦਿੱਕਤਾਂ ਬਾਰੇ ਖੁੱਲ੍ਹ ਕੇ ਆਵਾਜ਼ ਉਠਾਈ। ਭਾਰਤ ਦੇ ਵਜ਼ੀਰਾਂ ਅਤੇ ਅਫਸਰਸ਼ਾਹੀ ਤੱਕ ਵੀ ਇਹ ਮਾਮਲੇ ਉਭਾਰੇ ਗਏ।

ਇਸ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਪ੍ਰਵਾਸੀ ਭਾਰਤੀ ਹਨ, ਜਿਨ੍ਹਾਂ ਕੋਲ ਪੁਰਾਣੇ ਪਾਸਪੋਰਟ ਨਹੀਂ ਹਨ। ਉਨ੍ਹਾਂ ਵਿਚੋਂ ਕਈਆਂ ਨੇ ਗਰੀਨ ਕਾਰਡ ਹਾਸਲ ਕੀਤੇ ਹੋਏ ਹਨ ਅਤੇ ਕਈ ਬਾਕਾਇਦਾ ਨਾਗਰਿਕ ਵੀ ਬਣ ਚੁੱਕੇ ਹਨ। ਪਰ ਜਦ ਉਹ ਭਾਰਤੀ ਅੰਬੈਸੀ ਵਿਚ ਵੀਜ਼ੇ ਜਾਂ ਹੋਰ ਕੰਮਾਂ ਲਈ ਜਾਂਦੇ ਹਨ ਤਾਂ ਸਰੰਡਰ ਸਰਟੀਫਿਕੇਟ ਨਾ ਹੋਣ ਕਾਰਨ ਉਨ੍ਹਾਂ ਲਈ ਵੱਡੀ ਮੁਸ਼ਕਿਲ ਖੜ੍ਹੀ ਹੁੰਦੀ ਹੈ। ਪੰਜਾਬ ਮੇਲ ਨੇ ਇਸ ਮਾਮਲੇ ਨੂੰ ਲਗਾਤਾਰ ਬਾਖੂਬੀ ਉਠਾਇਆ ਅਤੇ ਇਸ ਦੇ ਹੱਲ ਲਈ ਯਤਨ ਕੀਤੇ ਹਨ।

ਨਸਲੀ ਹਮਲਿਆਂ ਦੇ ਹਰੇਕ ਮਾਮਲੇ ਨੂੰ ਵੀ ਪੰਜਾਬ ਮੇਲ ਨੇ ਪੂਰੀ ਤਨਦੇਹੀ ਨਾਲ ਉਠਾਇਆ ਅਤੇ ਇਸ ਮਾਮਲੇ ਉਪਰ ਆਪਣੇ ਭਾਈਚਾਰੇ ਅੰਦਰ ਇਕਜੁੱਟਤਾ ਬਣਾਉਣ ਅਤੇ ਪ੍ਰਸ਼ਾਸਨ ਨੂੰ ਜਗਾਉਣ ਲਈ ਹਰ ਤਰ੍ਹਾਂ ਦਾ ਹੰਭਲਾ ਮਾਰਿਆ।

ਅਸੀਂ ਮੁੜ ਆਪਣਾ ਇਹ ਵਚਨ ਦੁਹਰਾਉਂਦਾ ਹਾਂ ਕਿ ਪੰਜਾਬ ਮੇਲ ਪਹਿਲਾਂ ਵਾਂਗ ਹੀ ਤੁਹਾਡੇ ਸਾਥ ਅਤੇ ਸਹਿਯੋਗ ਨਾਲ ਇਸੇ ਤਰ੍ਹਾਂ ਹੀ ਤਨਦੇਹੀ ਨਾਲ ਅੱਗੇ ਵੱਧਦਾ ਰਹੇਗਾ ਅਤੇ

ਤੁਹਾਡੀ ਆਵਾਜ਼ ਬੁਲੰਦ ਕਰੇਗਾ। ਸਾਡਾ ਪੂਰਾ ਯਤਨ ਹੈ ਕਿ ਅਸੀਂ ਤੁਹਾਡੀਆਂ ਇੱਛਾਵਾਂ ਅਤੇ ਉਮੀਦਾਂ ਉਪਰ ਪੂਰਾ ਉਤਰੀਏ। ਇਸ ਲਈ ਅਸੀਂ ਹਮੇਸ਼ਾ ਯਤਨਸ਼ੀਲ ਰਹਿੰਦੇ ਹਾਂ ਅਤੇ ਸਾਡਾ ਯਤਨ ਹੈ ਕਿ ਪੰਜਾਬ ਵਿਚ ਵਾਪਰਦੀ ਹਰ ਘਟਨਾ ਤੋਂ ਤੁਹਾਨੂੰ ਵਾਕਫ ਕਰਵਾਈਏ, ਉਸ ਬਾਰੇ ਤਹਿ ਤੱਕ ਜਾਂਦਿਆਂ ਸਹੀ ਪੱਖ ਪੇਸ਼ ਕਰੀਏ। ਇਸ ਦੇ ਨਾਲ ਹੀ ਇਥੇ ਰਹਿੰਦੇ ਪੰਜਾਬੀਆਂ ਦੇ ਮਸਲੇ ਇਥੋਂ ਦੇ ਪ੍ਰਸ਼ਾਸਨ ਅੱਗੇ ਉਠਾਉਣ ਅਤੇ ਉਨ੍ਹਾਂ ਨੂੰ ਹੱਲ ਕਰਾਉਣ ਲਈ ਇਕ ਪੁੱਲ ਦਾ ਰੋਲ ਅਦਾ ਕਰਨ ਲਈ ਵੀ ਅਸੀਂ ਤੱਤਪਰ ਹਾਂ। ਸਾਨੂੰ ਆਸ ਹੀ ਨਹੀਂ, ਸਗੋਂ ਪੂਰਨ ਵਿਸ਼ਵਾਸ ਹੈ ਕਿ ਸਾਡੇ ਪਾਠਕ, ਲੇਖਕ ਅਤੇ ਸਹਿਯੋਗੀ ਪਹਿਲਾਂ ਵਾਂਗ ਹੀ ਸਾਡੇ ਨਾਲ ਖੜ੍ਹਨਗੇ ਅਤੇ ਪੰਜਾਬ ਮੇਲ ਨੂੰ ਹੋਰ ਬੁਲੰਦੀਆਂ 'ਤੇ ਪਹੁੰਚਾਉਣ ਲਈ ਸਰਗਰਮ ਰੋਲ ਅਦਾ ਕਰਨਗੇ।

**00**

# ਪ੍ਰਵਾਸੀ ਭਾਰਤੀ ਦਿਵਸ ਲਈ ਸੱਦਾ, ਪੰਜਾਬ ਮੇਲ ਦੇ ਪਾਠਕਾਂ ਦਾ ਮਾਣ

### ਅੰਕ 2, 5-11 ਜਨਵਰੀ 2012

ਭਾਰਤ ਸਰਕਾਰ ਵੱਲੋਂ ਕਰਵਾਏ ਜਾ ਰਹੇ 10ਵੇਂ ਪ੍ਰਵਾਸੀ ਭਾਰਤੀ ਦਿਵਸ ਵਿਚ ਸ਼ਾਮਲ ਹੋਣ ਲਈ ਬਤੌਰ ਪੰਜਾਬ ਮੇਲ ਦੇ ਮੁੱਖ ਸੰਪਾਦਕ ਮੈਨੂੰ ਸ਼ਾਮਲ ਹੋਣ ਲਈ ਭੇਜਿਆ ਗਿਆ ਸੱਦਾ ਪੰਜਾਬ ਮੇਲ ਦੇ ਸਮੂਹ ਪਾਠਕਾਂ ਅਤੇ ਸਹਿਯੋਗੀਆਂ ਲਈ ਵੱਡੇ ਮਾਣ ਦੀ ਗੱਲ ਹੈ। ਅਮਰੀਕਾ ਵਿਚੋਂ ਕਿਸੇ ਪੰਜਾਬੀ ਪੱਤਰਕਾਰ ਨੂੰ ਅਜਿਹੇ ਅਹਿਮ ਸਮਾਗਮ ਵਿਚ ਬੁਲਾਏ ਜਾਣ ਦਾ ਇਹ ਪਹਿਲਾ ਮੌਕਾ ਹੈ। ਕੈਨੇਡਾ ਤੋਂ ਭਾਵੇਂ ਪਹਿਲਾਂ ਵੀ ਪੰਜਾਬੀ ਪੱਤਰਕਾਰ ਪ੍ਰਵਾਸੀ ਭਾਰਤੀ ਦਿਵਸ ਲਈ ਬੁਲਾਏ ਗਏ ਸਨ। ਪਰ ਅਮਰੀਕਾ ਵਿਚੋਂ ਕਦੇ ਵੀ ਕਿਸੇ ਪੰਜਾਬੀ ਪੱਤਰਕਾਰ ਨੂੰ ਇਸ ਤਰ੍ਹਾਂ ਦੇ ਅਹਿਮ ਤੇ ਵੱਡੇ ਸਮਾਗਮ ਲਈ ਬੁਲਾਏ ਜਾਣ ਦਾ ਸੁਭਾਗ ਪ੍ਰਾਪਤ ਨਹੀਂ ਸੀ ਹੋਇਆ। ਪੰਜਾਬ ਮੇਲ ਵੱਲੋਂ ਪਿਛਲੇ ਤਿੰਨ ਸਾਲਾਂ ਦੌਰਾਨ ਪ੍ਰਵਾਸੀ ਭਾਰਤੀਆਂ ਦੇ ਮਸਲਿਆਂ ਨੂੰ ਉਠਾਉਣ, ਭਾਰਤ ਸਰਕਾਰ ਵੱਲੋਂ ਕੀਤੇ ਜਾਂਦੇ ਉਪਰਾਲਿਆਂ ਨੂੰ ਸਹੀ ਢੰਗ ਨਾਲ ਲੋਕਾਂ ਤੱਕ ਪਹੁੰਚਾਉਣ ਅਤੇ ਖਾਸਕਰ ਪ੍ਰਵਾਸੀ ਭਾਰਤੀਆਂ ਦੇ ਮਸਲਿਆਂ ਨੂੰ ਹੱਲ ਕਰਵਾਉਣ ਲਈ ਅਖ਼ਬਾਰ ਰਾਹੀਂ ਆਵਾਜ਼ ਉਠਾਉਣ ਦੇ ਨਾਲ-ਨਾਲ ਪੰਜਾਬ ਮੇਲ ਅਤੇ ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਦੇ ਪਲੇਟਫਾਰਮ ਤੋਂ ਭਾਰਤ ਸਰਕਾਰ ਦੇ ਉੱਚ ਅਧਿਕਾਰੀਆਂ ਅਤੇ ਕੇਂਦਰੀ ਮੰਤਰੀਆਂ ਤੱਕ ਮੁਲਾਕਾਤਾਂ ਕਰਕੇ ਉਨ੍ਹਾਂ ਨੂੰ ਪ੍ਰਵਾਸੀ ਭਾਰਤੀਆਂ ਦੇ ਮਸਲੇ ਸੁਲਝਾਉਣ ਲਈ ਪ੍ਰੇਰਿਤ ਕਰਨ ਦੇ ਯਤਨਾਂ ਦਾ ਹੀ ਸਿੱਟਾ ਹੈ ਕਿ ਪੰਜਾਬ ਮੇਲ ਨੂੰ ਭਾਰਤ ਸਰਕਾਰ ਨੇ ਮਾਨਤਾ ਦਿੱਤੀ ਹੈ ਅਤੇ ਤੁਹਾਡੇ ਹਰਮਨ ਪਿਆਰੇ ਅਖ਼ਬਾਰ ਪੰਜਾਬ ਮੇਲ ਦੇ ਮੁੱਖ ਸੰਪਾਦਕ ਵਜੋਂ ਮੈਨੂੰ 7 ਤੋਂ 9 ਜਨਵਰੀ 2012 ਤੱਕ ਜੈਪੁਰ ਵਿਖੇ ਹੋ ਰਹੇ ਸਮਾਗਮ ਵਿਚ ਸ਼ਾਮਲ ਹੋਣ ਲਈ ਵਿਸ਼ੇਸ਼ ਸੱਦਾ ਭੇਜਿਆ ਹੈ। ਤੁਹਾਡੇ ਨਾਲ ਇਹ ਜਾਣਕਾਰੀ ਸਾਂਝੀ ਕਰਦਿਆਂ ਮੈਨੂੰ ਬੇਹੱਦ ਖੁਸ਼ੀ ਅਤੇ ਤਸੱਲੀ ਹੋ ਰਹੀ ਹੈ ਕਿ ਸਾਡੇ ਵੱਲੋਂ ਕੀਤੇ ਯਤਨਾਂ ਦਾ ਮੁੱਲ ਪਿਆ ਹੈ ਅਤੇ ਮਾਨਤਾ ਮਿਲੀ ਹੈ। ਪੰਜਾਬ ਮੇਲ ਨੇ ਸ਼ੁਰੂ ਤੋਂ ਹੀ ਪ੍ਰਵਾਸੀ ਭਾਰਤੀਆਂ ਦੇ ਮਸਲਿਆਂ ਨੂੰ ਉਠਾਉਣ ਦਾ ਬੀੜਾ ਚੁੱਕਿਆ ਸੀ। ਪੰਜਾਬ ਮੇਲ ਪੰਜਾਬੀ ਦਾ ਪਹਿਲਾ ਅਜਿਹਾ ਅਖ਼ਬਾਰ ਹੈ, ਜੋ ਅਮਰੀਕਾ ਅਤੇ ਹੋਰਨਾਂ ਮੁਲਕਾਂ ਵਿਚ ਵੱਸਦੇ ਲੋਕਾਂ ਦੀਆਂ ਭਾਰਤ ਨਾਲ ਸੰਬੰਧਤ ਸਮੱਸਿਆਵਾਂ ਨੂੰ ਉਠਾਉਣ ਅਤੇ ਸੁਲਝਾਉਣ ਲਈ ਲਗਾਤਾਰ ਯਤਨਸ਼ੀਲ ਰਹਿੰਦਾ ਹੈ, ਪਰ ਇਸ ਦੇ ਨਾਲ ਹੀ ਅਸੀਂ ਅਮਰੀਕਾ ਵਿਚ ਭਾਰਤੀ ਕੌਂਸਲੇਟ ਜਨਰਲਾਂ ਦੇ ਦਫਤਰਾਂ ਵਿਚ ਅਤੇ ਇਥੇ ਇੰਮੀਗ੍ਰੇਸ਼ਨ, ਨਸਲੀ ਅਤੇ ਹੋਰ ਅਨੇਕਾਂ ਤਰ੍ਹਾਂ ਦੀਆਂ ਵਾਪਰਦੀਆਂ ਘਟਨਾਵਾਂ ਬਾਰੇ ਵੀ ਸੁਚੇਤ ਰੂਪ ਵਿਚ ਆਵਾਜ਼ ਉਠਾਉਣ ਦਾ ਯਤਨ ਕਰਦੇ ਰਹਿੰਦੇ ਹਾਂ। ਇਸੇ ਗੱਲ ਦਾ ਸਿੱਟਾ ਹੈ ਕਿ ਪੰਜਾਬ ਮੇਲ ਅੱਜ ਲੋਕਾਂ ਵਿਚ ਬੇਹੱਦ ਹਰਮਨ ਪਿਆਰਾ ਅਤੇ ਮਕਬੂਲ ਅਖ਼ਬਾਰ ਬਣਿਆ ਹੈ। ਅਮਰੀਕਾ ਦੀਆਂ ਹੱਦਾਂ ਅੰਦਰ ਹੀ ਨਹੀਂ, ਸਾਡੀ ਆਵਾਜ਼ ਦੀ ਪ੍ਰਸ਼ੰਸਾ ਅਤੇ ਕਦਰ ਹੁਣ ਭਾਰਤ ਵਿਚ ਵੀ ਹੋਣ ਲੱਗ ਪਈ ਹੈ। ਪ੍ਰਵਾਸੀ ਭਾਰਤੀ ਦਿਵਸ ਵਿਚ ਸ਼ਾਮਲ ਹੋਣ ਲਈ ਸਾਨੂੰ ਸੱਦਾ ਪੱਤਰ ਮਿਲਣਾ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਸਾਡੇ ਲਈ

ਵੱਡੀ ਹੱਲਾਸ਼ੇਰੀ ਵੀ ਹੈ ਕਿ ਸਾਡੇ ਕੰਮ ਨੂੰ ਭਾਰਤ ਸਰਕਾਰ ਦੇ ਨੁਮਾਇੰਦਿਆਂ ਨੇ ਵੀ ਪਛਾਣਿਆ ਅਤੇ ਮਾਨਤਾ ਦਿੱਤੀ ਹੈ। ਅਮਰੀਕਾ ਤੋਂ ਪਹਿਲੇ ਭਾਰਤੀ ਪੱਤਰਕਾਰ ਵਜੋਂ ਪ੍ਰਵਾਸੀ ਭਾਰਤੀ ਦਿਵਸ ਵਿਚ ਸ਼ਾਮਲ ਹੋਣ ਲੱਗਿਆਂ ਮੈਨੂੰ ਇਸ ਗੱਲ ਦਾ ਬਹੁਤ ਮਾਣ ਹੋਵੇਗਾ ਅਤੇ ਇਸ ਮਾਣ ਲਈ ਮੈਂ ਸਾਡੇ ਸਮੂਹ ਪਾਠਕਾਂ ਅਤੇ ਸਹਿਯੋਗੀਆਂ ਨੂੰ ਮੁਬਾਰਕਬਾਦ ਦਿੰਦਾ ਹਾਂ। ਕਿਉਂਕਿ ਉਨ੍ਹਾਂ ਦੇ ਸਹਿਯੋਗ ਅਤੇ ਸਰਗਰਮ ਸਾਥ ਸਦਕਾ ਹੀ ਅਸੀਂ ਇਹ ਮੁਕਾਮ ਹਾਸਲ ਕਰ ਸਕੇ ਹਾਂ।

ਅਮਰੀਕਾ ਵਿਚ ਸਿੱਖਾਂ ਦੀ ਪਛਾਣ ਬਾਰੇ ਪੈਦਾ ਹੋਏ ਭੁਲੇਖਿਆਂ ਵਰਗੀ ਹਾਲਤ ਵਿਚ ਪੰਜਾਬ ਮੇਲ ਨੇ ਹਮੇਸ਼ਾ ਅੱਗੇ ਵਧ ਕੇ ਆਵਾਜ਼ ਬੁਲੰਦ ਕੀਤੀ ਅਤੇ ਅਸੀਂ ਆਪਣੇ ਭਾਈਚਾਰੇ ਨੂੰ ਆਪਣੀ ਪਛਾਣ ਬਾਰੇ ਪੈਦਾ ਹੋਈਆਂ ਗਲਤਫਹਿਮੀਆਂ ਨੂੰ ਦੂਰ ਕਰਨ ਲਈ ਲਗਾਤਾਰ ਸੁਚੇਤ ਕਰਦੇ ਰਹੇ ਹਾਂ ਅਤੇ ਅਜਿਹੇ ਢੰਗ ਤਰੀਕੇ ਵੀ ਸੁਝਾਉਂਦੇ ਰਹੇ ਹਾਂ, ਜਿਨ੍ਹਾਂ ਨਾਲ ਹੋਰਨਾਂ ਨਸਲਾਂ ਅਤੇ ਕੌਮਾਂ ਦੇ ਲੋਕਾਂ ਵਿਚ ਸਾਡੀ ਪਛਾਣ ਬਾਰੇ ਸਹੀ ਜਾਣਕਾਰੀ ਮਿਲ ਸਕੇ। ਅਸੀਂ ਲੋਕਾਂ ਨੂੰ ਹਮੇਸ਼ਾ ਇਹ ਸੁਝਾਅ ਦਿੱਤਾ ਕਿ ਸਿਰਫ ਆਪਣੇ ਗੁਰੂ ਘਰਾਂ ਵਿਚ ਜਾ ਕੇ ਇਕੱਠੇ ਹੋਣ ਜਾਂ ਆਗੂਆਂ ਦੇ ਭਾਸ਼ਣ ਸੁਣਨ ਨਾਲ ਹੀ ਮਸਲਾ ਹੱਲ ਨਹੀਂ ਹੋਣਾ, ਸਗੋਂ ਸਾਨੂੰ ਜਿਥੇ ਕਿਤੇ ਵੀ ਸਾਡੇ ਭਾਈਚਾਰੇ ਦੇ ਲੋਕ ਰਹਿੰਦੇ ਹਨ, ਉਥੇ ਆਲੇ-ਦੁਆਲੇ ਦੇ ਸਮਾਜ ਨਾਲ ਆਪਣਾ ਮੇਲ-ਜੋਲ ਵਧਾਉਣਾ ਚਾਹੀਦਾ ਹੈ। ਅਮਰੀਕੀ ਲੋਕਾਂ ਦੇ ਹੋਣ ਵਾਲੇ ਵੱਡੇ ਸਮਾਗਮਾਂ ਵਿਚ ਬਰਾਬਰ ਸ਼ਿਰਕਤ ਕਰਨੀ ਚਾਹੀਦੀ ਹੈ। ਖਾਸਕਰ ਅਮਰੀਕੀ ਸਿਆਸਤ ਵਿਚ ਵੀ ਸਾਨੂੰ ਹਾਂ-ਪੱਖੀ ਢੰਗ ਨਾਲ ਹਿੱਸਾ ਲੈਣਾ ਚਾਹੀਦਾ ਹੈ ਕਿ ਤਾਂ ਕਿ ਅਸੀਂ ਵੱਖ-ਵੱਖ ਪੱਧਰ 'ਤੇ ਨੀਤੀਆਂ ਘੜਨ ਵਾਲੇ ਅਦਾਰਿਆਂ ਵਿਚ ਆਪਣੀ ਪ੍ਰਤੀਨਿਧਤਾ ਕਾਇਮ ਕਰ ਸਕੀਏ। ਸਾਡੇ ਅਜਿਹੇ ਸੁਝਾਆਂ ਨੂੰ ਪਾਠਕਾਂ ਅਤੇ ਆਮ ਲੋਕਾਂ ਵੱਲੋਂ ਬੜਾ ਭਰਵਾਂ ਹੁੰਗਾਰਾ ਮਿਲਦਾ ਰਿਹਾ ਹੈ। ਦੂਜਾ ਅਹਿਮ ਮੁੱਦਾ ਅਮਰੀਕਾ ਵਿਚ ਰਹਿ ਰਹੇ ਪ੍ਰਵਾਸੀ ਭਾਰਤੀਆਂ ਨੂੰ ਕੌਂਸਲੇਟ ਦੇ ਦਫਤਰਾਂ ਵਿਚ ਕਿਸੇ ਵੀ ਤਰ੍ਹਾਂ ਦੀ ਸੇਵਾ ਲਈ ਸਿਰੰਡਰ ਸਰਟੀਫਿਕੇਟ ਜ਼ਰੂਰੀ ਹੋਣ ਦੀ ਸ਼ਰਤ ਦਾ ਸੀ। ਇਸ ਮਾਮਲੇ ਨੂੰ ਲੈ ਕੇ ਲੱਖਾਂ ਲੋਕ ਖੱਜਲ-ਖੁਆਰੀ ਦਾ ਸਾਹਮਣਾ ਕਰ ਰਹੇ ਸਨ। ਪੰਜਾਬ ਮੇਲ ਨੇ ਇਸ ਮਸਲੇ ਨੂੰ ਬੜਾ ਬੇਬਾਕ ਹੋ ਕੇ ਉਠਾਇਆ। ਪੰਜਾਬ ਮੇਲ ਦੇ ਕਾਲਮਾਂ ਵਿਚ ਅਸੀਂ ਖੁਦ ਲਿਖਿਆ ਕਿ ਰੋਜ਼ੀ-ਰੋਟੀ ਦੀ ਭਾਲ ਵਿਚ ਸਾਡੇ ਬਹੁਤ ਸਾਰੇ ਲੋਕ ਵੱਖ-ਵੱਖ ਤਰੀਕਿਆਂ ਰਾਹੀਂ ਵਿਦੇਸ਼ਾਂ ਵਿਚ ਆਏ ਸਨ। ਇਥੇ ਆ ਕੇ ਉਨ੍ਹਾਂ ਨੇ ਮਿਹਨਤ ਕੀਤੀ ਅਤੇ ਆਰਥਿਕ ਪੱਖੋਂ ਪੈਰਾਂ ਉਪਰ ਖੜ੍ਹੇ ਹੋਏ। ਹੁਣ ਉਨ੍ਹਾਂ ਨੇ ਇਥੇ ਚੰਗੇ ਪੈਰ ਵੀ ਜਮ੍ਹਾ ਲਏ ਹਨ ਪਰ ਜੇਕਰ ਕਿਸੇ ਕੋਲ ਪਾਸਪੋਰਟ ਨਹੀਂ ਹੈ ਅਤੇ ਉਹ ਸਿਰੰਡਰ ਸਰਟੀਫਿਕੇਟ ਨਹੀਂ ਲੈ ਸਕਦਾ ਤਾਂ ਉਨ੍ਹਾਂ ਨੂੰ ਆਪਣੇ ਦੇਸ਼ ਜਾਣ ਤੋਂ ਰੋਕਣਾ ਗੈਰ ਵਾਜਿਬ ਹੈ। ਅਸੀਂ ਮੰਗ ਉਠਾਈ ਸੀ ਕਿ ਇਕ ਖਾਸ ਤਰੀਕ ਨਿਸ਼ਚਿਤ ਕਰਕੇ ਉਸ ਤੋਂ ਪਹਿਲਾਂ ਵਾਲੇ ਸਾਰੇ ਲੋਕਾਂ ਨੂੰ ਆਮ ਮੁਆਫ਼ੀ ਦੇ ਕੇ ਜਾ ਤਾਂ ਉਨ੍ਹਾਂ ਦੇ ਭਾਰਤੀ ਪਾਸਪੋਰਟ ਬਣਾ ਦਿੱਤੇ ਜਾਣ ਜਾਂ ਉਨ੍ਹਾਂ ਨੂੰ ਵੀਜ਼ੇ ਦਿੱਤੇ ਜਾਣ ਦੀ ਇਜਾਜ਼ਤ ਦਿੱਤੀ ਜਾਵੇ। ਅਸੀਂ ਇਹ ਮਾਮਲਾ ਐੱਨ.ਆਰ.ਆਈ. ਫਰੰਟ ਯੂ.ਐੱਸ.ਏ. ਵੱਲੋਂ ਭਾਰਤ ਵਿਚ ਜਾ ਕੇ ਵਿਦੇਸ਼ ਰਾਜ ਮੰਤਰੀ ਸ਼੍ਰੀਮਤੀ ਪ੍ਰਨੀਤ ਕੌਰ ਅਤੇ ਭਾਰਤ ਦੇ ਹੋਰ ਉੱਚ ਅਧਿਕਾਰੀਆਂ ਕੋਲ ਵੀ ਉਠਾਇਆ ਅਤੇ ਬਹੁਤ ਸਾਰੇ ਕੌਂਸਲੇਟ ਦੇ ਦਫਤਰਾਂ ਤੱਕ ਪਹੁੰਚ ਕਰਕੇ ਵੀ ਇਸ ਮਾਮਲੇ ਨੂੰ ਹੱਲ ਕਰਨ ਲਈ ਪ੍ਰੇਰਿਤ ਕੀਤਾ। ਸਾਨੂੰ ਬੇਹੱਦ ਖੁਸ਼ੀ ਹੈ ਕਿ ਅਜਿਹੇ ਯਤਨਾਂ ਨਾਲ ਅਮਰੀਕਾ ਵਿਚ ਰਹਿ ਰਹੇ

ਪ੍ਰਵਾਸੀ ਪੰਜਾਬੀਆਂ ਨੂੰ ਇਸ ਮਸਲੇ ਬਾਰੇ ਕਾਫੀ ਰਾਹਤ ਮਿਲ ਗਈ ਹੈ ਅਤੇ ਭਾਰਤ ਸਰਕਾਰ ਨੇ ਵੀ ਹਕੀਕਤ ਨੂੰ ਪ੍ਰਵਾਨ ਕਰਦਿਆਂ ਇਸ ਮਾਮਲੇ ਵਿਚ ਕਾਫੀ ਢਿੱਲ ਵਰਤਣ ਦੇ ਆਦੇਸ਼ ਦਿੱਤੇ ਹਨ ਅਤੇ ਹੁਣ ਆਮ ਲੋਕਾਂ ਨੂੰ ਦੇਸ਼ ਜਾਣ ਲਈ ਵੀਜ਼ੇ ਮਿਲਣ ਦੀ ਖੁੱਲ੍ਹ ਵੀ ਪ੍ਰਦਾਨ ਹੋ ਗਈ ਹੈ।

ਪ੍ਰਵਾਸੀ ਭਾਰਤੀ ਦਿਵਸ ਇਨ੍ਹੀਂ ਦਿਨੀਂ ਹਰ ਸਾਲ ਕਰਵਾਇਆ ਜਾਂਦਾ ਹੈ ਅਤੇ ਇਸ ਸਮਾਗਮ ਵਿਚ ਸੰਸਾਰ ਭਰ ਵਿਚ ਵੱਸਦੇ ਪ੍ਰਵਾਸੀ ਪੰਜਾਬੀਆਂ ਦੇ ਮਸਲਿਆਂ ਬਾਰੇ ਡੂੰਘਾਈ ਨਾਲ ਵਿਚਾਰ-ਵਟਾਂਦਰਾ ਕੀਤਾ ਜਾਂਦਾ ਹੈ। ਬਾਹਰੋਂ ਗਏ ਡੈਲੀਗੇਟ ਆਪਣੇ ਸੁਝਾਅ ਵੀ ਦਿੰਦੇ ਹਨ। ਦੋ ਸਾਲ ਪਹਿਲਾਂ ਹੋਏ ਪ੍ਰਵਾਸੀ ਭਾਰਤੀ ਦਿਵਸ ਵਿਚ ਹੀ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ਬਾਹਰਲੇ ਮੁਲਕਾਂ ਵਿਚ ਰਹਿ ਰਹੇ ਭਾਰਤੀ ਪਾਸਪੋਰਟ ਧਾਰਕਾਂ ਨੂੰ ਭਾਰਤ ਅੰਦਰ ਵੋਟ ਦਾ ਅਧਿਕਾਰ ਦੇਣ ਦਾ ਐਲਾਨ ਕੀਤਾ ਸੀ ਤੇ ਇਹ ਐਲਾਨ ਹੁਣ ਹਕੀਕਤ ਵਿਚ ਬਦਲ ਚੁੱਕਾ ਹੈ। ਹੁਣ ਬਾਹਰਲੇ ਮੁਲਕਾਂ ਵਿਚ ਰਹਿ ਰਹੇ ਭਾਰਤੀ ਪਾਸਪੋਰਟ ਵਾਲੇ ਪ੍ਰਵਾਸੀ ਭਾਰਤੀ ਵੋਟਰ ਵਜੋਂ ਭਾਰਤ ਵਿਚ ਆਪਣਾ ਨਾਂ ਦਰਜ ਕਰਵਾ ਸਕਦੇ ਹਨ ਅਤੇ ਵੋਟ ਦਾ ਇਸਤੇਮਾਲ ਕਰ ਸਕਦੇ ਹਨ। ਭਾਵੇਂ ਅਜੇ ਪ੍ਰਵਾਸੀ ਭਾਰਤੀ ਵੋਟਰ ਵਜੋਂ ਨਾਂ ਦਰਜ ਕਰਵਾਉਣ ਲਈ ਅੱਗੇ ਨਹੀਂ ਆਏ, ਪਰ ਇਹ ਸਹੂਲਤ ਮਿਲਣਾ ਆਪਣੇ ਆਪ ਵਿਚ ਵੱਡੀ ਪ੍ਰਾਪਤੀ ਹੈ। ਇਸ ਦਿਵਸ ਮੌਕੇ ਪੂੰਜੀ ਨਿਵੇਸ਼ ਦੇ ਮੌਕਿਆਂ ਬਾਰੇ ਵੀ ਭਾਰਤ ਸਰਕਾਰ ਦੇ ਵੱਖ-ਵੱਖ ਅਦਾਰਿਆਂ ਵੱਲੋਂ ਪ੍ਰਵਾਸੀ ਭਾਰਤੀਆਂ ਨੂੰ ਪੇਸ਼ਕਸ਼ ਕੀਤੀ ਜਾਂਦੀ ਹੈ। ਇਸ ਵਾਰ ਵੀ ਪ੍ਰਵਾਸੀ ਭਾਰਤੀ ਦਿਵਸ ਦਾ ਮੁੱਖ ਏਜੰਡਾ ਸੰਸਾਰ ਵਿਚ ਉਭਰ ਰਿਹਾ ਭਾਰਤ ਹੀ ਰੱਖਿਆ ਗਿਆ ਹੈ ਅਤੇ ਇਸ ਮੌਕੇ ਭਾਰਤ ਦੇ ਇਕ ਮਜ਼ਬੂਤ ਆਰਥਿਕ ਸ਼ਕਤੀ ਵਜੋਂ ਉਭਰਨ ਦੀਆਂ ਸੰਭਾਵਨਾਵਾਂ ਅਤੇ ਇਨ੍ਹਾਂ ਵਿਚ ਪ੍ਰਵਾਸੀ ਭਾਰਤੀਆਂ ਦੇ ਯੋਗਦਾਨ ਬਾਰੇ ਅਹਿਮ ਵਿਚਾਰਾਂ ਹੋਣਗੀਆਂ। ਅਸੀਂ ਉਮੀਦ ਕਰ ਸਕਦੇ ਹਾਂ ਕਿ ਇਹ ਪ੍ਰਵਾਸੀ ਭਾਰਤੀ ਦਿਵਸ ਵੀ ਦੁਨੀਆਂ ਭਰ ਵਿਚ ਵਸਦੇ ਭਾਰਤੀਆਂ ਨੂੰ ਆਪਣੀ ਜਨਮ ਭੂਮੀ ਭਾਰਤ ਦੇ ਆਰਥਿਕ ਉਭਾਰ ਵਿਚ ਸ਼ਰੀਕ ਹੋਣ ਲਈ ਹੋਰ ਪ੍ਰੇਰਿਤ ਕਰੇਗਾ ਅਤੇ ਭਾਰਤ ਸਰਕਾਰ ਤੇ ਇਸ ਦੇ ਨੁਮਾਇੰਦੇ ਵੀ ਇਸ ਗੱਲ ਨੂੰ ਹੋਰ ਵਧੇਰੇ ਸ਼ਿੱਦਤ ਨਾਲ ਮਹਿਸੂਸ ਕਰਨਗੇ ਕਿ ਭਾਰਤ ਦੀ ਇਕ ਸੰਸਾਰ ਆਰਥਿਕ ਮਜ਼ਬੂਤੀ ਵਿਚ ਪ੍ਰਵਾਸੀ ਭਾਰਤੀ ਵੀ ਅਹਿਮ ਭੂਮਿਕਾ ਨਿਭਾਅ ਸਕਦੇ ਹਨ। ਸਾਨੂੰ ਪੂਰੀ ਉਮੀਦ ਹੈ ਕਿ ਇਹ ਪ੍ਰਵਾਸੀ ਭਾਰਤੀ ਦਿਵਸ ਸੰਸਾਰੀਕਰਨ ਦੇ ਯੁੱਗ ਵਿਚ ਭਾਰਤ ਦੀ ਚੜ੍ਹਦੀ ਕਲਾ ਲਈ ਹੋਰ ਵੀ ਸਹਾਈ ਹੋਵੇਗਾ।

**00**

# ਆਸ ਦੀ ਕਿਰਨ ਬਣਿਆ
# ਜੈਪੁਰ ਦਾ ਪ੍ਰਵਾਸੀ ਭਾਰਤੀ ਦਿਵਸ

### ਅੰਕ 3, 12-18 ਜਨਵਰੀ, 2012

10ਵਾਂ ਪ੍ਰਵਾਸੀ ਭਾਰਤੀ ਦਿਵਸ ਇਸ ਵਾਰ ਗੁਲਾਬੀ ਰੰਗ ਦੇ ਸ਼ਹਿਰ ਜੈਪੁਰ ਵਿਖੇ ਕਰਵਾਇਆ ਗਿਆ। ਇਸ ਸਮਾਗਮ ਵਿਚ 60 ਦੇ ਕਰੀਬ ਦੇਸ਼ਾਂ 'ਚੋਂ 20 ਦੇ ਕਰੀਬ ਡੈਲੀਗੇਟ ਪੁੱਜੇ ਹੋਏ ਸਨ। ਸਮਾਗਮ ਵਿਚ ਪੁੱਜੇ ਪ੍ਰਵਾਸੀ ਭਾਰਤੀਆਂ ਵਿਚ ਦੁਨੀਆਂ ਦੇ ਕੋਨੇ-ਕੋਨੇ ਵਿਚ ਵਸੇ ਉੱਘੇ ਪ੍ਰਵਾਸੀ ਭਾਰਤੀ ਬਿਜ਼ਨਸਮੈਨ, ਡਾਕਟਰ, ਇੰਜੀਨੀਅਰ, ਸਨਅਤਕਾਰ ਅਤੇ ਅਨੇਕ ਕਿੱਤਿਆਂ ਦੇ ਪ੍ਰੋਫੈਸ਼ਨਲ ਪੁੱਜੇ ਹੋਏ ਸਨ। ਸਮਾਗਮ ਵਿਚ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੀ ਆਮਦ ਸਾਰਾ ਸਮਾਂ ਖਿੱਚ ਦਾ ਕੇਂਦਰ ਬਣੀ ਰਹੀ। ਇਸ ਸਮਾਗਮ ਵਿਚ ਭਾਰਤੀ ਪ੍ਰਵਾਸੀਆਂ ਦੇ ਅਨੇਕਾਂ ਮਸਲਿਆਂ ਬਾਰੇ ਵਿਚਾਰ ਵਟਾਂਦਰਾ ਵੀ ਹੋਇਆ ਅਤੇ ਨੇਤਾਵਾਂ ਨੇ ਆਪਣੇ ਵਿਚਾਰ ਵੀ ਰੱਖੇ। ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨੋਮਹਨ ਸਿੰਘ ਵੱਲੋਂ ਕਹੀਆਂ ਗੱਲਾਂ ਨੇ ਪ੍ਰਵਾਸੀ ਭਾਰਤੀਆਂ ਨੂੰ ਕਾਫੀ ਆਕਰਸ਼ਿਤ ਕੀਤਾ। ਪ੍ਰਧਾਨ ਮੰਤਰੀ ਨੇ ਪ੍ਰਵਾਸੀ ਭਾਰਤੀਆਂ ਦੀ ਚਿਰਾਂ ਤੋਂ ਲਟਕਦੀ ਆ ਰਹੀ ਪ੍ਰਵਾਸੀ ਭਾਰਤੀਆਂ ਨੂੰ ਵੋਟ ਦੇਣ ਦਾ ਅਧਿਕਾਰ ਦਿੱਤੇ ਜਾਣ ਦੀ ਮੰਗ ਨੂੰ ਸਵੀਕਾਰ ਕਰਨ ਦਾ ਐਲਾਨ ਕੀਤਾ। ਉਨ੍ਹਾਂ ਇਹ ਵੀ ਕਿਹਾ ਕਿ ਇਸ ਸੰਬੰਧੀ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਗਿਆ ਹੈ ਅਤੇ ਭਾਰਤੀ ਪਾਸਪੋਰਟ ਧਾਰਕ ਪ੍ਰਵਾਸੀ ਭਾਰਤੀ ਅੱਗੇ ਤੋਂ ਭਾਰਤ ਅੰਦਰ ਆਪਣੇ ਵੋਟ ਦਾ ਇਸਤੇਮਾਲ ਕਰ ਸਕਣਗੇ। ਪ੍ਰਧਾਨ ਮੰਤਰੀ ਵੱਲੋਂ ਕੀਤਾ ਗਿਆ ਇਹ ਐਲਾਨ ਇਸ ਸੰਮੇਲਨ ਦੀ ਵੱਡੀ ਪ੍ਰਾਪਤੀ ਕਿਹਾ ਜਾ ਸਕਦਾ ਹੈ। ਪ੍ਰਵਾਸੀ ਭਾਰਤੀਆਂ ਨੂੰ ਆਪਣੇ ਦੇਸ਼ ਵਿਚ ਵੋਟ ਦਾ ਹੱਕ ਮਿਲਣਾ ਮਹਿਜ ਵੋਟ ਪਾਉਣ ਦੇ ਤਕਨੀਕੀ ਫੈਸਲੇ ਤੱਕ ਹੀ ਸੀਮਤ ਨਹੀਂ, ਸਗੋਂ ਇਹ ਬਾਹਰਲੇ ਮੁਲਕਾਂ ਵਿਚ ਵਸੇ ਲੱਖਾਂ ਪ੍ਰਵਾਸੀ ਭਾਰਤੀਆਂ ਦਾ ਮਨ ਜਿੱਤਣ ਦੀ ਇਕ ਵੱਡੀ ਕਾਰਵਾਈ ਹੈ। ਇਸ ਗੱਲ ਬਾਰੇ ਹਰ ਕੋਈ ਸਹਿਮਤ ਹੋਵੇਗਾ ਕਿ ਜੇਕਰ ਕਿਸੇ ਤੋਂ ਪੂੰਜੀ ਨਿਵੇਸ਼ ਕਰਵਾਉਣਾ ਹੈ ਤਾਂ ਸਭ ਤੋਂ ਪਹਿਲਾਂ ਉਸ ਦਾ ਭਰੋਸਾ ਜਿੱਤਣਾ ਜ਼ਰੂਰੀ ਹੁੰਦਾ ਹੈ। ਜੇਕਰ ਕਿਸੇ ਨੂੰ ਭਰੋਸਾ ਹੀ ਨਾ ਹੋਵੇ ਤਾਂ ਕੋਈ ਵੀ ਕਦੇ ਭੋਰਾ ਭਰ ਵੀ ਜੋਖਮ 'ਚ ਪੈਣ ਦਾ ਖਤਰਾ ਮੁੱਲ ਨਹੀਂ ਲੈਂਦਾ। ਭਾਰਤ ਸਰਕਾਰ ਦੇ ਇਸ ਫੈਸਲੇ ਨਾਲ ਬਾਹਰਲੇ ਮੁਲਕਾਂ ਵਿਚ ਵਸੇ ਲੱਖਾਂ ਪ੍ਰਵਾਸੀ ਭਾਰਤੀਆਂ ਵਿਚ ਭਰੋਸਾ ਵਧੇਗਾ ਅਤੇ ਉਹ ਭਾਰਤੀ ਰਾਜਨੀਤਿਕ ਪ੍ਰਣਾਲੀ ਵਿਚ ਵੀ ਆਪਣੇ ਆਪ ਨੂੰ ਹਿੱਸੇਦਾਰ ਸਮਝਣਗੇ।

ਪ੍ਰਧਾਨ ਮੰਤਰੀ ਨੇ ਦੂਜੀ ਅਹਿਮ ਗੱਲ ਇਹ ਕੀਤੀ ਕਿ ਦੇਸ਼ ਨੂੰ ਮਜ਼ਬੂਤ ਕਰਨ ਵਿਚ ਪ੍ਰਵਾਸੀ ਭਾਰਤੀਆਂ ਦਾ ਬਹੁਤ ਹੀ ਅਹਿਮ ਰੋਲ ਰਿਹਾ ਹੈ। ਇਸ ਗੱਲ ਤੋਂ ਕੋਈ ਇਨਕਾਰ ਵੀ ਨਹੀਂ ਕਰ ਸਕਦਾ। ਪੰਜਾਬ ਪਿਛਲੇ ਕਰੀਬ ਦੋ ਦਹਾਕਿਆਂ ਤੋਂ ਆਰਥਿਕ ਮੰਦੀ ਦੇ ਦੌਰ ਵਿਚੋਂ ਗੁਜ਼ਰ ਰਿਹਾ ਹੈ। ਸੂਬੇ ਸਿਰ ਕਰਜ਼ੇ ਦੀ ਬੜੀ ਵੱਡੀ ਪੰਡ ਖੜ੍ਹੀ ਹੋ ਚੁੱਕੀ ਹੈ। ਪਰ ਇਸ ਦੇ ਬਾਵਜੂਦ ਵੀ ਜੇ ਪੰਜਾਬ ਦੇ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਵਿਚ ਆਰਥਿਕ ਚਹਿਲ ਕਦਮੀ ਨਜ਼ਰ ਆਉਂਦੀ ਹੈ ਤਾਂ ਇਹ ਪ੍ਰਵਾਸੀ ਪੰਜਾਬੀਆਂ ਦੀ ਹੀ ਦਾਤ ਹੈ। ਸਾਲ ਦੇ ਚਾਰ-ਪੰਜ ਮਹੀਨੇ ਅਜਿਹੇ ਹੁੰਦੇ ਹਨ,

ਜਦ ਪ੍ਰਵਾਸੀ ਪੰਜਾਬੀ ਵਿਆਹ-ਸ਼ਾਦੀਆਂ ਅਤੇ ਹੋਰ ਸਮਾਗਮਾਂ ਲਈ ਪੰਜਾਬ ਆਉਂਦੇ ਹਨ ਅਤੇ ਵੱਡੀ ਪੱਧਰ 'ਤੇ ਖਰੀਦੋ-ਫਰੋਖਤ ਵੀ ਕਰਦੇ ਹਨ। ਪ੍ਰਵਾਸੀ ਪੰਜਾਬੀਆਂ ਦੀ ਇਹ ਫੇਰੀ ਕਈ ਕਸਬਿਆਂ ਵਿਚ ਤਾਂ ਦੁਕਾਨਦਾਰਾਂ ਦਾ ਸਾਲ ਦਾ ਖਰਚਾ ਕੱਢ ਜਾਂਦੀ ਹੈ। ਇਸ ਤਰ੍ਹਾਂ ਪ੍ਰਵਾਸੀ ਪੰਜਾਬੀ ਮਕਾਨ ਉਸਾਰੀ, ਕੱਪੜੇ ਦੀ ਖਰੀਦਦਾਰੀ ਅਤੇ ਹੋਰ ਸਾਜ਼ੋ-ਸਾਮਾਨ ਲੈਂਦੇ ਹਨ ਤਾਂ ਇਸ ਨਾਲ ਬਾਜ਼ਾਰ ਵਿਚ ਮਜ਼ਬੂਤੀ ਆਉਂਦੀ ਹੈ ਤੇ ਮੋੜਵੇਂ ਰੂਪ ਵਿਚ ਲੋਕਾਂ ਲਈ ਰੋਜ਼ਗਾਰ ਦੇ ਸਾਧਨ ਵੀ ਵਧਦੇ ਹਨ ਅਤੇ ਆਮਦਨ ਦਾ ਸੋਮਾ ਵੀ ਬਣਦੇ ਹਨ। ਅਸੀਂ ਇਹ ਗੱਲ ਯਕੀਨ ਨਾਲ ਆਖ ਸਕਦੇ ਹਾਂ ਕਿ ਪੰਜਾਬ ਵਿਚ ਵੱਡੇ ਆਰਥਿਕ ਸੰਕਟ ਦੇ ਬਾਵਜੂਦ ਵੀ ਜੇਕਰ ਆਰਥਿਕ ਸਰਗਰਮੀ ਲਗਾਤਾਰ ਕਾਇਮ ਹੈ ਤਾਂ ਇਸ ਦਾ ਵੱਡਾ ਕਾਰਨ ਪ੍ਰਵਾਸੀ ਪੰਜਾਬੀਆਂ ਦਾ ਯੋਗਦਾਨ ਹੈ। ਪ੍ਰਧਾਨ ਮੰਤਰੀ ਵੱਲੋਂ ਇਸ ਗੱਲ ਨੂੰ ਪ੍ਰਵਾਨ ਕਰਨਾ ਪ੍ਰਵਾਸੀ ਭਾਰਤੀਆਂ ਦੀ ਹੌਸਲਾ ਅਫਜ਼ਾਈ ਤਾਂ ਕਰਦਾ ਹੀ ਹੈ, ਨਾਲ ਹੀ ਪ੍ਰਵਾਸੀ ਪੰਜਾਬੀਆਂ ਨੂੰ ਇਥੇ ਪੂੰਜੀ ਨਿਵੇਸ਼ ਕਰਨ ਲਈ ਹੱਲਾਸ਼ੇਰੀ ਦੇਣ ਦਾ ਸਾਧਨ ਵੀ ਬਣੇਗਾ। ਪ੍ਰਧਾਨ ਮੰਤਰੀ ਨੇ ਕਿਹਾ ਕਿ ਨਵੇਂ ਭਾਰਤ ਦੀ ਉਸਾਰੀ ਵਿਚ ਵੀ ਪ੍ਰਵਾਸੀ ਭਾਰਤੀਆਂ ਦਾ ਅਹਿਮ ਯੋਗਦਾਨ ਹੋਵੇਗਾ। ਭਾਰਤ ਇਸ ਸਮੇਂ ਦੁਨੀਆਂ ਅੰਦਰ ਇਕ ਵੱਡੀ ਉਭਰ ਰਹੀ ਅਰਥ ਵਿਵਸਥਾ ਦਾ ਮਾਲਕ ਹੈ। ਇਸ ਸਮੇਂ ਭਾਰਤ ਦੀ ਵਾਧੇ ਦੀ ਦਰ 7 ਫੀਸਦੀ ਹੈ। ਭਾਵੇਂ ਇਹ ਦਰ ਪਹਿਲਾਂ ਨਾਲੋਂ ਕੁਝ ਘਟੀ ਹੈ ਪਰ ਪ੍ਰਧਾਨ ਮੰਤਰੀ ਨੇ ਭਰੋਸਾ ਜ਼ਾਹਿਰ ਕੀਤਾ ਕਿ ਆਉਣ ਵਾਲੇ ਸਮੇਂ ਵਿਚ 9 ਫੀਸਦੀ ਹੋ ਜਾਵੇਗੀ। ਜੇਕਰ ਭਾਰਤ ਇਹ ਟੀਚਾ ਹਾਸਲ ਕਰ ਲੈਂਦਾ ਹੈ ਤਾਂ ਵਾਕਈ ਦੁਨੀਆਂ ਦੀਆਂ ਉੱਨਤ ਹੋ ਰਹੀਆਂ ਅਰਥ ਵਿਵਸਥਾਵਾਂ ਵਿਚ ਸ਼ਾਮਲ ਹੋਣ ਤੋਂ ਭਾਰਤ ਨੂੰ ਕੋਈ ਨਹੀਂ ਰੋਕ ਸਕਦਾ।

ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਅਤੇ ਰਾਸ਼ਟਰਪਤੀ ਸ਼੍ਰੀਮਤੀ ਪ੍ਰਤਿਭਾ ਦੇਵੀ ਸਿੰਘ ਪਾਟਿਲ ਵੱਲੋਂ ਪ੍ਰਵਾਸੀ ਭਾਰਤੀਆਂ ਨੂੰ ਭਾਰਤ ਦੀ ਉਸਾਰੀ ਵਿਚ ਸ਼ਾਮਲ ਹੋਣ ਦਾ ਸੱਦਾ ਦਿੱਤਾ ਗਿਆ ਹੈ। ਇਹ ਆਪਣੇ ਆਪ ਵਿਚ ਹੀ ਪ੍ਰਵਾਸੀ ਭਾਰਤੀਆਂ ਲਈ ਮਾਣ ਵਾਲੀ ਗੱਲ ਹੈ। ਬੰਦਾ ਕਿਤੇ ਵੀ ਚਲਿਆ ਜਾਵੇ, ਕਿੰਨੀਆਂ ਵੀ ਮੱਲਾਂ ਮਾਰ ਲਵੇ ਅਤੇ ਵੱਡੀਆਂ ਪ੍ਰਾਪਤੀਆਂ ਹਾਸਲ ਕਰ ਲਵੇ ਪਰ ਆਪਣੀ ਜਨਮ ਭੂਮੀ ਨਾਲ ਜੁੜਨ ਦੀ ਹਰ ਬੰਦੇ ਦੀ ਲਾਲਸਾ ਹਮੇਸ਼ਾ ਕਾਇਮ ਰਹਿੰਦੀ ਹੈ। ਭਾਰਤੀਆਂ ਦਾ ਵਿਦੇਸ਼ਾਂ ਵਿਚ ਪ੍ਰਵਾਸ ਇਕ ਸਦੀ ਤੋਂ ਵਧੇਰੇ ਸਮੇਂ ਤੋਂ ਹੋ ਰਿਹਾ ਹੈ। ਇਸ ਸਮੇਂ ਢਾਈ ਕਰੋੜ ਦੇ ਕਰੀਬ ਭਾਰਤੀ ਬਾਹਰਲੇ ਮੁਲਕਾਂ ਵਿਚ ਰਹਿ ਰਹੇ ਹਨ। ਇਨ੍ਹਾਂ ਵਿਚੋਂ ਕਾਫੀ ਲੋਕ ਭਾਵੇਂ ਉਥੇ ਨਾਗਰਿਕ ਵੀ ਬਣ ਗਏ ਹਨ ਪਰ ਬਹੁਤਿਆਂ ਨੇ ਅਜੇ ਵੀ ਭਾਰਤੀ ਨਾਗਰਿਕਤਾ ਹੀ ਰੱਖੀ ਹੋਈ ਹੈ। ਪ੍ਰਵਾਸੀ ਭਾਰਤੀਆਂ ਨੇ ਵੱਖ-ਵੱਖ ਮੁਲਕਾਂ ਵਿਚ ਸਿਆਸੀ, ਆਰਥਿਕ, ਸਨਅਤ ਅਤੇ ਸੂਚਨਾ ਪ੍ਰਣਾਲੀ ਸਮੇਤ ਅਨੇਕਾਂ ਖੇਤਰਾਂ ਵਿਚ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ। ਵੱਡੀਆਂ-ਵੱਡੀਆਂ ਬਹੁ-ਕੌਮੀ ਕੰਪਨੀਆਂ ਦੇ ਮਾਲਕ ਵੀ ਭਾਰਤੀ ਬਣ ਬੈਠੇ ਹਨ। ਸਿਆਸਤ ਦੀਆਂ ਪੌੜੀਆਂ ਚੜ੍ਹਦਿਆਂ ਹੋਇਆਂ ਅਨੇਕਾਂ ਦੇਸ਼ਾਂ ਵਿਚ ਪ੍ਰਵਾਸੀ ਭਾਰਤੀ ਅਹਿਮ ਸਥਾਨ ਮੱਲੀ ਬੈਠੇ ਹਨ। ਭਾਵੇਂ ਪ੍ਰਵਾਸੀ ਭਾਰਤੀ ਇਨ੍ਹਾਂ ਮੁਲਕਾਂ ਵਿਚ ਰਹਿੰਦਿਆਂ ਉਥੋਂ ਦੇ ਕੰਮਾਂ ਪ੍ਰਤੀ ਸਮਰਪਿਤ ਹਨ ਅਤੇ ਉਨ੍ਹਾਂ ਦੇਸ਼ਾਂ ਨਾਲ ਵੀ ਆਪਣੀ ਵਚਨਬੱਧਤਾ ਪ੍ਰਗਟਾਉਂਦੇ ਹਨ। ਪਰ ਉਨ੍ਹਾਂ ਵੱਲੋਂ ਆਪਣੇ ਦੇਸ਼ ਨਾਲ ਜੁੜੇ ਰਹਿਣ ਅਤੇ ਆਪਣੇ ਦੇਸ਼ ਦੀ ਤਰੱਕੀ ਵਿਚ ਹਿੱਸਾ ਪਾਉਣ ਦੀ ਤਾਂਘ

ਕਦੇ ਵੀ ਘਟੀ ਨਹੀਂ। ਹਰ ਵਾਰ ਜਦ ਪ੍ਰਵਾਸੀ ਭਾਰਤੀ ਸੰਮੇਲਨ ਹੁੰਦਾ ਹੈ ਤਾਂ ਪਹਿਲਾਂ ਨਾਲੋਂ ਵੀ ਵਧੇਰੇ ਸ਼ਿੱਦਤ ਨਾਲ ਪ੍ਰਵਾਸੀ ਭਾਰਤੀ ਆਪਣੀ ਜਨਮ ਭੂਮੀ ਨਾਲ ਜੁੜੇ ਰਹਿਣ ਦੀ ਰੁਚੀ ਨੂੰ ਪ੍ਰਗਟਾਉਂਦੇ ਹਨ ਅਤੇ ਇਸ ਵਾਸਤੇ ਯਤਨਸ਼ੀਲ ਵੀ ਹੁੰਦੇ ਹਨ। ਅੱਜ ਦੇਖਿਆ ਜਾਵੇ ਤਾਂ ਦੇਸ਼ ਦੇ ਅਨੇਕ ਹਿੱਸਿਆਂ ਵਿਚ ਸਿਹਤ ਅਤੇ ਸਿੱਖਿਆ ਵਾਸਤੇ ਪ੍ਰਵਾਸੀ ਭਾਰਤੀਆਂ ਨੇ ਅਨੇਕਾਂ ਚੈਰੀਟੇਬਲ ਟਰੱਸਟ ਬਣਾ ਛੱਡੇ ਹਨ, ਜਿੱਥੇ ਗਰੀਬ ਅਤੇ ਆਮ ਲੋਕਾਂ ਨੂੰ ਸਸਤੀ ਇਲਾਜ ਸਹੂਲਤ ਮੁਹੱਈਆ ਕਰਵਾਉਣ ਦਾ ਯਤਨ ਕੀਤਾ ਜਾਂਦਾ ਹੈ ਅਤੇ ਚੰਗੀ ਸਿੱਖਿਆ ਦੇ ਮੌਕੇ ਪ੍ਰਦਾਨ ਕਰਨ ਦਾ ਯਤਨ ਹੁੰਦਾ ਹੈ। ਪ੍ਰਵਾਸੀ ਭਾਰਤੀਆਂ ਦਾ ਸਮਾਜਿਕ ਜੀਵਨ ਵਿਚ ਵੀ ਇਹ ਇਕ ਬਹੁਤ ਵੱਡਾ ਯੋਗਦਾਨ ਹੈ। ਧਾਰਮਿਕ ਖੇਤਰ ਵਿਚ ਜਦ ਅਸੀਂ ਨਜ਼ਰ ਮਾਰਦੇ ਹਾਂ ਤਾਂ ਇਸ ਖੇਤਰ ਵਿਚ ਪ੍ਰਵਾਸੀ ਪੰਜਾਬੀ ਕਿਧਰੇ ਵੀ ਘੱਟ ਨਜ਼ਰ ਨਹੀਂ ਆਉਂਦੇ, ਸਗੋਂ ਸਾਰੇ ਹੀ ਧਰਮਾਂ ਦੀ ਬਿਹਤਰੀ ਲਈ ਪ੍ਰਵਾਸੀ ਪੰਜਾਬੀਆਂ ਵੱਲੋਂ ਵੀ ਵਿਸ਼ੇਸ਼ ਯੋਗਦਾਨ ਪਾਏ ਜਾਂਦੇ ਹਨ। ਸੋ ਅਸੀਂ ਕਹਿ ਸਕਦੇ ਹਾਂ ਕਿ ਪ੍ਰਵਾਸੀ ਭਾਰਤੀ ਜਿਸਮਾਨੀ ਤੌਰ 'ਤੇ ਭਾਵੇਂ ਹੋਰਨਾਂ ਮੁਲਕਾਂ ਵਿਚ ਰਹਿ ਰਹੇ ਹਨ। ਪਰ ਉਨ੍ਹਾਂ ਦੀ ਰੂਹ ਹਮੇਸ਼ਾ ਆਪਣੇ ਦੇਸ਼ ਅਤੇ ਆਪਣੇ ਲੋਕਾਂ ਨਾਲ ਹੀ ਜੁੜੀ ਰਹਿੰਦੀ ਹੈ।

ਜੈਪੁਰ ਵਿਚ ਹੋਇਆ ਪ੍ਰਵਾਸੀ ਭਾਰਤੀ ਸੰਮੇਲਨ ਆਪਣੇ ਆਪ ਵਿਚ ਇਕ ਮਿਸਾਲ ਕਾਇਮ ਕਰ ਗਿਆ ਹੈ। ਪ੍ਰਵਾਸੀ ਭਾਰਤੀਆਂ ਵੱਲੋਂ ਸੰਮੇਲਨ ਵਿਚ ਬਹੁਤ ਸਾਰੀਆਂ ਯੋਜਨਾਵਾਂ ਭਾਰਤ ਸਰਕਾਰ ਨੂੰ ਦਿੱਤੀਆਂ ਗਈਆਂ ਹਨ ਅਤੇ ਭਾਰਤ ਸਰਕਾਰ ਵੱਲੋਂ ਵੀ ਵਿਕਾਸ ਦੇ ਅਨੇਕਾਂ ਖੇਤਰਾਂ ਵਿਚ ਵੱਡੇ ਮੌਕਿਆਂ ਬਾਰੇ ਪ੍ਰਵਾਸੀ ਭਾਰਤੀਆਂ ਨੂੰ ਜਾਣਕਾਰੀ ਦਿੱਤੀ ਗਈ। ਜੇਕਰ ਇਸ ਦੁਵੱਲੇ ਯਤਨ ਦੀ ਗੰਭੀਰਤਾ ਅਤੇ ਸੁਚੱਜੇ ਢੰਗ ਨਾਲ ਵਰਤੋਂ ਕੀਤੀ ਜਾਵੇ ਤਾਂ ਇਸ ਦੇ ਚੰਗੇ ਨਤੀਜੇ ਨਿਕਲ ਸਕਦੇ ਹਨ। ਲੋੜ ਹੈ ਇਸ ਸੰਮੇਲਨ ਵਿਚ ਕੀਤੀਆਂ ਗਈਆਂ ਗੱਲਾਂ ਨੂੰ ਗੰਭੀਰਤਾ ਨਾਲ ਲੈਣ ਅਤੇ ਫਿਰ ਉਨ੍ਹਾਂ ਉਪਰ ਪਹਿਰਾ ਦੇਣ ਦੀ। ਸੰਮੇਲਨ ਤਾਂ ਹੀ ਸਾਰਥਕ ਹੋਵੇਗਾ, ਜੇਕਰ ਇਥੇ ਕੀਤੇ ਗਏ ਐਲਾਨਾਂ ਨੂੰ ਸਹੀ ਸੰਦਰਭ ਅਤੇ ਭਾਵਨਾ ਵਿਚ ਲਾਗੂ ਕੀਤਾ ਜਾਵੇ। ਸਾਨੂੰ ਉਮੀਦ ਹੈ ਕਿ ਭਾਰਤ ਸਰਕਾਰ ਅਤੇ ਉੱਦਮੀ ਪ੍ਰਵਾਸੀ ਭਾਰਤੀ ਸੰਮੇਲਨ ਵਿਚ ਹੋਏ ਐਲਾਨਾਂ ਅਤੇ ਪੇਸ਼ ਯੋਜਨਾਵਾਂ ਉਪਰ ਲਗਾਤਾਰ ਖੋਜ ਅਤੇ ਵਿਕਾਸ ਦਾ ਕੰਮ ਕਰਦੇ ਰਹਿਣਗੇ ਅਤੇ ਇਨ੍ਹਾਂ ਯੋਜਨਾਵਾਂ ਨੂੰ ਅਮਲੀ ਰੂਪ ਵਿਚ ਲਾਗੂ ਕਰਨ ਲਈ ਵੀ ਕਦਮ ਚੁੱਕਣਗੇ। ਪ੍ਰਵਾਸੀ ਭਾਰਤੀ ਸੰਮੇਲਨ ਦੀ ਇਹੀ ਸਭ ਤੋਂ ਵੱਡੀ ਪ੍ਰਾਪਤੀ ਹੋਵੇਗੀ।

**00**

# ਪੰਜਾਬ ਚੋਣਾਂ: ਬਿਨ ਲਾੜੇ ਬਾਰਾਤ ਵਰਗਾ ਮਾਹੌਲ

## ਅੰਕ 4, 19-25 ਜਨਵਰੀ, 2012

ਪੰਜਾਬ ਅੰਦਰ ਵਿਧਾਨ ਸਭਾ ਦੀਆਂ 30 ਜਨਵਰੀ ਨੂੰ ਚੋਣਾਂ ਹੋਣ ਜਾ ਰਹੀਆਂ ਹਨ। ਵੋਟਾਂ ਪੈਣ 'ਚ ਸਿਰਫ ਡੇਢ ਕੁ ਹਫਤਾ ਹੀ ਰਹਿ ਗਿਆ ਹੈ। ਪਰ ਰਵਾਇਤੀ ਕਿਸਮ ਦਾ ਚੋਣ ਪ੍ਰਚਾਰ ਕਿਧਰੇ ਵੀ ਦਿਖਾਈ ਨਹੀਂ ਦੇ ਰਿਹਾ। ਇਨ੍ਹਾਂ ਦਿਨਾਂ ਵਿਚ ਪੰਜਾਬ ਦੌਰੇ ਦੌਰਾਨ ਮੈਨੂੰ ਲਗਭਗ ਸਾਰੇ ਪਾਸੀਂ ਜਾਣ ਦਾ ਮੌਕਾ ਮਿਲਿਆ ਅਤੇ ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿਚ ਪੂਰੀ ਤਰ੍ਹਾਂ ਸ਼ਾਂਤ ਮਾਹੌਲ ਦੇਖ ਕੇ ਇੰਝ ਲੱਗਦਾ ਹੈ ਕਿ ਇਥੇ ਚੋਣਾਂ ਹੋ ਹੀ ਨਹੀਂ ਰਹੀਆਂ ਜਾਂ ਇਹ ਕਹਿ ਲਈਏ ਕਿ ਹੁਣ ਪੰਜਾਬ ਵਿਚ ਚੋਣਾਂ ਅਮਰੀਕਾ ਵਰਗੀਆਂ ਹੋ ਗਈਆਂ ਹਨ।

ਹੁਣ ਤੱਕ ਹੁੰਦੀਆਂ ਰਹੀਆਂ ਚੋਣਾਂ ਰੌਲੇ-ਰੱਪੇ ਦਾ ਨਾਂਅ ਹੁੰਦੀਆਂ ਸਨ। ਚੋਣਾਂ ਦੌਰਾਨ ਪੂਰੇ ਪੰਜਾਬ ਦੀਆਂ ਕੰਧਾਂ ਪੋਸਟਰਾਂ ਨਾਲ ਲਿੱਪ ਦਿੱਤੀਆਂ ਜਾਂਦੀਆਂ ਸਨ। ਘਰਾਂ, ਜਨਤਕ ਥਾਵਾਂ ਤੇ ਸੜਕਾਂ ਦੁਆਲੇ ਰਾਜਸੀ ਪਾਰਟੀਆਂ ਦੀਆਂ ਝੰਡੀਆਂ ਦੇ ਹੜ੍ਹ ਨਜ਼ਰ ਆਉਂਦੇ ਸਨ। ਉਮੀਦਵਾਰਾਂ ਦੇ ਹੱਕ 'ਚ ਰਿਕਸ਼ਿਆਂ ਉੱਪਰ ਰੱਖੇ ਸਪੀਕਰ ਲੋਕਾਂ ਦੇ ਕੰਨ ਪਾੜਦੇ ਸਨ। ਦਿਨ ਨੂੰ ਹੀ ਨਹੀਂ, ਰਾਤ 10 ਵਜੇ ਤੱਕ ਚਲਦਾ ਰੈਲੀਆਂ ਦਾ ਸਿਲਸਿਲਾ ਚਾਰੇ ਪਾਸੀਂ ਰੌਣਕਾਂ ਲਗਾ ਰੱਖਦਾ ਸੀ। ਉਮੀਦਵਾਰਾਂ ਤੇ ਪਾਰਟੀਆਂ ਦੇ ਦਫਤਰਾਂ ਵਿਚ ਚੱਤੇ ਪਹਿਰ ਲੋਕਾਂ ਦੇ ਝੁਰਮਟ ਜੁੜੇ ਰਹਿੰਦੇ ਸਨ। ਦਿਨ ਨੂੰ ਚਾਹ-ਲੰਗਰ ਤੇ ਰਾਤ ਨੂੰ ਦਾਰੂ ਦੇ ਦੌਰ ਚਲਦੇ ਸਨ। ਗੱਲ ਕੀ ਚੋਣ ਅਮਲ ਦੇ 45 ਦਿਨ ਪੂਰਾ ਪੰਜਾਬ ਕਾਵਾਂ-ਰੌਲੀ ਦੇ ਵਸ ਪਿਆ ਮਹਿਸੂਸ ਹੁੰਦਾ ਸੀ। ਚੋਣਾਂ ਦੌਰਾਨ ਚੜ੍ਹੀ ਆਵਾਜ਼ ਪ੍ਰਦੂਸ਼ਣ ਤੇ ਲਿਪੀਆਂ ਕੰਧਾਂ ਨੂੰ ਸਾਫ ਕਰਨ ਲਈ ਫਿਰ ਕਈ ਮਹੀਨੇ ਲੱਗ ਜਾਂਦੇ ਸਨ। ਪਰ ਆਖਿਰ ਚੋਣ ਕਮਿਸ਼ਨ ਨੇ ਇਸ ਚੋਣ ਘੜਮੱਸ ਨੂੰ ਕੰਟਰੋਲ 'ਚ ਕਰਨ ਲਈ ਸਖਤ ਰੁਖ਼ ਅਪਣਾਇਆ ਹੈ ਤੇ ਚੋਣਾਂ ਦੌਰਾਨ ਆਮ ਜਨ-ਜੀਵਨ ਨੂੰ ਕਿਸੇ ਵੀ ਤਰ੍ਹਾਂ ਪ੍ਰਭਾਵਿਤ ਨਾ ਹੋਣ ਦੇਣ ਦਾ ਤਹੱਈਆ ਕੀਤਾ ਹੈ। ਇਸ ਦਾ ਨਤੀਜਾ ਇਹ ਹੈ ਕਿ 30 ਜਨਵਰੀ ਨੂੰ ਹੋਣ ਵਾਲੀਆਂ ਵਿਧਾਨ ਸਭਾ ਚੋਣਾਂ ਲਈ ਚੋਣ ਅਮਲ ਤਾਂ ਭਾਵੇਂ ਜੋਬਨ ਉੱਪਰ ਪੁੱਜਣ ਲੱਗਾ ਹੈ ਪਰ ਕਮਿਸ਼ਨ ਦੀ ਸਖਤੀ ਨੇ ਚੋਣ ਮਾਹੌਲ ਵਿਚ ਪੂਰੀ ਤਰ੍ਹਾਂ 'ਖੁਸ਼ਕੀ' ਭਰ ਦਿੱਤੀ ਹੈ। ਚੋਣ ਕਮਿਸ਼ਨ ਵੱਲੋਂ 45 ਦਿਨਾਂ ਦੇ ਚੋਣ ਅਮਲ ਨੂੰ ਘਟਾ ਕੇ 21 ਦਿਨ ਦਾ ਕਰਨ ਨਾਲ ਚੋਣ ਪ੍ਰਕਿਰਿਆ ਕਾਫੀ ਹਲਕੀ ਹੋ ਗਈ ਹੈ। ਰਾਜਸੀ ਪਾਰਟੀਆਂ ਇਸ ਫੈਸਲੇ ਤੋਂ ਬੇਹੱਦ ਖੁਸ਼ ਹਨ। ਅੱਜ ਦੇ ਮਹਿੰਗਾਈ ਦੇ ਜ਼ਮਾਨੇ ਵਿਚ 45 ਦਿਨ ਚੋਣ ਮੁਹਿੰਮ ਚਲਾਉਣੀ ਵੱਡੇ-ਵੱਡੇ ਖੱਬੀ-ਖਾਨਾਂ ਲਈ ਵੀ ਖਾਲਾ ਜੀ ਦਾ ਵਾੜਾ ਨਹੀਂ ਰਹੀ। ਚੋਣ ਕਮਿਸ਼ਨ ਨੇ ਹੁਣ ਉਮੀਦਵਾਰਾਂ ਨੂੰ ਜਲਸਾ-ਜਲੂਸ ਕੱਢਣ ਜਾਂ ਕਿਸੇ ਤਰ੍ਹਾਂ ਦੀ ਸਰਗਰਮੀ ਕਰਨ ਲਈ ਚੋਣ ਅਧਿਕਾਰੀਆਂ ਤੋਂ ਪ੍ਰਵਾਨਗੀ ਲੈਣਾ ਜ਼ਰੂਰੀ ਬਣਾ ਦਿੱਤਾ ਹੈ। ਨਾਲ ਹੀ 16 ਲੱਖ ਰੁਪਏ ਤੱਕ ਖਰਚੇ ਦੀ ਸੀਮਾ ਬਾਰੇ ਵੀ ਬੜੇ ਕਦਮ ਚੁੱਕੇ ਗਏ ਹਨ। ਕਮਿਸ਼ਨ ਵੱਲੋਂ ਨਿਯੁਕਤ ਖਰਚਾ ਅਧਿਕਾਰੀ ਨਾਲੋ-ਨਾਲ ਹੀ ਉਮੀਦਵਾਰਾਂ ਵੱਲੋਂ ਕੀਤੀਆਂ ਸਰਗਰਮੀਆਂ ਦੇ ਖਰਚੇ ਉਨ੍ਹਾਂ ਦੇ ਹਿਸਾਬ-ਕਿਤਾਬ ਵਿਚ ਜੋੜੀ ਜਾ ਰਹੇ ਹਨ। ਚੋਣ ਪ੍ਰਚਾਰ ਦੌਰਾਨ ਚਲਾਏ ਜਾ ਰਹੇ ਹਰ ਚਾਹ ਦੇ ਕੱਪ, ਲਗਾਈ ਜਾਣ ਵਾਲੀ ਹਰ ਝੰਡੀ ਅਤੇ ਸਟਿੱਕਰ, ਪੋਸਟਰਾਂ ਅਤੇ ਹੋਰਡਿੰਗਾਂ ਦੇ ਕਮਿਸ਼ਨ ਨੇ ਆਪਣੇ ਵੱਲੋਂ ਕੀਮਤ ਨਿਸ਼ਚਿਤ

ਕੀਤੀ ਹੋਈ ਹੈ। ਚੋਣ ਸਮੱਗਰੀ ਬਾਹਰੇ ਕਮਿਸ਼ਨ ਦੀਆਂ ਟੀਮਾਂ ਖੁਦ ਆਪ ਵੀਡੀਓਗ੍ਰਾਫੀ ਕਰਕੇ ਖਰਚੇ ਦੇ ਹਿਸਾਬ-ਕਿਤਾਬ ਰੋਜ਼ਾਨਾ ਉਮੀਦਵਾਰਾਂ ਦੇ ਨਾਂ ਵਿਚ ਦਰਜ ਕਰਦੀਆਂ ਰਹਿੰਦੀਆਂ ਹਨ। ਇਸ ਤਰ੍ਹਾਂ ਉਮੀਦਵਾਰਾਂ ਵੱਲੋਂ ਅੰਤ ਵਿਚ ਦੱਸਿਆ ਜਾਣ ਵਾਲਾ ਖਰਚਾ ਕਮਿਸ਼ਨ ਦੀਆਂ ਟੀਮਾਂ ਵੱਲੋਂ ਵੀਡੀਓਗ੍ਰਾਫੀ ਕਰਕੇ ਮਿੱਥੇ ਗਏ ਖਰਚਿਆਂ ਨਾਲ ਮਿਲਾਇਆ ਜਾਵੇਗਾ। ਇਸ ਤਰ੍ਹਾਂ ਇਹ ਪਹਿਲੀ ਵਾਰ ਹੈ ਕਿ ਉਮੀਦਵਾਰਾਂ ਨੂੰ ਆਪਣੇ ਖਰਚੇ ਲੁਕਾਉਣੇ ਬੇਹੱਦ ਔਖੇ ਅਤੇ ਮੁਸ਼ਕਲ ਹੋਏ ਜਾਪਦੇ ਹਨ।

ਜਲਸਿਆਂ ਵਿਚ ਪਿਲਾਏ ਜਾਣ ਵਾਲੇ ਚਾਹ ਦੇ ਕੱਪ ਵੀ ਮੌਕੇ ਉੱਪਰ ਹੀ ਅਧਿਕਾਰੀ ਗਿਣ ਲੈਂਦੇ ਹਨ। ਚੋਣ ਕਮਿਸ਼ਨ ਨੇ ਹਰ ਤਰ੍ਹਾਂ ਦੀ ਪ੍ਰਚਾਰ ਸਮੱਗਰੀ ਤੇ ਖਾਣ-ਪੀਣ ਦੀਆਂ ਵਸਤਾਂ ਦੀਆਂ ਦਰਾਂ ਆਪ ਤਹਿ ਕੀਤੀਆਂ ਹੋਈਆਂ ਹਨ। ਛਪੀ ਹੋਈ ਸਮੱਗਰੀ ਉੱਪਰ ਵੀ ਅਧਿਕਾਰੀ ਸਖਤ ਨਜ਼ਰ ਰੱਖ ਰਹੇ ਹਨ। ਕਮਿਸ਼ਨ ਦੀ ਚੌਕਸੀ ਦਾ ਨਤੀਜਾ ਇਹ ਹੈ ਕਿ ਇਸ ਵਾਰ ਪਹਿਲੀ ਵਾਰ ਰਾਜਸੀ ਪਾਰਟੀਆਂ ਨੇ ਖਰਚਿਆਂ 'ਚ ਸੰਜਮ ਰੱਖਣ ਲਈ ਸਾਰੇ ਉਮੀਦਵਾਰਾਂ ਨੂੰ ਬੁਲਾ ਕੇ ਉਨ੍ਹਾਂ ਨੂੰ ਸੁਚੇਤ ਕੀਤਾ ਹੈ। ਕਮਿਸ਼ਨ ਦੀ ਸਖਤੀ ਕਾਰਨ ਆਮ ਲੋਕ ਇਹ ਕਹਿੰਦੇ ਆਮ ਸੁਣੇ ਜਾਂਦੇ ਹਨ ਕਿ ਅਜੇ ਤੱਕ ਚੋਣਾਂ ਦਾ ਮਾਹੌਲ ਬਣਿਆ ਨਹੀਂ। ਸ਼ਾਇਦ ਅਗਲੇ ਦਿਨਾਂ ਵਿਚ ਕਾਵਾਂ-ਰੌਲੀ ਵਾਲੀਆਂ ਚੋਣਾਂ ਦੀ ਚੋਣ ਸਰਗਰਮੀ ਸ਼ਾਂਤੀ ਨਾਲ ਹੀ ਜਾਰੀ ਰਹੇ। ਰੌਲਾ-ਰੱਪਾ ਰਹਿਤ ਚੋਣਾਂ ਦਾ ਆਮ ਲੋਕਾਂ ਵੱਲੋਂ ਭਰਪੂਰ ਸਵਾਗਤ ਕੀਤਾ ਜਾ ਰਿਹਾ ਹੈ ਤੇ ਇਸ ਮਾਮਲੇ 'ਚ ਚੋਣ ਕਮਿਸ਼ਨ ਦੀ ਪ੍ਰਸ਼ੰਸਾ ਵੀ ਹੋ ਰਹੀ ਹੈ।

ਚੋਣ ਕਮਿਸ਼ਨ ਨੇ ਨਸ਼ਿਆਂ ਦੀ ਵੰਡ ਅਤੇ ਪੈਸੇ ਦੀ ਵਰਤੋਂ ਬਾਰੇ ਵੀ ਬੜੇ ਸਖ਼ਤ ਕਦਮ ਚੁੱਕੇ ਹਨ। ਪੂਰੇ ਪੰਜਾਬ ਅੰਦਰ ਕਮਿਸ਼ਨ ਦੀਆਂ ਟੀਮਾਂ ਖੁਦ ਘੁੰਮ ਰਹੀਆਂ ਹਨ ਅਤੇ ਅਰਧ ਸੈਨਿਕ ਦਲ ਥਾਂ-ਥਾਂ 'ਤੇ ਤਾਇਨਾਤ ਕੀਤੇ ਗਏ ਹਨ। ਇਨ੍ਹਾਂ ਵੱਲੋਂ ਥਾਂ-ਥਾਂ ਗੱਡੀਆਂ ਨੂੰ ਰੋਕ ਕੇ ਤਲਾਸ਼ੀਆਂ ਲਈਆਂ ਗਈਆਂ ਅਤੇ ਕਈ ਥਾਈਂ ਨਸ਼ੀਲੇ ਪਦਾਰਥਾਂ ਅਤੇ ਸ਼ਰਾਬ ਦੇ ਟਰੱਕ ਫੜੇ ਵੀ ਗਏ ਹਨ। ਪੰਜਾਬ ਅੰਦਰ ਇਹ ਗੱਲ ਕਿਸੇ ਤੋਂ ਲੁਕੀ ਹੋਈ ਨਹੀਂ ਕਿ ਚੋਣਾਂ ਦੌਰਾਨ ਦਾਰੂ ਥੋਕ ਵਿਚ ਵੰਡੀ ਜਾਂਦੀ ਹੈ, ਖਾਸ ਤੌਰ 'ਤੇ ਅਖੀਰਲੇ **4-5** ਦਿਨ ਤਾਂ ਸ਼ਰਾਬ ਦਾ ਵਹਾਅ ਇੰਨਾ ਤੇਜ਼ ਕਰ ਦਿੱਤਾ ਜਾਂਦਾ ਹੈ ਕਿ ਪੂਰਾ ਪੰਜਾਬ ਹੀ ਸ਼ਰਾਬ ਵਿਚ ਡੁੱਬਿਆ ਨਜ਼ਰ ਆਉਂਦਾ ਹੈ। ਇਸ ਵਾਰ ਕਮਿਸ਼ਨ ਨੇ ਸ਼ਰਾਬ ਬਣਾਉਣ ਵਾਲੀਆਂ ਸਾਰੀਆਂ ਫੈਕਟਰੀਆਂ ਉਪਰ ਆਪਣੇ ਅਧਿਕਾਰੀ ਤਾਇਨਾਤ ਕਰ ਦਿੱਤੇ ਹਨ ਅਤੇ ਉਥੋਂ ਨਿਕਲਣ ਵਾਲੀ ਇਕ-ਇਕ ਬੋਤਲ ਉਪਰ ਨਜ਼ਰ ਰੱਖੀ ਜਾ ਰਹੀ ਹੈ। ਚਾਰੇ ਪਾਸੋਂ ਪੰਜਾਬ ਦੀਆਂ ਸਰਹੱਦਾਂ ਅਰਧ ਫੌਜੀ ਦਲਾਂ ਨੇ ਸੀਲ ਕਰ ਦਿੱਤੀਆਂ ਹਨ ਤਾਂ ਕਿ ਬਾਹਰਲੇ ਰਾਜਾਂ ਵਿਚੋਂ ਨਾਜਾਇਜ਼ ਸ਼ਰਾਬ ਪੰਜਾਬ ਨਾ ਆ ਸਕੇ। ਰਾਜਸੀ ਪਾਰਟੀਆਂ ਵੱਲੋਂ ਵੋਟਰਾਂ ਨੂੰ ਭਰਮਾਉਣ ਲਈ ਸ਼ਰਾਬ ਦੇ ਨਾਲ ਪੈਸੇ ਦੀ ਵੀ ਬੇਦਰੇਗ ਵਰਤੋਂ ਕੀਤੀ ਜਾਂਦੀ ਹੈ। ਕਰੋੜਾਂ ਰੁਪਇਆ ਮੀਂਹ ਵਾਂਗ ਵਰ੍ਹਾਇਆ ਜਾਂਦਾ ਹੈ। ਕਮਿਸ਼ਨ ਨੇ ਇਸ ਵਾਰ ਪੈਸੇ ਦੇ ਇਧਰ-ਉਧਰ ਲਿਜਾਣ ਉਪਰ ਵੀ ਬੜੀਆਂ ਸਖ਼ਤ ਪੇਸ਼ਬੰਦੀਆਂ ਕੀਤੀਆਂ ਹਨ। ਸ਼ੁਰੂ ਵਿਚ ਕਮਿਸ਼ਨ ਨੇ ਇਕ ਲੱਖ ਜਾਂ ਇਸ ਤੋਂ ਵੱਧ ਨਕਦ ਰਕਮ ਲਿਜਾਣ ਵਾਲਿਆਂ ਨੂੰ ਸ਼ੱਕ ਦੇ ਘੇਰੇ ਵਿਚ ਲਿਆ ਕੇ ਪੜਤਾਲ ਦੇ ਹੁਕਮ ਸਨ। ਪਰ ਲੋਕਾਂ ਦੀ ਖੱਜਲ-ਖੁਆਰੀ ਨੂੰ ਦੇਖਦਿਆਂ ਇਹ ਰਕਮ ਢਾਈ ਲੱਖ ਰੁਪਏ ਕਰ ਦਿੱਤੀ ਹੈ।

ਪੰਜਾਬ ਦੇ ਕੋਨੇ-ਕੋਨੇ ਵਿਚ ਕਮਿਸ਼ਨ ਦੀਆਂ ਟੀਮਾਂ ਵੱਲੋਂ ਗੱਡੀਆਂ ਰੋਕ ਕੇ ਬੇਹਿਸਾਬੇ ਪੈਸੇ ਨੂੰ ਜ਼ਬਤ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ। ਹੁਣ ਤੱਕ 35 ਕਰੋੜ ਰੁਪਏ ਦੇ ਕਰੀਬ ਬੇਹਿਸਾਬੀ ਰਕਮ ਕਮਿਸ਼ਨ ਵੱਲੋਂ ਫੜੀ ਜਾ ਚੁੱਕੀ ਹੈ। ਇਸ ਤਰ੍ਹਾਂ ਲੱਗਦਾ ਹੈ ਕਿ ਕਮਿਸ਼ਨ ਦੀ ਇਹ ਕਾਰਵਾਈ ਨਸ਼ੇ ਅਤੇ ਪੈਸੇ ਦੇ ਜ਼ੋਰ ਵੋਟਰਾਂ ਨੂੰ ਭਰਮਾਉਣ ਤੋਂ ਰੋਕਣ ਦਾ ਇਕ ਤਕੜਾ ਹਥਿਆਰ ਸਾਬਿਤ ਹੋਵੇਗੀ। ਕੁਝ ਪੁਲਿਸ ਅਧਿਕਾਰੀਆਂ ਉਪਰ ਵੀ ਰਾਜਸੀ ਪਾਰਟੀਆਂ ਦਾ ਪੈਸਾ ਵੰਡੇ ਜਾਣ ਦੀਆਂ ਖ਼ਬਰਾਂ ਛਪੀਆਂ ਹਨ। ਕਮਿਸ਼ਨ ਨੇ ਅਜਿਹੇ ਅਧਿਕਾਰੀਆਂ ਉਪਰ ਵੀ ਸਖ਼ਤ ਨਜ਼ਰ ਰੱਖੀ ਹੋਈ ਹੈ। ਵਿਜੀਲੈਂਸ ਵਿਭਾਗ ਦੇ ਇਕ ਐੱਸ.ਐੱਸ.ਪੀ. ਨੂੰ ਅਜਿਹੇ ਦੋਸ਼ਾਂ ਤਹਿਤ ਹੀ ਪੰਜਾਬ ਤੋਂ ਬਾਹਰ ਤਾਇਨਾਤ ਕਰਨ ਦੇ ਹੁਕਮ ਦਿੱਤੇ ਗਏ ਹਨ। ਕਮਿਸ਼ਨ ਦੀਆਂ ਅਜਿਹੀਆਂ ਵਿਆਪਕ ਯੋਜਨਾਵਾਂ ਦਾ ਬਹੁਤ ਹੀ ਸਾਰਥਿਕ ਨਤੀਜਾ ਸਾਹਮਣੇ ਆ ਰਿਹਾ ਹੈ। ਇਹ ਗੱਲ ਸਹੀ ਜਾਪਦੀ ਹੈ ਕਿ ਸਿਰਫ ਗੱਲਾਂ ਨਾਲ ਸਾਡੇ ਰਾਜਸੀ ਆਗੂ ਕਿਸੇ ਕਾਨੂੰਨ ਨੂੰ ਮੰਨਣ ਲਈ ਤਿਆਰ ਨਹੀਂ, ਸਗੋਂ ਕਾਨੂੰਨ ਦਾ ਡੰਡਾ ਹੀ ਉਨ੍ਹਾਂ ਨੂੰ ਸਿੱਧੇ ਰਾਹ ਪਾਉਣ ਦਾ ਸਾਧਨ ਬਣ ਰਿਹਾ ਹੈ।

ਪੰਜਾਬ ਚੋਣ ਦ੍ਰਿਸ਼ ਵੇਖਿਆਂ ਇੰਝ ਲੱਗ ਰਿਹਾ ਹੈ, ਜਿਵੇਂ ਬਿਨ ਲਾੜੇ ਬਾਰਾਤ ਹੋਵੇ। ਕਿਉਂਕਿ ਪੰਜਾਬ ਦੇ ਲੋਕਾਂ ਨੇ ਚੋਣਾਂ ਨੂੰ ਹਮੇਸ਼ਾ ਧੂਮ-ਧੜੱਕੇ ਵਜੋਂ ਹੀ ਲਿਆ ਹੈ। ਉਮੀਦਵਾਰਾਂ ਪਿੱਛੇ ਲੋਕਾਂ ਦੀਆਂ ਜੁੜੀਆਂ ਭੀੜਾਂ, ਵੱਜਦੇ ਢੋਲ ਤੇ ਗੱਜਦੇ ਸਪੀਕਰ ਹੀ ਚੋਣ ਸਰਗਰਮੀ ਦਾ ਬਿਗੁਲ ਵਜਾਉਂਦੇ ਹਨ ਪਰ ਇਹ ਸਾਰੀਆਂ ਗੱਲਾਂ ਇਸ ਵਾਰ ਚੋਣ ਮੈਦਾਨ ਵਿਚ ਕਿਧਰੇ ਵੀ ਨਜ਼ਰ ਨਹੀਂ ਆਉਂਦੀਆਂ। ਇਸ ਕਰਕੇ ਕਈ ਲੋਕ ਇਹ ਕਹਿੰਦੇ ਸੁਣੇ ਗਏ ਹਨ ਕਿ ਇਸ ਵਾਰ ਤਾਂ ਬਿਨ ਲਾੜੇ ਬਾਰਾਤ ਵਰਗੀਆਂ ਚੋਣਾਂ ਹਨ। ਚੋਣ ਕਮਿਸ਼ਨ ਦੀ ਸਖ਼ਤੀ ਅਤੇ ਨਿਰਦੇਸ਼ਾਂ ਤਹਿਤ ਚੋਣਾਂ ਵਿਚ ਆ ਰਹੀ ਸਾਦਗੀ ਅਤੇ ਖਰਚੇ ਘਟਣ ਦਾ ਰੁਝਾਨ ਬਹੁਤ ਹੀ ਚੰਗੀ ਗੱਲ ਹੈ। ਆਮ ਲੋਕਾਂ ਨੂੰ ਇਸ ਗੱਲ ਦੀ ਪ੍ਰਸ਼ੰਸਾ ਵੀ ਕਰਨੀ ਚਾਹੀਦੀ ਹੈ ਅਤੇ ਕਮਿਸ਼ਨ ਨੂੰ ਸਹਿਯੋਗ ਵੀ ਦੇਣਾ ਚਾਹੀਦਾ ਹੈ।

ਵਿਦੇਸ਼ਾਂ ਵਿਚ ਵਸੇ ਸਾਡੇ ਲੋਕ ਹਮੇਸ਼ਾ ਇਸ ਗੱਲ ਦੀ ਕਾਮਨਾ ਕਰਦੇ ਹਨ ਕਿ ਭਾਰਤ ਅਤੇ ਪੰਜਾਬ ਵਿਚ ਵਿਕਸਿਤ ਮੁਲਕਾਂ ਵਾਂਗ ਕਾਨੂੰਨ ਦਾ ਰਾਜ ਹੋਵੇ। ਚੋਣਾਂ ਸ਼ਾਂਤ, ਘੱਟ ਖਰਚੀਲੀਆਂ ਅਤੇ ਬਿਨਾਂ ਰੌਲੇ-ਰੱਪੇ ਦੇ ਹੋਣ। ਹੁਣ ਇਹ ਗੱਲਾਂ ਉਥੇ ਸਾਨੂੰ ਦੇਖਣ ਨੂੰ ਮਿਲ ਰਹੀਆਂ ਹਨ। ਪ੍ਰਵਾਸੀ ਪੰਜਾਬੀਆਂ ਨੂੰ ਵੀ ਇਸ ਗੱਲ ਉਪਰ ਤਸੱਲੀ ਹੋਣੀ ਚਾਹੀਦੀ ਹੈ ਅਤੇ ਆਪਣੇ ਰਿਸ਼ਤੇਦਾਰਾਂ, ਸਕੇ-ਸੰਬੰਧੀਆਂ ਅਤੇ ਮੇਲ-ਜੋਲ ਵਾਲਿਆਂ ਨੂੰ ਖੁਦ ਵੀ ਪ੍ਰੇਰਿਤ ਕਰਨਾ ਚਾਹੀਦਾ ਹੈ ਕਿ ਉਹ ਇਸ ਨਵੀਂ ਪੈ ਰਹੀ ਪਿਰਤ ਦੀ ਡੱਟ ਕੇ ਹਮਾਇਤ ਕਰਨ। ਅਜਿਹੇ ਯਤਨ ਨਾਲ ਹੀ ਸਮੁੱਚੇ ਮਾਹੌਲ ਵਿਚ ਹੋਰ ਵਧੇਰੇ ਸਾਦਗੀ ਅਤੇ ਪਾਰਦਰਸ਼ਿਤਾ ਆਵੇਗੀ।

**00**

# ਵਿਧਾਨ ਸਭਾ ਚੋਣਾਂ ਵਿਚ ਪੰਜਾਬ ਮੀਡੀਏ ਦਾ ਰੋਲ

## ਅੰਕ 5, 26 ਜਨਵਰੀ- 1 ਫਰਵਰੀ, 2012

ਚੋਣਾਂ ਦੌਰਾਨ ਮੀਡੀਏ ਦਾ ਰੋਲ ਹਮੇਸ਼ਾ ਹੀ ਬੜਾ ਅਹਿਮ ਰਹਿੰਦਾ ਹੈ। ਇਸੇ ਕਰਕੇ ਮੀਡੀਏ ਨੂੰ ਜਮਹੂਰੀਅਤ ਦਾ ਚੌਥਾ ਥੰਮ੍ਹ ਵੀ ਕਿਹਾ ਜਾਂਦਾ ਹੈ। ਮੀਡੀਏ ਨੇ ਹੀ ਆਪਣੀ ਨਿਰਪੱਖ, ਬੇਬਾਕ ਅਤੇ ਸੰਤੁਲਿਤ ਰਿਪੋਰਟਿੰਗ ਦੇ ਕੇ ਵੋਟਰਾਂ ਤੱਕ ਸਹੀ ਜਾਣਕਾਰੀ ਪਹੁੰਚਾਉਣੀ ਹੁੰਦੀ ਹੈ। ਜਦੋਂ ਤੱਕ ਮੀਡੀਆ ਆਪਣੀ ਅਜਿਹੀ ਭੂਮਿਕਾ ਨਿਭਾਉਣ ਉਪਰ ਕਾਇਮ ਰਹਿੰਦਾ ਹੈ ਤਾਂ ਉਸ ਦੀ ਭਰੋਸੇਯੋਗਤਾ ਵੀ ਬਣੀ ਰਹਿੰਦੀ ਹੈ। ਲੋਕ ਮੀਡੀਏ ਰਾਹੀਂ ਉਨ੍ਹਾਂ ਤੱਕ ਪਹੁੰਚਾਈ ਸਮੱਗਰੀ ਨੂੰ ਨਾ ਸਿਰਫ ਧਿਆਨ ਨਾਲ ਪੜ੍ਹਦੇ ਤੇ ਵਾਚਦੇ ਹਨ, ਸਗੋਂ ਉਸ ਦੇ ਆਧਾਰ ’ਤੇ ਆਪਣੀ ਸੋਚ ਬਣਾਉਣ ਦਾ ਯਤਨ ਵੀ ਕਰਦੇ ਹਨ। ਪਰ ਜੇਕਰ ਮੀਡੀਆ ਖੁਦ ਧੜੇਬੰਦੀਆਂ ਵਿਚ ਵੰਡਿਆ ਜਾਵੇ ਜਾਂ ਵਪਾਰ ਦਾ ਹਿੱਸਾ ਬਣਕੇ ਸਵਾਰਥੀ ਹਿੱਤ ਪੂਰੇ ਕਰਨ ਵੱਲ ਤੁਰ ਪਵੇ ਤਾਂ ਫਿਰ ਇਸ ਦੀਆਂ ਨੀਹਾਂ ਕਮਜ਼ੋਰ ਹੋਣ ਤੋਂ ਕੋਈ ਨਹੀਂ ਬਚਾ ਸਕਦਾ। ਅੱਜ ਜਦ ਅਸੀਂ ਪੰਜਾਬ ਦੀਆਂ ਹੋ ਰਹੀਆਂ ਵਿਧਾਨ ਸਭਾ ਚੋਣਾਂ ਵਿਚ ਮੀਡੀਏ ਦੇ ਰੋਲ ਉਪਰ ਨਿਗ੍ਹਾ ਮਾਰਦੇ ਹਾਂ ਤਾਂ ਹਾਲਾਤ ਕਾਫੀ ਨਿਰਾਸ਼ਾਜਨਕ ਹੀ ਸਾਹਮਣੇ ਆ ਰਹੇ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਮੀਡੀਆ ਤਾਂ ਹੀ ਨਿਰਪੱਖ ਤੇ ਸੰਤੁਲਿਤ ਰਹਿ ਸਕਦਾ ਹੈ। ਜੇਕਰ ਇਹ ਸਿਆਸੀ ਗਰੁੱਪਾਂ ਅਤੇ ਧੜੇਬੰਦੀਆਂ ਤੋਂ ਮੁਕਤ ਹੋ ਜਾਵੇ। ਜੇਕਰ ਸਿਆਸੀ ਘਰਾਣਿਆਂ ਅੰਦਰ ਮੀਡੀਏ ਉਪਰ ਕਬਜ਼ੇ ਦੀ ਹੋੜ ਚੱਲ ਪਵੇ ਤਾਂ ਮੀਡੀਏ ਦੀ ਨਿਰਪੱਖਤਾ ਬਾਰੇ ਸੋਚਣਾ ਵੀ ਮੁਸ਼ਕਿਲ ਹੈ। ਪੰਜਾਬ ਅੰਦਰ ਅੱਜ ਮੀਡੀਏ ਦਾ ਇਕ ਹਿੱਸਾ ਆਪਣੀ ਨਿਰਪੱਖਤਾ ਦਾ ਝੰਡਾ ਬੁਲੰਦ ਕਰ ਰਿਹਾ ਹੈ ਤੇ ਵਪਾਰਕ ਪੇਡ ਨਿਊਜ਼ ਲਗਾਉਣ ਤੋਂ ਵੀ ਇਨਕਾਰੀ ਹੈ। ਪਰ ਬਹੁਤੇ ਪ੍ਰਿੰਟ ਮੀਡੀਆ ਵਿਚ ਸ਼ਰੇਆਮ ਪੇਡ ਨਿਊਜ਼ ਦਾ ਰੁਝਾਨ ਚੱਲ ਰਿਹਾ ਹੈ। ਪੈਸੇ ਲੈ ਕੇ ਖ਼ਬਰਾਂ ਲਗਾਉਣ ਦੇ ਇਸ ਰੁਝਾਨ ਨੇ ਮੀਡੀਏ ਦੀ ਨਿਰਪੱਖਤਾ ਵਾਲੀ ਗੱਲ ਨੂੰ ਤਾਂ ਬੁਰੀ ਤਰ੍ਹਾਂ ਰੋਲ ਕੇ ਰੱਖ ਦਿੱਤਾ ਹੈ। ਜਦ ਖ਼ਬਰ ਹੀ ਪੈਸੇ ਦੇ ਕੇ ਮਨਮਰਜ਼ੀ ਦੀ ਲੱਗਣੀ ਹੈ ਤਾਂ ਫਿਰ ਮੀਡੀਏ ਦੀ ਭਰੋਸੇਯੋਗਤਾ ਵੀ ਕਾਹਦੀ ਰਹੇਗੀ। ਅਜਿਹੀ ਹਾਲਤ ਵਿਚ ਅਖ਼ਬਾਰਾਂ ਵੱਡੀਆਂ-ਵੱਡੀਆਂ ਖ਼ਬਰਾਂ ਨਾਲ ਭਰੀਆਂ ਆਉਂਦੀਆਂ ਹਨ ਪਰ ਉਨ੍ਹਾਂ ਵਿਚ ਆਮ ਪਾਠਕ ਦੀ ਸੂਝ ਨੂੰ ਤਿੱਖਾ ਕਰਨ ਜਾਂ ਜਾਣਕਾਰੀ ਭਰਪੂਰ ਬਣਾਉਣ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ। ਇਲੈਕਟ੍ਰਾਨਿਕ ਮੀਡੀਏ ਦੀ ਤਾਂ ਇਸ ਤੋਂ ਵੀ ਮੰਦੀ ਹਾਲਤ ਹੈ। ਇਲੈਕਟ੍ਰਾਨਿਕ ਮੀਡੀਏ ਉਪਰ ਇਕ ਸਿਆਸੀ ਧਿਰ ਨੇ ਕਬਜ਼ਾ ਕਰਕੇ ਉਸ ਨੂੰ ਪੂਰੀ ਤਰ੍ਹਾਂ ਆਪਣੇ ਹੱਕ ਵਿਚ ਵਰਤਣ ਅਤੇ ਭੁਗਤਾਉਣ ਦਾ ਕੰਮ ਸ਼ੁਰੂ ਕਰ ਰੱਖਿਆ ਹੈ। ਇਹ ਆਪਣੇ ਆਪ ਵਿਚ ਹੀ ਨਾ ਸਿਰਫ ਮੀਡੀਏ ਦੀ ਸ਼ਾਨ ਨੂੰ ਖ਼ਤਮ ਕਰਨ ਦੀ ਇਕ ਵੱਡੀ ਸਾਜ਼ਿਸ਼ ਹੈ, ਸਗੋਂ ਜ਼ਮਹੂਰੀਅਤ ਦੇ ਜੜ੍ਹੀਂ ਤੇਲ ਦੇਣ ਵਾਲੀ ਗੱਲ ਹੈ। ਜਮਹੂਰੀਅਤ ਤੱਦ ਤੱਕ ਹੀ ਫਲਦੀ-ਫੁਲਦੀ ਹੈ, ਜਦ ਤੱਕ ਵੱਖ-ਵੱਖ ਵਿਚਾਰ ਲੋਕਾਂ ਕੋਲ ਜਾਂਦੇ ਹਨ। ਉਹ ਖੁਦ ਇਨ੍ਹਾਂ ਵਿਚਾਰਾਂ ਵਿਚੋਂ ਗਲਤ-ਠੀਕ ਦੀ ਪਛਾਣ ਕਰਦੇ ਹਨ। ਇਹ ਪਛਾਣ ਕਰਵਾਉਣ ਦਾ ਜ਼ਿੰਮਾ ਵੀ ਬਹੁਤਾ ਮੀਡੀਏ ਸਿਰ ਹੀ ਹੁੰਦਾ ਹੈ, ਕਿਉਂਕਿ ਮੀਡੀਏ ਨੇ ਹੀ ਵੱਖ-ਵੱਖ ਕੋਨਿਆਂ ਤੋਂ ਪੜਤਾਲੀਆ ਰਿਪੋਰਟਾਂ ਛਾਪ ਕੇ ਇਹ ਗੱਲ ਪਾਠਕ ਨੂੰ ਦੱਸਣੀ ਹੁੰਦੀ ਹੈ ਕਿ ਕਿਸ ਗੱਲ ਵਿਚ ਕਿੰਨਾ ਕੁ ਵਜ਼ਨ

ਹੈ। ਜੇਕਰ ਅਜਿਹੀ ਸੰਤੁਲਿਤ ਜਾਣਕਾਰੀ ਹੀ ਰੋਕ ਦਿੱਤੀ ਜਾਵੇ ਤੇ ਮੀਡੀਏ ਰਾਹੀਂ ਸਿਰਫ ਇਕ ਪਾਰਟੀ, ਧੜੇ ਜਾਂ ਪਰਿਵਾਰ ਦਾ ਪ੍ਰਚਾਰ ਹੋਣਾ ਸ਼ੁਰੂ ਹੋ ਜਾਵੇ ਤਾਂ ਇਸ ਦਾ ਜਮਹੂਰੀ ਵਿਚਾਰਾਂ ਨਾਲ ਕੋਈ ਸੰਬੰਧ ਨਹੀਂ ਰਹਿੰਦਾ। ਇਲੈਕਟ੍ਰਾਨਿਕ ਮੀਡੀਏ ਦੇ ਸੰਬੰਧ ਵਿਚ ਪੰਜਾਬ ਵਿਚ ਕੁਝ ਅਜਿਹਾ ਹੀ ਵਾਪਰ ਰਿਹਾ ਹੈ। ਜਿਥੇ ਪੰਜਾਬ ਅੰਦਰ ਅਜਿਹੇ ਚੈਨਲ ਇਕ ਪਰਿਵਾਰ ਨੇ ਆਪਣੇ ਕਬਜ਼ੇ ਵਿਚ ਕਰ ਰੱਖੇ ਹਨ, ਉਥੇ ਭਾਰਤ ਪੱਧਰ ’ਤੇ ਵੀ ਅਜਿਹਾ ਹੀ ਵਾਪਰ ਰਿਹਾ ਨਜ਼ਰ ਆਉਂਦਾ ਹੈ। ਉਂਝ ਤਾਂ ਮੀਡੀਏ ਦਾ ਰੋਲ ਹਮੇਸ਼ਾ ਹੀ ਅਨੇਕ ਤਰ੍ਹਾਂ ਦੀਆਂ ਸਮਾਜਿਕ, ਆਰਥਿਕ ਅਤੇ ਸਿਆਸੀ ਘਟਨਾਵਾਂ ਤੋਂ ਇਲਾਵਾ ਸਮਾਜ ਅੰਦਰ ਵਾਪਰਦੇ ਹੋਰ ਅਨੇਕ ਮਾਮਲਿਆਂ ਬਾਰੇ ਲੋਕਾਂ ਨੂੰ ਜਾਣੂੰ ਤੇ ਜਾਗ੍ਰਿਤ ਕਰਨਾ ਹੁੰਦਾ ਹੈ। ਪਰ ਚੋਣਾਂ ਦੌਰਾਨ ਸਰਗਰਮੀ ਇਸ ਕਰਕੇ ਕੁਝ ਵਧੇਰੇ ਤੇਜ਼ ਹੋ ਜਾਂਦੀ ਹੈ ਕਿਉਂਕਿ ਇਸ ਸਮੇਂ ਵੋਟਰਾਂ ਨੇ ਸਰਕਾਰ ਚੁਣਨ ਦਾ ਵੱਡਾ ਕਾਰਜ ਨਿਭਾਉਣਾ ਹੁੰਦਾ ਹੈ ਅਤੇ ਸਾਰੇ ਵੋਟਰਾਂ ਵਿਚ ਚੋਣਾਂ ਬਾਰੇ ਉਤਸੁਕਤਾ ਵਾਲਾ ਮਾਹੌਲ ਹੁੰਦਾ ਹੈ। ਜੇ ਇਹ ਕਹਿ ਲਈਏ ਕਿ ਪੰਜਾਬ ਵਿਚ ਤਾਂ ਚੋਣਾਂ ਮੇਲੇ ਵਾਲਾ ਮਾਹੌਲ ਬਣਾ ਦਿੰਦੀਆਂ ਹਨ ਤਾਂ ਵੀ ਅਤਿਕਥਨੀ ਨਹੀਂ ਹੋਵੇਗੀ। ਜੇਕਰ ਅਸੀਂ ਕਹੀਏ ਕਿ ਮੇਲੇ ਵਿਚ ਸਿਰਫ਼ ਇਕੋ ਹੀ ਤਰ੍ਹਾਂ ਦੀਆਂ ਦੁਕਾਨਾਂ ਮਿਲਣ ਅਤੇ ਰੰਗ-ਬਿਰੰਗੇ ਸਭ ਰੰਗ ਉਡਾ ਦਿੱਤੇ ਜਾਣ ਤਾਂ ਅਜਿਹੇ ਭੀੜ-ਭੜੱਕੇ ਨੂੰ ਮੇਲਾ ਕੌਣ ਕਹੇਗਾ। ਮੇਲਾ ਨਾਂ ਹੀ ਵੱਖ-ਵੱਖ ਰੰਗਾਂ ਵਿਚ ਰੰਗੇ ਲੋਕਾਂ ਦੀ ਵੰਨ-ਸੁਵੰਨਤਾ ਦਾ ਨਾਂ ਹੈ। ਜਿਹੜੇ ਲੋਕ ਮੇਲੇ ਦੀ ਇਸ ਵੰਨ-ਸੁਵੰਨਤਾ ਨੂੰ ਭੰਗ ਕਰ ਰਹੇ ਹਨ, ਉਹ ਕੁਦਰਤੀ ਨਿਯਮਾਂ ਦੀ ਵੀ ਉਲੰਘਣਾ ਕਰ ਰਹੇ ਹਨ ਅਤੇ ਜਮਹੂਰੀ ਢਾਂਚੇ ਨੂੰ ਵੀ ਸੱਟ ਮਾਰ ਰਹੇ ਹਨ। ਕਬਜ਼ਾ ਕਰਨ ਦੀ ਹੋੜ ਅਤੇ ਜਮਹੂਰੀਅਤ ਦੋ ਵੱਖਰੀਆਂ-ਵੱਖਰੀਆਂ ਚੀਜ਼ਾਂ ਹਨ। ਜਮਹੂਰੀਅਤ ਵਿਚ ‘ਕਬਜ਼ੇ’ ਦੀ ਭਾਵਨਾ ਨੂੰ ਕੋਈ ਥਾਂ ਨਹੀਂ। ਜਮਹੂਰੀਅਤ ਵਿਚ ਵਿਚਾਰਾਂ ਰਾਹੀਂ ਲੋਕਾਂ ਦਾ ਮਨ ਜਿੱਤਣਾ ਅਤੇ ਆਪਣੀ ਗੱਲ ਦਾ ਪ੍ਰਗਟਾਵਾ ਕਰਨਾ ਅਹਿਮ ਗੱਲ ਹੁੰਦੀ ਹੈ, ਜਦਕਿ ਕਬਜ਼ੇ ਦੀ ਰਾਜਨੀਤੀ ਵਿਚ ਨਾ ਤਾਂ ਵਿਚਾਰਾਂ ਨੂੰ ਕੋਈ ਥਾਂ ਦਿੱਤੀ ਜਾਂਦੀ ਹੈ ਅਤੇ ਨਾ ਹੀ ਲੋਕਾਂ ਨੂੰ ਪ੍ਰਭਾਵਿਤ ਕਰਕੇ ਤੇ ਸਹਿਮਤ ਕਰਕੇ ਆਪਣੇ ਨਾਲ ਜੋੜਨ ਦਾ ਸਰਬ-ਸੰਤੋਖ ਹੀ ਰਹਿੰਦਾ ਹੈ। ਇਸ ਕਰਕੇ ਕਬਜ਼ੇ ਦੀ ਰਾਜਨੀਤੀ ਵਿਚ ਤਾਂ ਸਿਰਫ਼ ਤੱਟ-ਫੱਟ ਕਬਜ਼ਾ ਕਰਨ ਦੀ ਹੋੜ ਦਾ ਭੂਤ ਹੀ ਸਿਰ ਉਪਰ ਚੜ੍ਹਿਆ ਹੁੰਦਾ ਹੈ।

ਸੋ ਮੀਡੀਏ ਅੰਦਰ ਆਇਆ ਇਹ ਰੁਝਾਨ ਨਾ ਸਿਰਫ ਮੀਡੀਏ ਦੀ ਆਪਣੀ ਸਾਖ ਲਈ ਹੀ ਖਤਰਨਾਕ ਹੈ, ਸਗੋਂ ਜਮਹੂਰੀਅਤ ਲਈ ਵੀ ਬੇਹੱਦ ਘਾਤਕ ਹੈ। ਅਜਿਹੇ ਰੁਝਾਨ ਨੂੰ ਨੱਥ ਪਾਉਣ ਲਈ ਸਮੂਹ ਜਾਗ੍ਰਿਤ ਲੋਕਾਂ ਨੂੰ ਮਿਲ ਕੇ ਹੰਭਲਾ ਮਾਰਨਾ ਚਾਹੀਦਾ ਹੈ।

**00**

# ਪੰਜਾਬ 'ਚ ਭਾਰੀ ਮਤਦਾਨ, ਪਰ ਸਪੱਸ਼ਟ ਕੁਝ ਨਹੀਂ

**ਅੰਕ 6, 2-8 ਫਰਵਰੀ, 2012**

ਪੰਜਾਬ ਵਿਧਾਨ ਸਭਾ ਲਈ **30** ਜਨਵਰੀ ਨੂੰ ਪਈਆਂ ਵੋਟਾਂ 'ਚ ਪੰਜਾਬ ਦੇ ਲੋਕਾਂ ਵੱਲੋਂ ਜਿਸ ਤਰ੍ਹਾਂ ਉਤਸ਼ਾਹ ਦਿਖਾਇਆ ਗਿਆ ਹੈ, ਇਸ ਨੇ ਪਿਛਲੇ ਸਾਰੇ ਰਿਕਾਰਡ ਤੋੜ ਦਿੱਤੇ ਹਨ। ਪੰਜਾਬ ਪੱਧਰ 'ਤੇ ਵੋਟ ਭੁਗਤਣ ਦੀ ਦਰ **77** ਫੀਸਦੀ ਰਹੀ ਹੈ। ਪਰ ਬਹੁਤ ਸਾਰੇ ਪੇਂਡੂ ਹਲਕਿਆਂ ਵਿਚ ਲੋਕਾਂ ਨੇ **90** ਫੀਸਦੀ ਤੱਕ ਵੋਟ ਪਾਏ ਹਨ। ਇਸ ਤੋਂ ਲੱਗਦਾ ਹੈ ਕਿ ਪੰਜਾਬ ਦੇ ਨੌਜਵਾਨ ਤੋਂ ਲੈ ਕੇ ਬਜ਼ੁਰਗਾਂ ਤੱਕ ਨੇ ਚੋਣ ਸਰਗਰਮੀ ਵਿਚ ਬੜੇ ਹੀ ਗਹੁ ਨਾਲ ਹਿੱਸਾ ਲਿਆ ਹੈ। ਪਰ ਇਕ ਗੱਲ ਬੜੀ ਅਜੀਬ ਅਤੇ ਵਿਲੱਖਣ ਹੋਈ ਹੈ ਕਿ ਇਨ੍ਹਾਂ ਚੋਣਾਂ ਦੌਰਾਨ ਵੋਟਰਾਂ ਨੇ ਆਪਣੇ ਝੁਕਾਅ ਦਾ ਕਿਧਰੇ ਵੀ ਪ੍ਰਗਟਾਵਾ ਨਹੀਂ ਹੋਣ ਦਿੱਤਾ। ਹਾਲਾਂਕਿ ਪਿਛਲੀਆਂ ਸਾਰੀਆਂ ਚੋਣਾਂ ਦੌਰਾਨ ਵੋਟਰਾਂ ਨੂੰ ਘਰਾਂ ਵਿਚੋਂ ਲਿਆਉਣ ਲਈ ਉਮੀਦਵਾਰਾਂ ਵੱਲੋਂ ਗੱਡੀਆਂ ਦੀ ਸ਼ਰੇਆਮ ਵਰਤੋਂ ਕੀਤੀ ਜਾਂਦੀ ਰਹੀ ਹੈ। ਚੋਣ ਸਰਗਰਮੀ ਵੀ ਬੜੇ ਧੂਮ-ਧੜੱਕੇ ਨਾਲ ਕੀਤੀ ਜਾਂਦੀ ਰਹੀ ਹੈ। ਇਸ ਵਾਰ ਸਮੁੱਚੀ ਚੋਣ ਸਰਗਰਮੀ ਵੀ ਬੜੀ ਸ਼ਾਂਤ ਰਹੀ ਹੈ ਅਤੇ ਵੋਟਾਂ ਪੈਣ ਵੇਲੇ ਵੀ ਕਿਧਰੇ ਕੋਈ ਭੱਜ-ਨੱਠ ਜਾਂ ਵੋਟਰਾਂ ਨੂੰ ਘਰਾਂ ਵਿਚੋਂ ਢੋਅ ਕੇ ਲਿਆਉਣ ਵਾਲੀ ਗੱਲ ਕਿਧਰੇ ਦਿਖਾਈ ਨਹੀਂ ਦਿੱਤੀ। ਪਰ ਇਸ ਦੇ ਬਾਵਜੂਦ ਵੋਟਰ ਆਪ ਮੁਹਾਰੇ ਪਹਿਲਾਂ ਨਾਲੋਂ ਵਧੇਰੇ ਉਤਸ਼ਾਹ ਨਾਲ ਵੋਟਾਂ ਪਾਉਣ ਲਈ ਘਰਾਂ ਵਿਚੋਂ ਨਿਕਲੇ।

ਚੋਣ ਕਮਿਸ਼ਨ ਦੀ ਸਖਤੀ ਨੇ ਵੀ ਇਸ ਵਾਰ ਚੰਗਾ ਰੰਗ ਵਿਖਾਇਆ ਹੈ। ਪਿਛਲੇ ਦਿਨਾਂ ਵਿਚ ਪੰਜਾਬ ਦੌਰੇ ਸਮੇਂ ਮੈਂ ਖੁਦ ਵੀ ਵੇਖਿਆ ਕਿ ਚੋਣ ਸਰਗਰਮੀ ਭਾਵੇਂ ਸਿਖਰਾਂ ਨੂੰ ਛੂਹ ਗਈ ਸੀ ਪਰ ਨਾ ਤਾਂ ਪੰਜਾਬ ਦੀਆਂ ਕੰਧਾਂ ਅਤੇ ਜਨਤਕ ਥਾਵਾਂ, ਪੋਸਟਰਾਂ ਅਤੇ ਬੈਨਰਾਂ ਨਾਲ ਭਰੀਆਂ ਦਿਖਾਈ ਦਿੰਦੀਆਂ ਸਨ, ਨਾ ਹੀ ਝੰਡਿਆਂ ਅਤੇ ਝੰਡੀਆਂ ਦੇ ਝਲਕਾਰੇ ਹੀ ਕਿਧਰੇ ਨਜ਼ਰ ਆਉਂਦੇ ਸਨ। ਸਮੁੱਚੀ ਚੋਣ ਪ੍ਰਚਾਰ ਮੁਹਿੰਮ ਬੜੀ ਹੀ ਸ਼ਾਂਤ ਤੇ ਚੁੱਪ ਚੁਪੀਤੇ ਚੱਲਦੀ ਰਹੀ ਹੈ। ਕਈ ਵਾਰ ਦੇਖ ਕੇ ਤਾਂ ਇੰਝ ਲੱਗਦਾ ਸੀ ਕਿ ਇਥੇ ਸ਼ਾਇਦ ਚੋਣਾਂ ਹੋ ਹੀ ਨਾ ਰਹੀਆਂ ਹੋਣ। ਜਾਂ ਕਈ ਲੋਕ ਇਹ ਵੀ ਕਹਿ ਰਹੇ ਸਨ ਕਿ ਐਤਕੀਂ ਤਾਂ ਪੰਜਾਬ ਵਿਚ ਚੋਣਾਂ ਅਮਰੀਕਾ ਵਰਗੀਆਂ ਹੋ ਗਈਆਂ ਹਨ। ਚੋਣ ਸਰਗਰਮੀ ਵਿਚ ਕੋਈ ਚਮਕ-ਦਮਕ ਨਾ ਹੋਣ ਅਤੇ ਕਿਸੇ ਵੀ ਪਾਰਟੀ ਦੇ ਹੱਕ ਵਿਚ ਕੋਈ ਖਾਸ ਹਵਾ ਨਾ ਹੋਣ ਦੇ ਬਾਵਜੂਦ ਵੀ ਵੱਡੀ ਪੱਧਰ 'ਤੇ ਵੋਟਾਂ ਭੁਗਤਣ ਦਾ ਇਕੋ ਕਾਰਨ ਇਹ ਸਮਝਿਆ ਜਾ ਰਿਹਾ ਹੈ ਕਿ ਪੰਜਾਬ ਦੇ ਲੋਕ ਖੁਦ ਆਪਣੀ ਵੋਟ ਦੀ ਅਹਿਮੀਅਤ ਨੂੰ ਪਛਾਣਨ ਲੱਗ ਪਏ ਹਨ। ਹੁਣ ਉਹ ਇਹ ਨਹੀਂ ਸੋਚਦੇ ਕਿ ਜੇਕਰ ਕੋਈ ਉਨ੍ਹਾਂ ਨੂੰ ਵੋਟ ਪਾਉਣ ਲਈ ਕਹਿਣ ਆਵੇਗਾ ਤਾਂ ਹੀ ਪਾਉਣੀ ਹੈ। ਇਕ ਇਹ ਗੱਲ ਵੀ ਮਹਿਸੂਸ ਕੀਤੀ ਜਾ ਰਹੀ ਹੈ ਕਿ ਇਸ ਵਾਰ ਉਮੀਦਵਾਰਾਂ ਨੂੰ ਲੋਕਾਂ ਨਾਲ ਸਿੱਧਾ ਰਾਬਤਾ ਕਰਨਾ ਪਿਆ ਹੈ। ਉਮੀਦਵਾਰਾਂ ਨਾਲ ਹੋਏ ਇਸ ਸਿੱਧੇ ਰਾਬਤੇ ਨੇ ਵੀ ਵੋਟਰਾਂ ਨੂੰ ਆਪਣੀ ਵੋਟ ਭੁਗਤਾਉਣ ਲਈ ਰੁਚਿਤ ਕੀਤਾ ਮਹਿਸੂਸ ਹੁੰਦਾ ਹੈ।

ਭਾਵੇਂ ਚੋਣ ਕਮਿਸ਼ਨ ਨੇ ਬੜੀ ਸਖ਼ਤੀ ਕੀਤੀ ਅਤੇ ਇਸ ਸਖ਼ਤੀ ਦਾ ਅਸਰ ਵੀ ਸਾਹਮਣੇ ਆਉਂਦਾ ਰਿਹਾ ਹੈ ਪਰ ਇਸ ਦੇ ਬਾਵਜੂਦ ਅਨੇਕਾਂ ਹਲਕਿਆਂ ਤੋਂ ਅਜਿਹੀਆਂ ਰਿਪੋਰਟਾਂ

ਮਿਲੀਆਂ ਹਨ ਕਿ ਵੋਟਾਂ ਦੀ ਖਰੀਦੋ-ਫਰੋਖਤ ਦਾ ਕੰਮ ਪਹਿਲਾਂ ਵਾਂਗ ਹੀ ਜਾਰੀ ਰਿਹਾ। ਸ਼ਰਾਬ ਅਤੇ ਨਸ਼ਿਆਂ ਦੀ ਵਰਤੋਂ ਵੀ ਵੋਟਰਾਂ ਨੂੰ ਭਰਮਾਉਣ ਲਈ ਕੀਤੀ ਗਈ ਹੈ। ਪੰਜਾਬ ਦੀ ਵੋਟ ਰਾਜਨੀਤੀ ਵਿਚ ਇਹ ਗੱਲ ਡੂੰਘੀ ਤਰ੍ਹਾਂ ਧੱਸ ਗਈ ਹੈ ਕਿ ਵੋਟਰਾਂ ਨੂੰ ਆਪਣੇ ਪ੍ਰੋਗਰਾਮ ਜਾਂ ਨੀਤੀਆਂ ਰਾਹੀਂ ਪ੍ਰਭਾਵਿਤ ਕਰਕੇ ਨਾਲ ਨਹੀਂ ਤੋਰਨਾ, ਸਗੋਂ ਧਨ ਅਤੇ ਨਸ਼ਿਆਂ ਦੇ ਸਹਾਰੇ ਵੋਟ ਲੈਣੇ ਹਨ। ਇਸ ਨੀਤੀ ਦੇ ਪੰਜਾਬ ਬਹੁਤ ਖਤਰਨਾਕ ਨਤੀਜੇ ਭੁਗਤ ਚੁਕਿਆ ਹੈ। ਪੰਜਾਬ ਦੇ ਲੋਕ ਜੇ ਅੱਜ ਨਸ਼ਿਆਂ ਦੇ ਹੜ ਵਿਚ ਰੁੜ੍ਹ ਰਹੇ ਹਨ ਤਾਂ ਇਸ ਦਾ ਵੱਡਾ ਕਾਰਨ ਸਾਡੇ ਸਿਆਸੀ ਲੋਕ ਵੀ ਸਮਝੇ ਜਾ ਰਹੇ ਹਨ।

ਕਿਸੇ ਵੀ ਧਿਰ ਦੇ ਹੱਕ ਜਾਂ ਵਿਰੋਧ ਵਿਚ ਸਿਆਸੀ ਹਵਾ ਨਾ ਹੋਣ ਕਾਰਨ ਇਸ ਵਾਰ ਕੋਈ ਸਪੱਸ਼ਟ ਰੁਝਾਨ ਤਾਂ ਭਾਵੇਂ ਨਜ਼ਰ ਨਹੀਂ ਆ ਰਿਹਾ, ਪਰ ਇਕ ਗੱਲ ਸਪੱਸ਼ਟ ਹੈ ਕਿ ਲੋਕਾਂ ਵੱਲੋਂ ਹੁੰਮਹੁਮਾ ਕੇ ਵੋਟ ਦੀ ਕੀਤੀ ਗਈ ਵਰਤੋਂ ਕੋਈ ਨਵਾਂ ਚਮਤਕਾਰ ਜ਼ਰੂਰ ਦਿਖਾ ਸਕਦੀ ਹੈ। ਕਾਂਗਰਸ ਵੱਲੋਂ ਇਹ ਦਾਅਵਾ ਕੀਤਾ ਜਾ ਰਿਹਾ ਹੈ ਕਿ ਲੋਕਾਂ ਵੱਲੋਂ ਹੁੰਮਹੁਮਾ ਕੇ ਵੋਟ ਦੀ ਕੀਤੀ ਗਈ ਵਰਤੋਂ ਦਾ ਸੰਕੇਤ ਤਬਦੀਲੀ ਹੈ ਅਤੇ ਅਗਲੀ ਸਰਕਾਰ ਵੱਡੇ ਫਰਕ ਨਾਲ ਕਾਂਗਰਸ ਦੀ ਬਣਨ ਜਾ ਰਹੀ ਹੈ ਪਰ ਦੂਜੇ ਪਾਸੇ ਵੱਧ ਗਿਣਤੀ ਵੋਟਾਂ ਭੁਗਤਣ ਨੂੰ ਅਕਾਲੀ-ਭਾਜਪਾ ਗਠਜੋੜ ਦੇ ਹਮਾਇਤੀ ਵਿਕਾਸ ਦੇ ਹੱਕ ਵਿਚ ਲੋਕਾਂ ਦਾ ਫਤਵਾ ਕਰਾਰ ਦੇ ਰਹੇ ਹਨ। ਉਨ੍ਹਾਂ ਦਾ ਮੰਨਣਾ ਹੈ ਕਿ ਲੋਕ ਵਿਕਾਸ ਦੇ ਹੱਕ ਵਿਚ ਵੱਡੀ ਗਿਣਤੀ 'ਚ ਵੋਟਾਂ ਪਾਉਣ ਆਏ। ਉਹ ਕਹਿ ਰਹੇ ਹਨ ਕਿ ਜੇਕਰ ਕਾਂਗਰਸ ਦੇ ਹੱਕ ਵਿਚ ਵੋਟਾਂ ਦੇ ਉਲਾਰ ਦੀ ਗੱਲ ਹੁੰਦੀ ਤਾਂ ਇਹ ਕਿਸੇ ਖਿਤੇ ਜਾਂ ਕੁਝ ਹਲਕਿਆਂ ਤੱਕ ਸੀਮਤ ਹੋਣੀ ਸੀ। ਪਰ ਸਾਰੇ ਪੰਜਾਬ ਵਿਚ ਵੱਧ-ਚੜ੍ਹ ਕੇ ਵੋਟਾਂ ਪੈਣਾ ਲੋਕਾਂ ਵੱਲੋਂ ਵਿਕਾਸ ਕਾਰਜਾਂ ਨੂੰ ਅੱਗੇ ਵਧਾਉਣ ਦੇ ਹੱਕ ਵਿਚ ਹੀ ਦਿੱਤਾ ਗਿਆ ਫਤਵਾ ਹੈ। ਦਾਅਵੇ ਕੁਝ ਵੀ ਹੋਣ ਪਰ ਇਕ ਗੱਲ ਨਵੀਂ ਹੈ ਕਿ ਕਿਸੇ ਵੀ ਰੁਝਾਨ ਅਤੇ ਹਵਾ ਤੋਂ ਬਿਨਾਂ ਲੋਕਾਂ ਦਾ ਵੋਟਾਂ ਪਾਉਣ ਲਈ ਹੁੰਮਹੁਮਾ ਕੇ ਪੁੱਜਣਾ ਆਪਣੇ ਆਪ ਵਿਚ ਹੀ ਇਕ ਨਵਾਂ ਰੁਝਾਨ ਹੈ ਅਤੇ ਵੋਟਰਾਂ ਦਾ ਊਠ ਕਿਸ ਕਰਵਟ ਬੈਠਦਾ ਹੈ ਇਸ ਬਾਰੇ ਭਵਿੱਖਬਾਣੀ ਕਰ ਸਕਣਾ ਬੜਾ ਹੀ ਗੁੰਝਲਦਾਰ ਮਸਲਾ ਬਣਿਆ ਹੋਇਆ ਹੈ। ਕਈ ਲੋਕ ਇਹ ਅੰਦਾਜ਼ੇ ਵੀ ਲਗਾਉਣ ਲੱਗੇ ਹਨ ਕਿ ਸ਼ਾਇਦ ਇਸ ਵਾਰ ਕਿਸੇ ਵੀ ਇਕ ਧਿਰ ਨੂੰ ਸਪੱਸ਼ਟ ਬਹੁਮਤ ਹਾਸਲ ਨਾ ਹੋਵੇ, ਭਾਵ ਦੋਵੇਂ ਪ੍ਰਮੁੱਖ ਧਿਰਾਂ ਕਾਂਗਰਸ ਅਤੇ ਅਕਾਲੀ-ਭਾਜਪਾ ਗਠਜੋੜ **59** ਦੇ ਅੰਕੜੇ ਤੋਂ ਹੇਠਾਂ ਰਹਿ ਜਾਣ। **117** ਮੈਂਬਰੀ ਵਿਧਾਨ ਸਭਾ ਵਿਚ **59** ਸੀਟਾਂ ਵਾਲੀ ਪਾਰਟੀ ਨੂੰ ਬਹੁਮਤ ਹਾਸਲ ਹੋ ਜਾਂਦਾ ਹੈ। ਜੇਕਰ ਦੋਵਾਂ ਪਾਰਟੀਆਂ ਦੀਆਂ **59** ਤੋਂ ਘੱਟ ਸੀਟਾਂ ਰਹਿੰਦੀਆਂ ਹਨ ਤਾਂ ਤਵਾਜ਼ਨ ਪੀਪਲਜ਼ ਪਾਰਟੀ ਆਫ ਪੰਜਾਬ ਅਤੇ ਜਿੱਤਣ ਵਾਲੇ ਕੁਝ ਆਜ਼ਾਦ ਉਮੀਦਵਾਰਾਂ ਦੇ ਹੱਥ ਵਿਚ ਰਹਿ ਜਾਂਦਾ ਹੈ। ਇਸ ਤਰ੍ਹਾਂ ਅਗਲੀ ਵਿਧਾਨ ਸਭਾ ਲੰਗੜੀ ਵੀ ਰਹਿ ਸਕਦੀ ਹੈ।

ਹੁਣ ਤੱਕ ਦੇ ਆ ਰਹੇ ਸੰਕੇਤਾਂ ਵਿਚ ਵੱਡੇ ਫਰਕ ਨਾਲ ਸਰਕਾਰ ਬਣਾਉਣ ਦਾ ਤਾਂ ਕੋਈ ਵੀ ਧਿਰ ਵਾਅਦਾ ਨਹੀਂ ਕਰ ਰਹੀ। ਪਰ ਸਪੱਸ਼ਟ ਬਹੁਮਤ ਲਿਜਾਣ ਬਾਰੇ ਹਰ ਕੋਈ ਦਾਅਵਾ ਕਰ ਰਿਹਾ ਹੈ। ਵੋਟਾਂ ਦੀ ਗਿਣਤੀ **6** ਮਾਰਚ ਨੂੰ ਹੋਣੀ ਹੈ। ਅਸਲ ਹਕੀਕਤ ਤਾਂ ਉਸ ਸਮੇਂ ਹੀ ਸਾਹਮਣੇ ਆ ਸਕੇਗੀ। ਪਰ ਇਕ ਗੱਲ ਨਵੀਂ ਇਹ ਵੀ ਹੈ ਕਿ ਇਸ ਵਾਰ ਪਹਿਲੀ ਵਾਰ ਵੋਟਰ ਬਣਨ ਵਾਲੇ

ਨੌਜਵਾਨ ਮੁੰਡੇ ਕੁੜੀਆਂ ਵੀ ਗੱਜ-ਵੱਜ ਕੇ ਪੋਲਿੰਗ ਬੂਥਾਂ 'ਤੇ ਪੁੱਜੇ ਅਤੇ ਆਪਣੇ ਵੋਟ ਦਾ ਇਸਤੇਮਾਲ ਕੀਤਾ। ਨਵੀਂ ਪੀੜ੍ਹੀ ਨੂੰ ਜ਼ਿਆਦਾਤਰ ਮਨਪ੍ਰੀਤ ਸਿੰਘ ਬਾਦਲ ਦੀ ਸ਼ਖਸੀਅਤ ਨੇ ਪ੍ਰਭਾਵਿਤ ਕੀਤਾ ਹੈ। ਜੇਕਰ ਇਹ ਵੋਟ ਚੁੱਪ-ਚੁਪੀਤੇ ਉਨ੍ਹਾਂ ਦੇ ਉਮੀਦਵਾਰਾਂ ਦੇ ਹੱਕ ਵਿਚ ਭੁਗਤ ਜਾਂਦੀ ਹੈ ਤਾਂ ਇਸ ਦਾ ਵੀ ਆਪਣਾ ਹੀ ਚਮਤਕਾਰੀ ਪ੍ਰਭਾਵ ਚੋਣਾਂ ਉਪਰ ਦਿਖੇਗਾ।

**00**

# ਚੋਣਾਂ ਤੋਂ ਬਾਅਦ ਵਧੀਆਂ ਪੰਜਾਬ 'ਚ ਹਿੰਸਕ ਵਾਰਦਾਤਾਂ

## ਅੰਕ 7, 9-15 ਫਰਵਰੀ, 2012

ਕੁੱਲ ਦੁਨੀਆ ਵਿਚ ਬੈਠੇ ਪੰਜਾਬੀਆਂ ਨੇ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਆਮ ਤੌਰ 'ਤੇ ਅਮਨ ਸ਼ਾਂਤੀ ਅਤੇ ਫਿਰਕੂ ਸਦਭਾਵਨਾ ਨਾਲ ਸਮਾਪਤ ਹੋਣ ਉਪਰ ਸੁੱਖ ਦਾ ਸਾਹ ਲਿਆ ਸੀ ਅਤੇ ਇਹ ਗੱਲ ਮਹਿਸੂਸ ਹੋਣ ਲੱਗੀ ਸੀ ਕਿ ਪੰਜਾਬ ਅੰਦਰ ਵੀ ਚੋਣ ਕਮਿਸ਼ਨ ਦੀ ਸ਼ਖਤੀ ਅਤੇ ਦਿਸ਼ਾ-ਨਿਰਦੇਸ਼ ਤਹਿਤ ਚੋਣਾਂ ਦਾ ਕੰਮ ਬੜੇ ਹੀ ਸਹਿਜ ਢੰਗ ਨਾਲ ਨੇਪਰੇ ਚੜ੍ਹਿਆ ਹੈ ਅਤੇ ਚੋਣਾਂ ਅਮਰੀਕਾ ਜਾਂ ਹੋਰਨਾਂ ਵਿਕਸਿਤ ਮੁਲਕਾਂ ਵਾਂਗ ਬਿਨਾਂ ਕਿਸੇ ਵੱਡੇ ਰੌਲੇ-ਰੱਪੇ ਤੋਂ ਬਗੈਰ ਹੀ ਸਿਰੇ ਚੜ੍ਹੀਆਂ ਹਨ। ਪਰ 30 ਜਨਵਰੀ ਨੂੰ ਜਿਉਂ ਹੀ ਚੋਣਾਂ ਦਾ ਦੌਰ ਸਮਾਪਤ ਹੋਇਆ, ਪਤਾ ਨਹੀਂ ਕੀ ਵਜ੍ਹਾ ਹੈ ਕਿ ਇਕਦਮ ਹਿੰਸਕ ਵਾਰਦਾਤਾਂ ਦਾ ਸਿਲਸਿਲਾ ਤੇਜ਼ ਹੋ ਗਿਆ, ਜੋ ਅਜੇ ਤੱਕ ਵੀ ਰੁਕਣ ਦਾ ਨਾਂ ਨਹੀਂ ਲੈ ਰਿਹਾ। ਹਿੰਸਕ ਵਾਰਦਾਤਾਂ ਦੇ ਵਾਧੇ ਅੱਗੇ ਪੁਲਿਸ ਅਤੇ ਪ੍ਰਸ਼ਾਸਨ ਵੀ ਨਿਹੱਥਾ ਹੋਇਆ ਮਹਿਸੂਸ ਹੁੰਦਾ ਹੈ। ਇਨ੍ਹਾਂ ਹਿੰਸਕ ਵਾਰਦਾਤਾਂ ਅਤੇ ਲੁੱਟਾਂ-ਖੋਹਾਂ ਦੇ ਦੌਰ ਤੋਂ ਪ੍ਰਵਾਸੀ ਪੰਜਾਬੀ ਵੀ ਬਚੇ ਨਹੀਂ। ਅੰਮ੍ਰਿਤਸਰ ਅਤੇ ਜਲੰਧਰ ਵਿਚ ਪ੍ਰਵਾਸੀ ਪੰਜਾਬੀਆਂ ਦੇ ਲੁੱਟੇ ਜਾਣ ਦੀਆਂ ਵੀ ਘਟਨਾਵਾਂ ਵਾਪਰੀਆਂ ਹਨ। ਜਿਉਂ ਹੀ 31 ਜਨਵਰੀ ਦਾ ਦਿਨ ਚੜ੍ਹਿਆ ਤਾਂ ਲੁਧਿਆਣਾ ਦੇ ਥਾਣਾ ਹੈਬੋਵਾਲ ਦੇ ਹੰਬੜਾ ਖੇਤਰ ਵਿਚ ਇਕ ਨੌਜਵਾਨ ਕੁੜੀ ਅਤੇ ਮੁੰਡੇ ਦਾ ਬੜੀ ਬੇਰਹਿਮੀ ਨਾਲ ਗੋਲੀਆਂ ਮਾਰ ਕੇ ਕਤਲ ਕਰ ਦਿੱਤਾ ਗਿਆ। ਅਜੇ ਇਹ ਗੱਲ ਲੋਕਾਂ ਤੱਕ ਪੁੱਜੀ ਹੀ ਸੀ ਕਿ ਲੁਧਿਆਣਾ ਦੇ ਹੰਬੜਾ ਖੇਤਰ ਵਿਚ ਪੈਂਦੇ ਇਕ ਫਾਰਮ ਹਾਊਸ ਤੋਂ ਪੰਜਾਬ ਦੇ ਇਕ ਨਾਮੀ ਡੀ.ਐਸ.ਪੀ. ਬਲਰਾਜ ਸਿੰਘ ਗਿੱਲ ਅਤੇ ਲੁਧਿਆਣਾ ਦੇ ਹੀ ਵੱਡੇ ਸਨਅਤੀ ਘਰਾਣੇ ਦੀ ਨੂੰਹ ਮੋਨਿਕਾ ਕਪਿਲਾ ਦੀਆਂ ਖ਼ੂਨ ਨਾਲ ਲੱਥਪੱਥ ਲਾਸ਼ਾਂ ਬਰਾਮਦ ਹੋਈਆਂ। ਪੁਲਿਸ ਨੇ ਇਹ ਲਾਸ਼ਾਂ 2 ਅਤੇ 3 ਫਰਵਰੀ ਵਿਚਕਾਰਲੀ ਕਰੀਬ ਅੱਧੀ ਰਾਤ ਨੂੰ ਬਰਾਮਦ ਕੀਤੀਆਂ। ਬੜੇ ਹੀ ਸਨਸਨੀਖੇਜ਼ ਢੰਗ ਨਾਲ ਹੋਏ ਇਨ੍ਹਾਂ ਕਤਲਾਂ ਦਾ ਅਜੇ ਤੱਕ ਵੀ ਕੋਈ ਸੁਰਾਗ ਨਹੀਂ ਲੱਭਿਆ। ਦੋਹਾਂ ਦੀਆਂ ਲਾਸ਼ਾਂ ਫਾਰਮ ਹਾਊਸ ਦੇ ਵੱਖ-ਵੱਖ ਕਮਰਿਆਂ ਵਿਚੋਂ ਬੁਰੀ ਤਰ੍ਹਾਂ ਵੱਢੀਆਂ-ਟੁੱਕੀਆਂ ਮਿਲੀਆਂ। ਇਸ ਤੋਂ ਇਕ ਦਿਨ ਬਾਅਦ ਫਿਰ ਬਰਨਾਲਾ ਲਾਗੇ ਪੁਲਿਸ ਦੇ ਇਕ ਥਾਣੇਦਾਰ ਦੀ ਖ਼ੂਨ ਨਾਲ ਲੱਥਪੱਥ ਲਾਸ਼ ਲੱਭੀ। ਇਸੇ ਤਰ੍ਹਾਂ ਆਸਟ੍ਰੇਲੀਆ ਤੋਂ ਗਈ ਇਕ ਔਰਤ ਦਾ ਅੰਮ੍ਰਿਤਸਰ ਵਿਚ ਪਰਸ ਖੋਹ ਲਿਆ ਗਿਆ। ਉਸ ਦੇ ਪਰਸ ਵਿਚ 3 ਹਜ਼ਾਰ ਤੋਂ ਵੱਧ ਡਾਲਰ ਸਨ। ਉਹ ਸੜਕ ਉਪਰ ਖੜ੍ਹੀ ਰੌਂਦੀ-ਕੁਰਲਾਉਂਦੀ ਰਹੀ, ਪਰ ਕੋਈ ਵੀ ਉਸ ਦੀ ਮਦਦ ਲਈ ਨਹੀਂ ਬਹੁੜਿਆ ਅਤੇ ਲੁਟੇਰੇ ਉਸ ਦਾ ਪਰਸ ਖੋਹ ਕੇ ਚੱਲਦੇ ਬਣੇ। ਇਸੇ ਤਰ੍ਹਾਂ ਜਲੰਧਰ ਵਿਚ ਇਕ ਪ੍ਰਵਾਸੀ ਪੰਜਾਬੀ ਦੇ ਘਰ ਵਿਚ ਵੜ ਕੇ ਸਾਮਾਨ ਲੁੱਟ ਲਿਆ ਗਿਆ। ਇਹ ਤਾਂ ਬਹੁਤ ਹੀ ਉਭਰਵੀਆਂ ਚੰਦ ਘਟਨਾਵਾਂ ਹਨ। ਪਰ ਬਹੁਤ ਸਾਰੇ ਅਜਿਹੇ ਵੀ ਮਾਮਲੇ ਹਨ, ਜਿਨ੍ਹਾਂ ਵਿਚ ਚੋਰੀ, ਲੁੱਟ-ਖੋਹ ਅਤੇ ਮਾਰਧਾੜ ਦੀਆਂ ਘਟਨਾਵਾਂ ਹਰ ਰੋਜ਼ ਵਾਪਰ ਰਹੀਆਂ ਹਨ। ਅਜਿਹਾ ਮਹਿਸੂਸ ਹੁੰਦਾ ਹੈ ਜਿਵੇਂ ਚੋਣਾਂ ਤੋਂ ਬਾਅਦ ਪੰਜਾਬ ਅੰਦਰ ਸ਼ਰਾਰਤੀ ਲੋਕਾਂ ਨੂੰ ਕਾਨੂੰਨ ਅਤੇ ਪੁਲਿਸ ਦਾ ਡਰ ਹੀ ਨਾ ਰਹਿ ਗਿਆ ਹੋਵੇ। ਵੋਟਾਂ ਪੈਣ ਦਾ ਕੰਮ ਅਮਨ-ਅਮਾਨ ਨਾਲ ਸਿਰੇ ਚੜ੍ਹਨ ਤੋਂ ਤੁਰੰਤ ਬਾਅਦ ਹਿੰਸਕ ਵਾਰਦਾਤਾਂ ਸ਼ੁਰੂ ਹੋ ਜਾਣ ਨੇ ਸਭ ਲੋਕਾਂ

ਅੰਦਰ ਚਿੰਤਾ ਪੈਦਾ ਕੀਤੀ ਹੈ। ਕਈ ਲੋਕ ਇਹ ਵੀ ਸ਼ੰਕਾ ਪ੍ਰਗਟ ਕਰਦੇ ਹਨ ਕਿ ਸ਼ਾਇਦ ਅਜਿਹੀਆਂ ਘਟਨਾਵਾਂ ਪਿੱਛੇ ਕੋਈ ਗਹਿਰੀ ਸਾਜ਼ਿਸ਼ ਜਾਂ ਸ਼ਰਾਰਤ ਤਾਂ ਕੰਮ ਨਹੀਂ ਕਰ ਰਹੀ। ਕਿਉਂਕਿ ਪੰਜਾਬ ਅੰਦਰ ਸ਼ਾਂਤਮਈ ਢੰਗ ਨਾਲ ਚੋਣਾਂ ਹੋਣ ਅਤੇ ਲੋਕਾਂ ਵੱਲੋਂ ਬੜੇ ਹੀ ਤਹੱਮਲ ਨਾਲ ਵੋਟਾਂ ਪਾਏ ਜਾਣ ਤੋਂ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਅੰਦਰ ਇਹ ਤਸੱਲੀ ਪੈਦਾ ਹੋਈ ਸੀ ਕਿ ਪੰਜਾਬ ਅੰਦਰ ਹਾਲਾਤ ਬੜੇ ਹੀ ਸਾਜਗਾਰ ਬਣ ਗਏ ਹਨ ਅਤੇ ਇਸ ਵਾਰ ਵੱਡੀ ਗਿਣਤੀ ਵਿਚ ਪ੍ਰਵਾਸੀ ਪੰਜਾਬੀ ਚੋਣਾਂ ਵਿਚ ਹਿੱਸਾ ਲੈਣ ਵੀ ਗਏ ਸਨ। ਇਹ ਆਮ ਪ੍ਰਭਾਵ ਬਣਿਆ ਸੀ ਕਿ ਹੁਣ ਪੰਜਾਬ ਵਿਚ ਕਿਸੇ ਦੀ ਵੀ ਜਾਨ-ਮਾਲ ਨੂੰ ਕੋਈ ਖਤਰਾ ਨਹੀਂ। ਸਾਡੇ ਲੋਕਾਂ ਦਰਮਿਆਨ ਪੰਜਾਬ ਅੰਦਰ ਪੂੰਜੀ ਨਿਵੇਸ਼ ਕਰਨ ਦੀਆਂ ਸੰਭਾਵਨਾਵਾਂ ਵਧਣ ਬਾਰੇ ਚਰਚਾ ਸ਼ੁਰੂ ਹੋ ਗਈ ਸੀ। ਵੱਡੀ ਗਿਣਤੀ ਵਿਚ ਚੋਣਾਂ 'ਚ ਕਿਸੇ ਨਾ ਕਿਸੇ ਰਾਜਸੀ ਪਾਰਟੀ ਦੀ ਹਮਾਇਤ ਵਿਚ ਗਏ ਪ੍ਰਵਾਸੀ ਪੰਜਾਬੀ ਵੀ ਇਹ ਕਹਿਣ ਲੱਗ ਪਏ ਸਨ ਕਿ ਉਥੇ ਹੁਣ ਸਿਆਸੀ ਕਿੜਾਂ ਕੱਢਣ ਜਾਂ ਬਦਲਾਖੋਰੀ ਦੀ ਭਾਵਨਾ ਵਾਲੀ ਕੋਈ ਖਾਸ ਗੱਲ ਨਹੀਂ, ਸਗੋਂ ਸਾਰੀਆਂ ਹੀ ਰਾਜਸੀ ਪਾਰਟੀਆਂ ਤੇ ਲੋਕ ਪੰਜਾਬ ਦੀ ਖੁਸ਼ਹਾਲੀ ਲਈ ਸਰਗਰਮ ਹਨ। ਅਜਿਹਾ ਮਾਹੌਲ ਪ੍ਰਵਾਸੀ ਪੰਜਾਬੀਆਂ ਨੂੰ ਆਪਣੇ ਵੱਲ ਖਿੱਚਣ ਦਾ ਵੱਡਾ ਅਹਿਸਾਸ ਦਿਵਾਉਂਦਾ ਹੈ। ਪੰਜਾਬ ਗਏ ਬਹੁਤ ਸਾਰੇ ਉੱਘੇ ਪ੍ਰਵਾਸੀ ਪੰਜਾਬੀ ਮੇਰੇ ਨਾਲ ਖੁਦ ਫੋਨ ਰਾਹੀਂ ਸੰਪਰਕ ਕਰਦੇ ਰਹੇ ਹਨ ਅਤੇ ਉਹ ਦੱਸਦੇ ਸਨ ਕਿ ਇਸ ਵਾਰ ਆ ਕੇ ਤਾਂ ਚੋਣਾਂ ਬਾਰੇ ਮਾਹੌਲ ਇੰਨਾ ਬਦਲਿਆ ਲੱਗਦਾ ਹੈ ਕਿ ਯਕੀਨ ਨਹੀਂ ਆਉਂਦਾ ਕਿ ਚੋਣਾਂ ਹੋ ਰਹੀਆਂ ਹੋਣ। ਇਸ ਨਵੇਂ ਮਾਹੌਲ ਦਾ ਲੋਕਾਂ ਉਪਰ ਬੇਹੱਦ ਅਸਰ ਪਿਆ ਸੀ। ਪਰ ਹਿੰਸਕ ਵਾਰਦਾਤਾਂ ਵਿਚ ਹੋਏ ਵਾਧੇ ਨੇ ਨਾ ਸਿਰਫ ਪੰਜਾਬ ਵਾਸੀਆਂ ਨੂੰ, ਸਗੋਂ ਬਾਹਰ ਰਹਿੰਦੇ ਸਾਡੇ ਸਮੁੱਚੇ ਭਾਈਚਾਰੇ ਨੂੰ ਝੰਜੋੜਿਆ ਹੈ। ਉਹ ਮਹਿਸੂਸ ਕਰਨ ਲੱਗੇ ਹਨ ਕਿ ਚੋਣਾਂ ਦੌਰਾਨ ਸੁੱਖ-ਸ਼ਾਂਤੀ ਤਾਂ ਐਵੇਂ ਕੁਝ ਦਿਨਾਂ ਦੀ ਹੀ ਗੱਲ ਸੀ।

ਇਹ ਆਮ ਹੀ ਵੇਖਿਆ ਗਿਆ ਹੈ ਕਿ ਪੰਜਾਬ ਜਦ ਖੁਸ਼ੀ 'ਚ ਰੱਸਦਾ-ਵੱਸਦਾ ਹੈ ਤਾਂ ਪਤਾ ਨਹੀਂ ਕਿਸ ਅਲਾਮਤ ਵੱਲੋਂ ਦੁੱਧ ਵਿਚ ਅਜਿਹੀ ਕਾਂਜੀ ਘੋਲੀ ਜਾਂਦੀ ਹੈ ਕਿ ਪੰਜਾਬ ਦੇ ਪਿੰਡੇ ਨੂੰ ਲਹੂ-ਲੁਹਾਨ ਕਰ ਜਾਂਦੀ ਹੈ। ਪੰਜਾਬ ਨੇ **10-15** ਸਾਲ ਅਜਿਹਾ ਸੰਤਾਪ ਭੋਗਿਆ ਹੈ, ਜੋ ਸ਼ਾਇਦ ਲੰਬੇ ਸਮੇਂ ਲਈ ਸਾਡੇ ਲੋਕ ਭੁਲਾ ਨਹੀਂ ਸਕਣਗੇ। ਪੰਜਾਬ ਦੇ ਵਿਕਾਸ ਲਈ ਅਮਨ-ਸ਼ਾਂਤੀ ਅਤੇ ਫਿਰਕੂ ਭਾਈਚਾਰਾ ਬੇਹੱਦ ਜ਼ਰੂਰੀ ਹੈ, ਕਿਉਂਕਿ ਜੇਕਰ ਸਿਆਸੀ ਸਥਿਰਤਾ ਨਹੀਂ ਹੋਵੇਗੀ, ਲੋਕਾਂ ਦੀ ਜਾਨ-ਮਾਲ ਦੀ ਰਾਖੀ ਨਹੀਂ ਹੋਵੇਗੀ, ਭਾਵ ਸੁਰੱਖਿਆ ਵਾਲਾ ਜੀਵਨ ਨਹੀਂ ਹੋਵੇਗਾ ਤਾਂ ਕੋਈ ਵੀ ਅਜਿਹੀ ਥਾਂ ਪੂੰਜੀ ਨਿਵੇਸ਼ ਕਰਨ ਲਈ ਅੱਗੇ ਨਹੀਂ ਆ ਸਕਦਾ। ਇਸੇ ਕਰਕੇ ਪੰਜਾਬ ਅੰਦਰ ਵਧੀਆਂ ਹਿੰਸਕ ਘਟਨਾਵਾਂ ਨੂੰ ਕਈ ਵਾਰ ਲੋਕ ਕਿਸੇ ਡੂੰਘੀ ਸਾਜ਼ਿਸ਼ ਦਾ ਹਿੱਸਾ ਵੀ ਦੱਸਣ ਲੱਗ ਪੈਂਦੇ ਹਨ। ਅਜਿਹਾ ਹੋ ਵੀ ਸਕਦਾ ਹੈ। ਦੁਨੀਆ ਦਾ ਇਤਿਹਾਸ ਗਵਾਹ ਹੈ ਕਿ ਕਈ ਵਾਰ ਅਜਿਹੀਆਂ ਸਾਜ਼ਿਸ਼ਾਂ ਅਤੇ ਛੜਯੰਤਰ ਰਚੇ ਜਾਂਦੇ ਹਨ, ਜੋ ਉਸ ਖਿਤੇ ਅੰਦਰ ਬੇਲੋੜਾ ਤਨਾਅ ਪੈਦਾ ਕਰਕੇ ਕਿਸੇ ਤੀਜੀ ਧਿਰ ਲਈ ਲਾਭਦਾਇਕ ਸਾਬਿਤ ਹੁੰਦੇ ਹਨ। ਪੰਜਾਬ ਦੇ ਲੋਕਾਂ, ਸਰਕਾਰ ਅਤੇ ਸੁਰੱਖਿਆ ਫੋਰਸਾਂ ਨੂੰ ਇਸ ਪੱਖੋਂ ਬੇਹੱਦ ਸਾਵਧਾਨੀ ਵਰਤਣੀ ਹੋਵੇਗੀ ਕਿ ਪੰਜਾਬ ਦੇ ਅਮਨ ਨੂੰ ਲਾਂਬੂ ਲਾਉਣ ਵਾਲੀਆਂ ਤਾਕਤਾਂ ਦੇ ਯਤਨ ਸਿਰੇ ਨਾ ਚੜ੍ਹਨ। ਇਨ੍ਹਾਂ ਘਟਨਾਵਾਂ ਪਿੱਛੇ ਕੀ ਕਾਰਨ ਕੰਮ ਕਰ

ਰਹੇ ਹਨ ਅਤੇ ਕਿਹੜੀਆਂ ਤਾਕਤਾਂ ਸਰਗਰਮ ਹਨ, ਅਜੇ ਤੱਕ ਕਿਸੇ ਨੂੰ ਵੀ ਕੋਈ ਸੂਹ ਨਹੀਂ ਲੱਗੀ। ਇਹੀ ਸਭ ਤੋਂ ਵੱਡੀ ਚਿੰਤਾ ਵਾਲੀ ਗੱਲ ਹੈ, ਇਨ੍ਹਾਂ ਕਾਰਨਾਂ ਦਾ ਪਤਾ ਲਗਾਇਆ ਜਾਣਾ ਚਾਹੀਦਾ ਹੈ ਅਤੇ ਫਿਰ ਦੋਸ਼ੀਆਂ ਦੀ ਸ਼ਨਾਖਤ ਕਰਕੇ ਉਨ੍ਹਾਂ ਪਿੱਛੇ ਕੰਮ ਕਰ ਰਹੀਆਂ ਤਾਕਤਾਂ ਦਾ ਪਰਦਾਫਾਸ਼ ਕਰਨਾ ਚਾਹੀਦਾ ਹੈ।

**00**

# ਪੰਜਾਬ ਦੀ ਸਿਆਸੀ ਲੀਡਰਸ਼ਿਪ ਨੇ ਪ੍ਰਵਾਸੀ ਪੰਜਾਬੀ ਕੀਤੇ ਅਣਗੌਲੇ

### ਅੰਕ 8, 16-22 ਫਰਵਰੀ, 2012

ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਵਿਚ ਜਾ ਵਸੇ ਪੰਜਾਬੀ ਭਾਵੇਂ ਇਨ੍ਹਾਂ ਮੁਲਕਾਂ ਵਿਚ ਬੁਲੰਦੀਆਂ ਛੋਹ ਰਹੇ ਹਨ ਅਤੇ ਇਥੋਂ ਦੇ ਸਮਾਜਾਂ ਵਿਚ ਆਪਣਾ ਸਥਾਨ ਬਣਾਉਣ ਲਈ ਯਤਨਸ਼ੀਲ ਹਨ। ਪਰ ਉਨ੍ਹਾਂ ਦਾ ਮਨ ਫਿਰ ਵੀ ਆਪਣੀ ਜਨਮ ਭੂਮੀ ਨਾਲ ਹਮੇਸ਼ਾ ਜੁੜਿਆ ਰਹਿੰਦਾ ਹੈ। ਆਪਣੀ ਜਨਮ ਭੂਮੀ ਪੰਜਾਬ ਵਿਚ ਵੱਗਦੀ ਕਿਸੇ ਵੀ ਤਰ੍ਹਾਂ ਦੀ ਤੱਤੀ-ਠੰਡੀ ਹਵਾ ਦਾ ਉਨ੍ਹਾਂ ਨੂੰ ਵੀ ਉਸੇ ਤਰ੍ਹਾਂ ਅਹਿਸਾਸ ਹੁੰਦਾ ਰਹਿੰਦਾ ਹੈ, ਜਿਸ ਤਰ੍ਹਾਂ ਪੰਜਾਬ ਬੈਠੇ ਆਪਣੇ ਹੋਰ ਭਰਾਵਾਂ ਨੂੰ ਹੁੰਦਾ ਹੈ। ਇਸੇ ਤਰ੍ਹਾਂ ਪੰਜਾਬ ਦੀ ਸਿਆਸਤ ਖਾਸ ਕਰ ਚੋਣਾਂ ਵਿਚ ਪ੍ਰਵਾਸੀ ਪੰਜਾਬੀ ਬਹੁਤ ਹੀ ਨੇੜਿਓਂ ਹੋ ਕੇ ਦਿਲਚਸਪੀ ਲੈਂਦੇ ਹਨ ਅਤੇ ਸਮੁੱਚੀ ਚੋਣ ਸਰਗਰਮੀ ਨੂੰ ਉਸੇ ਤਰ੍ਹਾਂ ਵੇਖਦੇ-ਪਰਖਦੇ ਹਨ, ਜਿਸ ਤਰ੍ਹਾਂ ਪੰਜਾਬ ਬੈਠੇ ਲੋਕ। ਇਸ ਵਾਰ ਹੋਈਆਂ ਪੰਜਾਬ ਵਿਧਾਨ ਸਭਾ ਚੋਣਾਂ ਵਿਚ ਪ੍ਰਵਾਸੀ ਪੰਜਾਬੀਆਂ ਨੇ ਬੇਮਿਸਾਲ ਉਤਸ਼ਾਹ ਦਿਖਾਇਆ ਤੇ ਵੱਡੀ ਗਿਣਤੀ ਵਿਚ ਪ੍ਰਵਾਸੀ ਪੰਜਾਬੀ, ਪੰਜਾਬ ਵੀ ਪੁੱਜੇ। ਪਰ ਪੰਜਾਬ ਤੋਂ ਆ ਰਹੀਆਂ ਖ਼ਬਰਾਂ ਦੱਸ ਰਹੀਆਂ ਨੇ ਕਿ ਪੰਜਾਬ ਦੀ ਸਿਆਸੀ ਲੀਡਰਸ਼ਿਪ ਨੇ ਉਨ੍ਹਾਂ ਦੀ ਬਹੁਤੀ ਕਦਰ ਨਹੀਂ ਪਾਈ ਤੇ ਪੰਜਾਬ ਗਏ ਪ੍ਰਵਾਸੀ ਪੰਜਾਬੀਆਂ ਨੂੰ ਆਮ ਕਰਕੇ ਅਣਗੌਲਿਆਂ ਹੀ ਕਰ ਦਿੱਤਾ। ਵੱਧ-ਘੱਟ ਰੂਪ ਵਿਚ ਸਾਰੀਆਂ ਹੀ ਸਿਆਸੀ ਪਾਰਟੀਆਂ ਦੀ ਲੀਡਰਸ਼ਿਪ ਵਲੋਂ ਪ੍ਰਵਾਸੀ ਪੰਜਾਬੀਆਂ ਪ੍ਰਤੀ ਵਿਖਾਈ ਬੇਵਾਸਤਗੀ ਨੇ ਨਾ ਸਿਰਫ ਉਨ੍ਹਾਂ ਨੂੰ ਨਿਰਾਸ਼ ਹੀ ਕੀਤਾ ਹੈ ਸਗੋਂ ਬਹੁਤਿਆਂ ਦੇ ਤਾਂ ਦੰਦ ਹੀ ਖੱਟੇ ਹੋ ਗਏ ਜਾਪਦੇ ਸਨ। ਵਰਣਨਯੋਗ ਹੈ ਕਿ ਅਮਰੀਕਾ, ਕੈਨੇਡਾ, ਇੰਗਲੈਂਡ, ਜਰਮਨ ਤੇ ਇਟਲੀ ਆਦਿ ਵਿਚ ਅਕਾਲੀ ਦਲ ਤੇ ਕਾਂਗਰਸ ਦੇ ਬਾਕਾਇਦਾ ਯੂਨਿਟ ਐਲਾਨੇ ਹੋਏ ਹਨ ਤੇ ਅਹੁਦੇਦਾਰਾਂ ਦੀਆਂ ਲੰਮੀਆਂ ਸੂਚੀਆਂ ਅਖਬਾਰਾਂ ਵਿਚ ਛਪਦੀਆਂ ਰਹਿੰਦੀਆਂ ਹਨ। ਪੰਜਾਬ ਦੇ ਸਿਆਸੀ ਮੰਚ ਉਪਰ ਨਵੀਂ ਉੱਭਰੀ ਸਿਆਸੀ ਪਾਰਟੀ ਪੀਪਲਜ਼ ਪਾਰਟੀ ਆਫ ਪੰਜਾਬ ਦਾ ਵੀ ਪ੍ਰਵਾਸੀ ਪੰਜਾਬੀਆਂ ਅੰਦਰ ਚੰਗਾ ਆਧਾਰ ਹੈ। ਉਕਤ ਸਾਰੇ ਹੀ ਮੁਲਕਾਂ ਵਿਚੋਂ ਜਥਿਆਂ ਦੇ ਰੂਪ 'ਚ ਪ੍ਰਵਾਸੀ ਪੰਜਾਬੀ ਆਗੂ ਚੋਣਾਂ ਦੌਰਾਨ ਪੰਜਾਬ ਪੁੱਜੇ ਸਨ। ਬੜੇ ਉਤਸ਼ਾਹ ਨਾਲ ਇਹ ਸਾਰੇ ਲੋਕ ਆਪੋ-ਆਪਣੀਆਂ ਪਾਰਟੀਆਂ ਅਤੇ ਉਮੀਦਵਾਰਾਂ ਦੇ ਹੱਕ 'ਚ ਪ੍ਰਚਾਰ ਕਰਨ ਦੇ ਦਾਅਵਿਆਂ ਨਾਲ ਉਥੇ ਪੁੱਜੇ ਸਨ। ਅਜਿਹੇ ਪ੍ਰਵਾਸੀ ਪੰਜਾਬੀ ਆਗੂ ਕਹਾਉਣ ਵਾਲੇ ਇਹ ਆਸ ਲੈ ਕੇ ਗਏ ਸਨ ਕਿ ਉਨ੍ਹਾਂ ਦੀ ਪਾਰਟੀ ਲੀਡਰਸ਼ਿਪ ਪਲਕਾਂ ਉੱਪਰ ਨਾ ਸਹੀ ਪਰ ਹੱਥਾਂ ਉੱਪਰ ਤਾਂ ਜ਼ਰੂਰ ਚੁੱਕੇਗੀ ਅਤੇ ਉਨ੍ਹਾਂ ਵੱਲੋਂ ਆਪਣੀਆਂ ਪਾਰਟੀਆਂ ਦੇ ਉਮੀਦਵਾਰਾਂ ਦੇ ਹੱਕ 'ਚ ਕੀਤੀ ਪ੍ਰਚਾਰ ਮੁਹਿੰਮ ਦਾ ਲੀਡਰਸ਼ਿਪ ਵਲੋਂ ਜ਼ਰੂਰ ਗੰਭੀਰ ਨੋਟਿਸ ਲਿਆ ਜਾਵੇਗਾ। ਪਰ ਉਨ੍ਹਾਂ ਸਾਰਿਆਂ ਨੂੰ ਹੈਰਾਨੀ ਤੇ ਨਿਰਾਸ਼ਾ ਉਦੋਂ ਹੋਈ ਜਦ ਉਥੇ ਗਿਆਂ ਦੀ ਕਿਸੇ ਨੇ ਬਹੁਤੀ ਪੁੱਛ-ਪਰਤੀਤ ਨਹੀਂ ਕੀਤੀ ਤੇ ਇਹ ਪ੍ਰਵਾਸੀ ਪੰਜਾਬੀ ਆਗੂ ਆਪਣੀ ਹੋਂਦ ਵਿਖਾਉਣ ਲਈ ਖੁਦ ਹੀ ਪੱਤਰਕਾਰ ਸੰਮੇਲਨ ਕਰਕੇ ਖਬਰਾਂ ਲਗਵਾਉਣ ਲਈ ਮਜ਼ਬੂਰ ਹੋਏ। ਕਈ ਪ੍ਰਵਾਸੀ ਪੰਜਾਬੀ ਅਕਾਲੀ ਆਗੂਆਂ

ਜੋ ਵੱਖ-ਵੱਖ ਮੁਲਕਾਂ ਵਿਚ ਕਾਇਮ ਕੀਤੇ ਐਨ.ਆਰ.ਆਈ. ਵਿੰਗ ਅਕਾਲੀ ਦਲ ਦੇ ਪ੍ਰਧਾਨ ਤੇ ਹੋਰ ਅਹੁਦੇਦਾਰ ਹਨ, ਨੇ ਆਪਣੇ ਨਾਂਅ ਨਾ ਛਾਪਣ ਦੀ ਸ਼ਰਤ ਉਪਰ ਦੱਸਿਆ ਕਿ ਪੂਰੀ ਚੋਣ ਮੁਹਿੰਮ ਵਿਚ ਉਹ ਖੁਦ ਤਾਂ ਆਪਣੇ ਹਲਕੇ ਜਾਂ ਹੋਰ ਜਾਣ ਪਛਾਣ ਵਾਲੇ ਕਿਸੇ ਉਮੀਦਵਾਰ ਦੀ ਚੋਣ ਮੁਹਿੰਮ ਵਿਚ ਸ਼ਾਮਿਲ ਹੁੰਦੇ ਰਹੇ ਪਰ ਪਾਰਟੀ ਪੱਧਰ 'ਤੇ ਕਿਸੇ ਨੇ ਉਨ੍ਹਾਂ ਦੇ ਉਥੇ ਜਾਣ ਦਾ ਨੋਟਿਸ ਤੱਕ ਨਹੀਂ ਲਿਆ। ਕਈ ਅਜਿਹੇ ਆਗੂਆਂ ਨੇ ਇਸ ਮੌਕੇ ਪਾਰਟੀ ਪ੍ਰਧਾਨ ਸ: ਸੁਖਬੀਰ ਸਿੰਘ ਬਾਦਲ ਨੂੰ ਮਿਲਣ ਦਾ ਯਤਨ ਵੀ ਕੀਤਾ ਪਰ ਉਹ ਸਫਲ ਨਹੀਂ ਹੋਏ। ਅਜਿਹੇ ਪ੍ਰਵਾਸੀ ਅਕਾਲੀ ਆਗੂਆਂ ਨੂੰ ਤਾਂ ਇਸ ਹੱਦ ਤੱਕ ਗਿਲਾ ਹੈ ਕਿ ਉਹ ਬਾਹਰਲੇ ਮੁਲਕਾਂ ਵਿਚ ਤਾਂ ਪਾਰਟੀ ਦਾ ਧੁਰਾ ਬਣ ਕੇ ਕੰਮ ਕਰਦੇ ਹਨ ਤੇ ਉਥੇ ਗਏ ਪਾਰਟੀ ਆਗੂਆਂ ਦੀ ਹਰ ਤਰ੍ਹਾਂ ਨਾਲ ਸਾਂਭ-ਸੰਭਾਲ ਵੀ ਕਰਦੇ ਹਨ, ਪਰ ਉਨ੍ਹਾਂ ਨੂੰ ਇਥੇ ਆਇਆਂ ਨੂੰ 'ਜੀ ਆਇਆਂ' ਕਹਿਣਾ ਤਾਂ ਦੂਰ ਲੀਡਰਸ਼ਿਪ ਨੇ ਪਛਾਣਿਆ ਤੱਕ ਨਹੀਂ। ਇਸ ਤਰ੍ਹਾਂ ਇੰਡੀਅਨ ਓਵਰਸੀਜ਼ ਕਾਂਗਰਸ ਦੇ ਅਮਰੀਕਾ, ਇੰਗਲੈਂਡ, ਜਰਮਨ ਆਦਿ ਤੋਂ ਵੱਡੀ ਗਿਣਤੀ ਵਿਚ ਆਗੂ ਪੁੱਜੇ ਸਨ। ਉਨ੍ਹਾਂ ਦਾ ਵੀ ਅਜਿਹਾ ਹੀ ਹਾਲ ਹੋਇਆ। ਓਵਰਸੀਜ਼ ਕਾਂਗਰਸ ਦੇ ਕੁਝ ਆਗੂਆਂ ਨੇ ਪਹਿਲਾਂ ਇਹ ਦਾਅਵਾ ਕੀਤਾ ਸੀ ਕਿ ਪੰਜਾਬ ਚੋਣਾਂ ਵਿਚ ਹਿੱਸਾ ਲੈਣ ਆਉਣ ਵਾਲੇ ਸਾਰੇ ਓਵਰਸੀਜ਼ ਕਾਂਗਰਸ ਆਗੂਆਂ ਨੂੰ ਕੈਪਟਨ ਅਮਰਿੰਦਰ ਸਿੰਘ ਨਾਲ ਡਿਨਰ 'ਤੇ ਮਿਲਾਇਆ ਜਾਵੇਗਾ ਤੇ ਵੱਖ-ਵੱਖ ਹਲਕਿਆਂ 'ਚ ਕੰਮ ਕਰਨ ਬਾਰੇ ਵਿਉਂਤਬੰਦੀ ਕੀਤੀ ਜਾਵੇਗੀ। ਘੋਰ ਨਿਰਾਸ਼ਾ 'ਚ ਡੁੱਬੇ ਇਕ ਓਵਰਸੀਜ਼ ਕਾਂਗਰਸ ਆਗੂ ਦਾ ਕਹਿਣਾ ਸੀ ਕਿ ਅਸੀਂ ਆਪਣੇ ਕੰਮ-ਕਾਜ ਛੱਡ ਕੇ **5-5** ਹਜ਼ਾਰ ਡਾਲਰ ਵੀ ਖਰਚ ਕਰ ਗਏ ਹਾਂ, ਪਰ ਸਾਡੀ ਤਾਂ ਕਿਸੇ ਨੇ ਬਾਤ ਹੀ ਨਹੀਂ ਪੁੱਛੀ। ਸਗੋਂ ਉਲਟਾ ਕਈ ਉਮੀਦਵਾਰ ਉਨ੍ਹਾਂ ਕੋਲੋਂ ਫੰਡ ਦੀ ਝਾਕ ਜ਼ਰੂਰ ਰੱਖਦੇ ਰਹੇ।

ਪੰਜਾਬ ਦੀ ਲੀਡਰਸ਼ਿਪ ਵੱਲੋਂ ਪ੍ਰਵਾਸੀ ਪੰਜਾਬੀ ਆਗੂਆਂ ਪ੍ਰਤੀ ਅਪਣਾਏ ਵਤੀਰੇ ਦਾ ਇਕ ਵੱਡਾ ਕਾਰਨ ਤਾਂ ਇਹ ਸਮਝਿਆ ਜਾ ਰਿਹਾ ਹੈ ਕਿ ਹੁਣ ਪੰਜਾਬ ਦੀ ਸਿਆਸੀ ਲੀਡਰਸ਼ਿਪ ਆਰਥਿਕ ਤੌਰ 'ਤੇ ਇੰਨੀ ਖੁਸ਼ਹਾਲ ਹੋ ਚੁੱਕੀ ਹੈ ਕਿ ਉਨ੍ਹਾਂ ਨੂੰ ਚੋਣ ਫੰਡ ਜਾਂ ਹੋਰ ਖਰਚਿਆਂ ਲਈ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਦੇ ਸਹਾਰੇ ਦੀ ਬਹੁਤੀ ਲੋੜ ਨਹੀਂ ਜਾਪਦੀ। ਭਾਰਤ ਅੰਦਰ ਜਿਸ ਤਰ੍ਹਾਂ ਕਰੋੜਾਂ ਅਰਬਾਂ ਰੁਪਏ ਦੇ ਘਪਲੇ ਅਤੇ ਸਕੈਂਡਲ ਹੋ ਰਹੇ ਹਨ, ਉਸ ਨੂੰ ਦੇਖ ਕੇ ਕਿਹਾ ਜਾ ਸਕਦਾ ਹੈ ਕਿ ਉਥੋਂ ਦੀ ਸਿਆਸੀ ਲੀਡਰਸ਼ਿਪ ਕਿਸ ਤਰ੍ਹਾਂ ਦੇ ਆਰਥਿਕ ਤਾਣੇ-ਬਾਣੇ ਵਿਚ ਉਲਝ ਚੁੱਕੀ ਹੈ। ਅਜਿਹੀ ਹਾਲਤ 'ਚ ਕਿਸੇ ਵੀ ਅਜਿਹੀ ਲੀਡਰਸ਼ਿਪ ਦਾ ਫਿਰ ਪ੍ਰਵਾਸੀ ਪੰਜਾਬੀਆਂ ਦੇ ਕੁਝ ਡਾਲਰਾਂ ਵੱਲ ਝਾਕਣ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ। ਦੂਜਾ ਇਕ ਹੋਰ ਕਾਰਨ ਇਹੀ ਵੀ ਲੱਗਦਾ ਹੈ ਕਿ ਪੰਜਾਬ ਦੀ ਲੀਡਰਸ਼ਿਪ ਨੇ ਪ੍ਰਵਾਸੀ ਪੰਜਾਬੀਆਂ ਵੱਲੋਂ ਮੂੰਹ ਮੋੜ ਲਿਆ ਹੈ। ਇਸ ਵਾਰ ਕਿਸੇ ਵੀ ਪ੍ਰਮੁੱਖ ਰਾਜਸੀ ਪਾਰਟੀ ਦੇ ਚੋਥ ਮਨੋਰਥ ਪੱਤਰ ਵਿਚ ਪ੍ਰਵਾਸੀ ਪੰਜਾਬੀਆਂ ਲਈ ਕੋਈ ਵੀ ਗੱਲ ਨਹੀਂ ਕਹੀ ਗਈ। ਸੋ ਹੁਣ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਨੂੰ ਵੀ ਪੰਜਾਬ ਦੀ ਲੀਡਰਸ਼ਿਪ ਨਾਲ ਆਪਣੇ ਰਿਸ਼ਤੇ ਬਾਰੇ ਮੁੜ ਤੋਂ ਵਿਚਾਰ ਕਰਨੀ ਹੋਵੇਗੀ।

**00**

# ਮਾਂ ਬੋਲੀ ਪੰਜਾਬੀ ਪ੍ਰਤੀ ਸੁਚੇਤ ਹੋਣ ਦੀ ਲੋੜ

## ਅੰਕ 9, 23-29 ਫਰਵਰੀ, 2012

ਪੰਜਾਬੀ ਜ਼ੁਬਾਨ ਹੁਣ ਸਿਰਫ਼ ਪੰਜਾਬ ਖਿਤੇ ਤੱਕ ਹੀ ਮਹਿਦੂਦ ਨਹੀਂ ਰਹਿ ਗਈ, ਸਗੋਂ ਦੁਨੀਆ ਭਰ ਵਿਚ ਜਿਥੇ ਕਿਤੇ ਵੀ ਪੰਜਾਬੀ ਗਏ ਹਨ, ਉਥੇ ਹੀ ਪੰਜਾਬੀ ਨੂੰ ਸੰਭਾਲਣ ਅਤੇ ਪ੍ਰਚਲਿਤ ਕਰਨ ਦੇ ਯਤਨ ਹੋ ਰਹੇ ਹਨ। ਅਮਰੀਕਾ ਵਿਚ ਆ ਕੇ ਅਸੀਂ ਜਿਥੇ ਆਪਣੇ ਧਾਰਮਿਕ ਵਿਸ਼ਵਾਸ ਪੂਰੇ ਕਰਨ ਲਈ ਗੁਰਦੁਆਰਾ ਸਾਹਿਬ ਉਸਾਰੇ ਹਨ, ਉਥੇ ਇਹ ਧਾਰਮਿਕ ਸਥਾਨ ਸਾਡੀ ਮਾਂ ਬੋਲੀ ਪੰਜਾਬੀ ਦੀ ਸੰਭਾਲ ਅਤੇ ਅੱਗੇ ਤੋਰਨ ਦਾ ਸਾਧਨ ਵੀ ਬਣ ਰਹੇ ਹਨ। ਜੇਕਰ ਦੇਖਿਆ ਜਾਵੇ ਤਾਂ ਵਿੱਦਿਆ ਅਤੇ ਉੱਚ ਵਿੱਦਿਆ ਕਿਸੇ ਵੀ ਬੋਲੀ ਨੂੰ ਵਧੇਰੇ ਉਨਤ ਕਰਨ ਦਾ ਸਾਧਨ ਤਾਂ ਬਣਦੀਆਂ ਹੀ ਹਨ, ਪਰ ਲੋਕਾਂ ਦਾ ਆਪਸੀ ਤਾਲਮੇਲ ਅਤੇ ਮਿਲਣ-ਗਿਲਣ ਕਿਸੇ ਬੋਲੀ ਦੇ ਪ੍ਰਚਲਨ ਲਈ ਬੇਹੱਦ ਜ਼ਰੂਰੀ ਹੁੰਦਾ ਹੈ। ਉਤਰੀ ਅਮਰੀਕਾ ਵਿਚ ਧਾਰਮਿਕ ਅਸਥਾਨ ਗੁਰਦੁਆਰਾ ਸਾਹਿਬ ਸਾਡੇ ਲੋਕਾਂ ਦੇ ਮੇਲਜੋਲ ਅਤੇ ਸੱਭਿਆਚਾਰਕ ਅਦਾਨ-ਪ੍ਰਦਾਨ ਦਾ ਬੜਾ ਵੱਡਾ ਸਾਧਨ ਹਨ, ਇਸੇ ਕਰਕੇ ਇਹ ਸਾਡੀਆਂ ਨਵੀਆਂ ਪੀੜ੍ਹੀਆਂ ਅੰਦਰ ਪੰਜਾਬੀ ਬੋਲੀ ਦੇ ਸੰਚਾਰ ਦਾ ਸਾਧਨ ਵੀ ਬਣਦੀਆਂ ਹਨ। ਜਦੋਂ ਸਾਡੇ ਭਾਈਚਾਰੇ ਦੇ ਲੋਕ ਆਪਣੇ ਬੱਚਿਆਂ ਸਮੇਤ ਧਾਰਮਿਕ ਅਸਥਾਨਾਂ ’ਤੇ ਧਾਰਮਿਕ ਸਮਾਗਮਾਂ ਵਿਚ ਸ਼ਾਮਲ ਹੋਣ ਲਈ ਆਉਂਦੇ ਹਨ ਤਾਂ ਇਥੇ ਆਮ ਤੌਰ ’ਤੇ ਪੰਜਾਬੀ ਵਿਚ ਗੱਲਬਾਤ ਕਰਨ ਦੇ ਵਧੇਰੇ ਮੌਕੇ ਮਿਲਦੇ ਹਨ। ਅਜਿਹੇ ਮੌਕੇ ਸਾਡੀ ਨਵੀਂ ਪੀੜ੍ਹੀ ਨੂੰ ਪੰਜਾਬੀ ਨਾਲ ਜੋੜਨ ਦਾ ਸਾਧਨ ਵੀ ਬਣਦੇ ਹਨ। ਪਰ ਅੱਗੋਂ ਪੰਜਾਬੀ ਦੀ ਪੜ੍ਹਾਈ ਅਤੇ ਲਿਖਾਈ ਸਾਡੀ ਜ਼ੁਬਾਨ ਦੀ ਪਰਪੱਕਤਾ ਲਈ ਬੇਹੱਦ ਜ਼ਰੂਰੀ ਹੈ। ਪੰਜਾਬ ਤੋਂ ਜੰਮ ਪਲ ਕੇ ਆਏ ਇਨ੍ਹਾਂ ਮੁਲਕਾਂ ਵਿਚ ਪਹੁੰਚੇ ਪੰਜਾਬੀਆਂ ਨੂੰ ਤਾਂ ਪੰਜਾਬੀ ਬੋਲਣ ਵਿਚ ਕਿਸੇ ਤਰ੍ਹਾਂ ਦੀ ਕੋਈ ਦਿੱਕਤ ਨਹੀਂ ਆਉਂਦੀ। ਪਰ ਇਨ੍ਹਾਂ ਮੁਲਕਾਂ ਵਿਚ ਪੈਦਾ ਹੋ ਕੇ ਵੱਡੇ ਹੋ ਰਹੀ ਦੂਜੀ ਜਾਂ ਤੀਜੀ ਪੀੜ੍ਹੀ ਵਿਚ ਮਾਂ ਬੋਲੀ ਪੰਜਾਬੀ ਪ੍ਰਤੀ ਅਵੇਸਲੇਪਨ ਜਾਂ ਭੁੱਲ ਜਾਣ ਦੀ ਪ੍ਰਵਿਰਤੀ ਲਗਾਤਾਰ ਵਧਣ ਦਾ ਖਦਸ਼ਾ ਮਹਿਸੂਸ ਹੁੰਦਾ ਰਹਿੰਦਾ ਹੈ। ਉਂਝ ਜੇ ਦੇਖਿਆ ਜਾਵੇ ਤਾਂ ਦੁਨੀਆਂ ਦੀਆਂ ਘੱਟ ਗਿਣਤੀ ਭਾਸ਼ਾਵਾਂ ਨੂੰ ਹਮੇਸ਼ਾ ਹੀ ਸੰਕਟ ਅਤੇ ਖਤਰੇ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰ ਪੰਜਾਬੀਆਂ ਦੀ ਇਹ ਇਕ ਖਾਸ ਵਿਲੱਖਣਤਾ ਹੈ ਕਿ ਉਹ ਦੁਨੀਆਂ ਦੇ ਕਿਸੇ ਇਕ ਖਿੱਤੇ ਤੱਕ ਸੀਮਤ ਨਹੀਂ, ਸਗੋਂ ਪੂਰੀ ਦੁਨੀਆਂ ਵਿਚ ਜਾ ਵਸੇ ਹਨ। ਇਹ ਗੱਲ ਯਕੀਨ ਨਾਲ ਆਖੀ ਜਾ ਸਕਦੀ ਹੈ ਕਿ ਸੰਸਾਰੀਕਰਨ ਦੇ ਇਸ ਦੌਰ ਨੂੰ ਜੇਕਰ ਘੱਟ ਗਿਣਤੀਆਂ ਵਿਚੋਂ ਕਿਸੇ ਨੇ ਅਪਣਾਇਆ ਹੈ ਤਾਂ ਉਨ੍ਹਾਂ ਵਿਚ ਪੰਜਾਬੀ ਸਭ ਤੋਂ ਉੱਪਰ ਹਨ। ਕੁਦਰਤੀ ਗੱਲ ਹੈ ਕਿ ਬਿਗਾਨੀਆਂ ਧਰਤੀਆਂ ਅਤੇ ਸੱਭਿਆਚਾਰਾਂ ’ਚ ਜਾ ਕੇ ਆਪਣੀ ਮਾਂ ਬੋਲੀ ਅਤੇ ਸੱਭਿਆਚਾਰ ਨੂੰ ਜੀਵਨ ਰੱਖਣਾ ਬੜਾ ਮੁਸ਼ਕਲ ਤੇ ਔਖਾ ਕੰਮ ਹੁੰਦਾ ਹੈ। ਜੇਕਰ ਇਸ ਮਾਮਲੇ ਵਿਚ ਵੇਖਿਆ ਜਾਵੇ ਤਾਂ ਪੰਜਾਬੀ ਇਸ ਪੱਖੋਂ ਕਾਫੀ ਸੁਚੇਤ ਅਤੇ ਸਰਗਰਮ ਹਨ। ਹਾਲਾਂਕਿ ਪੰਜਾਬੀ ਦੇ ਆਪਣੇ ਜਨਮ ਸਥਾਨ ਪੰਜਾਬ ਵਿਚ ਮਾਂ ਬੋਲੀ ਦਾ ਕੋਈ ਬਹੁਤਾ ਚੰਗਾ ਹਾਲ ਨਹੀਂ। ਵਿੱਦਿਅਕ ਖੇਤਰ ਵਿਚ ਪੰਜਾਬ ਅੰਦਰ ਮਾਂ ਬੋਲੀ ਸਿਰਫ਼ ਪੰਜਾਬ ਦੇ ਪੇਂਡੂ ਅਤੇ ਸਰਕਾਰੀ ਸਕੂਲਾਂ ਵਿਚ ਹੀ ਵਿੱਦਿਆ ਦਾ ਮਾਧਿਅਮ ਬਣ ਕੇ ਰਹਿ ਗਈ ਹੈ। ਪਬਲਿਕ ਸਕੂਲਾਂ ਵਿਚ ਹਿੰਦੀ ਅਤੇ ਅੰਗਰੇਜ਼ੀ

ਦਾ ਬੋਲਬਾਲਾ ਹੈ। ਇਥੋਂ ਤੱਕ ਕਿ ਅਜਿਹੇ ਸਕੂਲਾਂ ਵਿਚ ਪੰਜਾਬੀ ਬੋਲਣ ਵਾਲਿਆਂ ਨੂੰ ਜੁਰਮਾਨੇ ਤੱਕ ਕੀਤੇ ਜਾਂਦੇ ਹਨ। ਇਸ ਤੋਂ ਵੀ ਖਤਰਨਾਕ ਗੱਲ ਇਹ ਹੈ ਕਿ ਪੰਜਾਬ ਦੇ ਸ਼ਹਿਰੀ ਖੇਤਰਾਂ ਵਿਚ ਚੰਗੀ-ਭਲੀ ਪੰਜਾਬੀ ਬੋਲਦੇ ਲੋਕ ਵੀ ਆਪਣੇ ਬੱਚਿਆਂ ਨਾਲ ਘਰਾਂ ਵਿਚ ਪੰਜਾਬੀ ਦੀ ਥਾਂ ਹਿੰਦੀ ਬੋਲਣ ਨੂੰ ਤਰਜੀਹ ਦਿੰਦੇ ਹਨ।

ਸਰਕਾਰੀ ਤੇ ਪ੍ਰਸ਼ਾਸਨਿਕ ਕੰਮਾਂ ਵਿਚ ਪੰਜਾਬੀ ਲਾਗੂ ਕਰਨ ਲਈ ਪਿਛਲੇ **50** ਸਾਲਾਂ ਦੌਰਾਨ ਕੋਈ ਕਾਨੂੰਨ ਹੀ ਨਹੀਂ ਸੀ। ਆਖਿਰ ਪੰਜਾਬੀ ਪਿਆਰਿਆਂ ਦੇ ਦਬਾਅ ਤੋਂ ਬਾਅਦ ਹੀ ਤਿੰਨ ਵਰ੍ਹੇ ਪਹਿਲਾਂ ਅਜਿਹਾ ਕਾਨੂੰਨ ਬਣਾਇਆ ਗਿਆ ਹੈ ਪਰ ਫਿਰ ਵੀ ਇਸ ਪਾਸੇ ਕੋਈ ਬਹੁਤੇ ਵੱਡੇ ਕਦਮ ਚੁੱਕੇ ਨਜ਼ਰ ਨਹੀਂ ਆ ਰਹੇ। ਇਸੇ ਤਰ੍ਹਾਂ ਬਾਹਰਲੇ ਮੁਲਕਾਂ ਵਿਚ ਆ ਵਸੇ ਪੰਜਾਬੀ ਭਾਵੇਂ ਆਪਣੀ ਬੋਲੀ ਅਤੇ ਸੱਭਿਆਚਾਰ ਨੂੰ ਬਚਾਈ ਰੱਖਣ ਲਈ ਲਗਾਤਾਰ ਸਰਗਰਮ ਹਨ। ਪਰ ਉਨ੍ਹਾਂ ਵੱਲੋਂ ਨੌਜਵਾਨ ਪੰਜਾਬੀ ਪੀੜ੍ਹੀ ਨੂੰ ਆਪਣੀ ਭਾਸ਼ਾ ਨਾਲ ਜੋੜਨ ਲਈ ਕੋਈ ਵਿਸ਼ੇਸ਼ ਪ੍ਰੋਗਰਾਮ ਨਹੀਂ ਉਲੀਕੇ ਜਾ ਰਹੇ। ਕਿਉਂਕਿ ਅੱਜ ਸਭ ਤੋਂ ਵਧੇਰੇ ਲੋੜ ਇਸ ਗੱਲ ਦੀ ਹੈ ਕਿ ਅਸੀਂ ਬਾਹਰਲੇ ਮੁਲਕਾਂ ਵਿਚ ਸਾਡੀ ਨਵੀਂ ਪੀੜ੍ਹੀ ਨੂੰ ਆਪਣੀ ਭਾਸ਼ਾ ਅਤੇ ਸੱਭਿਆਚਾਰ ਨਾਲ ਕਿਵੇਂ ਜੋੜ ਕੇ ਰੱਖ ਸਕੀਏ। ਜੇਕਰ ਸਾਹਿਤ ਸਭਾਵਾਂ ਅਤੇ ਮੰਚ ਮਿਲ ਕੇ ਅਜਿਹਾ ਵਿਸ਼ੇਸ਼ ਪ੍ਰੋਗਰਾਮ ਉਲੀਕਣ ਲਈ ਸਰਗਰਮ ਹੋਣ, ਜੋ ਨੌਜਵਾਨ ਪੀੜ੍ਹੀ ਨੂੰ ਪੰਜਾਬੀ ਪ੍ਰਤੀ ਆਕਰਸ਼ਿਤ ਕਰ ਸਕੇ ਤਾਂ ਇਹ ਪੰਜਾਬੀ ਦੀ ਬੜੀ ਵੱਡੀ ਸੇਵਾ ਹੋਵੇਗੀ। ਬਾਹਰਲੇ ਮੁਲਕਾਂ ਖਾਸਕਰ ਉੱਤਰੀ ਅਮਰੀਕਾ ਵਿਚ ਪੰਜਾਬੀ ਸਿੱਖਿਆ ਮਾਧਿਅਮ ਕਿਤੇ ਵੀ ਨਹੀਂ ਅਤੇ ਨਾ ਹੀ ਸਕੂਲਾਂ ਵਿਚ ਪੜ੍ਹਾਈ ਹੀ ਜਾਂਦੀ ਹੈ। ਕੈਲੀਫੋਰਨੀਆ ਦੀ ਇਕ ਯੂਨੀਵਰਸਿਟੀ ਵਿਚ ਪੰਜਾਬੀ ਦੀ ਪੜ੍ਹਾਈ ਇਕ ਵਿਸ਼ੇ ਵਜੋਂ ਕਰਵਾਉਣੀ ਸ਼ੁਰੂ ਹੋਈ ਸੀ, ਇਕ ਚਾਰਟਰ ਸਕੂਲ ਵੀ ਖੋਲ੍ਹਿਆ ਗਿਆ ਹੈ, ਜਿਥੇ ਪੰਜਾਬੀ ਦਾ ਵਿਸ਼ਾ ਲਗਾਤਾਰ ਪੜ੍ਹਾਇਆ ਜਾਂਦਾ ਹੈ। ਸਾਨੂੰ ਇਸ ਗੱਲ ਦਾ ਵੀ ਧਿਆਨ ਰੱਖਣਾ ਪਵੇਗਾ ਕਿ ਸਾਡੀ ਨਵੀਂ ਪੀੜ੍ਹੀ ਦੀਆਂ ਖਾਣ-ਪੀਣ ਦੀਆਂ ਆਦਤਾਂ ਅਤੇ ਪਹਿਨਣ-ਪਚਰਨ ’ਚ ਅਮਰੀਕੀ ਰੰਗ ਭਾਰੂ ਹੋ ਰਿਹਾ ਹੈ। ਗੁਰਦੁਆਰਿਆਂ ਅੰਦਰ ਪੰਜਾਬੀ ਸਕੂਲ ਖੁੱਲ੍ਹੇ ਹਨ ਅਤੇ ਉਥੇ ਪੰਜਾਬੀ ਪੜ੍ਹਾਉਣ ਦੇ ਬੜੇ ਚੰਗੇ ਪ੍ਰਬੰਧ ਹਨ, ਪਰ ਸਾਡੀ ਨਵੀਂ ਪੀੜ੍ਹੀ ਨੂੰ ਰਵਾਇਤੀ ਢੰਗ ਦਾ ਲੰਗਰ ਛਕਣ ਦੀ ਇਥੇ ਆਦਤ ਨਹੀਂ ਰਹੀ। ਬਹੁਤ ਸਾਰੇ ਸਕੂਲਾ ਵਿਚ ਉਹ ਇਸ ਕਰਕੇ ਚਲੇ ਜਾਂਦੇ ਹਨ, ਕਿਉਂਕਿ ਉਥੇ ਖਾਣ ਨੂੰ ਪੀਜ਼ਾ ਅਤੇ ਅਮਰੀਕੀ ਢੰਗ ਦਾ ਹੋਰ ਖਾਣਾ ਮਿਲਦਾ ਹੈ। ਸਾਡੇ ਗੁਰਦੁਆਰਿਆਂ ਵਿਚ ਰਵਾਇਤੀ ਕਿਸਮ ਦਾ ਲੰਗਰ ਹੀ ਵਰਤਾਇਆ ਜਾਂਦਾ ਹੈ। ਇਸ ਕਰਕੇ ਸਾਡੀ ਨਵੀਂ ਪੀੜ੍ਹੀ ਕਈ ਵਾਰ ਲੰਗਰ ਛਕਣ ’ਚ ਝਿੱਜਕ ਮਹਿਸੂਸ ਕਰਨ ਕਾਰਨ ਪੰਜਾਬੀ ਸਿੱਖਣ ਲਈ ਉਥੇ ਜਾਣ ਤੋਂ ਹੀ ਕੰਨੀਂ ਕਤਰਾ ਜਾਂਦੀ ਹੈ। ਗੁਰਦਆਰਾ ਪ੍ਰਬੰਧਕ ਕਮੇਟੀਆਂ ਨੂੰ ਇਸ ਮਸਲੇ ਬਾਰੇ ਗੰਭੀਰਤਾ ਨਾਲ ਵਿਚਾਰਨਾ ਚਾਹੀਦਾ ਹੈ।

ਸਿੱਖ ਧਰਮ ਦੀ ਬੁਨਿਆਦ ਪੰਜਾਬੀ ਭਾਸ਼ਾ ਨਾਲ ਜੁੜੀ ਹੋਈ ਹੈ। ਗੁਰੂ ਗ੍ਰੰਥ ਸਾਹਿਬ ਮੁੱਖ ਰੂਪ ਵਿਚ ਪੰਜਾਬੀ ਭਾਸ਼ਾ ਵਿਚ ਲਿਖਿਆ ਗਿਆ ਹੈ। ਇਸ ਕਰਕੇ ਸਿੱਖਾਂ ਨੂੰ ਆਪਣੀ ਮਾਤ ਭਾਸ਼ਾ ਪੰਜਾਬੀ ਨਾਲ ਜੋੜੀ ਰੱਖਣ ਦੀ ਸ਼ਿੱਦਤ ਹੋਰ ਵੀ ਵਧੇਰੇ ਮਹਿਸੂਸ ਹੁੰਦੀ ਹੈ। ਜੇਕਰ ਸਿੱਖ ਕੌਮ ਨੇ ਆਪਣੀ ਮਾਤ ਭਾਸ਼ਾ ਨੂੰ ਕਾਇਮ ਨਾ ਰੱਖਿਆ ਅਤੇ ਨਵੀਆਂ ਪੀੜ੍ਹੀਆਂ ਨੂੰ ਇਸ ਭਾਸ਼ਾ ਨਾਲ ਨਾ ਜੋੜਿਆ ਤਾਂ ਕਿਤੇ ਕੋਈ ਅਜਿਹਾ ਦਿਨ ਨਾ ਆ ਜਾਵੇ, ਜਦ ਸਾਡੇ ਧਾਰਮਿਕ ਗ੍ਰੰਥ ਨੂੰ ਪੜ੍ਹਨ ਵਾਲਾ

ਹੀ ਕੋਈ ਨਾ ਰਹੇ। ਇਸ ਕਰਕੇ ਸਾਹਿਤ ਸਭਾਵਾਂ, ਸਾਹਿਤਕਾਰਾਂ, ਲੇਖਕਾਂ ਅਤੇ ਗੁਰੂ ਘਰਾਂ ਦੇ ਪ੍ਰਬੰਧਕਾਂ ਨੂੰ ਪੰਜਾਬੀ ਭਾਸ਼ਾ ਲਈ ਉਪਰਾਲੇ ਕਰਨ ਲਈ ਪੂਰੇ ਵਿਉਂਤਬੰਦ ਢੰਗ ਨਾਲ ਕੰਮ ਕਰਨਾ ਚਾਹੀਦਾ ਹੈ। ਇਹ ਗੱਲ ਪੂਰੀ ਤਰ੍ਹਾਂ ਸੱਚ ਹੈ ਕਿ ਕਿਸੇ ਵੀ ਭਾਸ਼ਾ ਨੂੰ ਪੜ੍ਹਨ ਨਾਲ ਉਹ ਭਾਸ਼ਾ ਬੋਲਣ ਜਾਂ ਸਮਝਣ ਵਿਚ ਕੋਈ ਦਿੱਕਤ ਨਹੀਂ ਆਉਂਦੀ। ਇਸ ਕਰਕੇ ਪਹਿਲਾ ਫਰਜ਼ ਤਾਂ ਇਹ ਹੈ ਕਿ ਗੁਰੂ ਘਰਾਂ ਜਾਂ ਬਾਹਰ ਕਮਿਊਨਿਟੀ ਕੇਂਦਰਾਂ ਵਿਚ ਪੰਜਾਬੀ ਪੜ੍ਹਾਏ ਜਾਣ ਦੇ ਵਿਆਪਕ ਪ੍ਰਬੰਧ ਕਰਨੇ ਚਾਹੀਦੇ ਹਨ। ਦੂਜਾ ਅਹਿਮ ਕੰਮ ਹੈ ਘਰਾਂ ਅੰਦਰ ਬੱਚਿਆਂ ਨਾਲ ਗੱਲਬਾਤ ਪੰਜਾਬੀ ਬੋਲੀ ਵਿਚ ਕੀਤੀ ਜਾਵੇ। ਬਾਹਰਲੇ ਮੁਲਕਾਂ ਵਿਚ ਰਹਿੰਦਿਆਂ ਨਵੀਂ ਪੀੜ੍ਹੀ ਨੂੰ ਅੰਗਰੇਜ਼ੀ ਸਿੱਖਣੀ ਕੋਈ ਮੁਸ਼ਕਲ ਕੰਮ ਨਹੀਂ, ਸਗੋਂ ਇਹ ਸੁਭਾਵਿਕ ਹੀ ਹੈ ਕਿਉਂਕਿ ਘਰ ਤੋਂ ਬਾਹਰ ਘੁੰਮਦਿਆਂ, ਸਕੂਲਾਂ ਵਿਚ ਪੜ੍ਹਦਿਆਂ ਅਤੇ ਹੋਰ ਹਰ ਜਗ੍ਹਾ ਜਾਂਦਿਆਂ ਅੰਗਰੇਜ਼ੀ ਬੋਲਣ ਵਾਲਿਆਂ ਨਾਲ ਹੀ ਸਾਰਾ ਦਿਨ ਵਾਹ ਪੈਂਦਾ ਹੈ। ਇਸ ਕਰਕੇ ਅੰਗਰੇਜ਼ੀ ਸਿੱਖਣੀ ਜਾਂ ਬੋਲਣੀ ਬਹੁਤ ਸਹਿਜ ਗੱਲ ਹੈ, ਪਰ ਪੰਜਾਬੀ ਸਿੱਖਣ ਅਤੇ ਬੋਲਣ ਲਈ ਘਰਾਂ ਵਿਚ ਆਪਸ ਵਿਚ ਪੰਜਾਬੀ ਬੋਲਣਾ ਬੇਹੱਦ ਜ਼ਰੂਰੀ ਹੈ। ਸਾਡੇ ਬਹੁਤ ਲੋਕ ਬੱਚਿਆਂ ਨਾਲ ਘਰਾਂ ਵਿਚ ਪੰਜਾਬੀ ਬੋਲਣ ਤੋਂ ਕੋਤਾਹੀ ਕਰਦੇ ਹਨ। ਬਾਅਦ ਵਿਚ ਇਸ ਗੱਲ ਦਾ ਖਮਿਆਜ਼ਾ ਭੁਗਤਣਾ ਪੈਂਦਾ ਹੈ, ਕਿਉਂਕਿ ਵੱਡੇ ਹੋ ਕੇ ਬੱਚਿਆਂ ਨੂੰ ਪੰਜਾਬੀ ਸਿੱਖਣੀ ਬੇਹੱਦ ਮੁਸ਼ਕਲ ਹੋ ਜਾਂਦੀ ਹੈ। ਛੋਟਿਆਂ ਬੱਚਿਆਂ ਦਾ ਪੰਜਾਬੀ ਉਚਾਰਨ ਤਾਂ ਹੀ ਸ਼ੁੱਧ ਰਹੇਗਾ, ਜੇਕਰ ਮਾਪੇ ਉਨ੍ਹਾਂ ਨਾਲ ਘਰਾਂ ਵਿਚ ਪੰਜਾਬੀ ਵਿਚ ਗੱਲ ਕਰਨ ਅਤੇ ਫਿਰ ਗੁਰੂ ਘਰਾਂ ਜਾਂ ਸਾਹਿਤ ਸਭਾਵਾਂ ਵੱਲੋਂ ਖੋਲ੍ਹੇ ਸਕੂਲਾਂ ਵਿਚ ਪੰਜਾਬੀ ਦੀ ਵਿਦਿਆ ਹਾਸਲ ਕਰਨ।

ਸੋ ਸਾਨੂੰ ਇਹ ਗੱਲ ਸੁਚੇਤ ਰੂਪ ਵਿਚ ਸਮਝਣੀ ਪਵੇਗੀ ਕਿ ਪੰਜਾਬੀ ਬੋਲਣ, ਪੜ੍ਹਾਉਣ ਅਤੇ ਸਿਖਾਉਣ ਲੱਗਿਆਂ ਨਵੀਂ ਪੀੜ੍ਹੀ ਦੀਆਂ ਇਥੋਂ ਦੀਆਂ ਲੋੜਾਂ ਅਤੇ ਆਦਤਾਂ ਨੂੰ ਧਿਆਨ ਵਿਚ ਰੱਖਣਾ ਪਵੇਗਾ। ਅਜਿਹੇ ਸਾਧਨ ਪੈਦਾ ਕਰਨੇ ਪੈਣਗੇ, ਜੋ ਪੰਜਾਬੀ ਬੋਲੀ ਪ੍ਰਤੀ ਸਾਡੀ ਨਵੀਂ ਪੀੜ੍ਹੀ ਨੂੰ ਆਕਰਸ਼ਿਤ ਕਰ ਸਕਣ। ਅੱਜ ਸੂਚਨਾ ਪ੍ਰਣਾਲੀ ਅਤੇ ਕੰਪਿਊਟਰ ਦਾ ਯੁੱਗ ਹੈ। ਸਾਨੂੰ ਕੰਪਿਊਟਰ ਉਪਰ ਪੜ੍ਹਾਈ ਦੇ ਅਜਿਹੇ ਤਰੀਕੇ ਵਿਕਸਿਤ ਕਰਨੇ ਪੈਣਗੇ। ਜੋ ਪੰਜਾਬੀ ਦੀ ਪੜ੍ਹਾਈ ਨੂੰ ਸੌਖਾਲਾ ਵੀ ਬਣਾਉਣ ਅਤੇ ਵਧੇਰੇ ਰੌਚਕ ਵੀ ਬਣਾਉਣ। ਕਿਉਂਕਿ ਜੇਕਰ ਅਸੀਂ ਰੁੱਖੇ ਢੰਗ ਨਾਲ ਸਾਡੀ ਨਵੀਂ ਪੀੜ੍ਹੀ ਨੂੰ ਪੰਜਾਬੀ ਨਾਲ ਜੋੜਨ ਦਾ ਯਤਨ ਕਰਾਂਗੇ ਤਾਂ ਬਹੁਤੀ ਕਾਮਯਾਬੀ ਹੋ ਸਕਣ ਮੁਸ਼ਕਿਲ ਹੋਵੇਗੀ। ਸਾਨੂੰ ਬਹੁਤ ਕੁਝ ਅਜਿਹਾ ਛੱਡਣਾ ਪਵੇਗਾ, ਜਿਹੜਾ ਨਵੀਂ ਪੀੜ੍ਹੀ ਦੀ ਰੌਚਕਤਾ ਨੂੰ ਘਟਾਉਂਦਾ ਹੋਵੇ, ਜਾਂ ਉਨ੍ਹਾਂ ਵਿਚ ਪੰਜਾਬੀ ਬੋਲੀ ਪ੍ਰਤੀ ਰੁਚੀ ਨੂੰ ਉਤਸ਼ਾਹਿਤ ਨਾ ਕਰਦਾ ਹੋਵੇ। ਸੋ ਇਨ੍ਹਾਂ ਮੁਲਕਾਂ ਦੇ ਹਾਲਾਤ, ਸਿੱਖਿਆ ਪ੍ਰਣਾਲੀ ਅਤੇ ਵਿੱਦਿਆ ਮਾਧਿਅਮ ਦਾ ਅਧਿਐਨ ਕਰਦੇ ਹੋਏ ਪੰਜਾਬੀ ਸਿੱਖਿਆ ਸ਼ਾਸਤਰੀਆਂ ਨੂੰ ਖੁਦ ਵੀ ਅਜਿਹੇ ਸਿਲੇਬਸ ਤਿਆਰ ਕਰਨੇ ਚਾਹੀਦੇ ਹਨ, ਜੋ ਅਸੀਂ ਨਵੀਂ ਪੀੜ੍ਹੀ ਤੱਕ ਪਹੁੰਚਾਈਏ। ਇਹ ਸਿਲੇਬਸ ਕਈ ਪੱਧਰਾਂ ’ਤੇ ਬਣਨੇ ਚਾਹੀਦੇ ਹਨ। ਜਿਵੇਂ ਪਹਿਲਾ ਅਤੇ ਮੁੱਢਲਾ ਪੱਧਰ ਪੰਜਾਬੀ ਬਾਰੇ ਮੁੱਢਲੀ ਜਾਣਕਾਰੀ ਅਤੇ ਅੱਖਰ ਗਿਆਨ ਦੇਣ ਦਾ ਰਾਹ ਖੋਲ੍ਹਦਾ ਹੋਵੇ। ਇਸ ਤੋਂ ਅੱਗੇ ਪੰਜਾਬੀ ਅਖਾਣਾਂ ਅਤੇ ਮੁਹਾਵਰਿਆਂ ਨਾਲ ਜੋੜਨ ਦੀ ਗੱਲ ਤੁਰ ਸਕਦੀ ਹੈ। ਸੋ ਸਾਡੇ ਪੰਜਾਬੀ ਅਤੇ ਸਿੱਖਿਆ ਮਾਹਿਰਾਂ ਨੂੰ ਇਸ ਪਾਸੇ ਵੱਲ ਵਿਸ਼ੇਸ਼ ਧਿਆਨ ਦੇਣਾ ਪਵੇਗਾ। **00**

# ਪਾਖੰਡੀ ਬਾਬਿਆਂ ਦੀ ਲੁੱਟ ਦੇ ਕ੍ਰਿਸ਼ਮੇ

## ਅੰਕ 10, 1 ਤੋਂ 7 ਮਾਰਚ, 2012

ਪਾਖੰਡੀ ਬਾਬੇ ਤਰ੍ਹਾਂ-ਤਰ੍ਹਾਂ ਦੇ ਕ੍ਰਿਸ਼ਮੇ ਕਰਕੇ ਆਮ ਲੋਕਾਂ ਨੂੰ ਲੁੱਟਣ ਅਤੇ ਠੱਗਣ ਦੇ ਹਮੇਸ਼ਾ ਯਤਨਾਂ ਵਿਚ ਰਹਿੰਦੇ ਹਨ, ਇਨ੍ਹਾਂ ਸੰਬੰਧੀ ਅਨੇਕਾਂ ਕਹਾਣੀਆਂ, ਕਿੱਸੇ ਪਹਿਲਾਂ ਵੀ ਅਖ਼ਬਾਰਾਂ ਵਿਚ ਆਮ ਆਉਂਦੇ ਰਹਿੰਦੇ ਹਨ ਪਰ ਇਸ ਦੇ ਬਾਵਜੂਦ ਅੰਧ ਵਿਸ਼ਵਾਸ 'ਚ ਡੁੱਬੇ ਸਾਡੇ ਆਮ ਲੋਕ ਫਿਰ ਵੀ ਅਜਿਹੇ ਪਾਖੰਡੀ ਬਾਬਿਆਂ ਦੇ ਚੁੰਗਲ ਵਿਚ ਫਸਦੇ ਹੀ ਰਹਿੰਦੇ ਹਨ। ਅੱਜ ਦੇ ਯੁੱਗ ਵਿਚ ਲੋਕਾਂ ਨੂੰ ਅਨੇਕ ਤਰ੍ਹਾਂ ਦੀਆਂ ਸਮਾਜਿਕ, ਕਾਰੋਬਾਰੀ ਅਤੇ ਵਪਾਰਕ ਸਮੱਸਿਆਵਾਂ ਨੇ ਘੇਰਿਆ ਹੋਇਆ ਹੈ। ਤੇਜ਼ ਰਫ਼ਤਾਰੀ ਦੇ ਯੁੱਗ ਵਿਚ ਲੋਕ ਮਾਨਸਿਕ ਤੌਰ 'ਤੇ ਬੇਹੱਦ ਤਨਾਅ 'ਚ ਰਹਿ ਰਹੇ ਹਨ। ਅਜਿਹੀ ਹਾਲਤ 'ਚ ਪਾਖੰਡੀ ਬਾਬਿਆਂ ਦੇ ਧੜੇ ਚੜ੍ਹ ਜਾਣਾ ਆਮ ਗੱਲ ਹੈ। ਆਮ ਲੋਕ ਆਪਣੀਆਂ ਸਮੱਸਿਆਵਾਂ ਤੋਂ ਛੁਟਕਾਰੇ ਲਈ ਅਜਿਹੇ ਲੋਕਾਂ ਦਾ ਸਹਾਰਾ ਲੈਣ ਦਾ ਯਤਨ ਕਰਦੇ ਹਨ। ਪਰ ਹੁੰਦਾ ਇਹ ਹੈ ਕਿ ਉਨ੍ਹਾਂ ਦੀਆਂ ਸਮੱਸਿਆਵਾਂ ਹੱਲ ਹੋਣ ਦੀ ਬਜਾਏ, ਸਗੋਂ ਹੋਰ ਉਲਝ ਜਾਂਦੀਆਂ ਹਨ। ਪਹਿਲਾਂ ਹੀ ਮਾਨਸਿਕ ਤੌਰ 'ਤੇ ਉਖੜ ਚੁੱਕੇ ਅਤੇ ਆਰਥਿਕ ਤੌਰ 'ਤੇ ਉਜੜੇ ਹੋਏ ਅਜਿਹੇ ਲੋਕ ਹੋਰ ਵੀ ਭਿਆਨਕ ਮੰਦਹਾਲੀ ਦੇ ਮੂੰਹ ਜਾ ਪੈਂਦੇ ਹਨ। ਪਰ ਅਜਿਹੇ ਲੋਕਾਂ ਦੀ ਲੁੱਟ 'ਤੇ ਪਲਣ ਵਾਲੇ ਬਾਬਿਆਂ ਦੇ ਢਿੱਡ ਹੋਰ ਵੱਡੇ ਹੁੰਦੇ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਤਿਜੌਰੀਆਂ ਭਰਦੀਆਂ ਜਾਂਦੀਆਂ ਹਨ। ਅਜਿਹਾ ਹੀ ਇਕ ਕਿੱਸਾ ਸਾਹਮਣੇ ਆਇਆ ਹੈ ਲੁਧਿਆਣਾ ਤੋਂ, ਜਿਥੇ ਲੋਕਾਂ ਉਪਰ ਕ੍ਰਿਪਾ ਕਰਕੇ ਉਨ੍ਹਾਂ ਦੇ ਦੁੱਖ-ਦਰਦ ਕਰਨ ਵਾਲੇ ਇਕ ਬਾਬੇ ਨਾਲ ਹੀ ਕੋਈ ਚਾਲਬਾਜ਼ ਇਕ ਕਰੋੜ ਦੀ ਠੱਗੀ ਮਾਰ ਗਿਆ ਹੈ। ਇਸ ਘਟਨਾ ਨੇ ਇਸ ਬਾਬੇ ਦੇ ਗੈਬੀ ਸ਼ਕਤੀ ਦੇ ਮਾਲਕ ਹੋਣ ਦਾ ਭਾਂਡਾ ਭੰਨ੍ਹ ਸੁੱਟਿਆ ਹੈ ਅਤੇ ਉਸ ਦੇ ਪਾਖੰਡੀ ਚਿਹਰੇ ਨੂੰ ਵੀ ਬੇਨਕਾਬ ਕਰ ਦਿੱਤਾ ਹੈ। ਇਸ ਬਾਰੇ ਨੂੰ ਲੁਧਿਆਣਾ ਦੇ ਹੀ ਇਕ ਵਿਅਕਤੀ ਨੇ ਫਰਜ਼ੀ ਚੈਕ ਰਾਹੀਂ 1 ਕਰੋੜ 7 ਲੱਖ ਰੁਪਏ ਦਾ ਚੂਨਾ ਲਗਾ ਦਿੱਤਾ ਹੈ। ਲੁਧਿਆਣਾ ਦੇ ਨਿਰਮਲ ਬਾਬਾ ਦੇ ਨਾਂ ਨਾਲ ਜਾਣੇ ਜਾਂਦੇ ਬਾਬੇ ਦਾ ਨਿਰਮਲ ਦਰਬਾਰ ਟਰੱਸਟ ਬਣਾਇਆ ਹੋਇਆ ਹੈ, ਜਿਸ ਦਾ ਪੰਜਾਬ ਨੈਸ਼ਨਲ ਬੈਂਕ 'ਚ ਖਾਤਾ ਹੈ। ਬਾਬਾ ਹਰ ਰੋਜ਼ ਵੱਖ-ਵੱਖ ਚੈਨਲਾਂ ਉਪਰ ਆਪਣੇ ਕ੍ਰਿਸ਼ਮਾ ਕਰਨ ਦੀ ਸ਼ਕਤੀ ਦਾ ਪ੍ਰਚਾਰ ਕਰਦਾ ਹੈ ਅਤੇ ਚੈਨਲਾਂ ਉਪਰ ਹੀ ਆਪਣਾ ਬੈਂਕ ਅਕਾਊਂਟ ਪੈਸੇ ਜਮ੍ਹਾ ਕਰਵਾਉਣ ਲਈ ਸ਼ਰਧਾਲੂਆਂ ਨੂੰ ਦਿੰਦਾ ਹੈ। ਅਜਿਹੇ ਹੀ ਇਕ ਸ਼ਰਧਾਲੂ ਨੇ ਇਕ ਫਰਜ਼ੀ ਚੈਕ ਲਗਾ ਕੇ ਬਾਬੇ ਦੇ ਅਕਾਊਂਟ 'ਚੋਂ ਇਕ ਕਰੋੜ 7 ਲੱਖ ਰੁਪਏ ਦੀ ਰਕਮ ਆਪਣੇ ਖਾਤੇ 'ਚ ਟਰਾਂਸਫਰ ਕਰਵਾ ਲਈ। ਅਜਿਹਾ ਕੰਮ ਕੋਈ ਇਕ ਬਾਬਾ ਨਹੀਂ ਕਰ ਰਿਹਾ। ਅਨੇਕਾਂ ਬਾਬੇ ਹਰ ਰੋਜ਼ ਟੀ.ਵੀ. ਚੈਨਲਾਂ, ਅਖ਼ਬਾਰਾਂ ਅਤੇ ਹੋਰ ਮੀਡੀਏ ਰਾਹੀਂ ਰੋਜ਼ਾਨਾ ਆਪਣੇ ਚਮਤਕਾਰੀ ਹੋਣ ਦਾ ਦਾਅਵਾ ਜਤਾਉਂਦੇ ਰਹਿੰਦੇ ਹਨ। ਉਹ ਲੋਕਾਂ ਦੀਆਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਹੱਲ ਕਰਨ ਦੇ ਵੱਡੇ-ਵੱਡੇ ਦਾਅਵੇ ਕਰਦੇ ਹਨ। ਉਨ੍ਹਾਂ ਦੀ ਹਰ ਦੁੱਖ ਦਰਦ ਖਤਮ ਕਰਨ ਦਾ ਦਮ ਭਰਦੇ ਹਨ। ਅਜਿਹੇ ਦਾਅਵਿਆਂ ਨੂੰ ਦੇਖ-ਸੁਣ ਕੇ ਕਈ ਵਾਰ ਆਮ ਲੋਕ ਇਨ੍ਹਾਂ ਦੇ ਝਾਂਸੇ ਵਿਚ ਫਸ ਜਾਂਦੇ ਹਨ। ਬਹੁਤ ਸਾਰੇ ਸਾਡੇ ਪ੍ਰਵਾਸੀ ਪੰਜਾਬੀ ਵੀ ਅਜਿਹੇ ਪਾਖੰਡੀ ਬਾਬਿਆਂ ਦੇ ਧੋਖੇ ਵਿਚ ਆ ਚੁੱਕੇ ਹਨ ਅਤੇ ਬਹੁਤ ਸਾਰੇ ਅਜੇ ਵੀ ਉਨ੍ਹਾਂ ਵਿਚ ਭਰੋਸਾ

ਰੱਖਦੇ ਹਨ। ਆਮ ਸਮਝਿਆ ਜਾਂਦਾ ਹੈ ਕਿ ਪੰਜਾਬ ਵਿਚ ਬੈਠੇ ਬਹੁਤੇ ਅਖੌਤੀ ਪਾਖੰਡੀ ਬਾਬੇ ਪ੍ਰਵਾਸੀ ਪੰਜਾਬੀਆਂ ਨੂੰ ਆਪਣੇ ਵੱਲ ਖਿੱਚਣ ਦਾ ਸਭ ਤੋਂ ਪਹਿਲਾਂ ਯਤਨ ਕਰਦੇ ਹਨ। ਅਜਿਹੇ ਬਾਬੇ ਖੁਦ ਵੀ ਵਿਦੇਸ਼ਾਂ ਵਿਚ ਚੱਕਰ ਮਾਰ ਕੇ ਪ੍ਰਚਾਰ ਕਰਦੇ ਹਨ। ਕੈਨੇਡਾ ਦੇ ਪੰਜਾਬੀ ਅਖ਼ਬਾਰ ਇਨ੍ਹਾਂ ਬਾਬਿਆਂ ਦੇ ਇਸ਼ਤਿਹਾਰਾਂ ਨਾਲ ਲੱਦੇ ਮਿਲਦੇ ਹਨ। ਬਹੁਤ ਸਾਰੇ ਟੀ.ਵੀ. ਚੈਨਲਾਂ ਉਪਰ ਅਜਿਹੇ ਬਾਬੇ ਛਾਏ ਰਹਿੰਦੇ ਹਨ। ਲੱਖਾਂ, ਕਰੋੜਾਂ ਰੁਪਏ ਦੀ ਇਸ਼ਤਿਹਾਰਬਾਜ਼ੀ ਕਰਕੇ ਅਜਿਹੇ ਬਾਬੇ ਲੋਕਾਂ ਨੂੰ ਭਰਮਾਉਣ ਦਾ ਯਤਨ ਕਰਦੇ ਹਨ। ਸਵਾਲ ਇਹ ਉਠਦਾ ਹੈ ਕਿ ਜੇਕਰ ਅਜਿਹੇ ਪਾਖੰਡੀ ਬਾਬਿਆਂ ਕੋਲ ਕੋਈ ਸ਼ਕਤੀ ਜਾਂ ਕ੍ਰਿਸ਼ਮਾ ਹੈ ਤਾਂ ਫਿਰ ਉਨ੍ਹਾਂ ਨੂੰ ਅਖ਼ਬਾਰੀ ਜਾਂ ਮੀਡੀਆ ਦੀ ਇਸ਼ਤਿਹਾਰਬਾਜ਼ੀ ਦਾ ਸਹਾਰਾ ਕਿਉਂ ਲੈਣਾ ਪੈਂਦਾ ਹੈ। ਕਿਉਂ ਨਹੀਂ ਉਹ ਆਪਣੀ ਸ਼ਕਤੀ ਦਾ ਜ਼ੌਹਰ ਦਿਖਾਉਂਦੇ। ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਲੋਕਾਂ ਦੇ ਦੁੱਖ ਦਰਦ ਦੂਰ ਕਰਨ ਅਤੇ ਉਨ੍ਹਾਂ ਨੂੰ ਸੁੱਖਾਂ ਦੀ ਦੁਨੀਆ 'ਚ ਭੇਜਣ ਦਾ ਦਾਅਵਾ ਕਰਨ ਵਾਲੇ ਅਜਿਹੇ ਪਾਖੰਡੀ ਬਾਬਿਆਂ ਨਾਲ ਜਦ ਕੋਈ ਧੋਖਾ ਕਰਦਾ ਹੈ ਤਾਂ ਇਨ੍ਹਾਂ ਨੂੰ ਭਿਣਕ ਤੱਕ ਵੀ ਕਿਉਂ ਨਹੀਂ ਪੈਂਦੀ। ਇਹੀ ਗੱਲਾਂ ਅਜਿਹੇ ਅਡੰਬਰੀ ਅਤੇ ਭੇਖੀ ਬਾਬਿਆਂ ਦਾ ਪੋਲ ਖੋਲ੍ਹਦੀਆਂ ਹਨ। ਜੇਕਰ ਉਨ੍ਹਾਂ ਕੋਲ ਸ਼ਕਤੀ ਹੋਵੇ, ਫਿਰ ਤਾਂ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਲੱਗ ਜਾਣਾ ਚਾਹੀਦਾ ਹੈ ਕਿ ਕਿਹੜਾ ਵਿਅਕਤੀ ਉਨ੍ਹਾਂ ਨਾਲ ਕਿਸ ਤਰ੍ਹਾਂ ਦੀ ਠੱਗੀ ਮਾਰਨ ਜਾ ਰਿਹਾ ਹੈ। ਹੁਣੇ ਜਿਹੇ ਤਰਕਸ਼ੀਲ ਸੁਸਾਇਟੀ ਵਾਲਿਆਂ ਨੇ ਵੀ ਭਵਿੱਖਬਾਣੀ ਕਰਨ ਵਾਲੇ ਕੁਝ ਭੇਖੀ ਬਾਬਿਆਂ ਨੂੰ ਖੁੱਲ੍ਹੀ ਚੁਣੌਤੀ ਦਿੱਤੀ ਹੈ ਕਿ ਉਹ ਪੰਜਾਬ ਵਿਚ ਆਉਣ ਵਾਲੇ ਮੁੱਖ ਮੰਤਰੀ ਬਾਰੇ ਆਪਣੀ ਭਵਿੱਖਬਾਣੀ ਕਰਨ ਤਾਂ ਉਨ੍ਹਾਂ ਨੂੰ 1 ਕਰੋੜ ਰੁਪਏ ਦਾ ਇਨਾਮ ਦਿੱਤਾ ਜਾਵੇਗਾ। ਪਰ ਇਸ ਖੁੱਲ੍ਹੀ ਚੁਣੌਤੀ ਦਾ ਕਿਸੇ ਵੀ ਬਾਬੇ ਨੇ ਅਜੇ ਤੱਕ ਜੁਆਬ ਨਹੀਂ ਦਿੱਤਾ।

ਇਹੀ ਕਾਰਨ ਹੈ ਕਿ ਅਜਿਹੇ ਲੋਕ ਸਿਰਫ਼ ਭੋਲੇ-ਭਾਲੇ ਲੋਕਾਂ ਨੂੰ ਠੱਗਣ ਲਈ ਕੋਈ ਨਾ ਕੋਈ ਪਾਖੰਡ ਕਰਦੇ ਰਹਿੰਦੇ ਹਨ ਅਤੇ ਅੰਧ ਵਿਸ਼ਵਾਸ, ਅਨਪੜ੍ਹਤਾ ਅਤੇ ਸਮਾਜਿਕ ਉਲਝਣਾਂ ਦਾ ਸੁਖਾਲਾ ਹੱਲ ਲੱਭਣ ਲਈ ਸਾਡੇ ਲੋਕ ਅਜਿਹੇ ਬਾਬਿਆਂ ਦੇ ਝਾਂਸੇ ਵਿਚ ਫਸ ਜਾਂਦੇ ਹਨ। ਸਾਡੇ ਲੋਕਾਂ ਨੂੰ ਚਾਹੀਦਾ ਹੈ ਕਿ ਜੇਕਰ ਅਜਿਹੇ ਲੋਕਾਂ ਕੋਲ ਕਿਸੇ ਤਰ੍ਹਾਂ ਦੀ ਕੋਈ ਸ਼ਕਤੀ ਹੋਵੇ ਤਾਂ ਫਿਰ ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਇਸ਼ਤਿਹਾਰਬਾਜ਼ੀ ਦੀ ਜ਼ਰੂਰਤ ਨਾ ਪਵੇ, ਸਗੋਂ ਉਹ ਸਮਾਜ ਅੰਦਰ ਅਜਿਹਾ ਪ੍ਰਵਾਹ ਪੈਦਾ ਕਰਨ, ਜਿਸ ਨਾਲ ਖੁਦ ਰੌਂਅ ਲੋਕਾਂ ਦੀਆਂ ਸਮੱਸਿਆਵਾਂ ਹੱਲ ਹੋਣ ਅਤੇ ਲੋਕ ਆਪਣੇ ਆਪ ਹੀ ਉਨ੍ਹਾਂ ਪ੍ਰਤੀ ਆਕਰਸ਼ਿਤ ਹੋਣ। ਬਾਬੇ ਨਾਲ ਵੱਜੀ ਠੱਗੀ ਨੇ ਇਹ ਗੱਲ ਸਾਫ ਕਰ ਦਿੱਤੀ ਹੈ ਕਿ ਅਜਿਹੇ ਢੌਂਗ ਰਚਣ ਵਾਲੇ ਬਾਬਿਆਂ ਦੇ ਪੱਲੇ ਕੁਝ ਵੀ ਨਹੀਂ। ਇਹ ਲੋਕਾਂ ਨੂੰ ਗੁੰਮਰਾਹ ਕਰਕੇ ਹੀ ਆਪਣਾ ਤੋਰੀ-ਫੁਲਕਾ ਚਲਾਉਂਦੇ ਹਨ ਅਤੇ ਸਾਧਾਰਨ ਭੋਲੇ-ਭਾਲੇ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰਨ ਦੀ ਬਜਾਏ, ਉਨ੍ਹਾਂ ਨੂੰ ਸਗੋਂ ਹੋਰ ਵੀ ਮੁਸ਼ਕਲਾਂ ਅਤੇ ਗੁਰਬੱਤ ਵਿਚ ਫਸਾ ਦਿੰਦੇ ਹਨ। ਸੋ, ਅਜਿਹੇ ਬਾਬਿਆਂ ਤੋਂ ਸੁਚੇਤ ਹੋਣ ਦੀ ਲੋੜ ਹੈ।

**00**

# ਪੰਜਾਬ ਦੇ ਚੋਣ ਨਤੀਜਿਆਂ ਨੇ ਨਵਾਂ ਇਤਿਹਾਸ ਰਚਿਆ

## ਅੰਕ 11, 8 ਤੋਂ 14 ਮਾਰਚ, 2012

35 ਦਿਨ ਦੀ ਲੰਮੀ ਉਡੀਕ ਤੋਂ ਬਾਅਦ ਆਏ ਚੋਣ ਨਤੀਜਿਆਂ ਨੇ 60 ਸਾਲਾਂ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਏ ਦਰਜ ਕਰ ਦਿੱਤਾ ਹੈ। ਪਹਿਲੀ ਵਾਰ ਰਾਜ ਅੰਦਰ ਕਿਸੇ ਪਾਰਟੀ ਨੂੰ ਮੁੜ ਸੱਤਾ ਦੇਣ ਦਾ ਫਤਵਾ ਸੁਣਾਇਆ। ਅਕਾਲੀ-ਭਾਜਪਾ ਗਠਜੋੜ ਨੇ ਆਪਣੇ ਪੰਜ ਸਾਲ ਪੂਰੇ ਕਰਨ ਬਾਅਦ ਹੁਣ ਮੁੜ ਫਿਰ ਰਾਜ ਸੱਤਾ ਸੰਭਾਲਣੀ ਹੈ। ਪੰਜਾਬ ਵਿਚ ਹਮੇਸ਼ਾ ਕੋਈ ਵੀ ਪਾਰਟੀ ਸਿਰਫ਼ ਇਕ ਵਾਰ ਹੀ ਰਾਜ ਕਰਦੀ ਹੈ ਅਤੇ ਅਗਲੀ ਵਾਰ ਵੋਟਰ ਦੂਜੀ ਧਿਰ ਨੂੰ ਮੌਕਾ ਦੇ ਦਿੰਦੇ ਸਨ। ਇਸੇ ਤਜ਼ਰਬੇ ਦੇ ਆਧਾਰ 'ਤੇ ਬਹੁਤੇ ਲੋਕ ਅਤੇ ਚੋਣਾਂ ਦਾ ਸਰਵੇਖਣ ਕਰਨ ਵਾਲੇ ਇਹੀ ਕਿਆਸ ਅਰਾਈਆਂ ਲਾਉਂਦੇ ਆ ਰਹੇ ਸਨ ਕਿ ਇਸ ਵਾਰ ਸੱਤਾ ਕਾਂਗਰਸ ਦੇ ਹੱਥ ਚਲੀ ਜਾਵੇਗੀ। ਪਰ ਲੋਕਾਂ ਦਾ ਦਿੱਤਾ ਫਤਵਾ ਕੁਝ ਹੋਰ ਹੀ ਨਿਕਲਿਆ ਹੈ। ਪਿਛਲੇ ਕੁਝ ਸਮੇਂ ਤੋਂ ਦੇਸ਼ ਅੰਦਰ ਸਰਕਾਰਾਂ ਦੁਹਰਾਏ ਜਾਣ ਦਾ ਸਿਲਸਿਲਾ ਚੱਲ ਰਿਹਾ ਹੈ। ਬਿਹਾਰ, ਆਸਾਮ ਤੇ ਕੇਰਲਾ ਆਦਿ ਵਿਚ ਵੋਟਰਾਂ ਨੇ ਕਾਰਗੁਜ਼ਾਰੀ ਦੇ ਆਧਾਰ 'ਤੇ ਸਰਕਾਰਾਂ ਨੂੰ ਮੁੜ ਕੰਮ ਕਰਨ ਦਾ ਮੌਕਾ ਦਿੱਤਾ ਹੈ। ਇਹ ਤਜ਼ਰਬਾ ਪੰਜਾਬ ਵਿਚ ਵੀ ਸਾਹਮਣੇ ਆਇਆ ਹੈ। ਪੰਜਾਬ ਦੇ ਵੋਟਰਾਂ ਨੇ ਅਕਾਲੀ-ਭਾਜਪਾ ਸਰਕਾਰ ਵੱਲੋਂ ਪਿਛਲੇ ਕਾਰਜਕਾਲ ਦੌਰਾਨ ਆਰੰਭੇ ਵਿਕਾਸ ਕਾਰਜ ਅਤੇ ਪ੍ਰਸ਼ਾਸਨਿਕ ਸੁਧਾਰਾਂ ਦੀ ਮੁਹਿੰਮ ਨੂੰ ਸਿਰੇ ਤੱਕ ਪਹੁੰਚਾਉਣ ਲਈ ਗਠਜੋੜ ਨੂੰ ਦੂਜੀ ਵਾਰ ਮੌਕਾ ਦਿੱਤਾ ਹੈ। ਦੇਖਿਆ ਜਾਵੇ ਤਾਂ ਜਿਥੇ ਇਹ ਕਾਂਗਰਸ ਅਤੇ ਤੀਜੀ ਧਿਰ ਦੀ ਹਾਰ ਦਾ ਮਸਲਾ ਹੈ, ਉਥੇ ਨਾਲ ਹੀ ਅਕਾਲੀ-ਭਾਜਪਾ ਗਠਜੋੜ ਦੀ ਕਾਰਗੁਜ਼ਾਰੀ ਦੀ ਜਿੱਤ ਵੀ ਹੈ। ਅਕਾਲੀ-ਭਾਜਪਾ ਗਠਜੋੜ ਨੇ ਚੋਣਾਂ ਦੌਰਾਨ ਆਪਣਾ ਮੁੱਖ ਮੁੱਦਾ ਆਪਣੀ ਕਾਰਗੁਜ਼ਾਰੀ ਨੂੰ ਹੀ ਬਣਾਇਆ ਸੀ ਅਤੇ ਇਸੇ ਦੁਆਲੇ ਆਪਣੀ ਚੋਣ ਮੁਹਿੰਮ ਲਾਮਬੰਦ ਕੀਤੀ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਲੋਕ ਇਸ ਵੇਲੇ ਇਕ ਪਾਰਦਰਸ਼ੀ, ਈਮਾਨਦਾਰ ਅਤੇ ਪੰਜਾਬ ਨੂੰ ਵਿਕਾਸ ਵੱਲ ਲਿਜਾਣ ਵਾਲੀ ਸਰਕਾਰ ਦੀ ਮੰਗ ਕਰਦੇ ਹਨ। ਗਠਜੋੜ ਸਰਕਾਰ ਨੇ ਪ੍ਰਸ਼ਾਸਨਿਕ ਸੁਧਾਰਾਂ, ਖਾਸਕਰ ਸਰਕਾਰੀ ਦਫਤਰਾਂ ਅੰਦਰ ਸੇਵਾਵਾਂ ਦੇ ਹੱਕ ਦਾ ਕਾਨੂੰਨ ਬਣਾਉਣ ਅਤੇ ਸਮੁੱਚੀ ਪ੍ਰਸ਼ਾਸਨਿਕ ਪ੍ਰਣਾਲੀ ਨੂੰ ਸਰਲ ਬਣਾਉਣ 'ਚ ਕਾਫੀ ਸਫਲਤਾ ਹਾਸਲ ਕੀਤੀ ਸੀ। ਇਸੇ ਤਰ੍ਹਾਂ ਬਿਜਲੀ ਉਤਪਾਦਨ ਵਧਾਉਣ ਸਮੇਤ ਰੋਜ਼ਗਾਰ ਦੇ ਸਾਧਨ ਪੈਦਾ ਕਰਨ ਲਈ ਨਿੱਜੀ ਕੰਪਨੀਆਂ ਨੂੰ ਵੱਡੇ ਪੱਧਰ 'ਤੇ ਕਾਰੋਬਾਰ ਚਲਾਉਣ ਲਈ ਉਤਸ਼ਾਹਿਤ ਕਰਨ ਦੇ ਯਤਨਾਂ ਦਾ ਵੀ ਪ੍ਰਭਾਵ ਪਿਆ ਸਪੱਸ਼ਟ ਨਜ਼ਰ ਆਉਂਦਾ ਹੈ। ਚੋਣਾਂ ਦੌਰਾਨ ਅਕਾਲੀ ਦਲ ਦੀ ਸਮੁੱਚੀ ਵਿਉਂਤਬੰਦੀ ਵੀ ਬੇਹੱਦ ਪ੍ਰਭਾਵਸ਼ਾਲੀ ਸੀ। ਅਕਾਲੀ ਦਲ ਨੇ ਆਪਣੇ ਉਮੀਦਵਾਰਾਂ ਦੀ ਸਮੇਂ ਸਿਰ ਸੂਚੀ ਜਾਰੀ ਕਰਕੇ ਗਿਲੇ-ਸ਼ਿਕਵੇ ਦੂਰ ਕਰ ਲਏ ਸਨ। ਅਕਾਲੀ ਦਲ ਨੂੰ ਸਭ ਤੋਂ ਘੱਟ ਬਾਗੀਆਂ ਦਾ ਸਾਹਮਣਾ ਕਰਨਾ ਪਿਆ, ਜਦਕਿ ਇਸ ਦੇ ਉਲਟ ਕਾਂਗਰਸ ਦੀ ਸਥਿਤੀ ਕਾਫੀ ਮਾੜੀ ਰਹੀ ਹੈ। ਪਹਿਲੀ ਗੱਲ ਤਾਂ ਕਾਂਗਰਸ ਅੰਦਰਲੀ ਧੜੇਬੰਦੀ ਆਖਰੀ ਸਮੇਂ ਤੱਕ ਸਾਹਮਣੇ ਆਉਂਦੀ ਰਹੀ ਹੈ। ਪਾਰਟੀ ਟਿਕਟਾਂ ਦੀ ਵੰਡ ਲਈ ਦੋ-ਢਾਈ ਹਫਤੇ ਤੱਕ ਕਾਂਗਰਸ ਆਗੂ ਦਿੱਲੀ ਵਿਚ ਹੀ ਭਟਕਦੇ ਫਿਰਦੇ ਰਹੇ ਹਨ। ਜਦ ਨੂੰ ਉਹ ਟਿਕਟਾਂ ਲੈ ਕੇ ਆਪਣੇ ਹਲਕਿਆਂ ਵਿਚ ਪਰਤੇ, ਤਾਂ ਵੋਟਾਂ

ਪੈਣ ਦਾ ਸਮਾਂ ਮਸਾਂ ਢਾਈ ਕੁ ਹਫਤੇ ਰਹਿ ਗਿਆ ਸੀ। ਇਸ ਸਮੇਂ ਦੌਰਾਨ ਉਨ੍ਹਾਂ ਲਈ ਰੁੱਸਿਆਂ ਨੂੰ ਮਨਾਉਣਾ ਸਭ ਤੋਂ ਵੱਡੀ ਸਿਰਦਰਦੀ ਸੀ। ਕੁਝ ਸਮਾਂ ਇਸ ਕੰਮ ਵਿਚ ਹੀ ਲੱਗ ਗਿਆ। ਪਰ ਇਸ ਦੇ ਬਾਵਜੂਦ ਤਿੰਨ ਦਰਜਨ ਤੋਂ ਵਧੇਰੇ ਬਾਗੀ ਉਮੀਦਵਾਰ, ਫਿਰ ਵੀ ਮੈਦਾਨ ਵਿਚ ਰਹੇ ਅਤੇ ਉਨ੍ਹਾਂ ਕਾਰਨ ਕਾਂਗਰਸ ਨੂੰ ਵੱਡਾ ਨੁਕਸਾਨ ਝੱਲਣਾ ਪਿਆ ਹੈ। ਕਾਂਗਰਸ ਆਗੂ ਮੁੱਢ ਤੋਂ ਹੀ ਇਸ ਪ੍ਰਭਾਵ ਜਾਂ ਗਲਤਫਹਿਮੀ ਹੇਠ ਰਹੇ ਕਿ ਹਾਲਾਤ ਜੋ ਵੀ ਬਣਨ, ਅਗਲੀ ਸਰਕਾਰ ਤਾਂ ਉਨ੍ਹਾਂ ਦੀ ਹੀ ਹੋਵੇਗੀ। ਕਾਂਗਰਸੀ ਆਗੂਆਂ ਦੀ ਇਸ ਮਨੋਅਵਸਥਾ ਨੇ ਵੀ ਕਾਂਗਰਸ ਦੀ ਚੋਣ ਮੁਹਿੰਮ ਵਿਚ ਬਹੁਤੀ ਤੇਜ਼ੀ ਨਹੀਂ ਆਉਣ ਦਿੱਤੀ। ਕਾਂਗਰਸੀ ਆਗੂਆਂ ਵੱਲੋਂ ਪਾਲੀ ਜਾ ਰਹੀ ਅਜਿਹੀ ਤਸੱਲੀ ਦੀ ਭਾਵਨਾ ਨੇ ਉਨ੍ਹਾਂ ਨੂੰ ਜੀਅ-ਜਾਨ ਲਾ ਕੇ ਚੋਣ ਮੁਹਿੰਮ ਵਿਚ ਕੁੱਦਣ ਤੋਂ ਰੋਕੀ ਰੱਖਿਆ। ਦੂਜੇ ਪਾਸੇ ਅਕਾਲੀ ਦਲ ਨੇ ਪਹਿਲੇ ਦਿਨ ਤੋਂ ਹੀ ਆਪਣੀ ਮੁਹਿੰਮ ਬੜੀ ਗੱਜਵੱਜ ਕੇ ਸ਼ੁਰੂ ਕੀਤੀ। ਅਕਾਲੀ ਦਲ ਨੂੰ ਇਸ ਗੱਲ ਦਾ ਵੀ ਲਾਭ ਸੀ ਕਿ ਜਿੱਥੇ ਇਕ ਪਾਸੇ ਸ. ਪ੍ਰਕਾਸ਼ ਸਿੰਘ ਬਾਦਲ ਵਰਗੀ ਪ੍ਰੌਢ ਅਤੇ ਹਰਮਨਪਿਆਰੀ ਸ਼ਖਸੀਅਤ ਦੀ ਅਗਵਾਈ ਉਸ ਕੋਲ ਸੀ, ਉਥੇ ਚੋਣ ਮੁਹਿੰਮ ਦੀ ਵਿਉਂਤਬੰਦੀ ਤੇ ਵਾਂਗਡੋਰ ਸ. ਸੁਖਬੀਰ ਸਿੰਘ ਬਾਦਲ ਦੇ ਹੱਥ ਸੀ। ਚੋਣ ਮੁਹਿੰਮ ਦੌਰਾਨ ਇਨ੍ਹਾਂ ਦੋਹਾਂ ਗੱਲਾਂ ਦਾ ਅਹਿਮ ਤੇ ਵੱਡਾ ਰੋਲ ਹੁੰਦਾ ਹੈ ਤੇ ਇਹ ਰੋਲ ਸਾਹਮਣੇ ਵੀ ਆਇਆ ਹੈ।

ਕਾਂਗਰਸ ਪਾਰਟੀ ਕੋਲ ਇਸ ਵਾਰ ਰਾਜ ਦੇ ਲੋਕਾਂ ਲਈ ਕੋਈ ਆਕਰਸ਼ਕ ਨਾਅਰਾ ਵੀ ਨਹੀਂ ਸੀ। ਦੂਜੇ ਪਾਸੇ ਕੈਪਟਨ ਅਮਰਿੰਦਰ ਸਿੰਘ ਦੀ ਸ਼ਖਸੀਅਤ ਵੀ ਪਹਿਲਾਂ ਵਾਲੀ ਚਮਕ-ਦਮਕ ਕਾਇਮ ਨਹੀਂ ਰੱਖ ਸਕੀ। ਤੀਜੇ ਮੋਰਚੇ ਦੀ ਆਮਦ ਨੇ ਵੀ ਕਾਂਗਰਸ ਨੂੰ ਨੁਕਸਾਨ ਹੀ ਪਹੁੰਚਾਇਆ ਹੈ, ਕਿਉਂਕਿ ਅਕਾਲੀ-ਭਾਜਪਾ ਸਰਕਾਰ ਤੋਂ ਨਾਰਾਜ਼ ਵੋਟਰਾਂ ਨੇ ਰਵਾਇਤੀ ਢੰਗ ਨਾਲ ਜਿਥੇ ਸਿੱਧਾ ਕਾਂਗਰਸ ਦੀ ਝੋਲੀ ਜਾਣਾ ਸੀ, ਇਸ ਵਾਰ ਉਨ੍ਹਾਂ ਨੂੰ ਇਕ ਨਵਾਂ ਬਦਲ ਤੀਜਾ ਮੋਰਚਾ ਮਿਲ ਗਿਆ, ਜਿਸ ਕਾਰਨ ਸਰਕਾਰ ਤੋਂ ਨਾਰਾਜ਼ ਬਹੁਤ ਸਾਰੇ ਲੋਕਾਂ ਦਾ ਵੱਡਾ ਹਿੱਸਾ ਰਾਹ ਵਿਚ ਹੀ ਤੀਜੇ ਮੋਰਚੇ ਦੀ ਗੱਡੀ ਵਿਚ ਸਵਾਰ ਹੋ ਗਿਆ। ਇਸ ਗੱਲ ਦਾ ਸਿੱਧੇ ਰੂਪ ਵਿਚ ਜਿਥੇ ਕਾਂਗਰਸ ਨੂੰ ਨੁਕਸਾਨ ਹੋਇਆ, ਉਥੇ ਅਸਿੱਧੇ ਢੰਗ ਨਾਲ ਅਕਾਲੀ ਦਲ ਨੂੰ ਲਾਭ ਪੁੱਜਾ ਹੈ। ਸਿਆਸਤ ਦੀ ਇਸ ਘੁੰਮਣਘੇਰੀ ਨੂੰ ਸਮਝਣ ਵਿਚ ਕੋਈ ਵੀ ਬਹੁਤਾ ਕਾਮਯਾਬ ਨਹੀਂ ਰਿਹਾ। ਸ. ਮਨਪ੍ਰੀਤ ਸਿੰਘ ਬਾਦਲ ਨੇ ਅਕਾਲੀ ਦਲ ਤੋਂ ਵੱਖ ਹੋ ਕੇ ਇਕ ਨਵਾਂ ਪੰਜਾਬ ਸਿਰਜਣ ਦਾ ਸੱਦਾ ਦਿੱਤਾ ਸੀ। ਇਕ ਅਜਿਹਾ ਪੰਜਾਬ ਜਿਸ ਵਿਚ ਲੋਕ ਆਪਣੀ ਹੋਣੀ ਦੇ ਆਪ ਮਾਲਕ ਹੋਣ, ਸਵੱਛ ਸਿਆਸਤ ਤੇ ਪਾਰਦਰਸ਼ੀ ਪ੍ਰਸ਼ਾਸਨ ਹੋਵੇਗਾ, ਹੂਟਰ ਮਾਰਕਾ ਸਿਆਸਤ ਦਾ ਅੰਤ ਹੋਵੇਗਾ ਅਤੇ ਸਸਤੀ ਸ਼ੌਹਰਤ ਲਈ ਨਿੱਜੀ ਹਿੱਤਾਂ ਲਈ ਸਰਕਾਰੀ ਪੈਸੇ ਦੀ ਅੰਨੀ ਵਰਤੋਂ ਨੂੰ ਖਤਮ ਕੀਤਾ ਜਾਵੇਗਾ। ਰਾਜ ਆਪਣੇ ਪੈਰਾਂ ਉਪਰ ਸਵੈ ਨਿਰਭਰ ਹੋਵੇਗਾ। ਉਨ੍ਹਾਂ ਪੰਜਾਬ ਨੂੰ ਕਰਜਾ ਮੁਕਤ ਬਣਾਉਣ ਦਾ ਸੱਦਾ ਵੀ ਦਿੱਤਾ। ਇਹ ਸਾਰੇ ਹੀ ਨਾਅਰੇ ਤੇ ਵਿਚਾਰ ਬੜੇ ਹੀ ਆਦਰਸ਼ਕ ਅਤੇ ਖਿੱਚ ਭਰਪੂਰ ਹਨ। ਲੋਕਾਂ ਦੇ ਵਿਸ਼ਾਲ ਹਿੱਸਿਆਂ ਨੇ ਇਨ੍ਹਾਂ ਨੂੰ ਪਸੰਦ ਵੀ ਕੀਤਾ ਅਤੇ ਸਰਹਾਨਾ ਵੀ ਕੀਤੀ ਪਰ ਸਿਆਸਤ ਅੰਦਰ ਏਨੇ ਨਾਲ ਹੀ ਗੱਲ ਨਹੀਂ ਬਣ ਜਾਂਦੀ। ਸਿਆਸਤ ਅੰਦਰ ਸਭ ਤੋਂ ਵੱਡੀ ਗੱਲ ਨਾਅਰੇ ਜਾਂ ਗੱਲਾਂ ਦੀ ਨਹੀਂ, ਸਗੋਂ ਲੀਡਰਸ਼ਿਪ ਦੀ ਭਰੋਸੇਯੋਗਤਾ ਉਪਰ ਹੁੰਦੀ ਹੈ। ਸ਼ੁਰੂ ਵਿਚ ਸ. ਮਨਪ੍ਰੀਤ ਸਿੰਘ ਬਾਦਲ ਦੀ ਲੋਕਾਂ ਵਿਚ ਕਾਫੀ ਭਰੋਸੇਯੋਗਤਾ ਸੀ। ਪਰ ਜਿਵੇਂ ਉਹ ਆਪਣੀ ਪਾਰਟੀ ਵਿਚ ਵਿਚਰਿਆ, ਉਸ

ਦੀ ਇਹ ਭਰੋਸੇਯੋਗਤਾ ਖਿੜਕਣੀ ਸ਼ੁਰੂ ਹੋ ਗਈ। ਸ਼ੁਰੂ ਤੋਂ ਹੀ ਉਸ ਦੇ ਨੇੜੇ ਆਉਣ ਵਾਲੇ ਆਗੂ ਇਕ-ਇਕ ਕਰਕੇ ਵੱਖ ਹੁੰਦੇ ਰਹੇ। ਪਰ ਚੋਣਾਂ ਤੋਂ ਕੁਝ ਸਮਾਂ ਪਹਿਲਾਂ ਉਸ ਦੀ ਸੱਜੀ ਤੇ ਖੱਬੀ ਬਾਂਹ ਰਹੇ ਪਾਰਟੀ ਦੇ ਮੋਢੀ ਦੋ ਆਗੂਆਂ ਦੇ ਕਾਂਗਰਸ ਵਿਚ ਚਲੇ ਜਾਣ ਨੇ ਤਾਂ ਉਸ ਦੀ ਸਾਖ ਨੂੰ ਵੱਡੀ ਢਾਹ ਲਾ ਦਿੱਤੀ। ਇਸ ਤੋਂ ਬਾਅਦ ਹੇਠਲੇ ਪੱਧਰ ਤੱਕ ਦੂਜੀਆਂ ਪਾਰਟੀਆ 'ਚੋਂ ਆਏ ਬਹੁਤੇ ਹੇਠਲੇ ਆਗੂ ਅਤੇ ਵਰਕਰ ਆਪੋ-ਆਪਣੀਆਂ ਪਾਰਟੀਆਂ ਵੱਲ ਮੂੰਹ ਕਰਨ ਲੱਗ ਪਏ। ਕਿਹਾ ਜਾ ਸਕਦਾ ਹੈ ਕਿ ਪਾਰਟੀ ਨੂੰ ਇਕਜੁੱਟ ਕਰਨ ਤੇ ਅੱਗੇ ਵਧਾਉਣ ਦੇ ਮਾਮਲੇ ਵਿਚ ਮਨਪ੍ਰੀਤ ਸਿੰਘ ਬਾਦਲ ਦਾ **12** ਮਹੀਨੇ ਦਾ ਤਜ਼ਰਬਾ ਬਹੁਤਾ ਸਫਲ ਨਹੀਂ ਰਿਹਾ। ਦੂਜਾ ਚੋਣਾਂ ਦੌਰਾਨ ਉਨ੍ਹਾਂ ਵੱਲੋਂ ਅਜਿਹੀਆਂ ਸਿਆਸੀ ਧਿਰਾਂ ਨਾਲ ਹੱਥ ਮਿਲਾਇਆ ਗਿਆ, ਜੋ ਭਰੋਸੇਯੋਗਤਾ ਪੱਖੋਂ ਪਹਿਲਾਂ ਹੀ ਲੋਕਾਂ ਨੇ ਮਨੋ ਵਿਸਾਰ ਦਿੱਤੀਆਂ ਹਨ। ਕਮਿਊਨਿਸਟ ਪਾਰਟੀਆਂ, ਅਕਾਲੀ ਦਲ ਬਰਨਾਲਾ ਦੀ ਭਰੋਸੇਯੋਗਤਾ ਬਾਰੇ ਕਿਸੇ ਨੂੰ ਕੋਈ ਬਹੁਤਾ ਭੁਲੇਖਾ ਨਹੀਂ। ਪੰਜਾਬੀ ਦੀ ਅਖਾਣ ਹੈ ਕਿ ''ਪਿੰਡ ਤਾਂ ਨੁਹਾਰ ਤਾਂ ਗੁਹਾਰਿਆਂ ਤੋਂ ਹੀ ਦਿੱਸ ਪੈਂਦੀ ਹੈ''। ਇਸੇ ਤਰ੍ਹਾਂ ਕਿਸੇ ਪਾਰਟੀ ਜਾਂ ਆਗੂ ਦੀ ਭਰੋਸੇਯੋਗਤਾ ਉਸ ਦੇ ਸਾਥੀਆਂ ਉਪਰ ਵੀ ਨਿਰਭਰ ਕਰਦੀ ਹੈ। ਚੋਣਾਂ ਦੌਰਾਨ ਪੀਪਲਜ਼ ਪਾਰਟੀ ਨੂੰ ਮਿਲੇ ਮੱਠੇ ਹੁੰਗਾਰੇ ਤੋਂ ਇਹੀ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੇ ਨਾਅਰਿਆਂ ਤੇ ਪ੍ਰੋਗਰਾਮ ਨੂੰ ਤਾਂ ਲੋਕਾਂ ਨੇ ਪਸੰਦ ਕੀਤਾ ਪਰ ਉਹ ਲੀਡਰਸ਼ਿਪ ਦੀ ਭਰੋਸੇਯੋਗਤਾ ਨਹੀਂ ਬਣਾ ਸਕੇ।

**00**

# ਕਾਂਗਰਸ ਦੀ ਹਾਰ ਤੇ
# ਸ਼੍ਰੋਮਣੀ ਅਕਾਲੀ ਦਲ ਦੀ ਜਿੱਤ ਦੇ ਕਾਰਨ

### ਅੰਕ 12, 15 ਤੋਂ 21 ਮਾਰਚ, 2012

ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਵਿਚ ਅਕਾਲੀ-ਭਾਜਪਾ ਗਠਜੋੜ ਦੀ ਜਿੱਤ ਅਤੇ ਕਾਂਗਰਸ ਦੀ ਹਾਰ ਇਸ ਸਮੇਂ ਚਰਚਾ ਦਾ ਵੱਡਾ ਵਿਸ਼ਾ ਬਣੀ ਹੋਈ ਹੈ। ਦੋਵਾਂ ਪਾਰਟੀਆਂ ਅੰਦਰ ਹੀ ਨਹੀਂ, ਸਗੋਂ ਆਮ ਲੋਕਾਂ ਵਿਚ ਵੀ ਇਹ ਚਰਚਾ ਆਮ ਸੁਣੀ ਜਾਂਦੀ ਹੈ। ਵੱਖ-ਵੱਖ ਲੋਕਾਂ ਵੱਲੋਂ ਆਪੋ-ਆਪਣੇ ਤਰੀਕੇ ਨਾਲ ਹਾਰ ਅਤੇ ਜਿੱਤ ਦੇ ਕਾਰਨਾਂ ਬਾਰੇ ਚਰਚਾ ਕੀਤੀ ਜਾ ਰਹੀ ਹੈ। ਅਸੀਂ ਪਹਿਲਾਂ ਵੀ ਕਿਹਾ ਸੀ ਕਿ ਇਸ ਵਾਰ ਜਿੱਥੇ ਅਕਾਲੀ ਦਲ ਦੀ ਚੋਣ ਮੁਹਿੰਮ ਵਿਉਂਤਬੰਦ ਤੇ ਬੇਹੱਦ ਪ੍ਰਭਾਵਸ਼ਾਲੀ ਸੀ, ਉਥੇ ਕਾਂਗਰਸ ਨੂੰ ਆਖਰੀ ਦਿਨ ਤੱਕ ਧੜੇਬੰਦੀ ਅਤੇ ਆਪਸੀ ਪਾਟੋ-ਧਾੜ ਦਾ ਹੀ ਸ਼ਿਕਾਰ ਰਹਿਣਾ ਪਿਆ। ਮੋਟੇ ਰੂਪ 'ਚ ਦੋਵਾਂ ਧਿਰਾਂ ਦੀ ਜਿੱਤ ਹਾਰ ਦਾ ਵੱਡਾ ਕਾਰਨ ਇਹੀ ਬਣਦਾ ਹੈ। ਜੇਕਰ ਦੇਖਿਆ ਜਾਵੇ ਤਾਂ ਕਾਂਗਰਸ ਪਾਰਟੀ ਦੀ ਲੀਡਰਸ਼ਿਪ ਪਹਿਲੇ ਚਾਰ ਸਾਲ ਵਿਰੋਧੀ ਧਿਰ ਵਾਲਾ ਅਹਿਮ ਰੋਲ ਅਦਾ ਕਰਨ 'ਚ ਹੀ ਨਾਕਾਮ ਰਹੀ। ਪ੍ਰਦੇਸ਼ ਕਾਂਗਰਸ ਦੀ ਪ੍ਰਧਾਨਗੀ ਨੂੰ ਲੈ ਕੇ ਪਾਰਟੀ ਅੰਦਰ ਲਗਾਤਾਰ ਰੇੜਕਾ ਬਣਿਆ ਰਿਹਾ। ਆਖਿਰ ਅਕਾਲੀ-ਭਾਜਪਾ ਸਰਕਾਰ ਦੇ ਅਖੀਰਲੇ ਸਾਲ ਹੀ ਕਾਂਗਰਸ ਨੇ ਕੁਝ ਸਰਗਰਮੀ ਫੜੀ। ਕੈਪਟਨ ਅਮਰਿੰਦਰ ਸਿੰਘ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਥਾਪੇ ਗਏ। ਪਹਿਲੇ ਕੁਝ ਮਹੀਨੇ ਭਾਵੇਂ ਕੈਪਟਨ ਦੀ ਲੀਡਰਸ਼ਿਪ ਦਾ ਜਲਵਾ ਕੁਝ ਦਿਖਾਈ ਦਿੱਤਾ। ਪਰ ਅਖੀਰਲੇ 6 ਮਹੀਨੇ ਉਹ ਵੀ ਠੰਡੇ ਪਏ ਰਹੇ। ਖਾਸ ਕਰ ਪਾਰਟੀ ਸਰਗਰਮੀ ਅੰਦਰ ਲਗਾਤਾਰ ਫੁੱਟ ਦਾ ਬੋਲਬਾਲਾ ਰਿਹਾ। ਜਦੋਂ ਕਦੇ ਵੀ ਪਾਰਟੀ ਕਾਨਫਰੰਸਾਂ ਜਾਂ ਮੀਟਿੰਗਾਂ ਰੱਖੀਆਂ ਗਈਆਂ ਤਾਂ ਉਹ ਹਮੇਸ਼ਾ ਆਗੂਆਂ ਦੀ ਲੜਾਈ ਅਤੇ ਧੜੇਬੰਦੀ ਦਾ ਸ਼ਿਕਾਰ ਹੋ ਕੇ ਰਹਿ ਜਾਂਦੀਆਂ ਰਹੀਆਂ। ਕੇਂਦਰੀ ਲੀਡਰਸ਼ਿਪ ਨੇ ਵੀ ਕਦੇ ਪਾਰਟੀ ਅੰਦਰ ਨਵੀਂ ਰੂਹ ਫੂਕਣ ਲਈ ਕੋਈ ਬਹੁਤਾ ਯਤਨ ਨਹੀਂ ਕੀਤਾ। ਸਗੋਂ ਇਸ ਤੋਂ ਉਲਟ ਕਾਂਗਰਸ ਉਮੀਦਵਾਰਾਂ ਨੂੰ ਟਿਕਟਾਂ ਵੰਡਣ 'ਚ ਬਹੁਤ ਦੇਰੀ ਕੀਤੀ ਗਈ। ਵੋਟਾਂ ਪੈਣ ਤੋਂ ਸਿਰਫ 19 ਦਿਨ ਪਹਿਲਾਂ ਹੀ ਉਮੀਦਵਾਰਾਂ ਦੀ ਸੂਚੀ ਜਾਰੀ ਕੀਤੀ ਗਈ। ਇਸ ਵਾਰ ਯੋਗ ਅਤੇ ਉਚਿਤ ਉਮੀਦਵਾਰਾਂ ਨੂੰ ਅਣਗੌਲਿਆਂ ਕੀਤੇ ਜਾਣ ਕਾਰਨ ਵੀ ਪਾਰਟੀ ਨੂੰ ਵੱਡਾ ਨੁਕਸਾਨ ਝੱਲਣਾ ਪਿਆ ਹੈ। ਗਲਤ ਆਗੂਆਂ ਨੂੰ ਟਿਕਟਾਂ ਦਿੱਤੇ ਜਾਣ ਦਾ ਨਤੀਜਾ ਇਹ ਹੋਇਆ ਕਿ 3 ਦਰਜਨ ਤੋਂ ਵਧੇਰੇ ਹਲਕਿਆਂ ਵਿਚ ਕਾਂਗਰਸ ਦੇ ਬਾਗੀ ਉਮੀਦਵਾਰ ਖੜ੍ਹੇ ਹੋ ਗਏ, ਜਿਨ੍ਹਾਂ ਸਦਕਾ ਕਾਂਗਰਸ ਉਮੀਦਵਾਰਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਕਾਂਗਰਸ ਲੀਡਰਸ਼ਿਪ ਨੇ ਰੁੱਸੇ ਹੋਏ ਬਾਗੀ ਉਮੀਦਵਾਰਾਂ ਨੂੰ ਮਨਾਉਣ ਦਾ ਵੀ ਕੋਈ ਯਤਨ ਨਹੀਂ ਕੀਤਾ। ਅਕਾਲੀ ਦਲ ਅੰਦਰ ਵੀ ਬਾਗੀ ਉਮੀਦਵਾਰਾਂ ਦਾ ਕਾਫੀ ਰੌਲਾ-ਰੱਪਾ ਪਿਆ ਸੀ। ਪਰ ਅਕਾਲੀ ਲੀਡਰਸ਼ਿਪ ਨੇ ਲਗਾਤਾਰ ਯਤਨ ਕੀਤੇ ਤੇ ਵੱਡੀ ਗਿਣਤੀ 'ਚ ਬਾਗੀਆਂ ਨੂੰ ਮਨਾਉਣ 'ਚ ਸਫਲਤਾ ਹਾਸਲ ਕਰ ਲਈ। ਅਕਾਲੀ ਦਲ ਦੀ ਜਿੱਤ 'ਚ ਇਸ ਗੱਲ ਦਾ ਵੀ ਬੜਾ ਅਹਿਮ ਰੋਲ ਹੋਇਆ ਹੈ। ਅਕਾਲੀ ਦਲ ਨੇ ਵੱਖ-ਵੱਖ ਖੇਤਰਾਂ 'ਚ ਵੱਡੀਆਂ ਸਿਆਸੀ

ਕਾਨਫਰੰਸਾਂ ਕਰਕੇ ਆਪਣੀ ਤਾਕਤ ਦਾ ਸਫਲ ਮੁਜ਼ਾਹਰਾ ਕੀਤਾ। ਪਰ ਕਾਂਗਰਸ ਪਾਰਟੀ ਇਸ ਮਾਮਲੇ ਵਿਚ ਖੁੰਝ ਗਈ। ਇਥੋਂ ਤੱਕ ਕਿ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ, ਕਾਂਗਰਸ ਪ੍ਰਧਾਨ ਸ਼੍ਰੀਮਤੀ ਸੋਨੀਆ ਗਾਂਧੀ ਅਤੇ ਕਾਂਗਰਸ ਜਨਰਲ ਸਕੱਤਰ ਸ਼੍ਰੀ ਰਾਹੁਲ ਗਾਂਧੀ ਦੀ ਆਮਦ ਉਪਰ ਵੀ ਕਾਂਗਰਸ ਕੋਈ ਪ੍ਰਭਾਵਸ਼ਾਲੀ ਕਾਨਫਰੰਸ ਕਰਨ ਵਿਚ ਅਸਫਲ ਰਹੀ। ਅਜਿਹੇ ਕਾਰਨਾਂ ਕਰਕੇ ਪਾਰਟੀ ਵਰਕਰਾਂ ਦਾ ਮਨੋਬਲ ਡਿੱਗਿਆ ਅਤੇ ਕਾਂਗਰਸ ਚੋਣ ਮੁਹਿੰਮ ਨੂੰ ਅੱਗੇ ਵਧਾਉਣ ਵਿਚ ਨਾਕਾਮ ਹੀ ਰਹੀ। ਕਾਂਗਰਸ ਪਾਰਟੀ ਨੇ ਚੋਣ ਮੈਨੀਫੈਸਟੋ ਤਾਂ ਜਾਰੀ ਕੀਤਾ ਪਰ ਇਸ ਵਿਚ ਲੋਕਾਂ ਨੂੰ ਆਕਰਸ਼ਿਤ ਕਰਨ ਜਾਂ ਭਰਮਾਉਣ ਵਾਲਾ ਕੋਈ ਖਾਸ ਮੁੱਦਾ ਸ਼ਾਮਲ ਨਹੀਂ ਸੀ। ਕਾਂਗਰਸ ਪਾਰਟੀ ਦੀਆਂ ਅਜਿਹੀਆਂ ਸਮੁੱਚੀਆਂ ਕਮਜ਼ੋਰੀਆਂ ਕਾਰਨ ਪਾਰਟੀ ਦੀ ਚੋਣ ਮੁਹਿੰਮ ਉਭਾਰ ਨਹੀਂ ਫੜ ਸਕੀ ਅਤੇ ਆਪਣੀ ਰਵਾਇਤੀ ਗੜ੍ਹ, ਸ਼ਹਿਰੀ ਹਿੰਦੂ ਵਰਗ ਅਤੇ ਦਲਿਤ ਵਰਗ ਵੀ ਆਪਣੇ ਹੱਥੋਂ ਖੋਹ ਬੈਠੀ ਹੈ। ਕਾਂਗਰਸ ਦੀ ਸਮੁੱਚੀ ਮੁਹਿੰਮ ਵਿਚ ਇਸ ਵਾਰ ਸ਼ਹਿਰੀ ਹਿੰਦੂ ਵਰਗ ਅਤੇ ਦਲਿਤਾਂ ਨੂੰ ਪ੍ਰਭਾਵਿਤ ਕਰਨ ਵਾਲੀ ਕੋਈ ਖਾਸ ਗੱਲ ਨਹੀਂ ਸੀ। ਇਹੀ ਕਾਰਨ ਹੈ ਕਿ ਪੰਜਾਬ ਦੀਆਂ ਸ਼ਹਿਰੀ ਵਸੋਂ ਵਾਲੀਆਂ ਕਰੀਬ 20 ਸੀਟਾਂ ਵਿਚੋਂ 9 ਅਕਾਲੀ ਦਲ ਅਤੇ 8 ਭਾਜਪਾ ਦੇ ਖਾਤੇ ਵਿਚ ਚਲੀਆਂ ਗਈਆਂ ਹਨ। ਜਦਕਿ 34 ਰਿਜ਼ਰਵ ਹਲਕਿਆਂ ਵਿਚੋਂ 25 ਤੋਂ ਅਕਾਲੀ-ਭਾਜਪਾ ਗਠਜੋੜ ਦੇ ਉਮੀਦਵਾਰ ਜੇਤੂ ਰਹੇ ਹਨ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਕਾਂਗਰਸ ਨੂੰ ਆਪਣੇ ਹੀ ਰਵਾਇਤੀ ਜਨ-ਆਧਾਰ ਵਾਲੇ ਖੇਤਰਾਂ ਵਿਚ ਬੁਰੀ ਤਰ੍ਹਾਂ ਹਾਰ ਦਾ ਸਾਹਮਣਾ ਕਰਨਾ ਪਿਆ ਹੈ।

ਪਹਿਲਾਂ ਆਮ ਕਰਕੇ ਰਿਜ਼ਰਵ ਹਲਕਿਆਂ ਨੂੰ ਕਾਂਗਰਸ ਦੇ 'ਕੋਟੇ' ਵਾਲੀਆਂ ਸੀਟਾਂ ਸਮਝਿਆ ਜਾਂਦਾ ਸੀ ਅਤੇ ਦਲਿਤ ਵਰਗ ਕਾਂਗਰਸ ਦਾ ਵੋਟ ਬੈਂਕ ਹੁੰਦਾ ਸੀ। ਪਰ ਅਕਾਲੀ-ਭਾਜਪਾ ਗਠਜੋੜ ਨੇ ਆਟਾ-ਦਾਲ ਸਕੀਮ, ਦਲਿਤ ਧੀਆਂ ਨੂੰ ਸ਼ਗਨ ਸਕੀਮ ਅਤੇ ਹੋਰ ਯੋਜਨਾਵਾਂ ਚਾਲੂ ਕਰਕੇ ਦਲਿਤਾਂ ਵਿਚ ਆਪਣਾ ਆਧਾਰ ਕਾਇਮ ਕਰ ਲਿਆ ਹੈ। ਇਸ ਵਾਰ ਕੁੱਲ 56 ਵਿਧਾਇਕਾਂ ਵਿਚੋਂ 21 ਵਿਧਾਇਕ ਦਲਿਤ ਵਰਗ ਨਾਲ ਸੰਬੰਧਤ ਹਨ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਅਕਾਲੀ ਦਲ ਨੇ ਜੱਟ ਵੋਟ ਤੋਂ ਬਾਹਰ ਜਾ ਕੇ ਦਲਿਤ ਅਤੇ ਹਿੰਦੂ ਵੋਟਰਾਂ ਵਿਚ ਵੀ ਆਪਣਾ ਆਧਾਰ ਬਣਾ ਲਿਆ ਹੈ।

ਪੰਜਾਬ ਅੰਦਰ ਪਿਛਲੇ 5 ਸਾਲ ਦੌਰਾਨ ਅਕਾਲੀ-ਭਾਜਪਾ ਸਰਕਾਰ ਵੱਲੋਂ ਵਿਕਾਸ ਕੀਤਾ ਗਿਆ ਹੈ ਜਾਂ ਨਹੀਂ, ਇਹ ਵੱਖਰੀ ਚਰਚਾ ਦਾ ਵਿਸ਼ਾ ਹੈ ਪਰ ਸਰਕਾਰ ਨੇ ਵਿਕਾਸ ਬਾਰੇ ਜੋ ਯੋਜਨਾ ਬੱਧ ਢੰਗ ਨਾਲ ਪ੍ਰਚਾਰ ਕੀਤਾ, ਉਸ ਦਾ ਆਪਣਾ ਹੀ ਅਸਰ ਪਿਆ ਹੈ। ਅਕਾਲੀ ਦਲ ਲੰਬੇ ਸਮੇਂ ਤੋਂ ਚੋਣਾਂ ਲਈ ਪੂਰੀ ਤਰ੍ਹਾਂ ਤਿਆਰੀ ਵਿਚ ਲੱਗਾ ਹੋਇਆ ਸੀ। ਪਿਛਲੇ ਸਾਲ ਯੂਥ ਅਕਾਲੀ ਦਲ ਦੀ ਮੈਂਬਰਸ਼ਿਪ ਅਤੇ ਚੋਣ ਨਾਲ ਅਕਾਲੀ ਦਲ ਨੌਜਵਾਨਾਂ ਨੂੰ ਲਾਮਬੰਦ ਕਰਨ 'ਚ ਵੱਡੀ ਸਫਲਤਾ ਹਾਸਲ ਕਰ ਗਿਆ। ਚੋਣਾਂ ਦੌਰਾਨ ਨੌਜਵਾਨਾਂ ਦੀ ਭੂਮਿਕਾ ਕੋਈ ਵੀ ਦਰਕਿਨਾਰ ਨਹੀਂ ਕਰ ਸਕਦਾ। ਨੌਜਵਾਨ ਸ਼ਕਤੀ ਵੋਟ ਪਾਉਣ ਤੱਕ ਹੀ ਸੀਮਤ ਨਹੀਂ, ਸਗੋਂ ਚੋਣ ਮੁਹਿੰਮ ਲਾਮਬੰਦ ਕਰਨ ਤੋਂ ਲੈ ਕੇ ਵੋਟਾਂ ਪਵਾਉਣ ਤੱਕ ਬਹੁਤ ਹੀ ਅਹਿਮ ਰੋਲ ਅਦਾ ਕਰਦੀ ਹੈ। ਇਸ ਤਰ੍ਹਾਂ ਯੂਥ ਅਕਾਲੀ ਦਲ ਨੇ ਪਾਰਟੀ ਦੀ ਚੋਣ ਮੁਹਿੰਮ ਵਿਚ ਬਹੁਤ ਹੀ ਅਹਿਮ ਭੂਮਿਕਾ ਨਿਭਾਈ ਹੈ। ਅਕਾਲੀ ਦਲ ਦੀਆਂ ਲੋਕ ਭਲਾਈ ਸਕੀਮਾਂ ਦਾ ਵੀ ਆਪਣਾ ਹੀ ਯੋਗਦਾਨ ਰਿਹਾ ਹੈ। ਗਠਜੋੜ ਸਰਕਾਰ ਨੇ ਬਜ਼ੁਰਗਾਂ ਦੀ

ਪੈਨਸ਼ਨ **250** ਤੋਂ ਵਧਾ ਕੇ **10** ਰੁਪਏ ਕਰਨ ਦਾ ਐਲਾਨ ਕੀਤਾ। ਗਰੀਬਾਂ ਲਈ ਸਸਤਾ ਆਟਾ-ਦਾਲ, ਗਿਆਰਵੀਂ ਅਤੇ ਬਾਹਰਵੀਂ ਜਮਾਤ ਦੀਆਂ ਲੜਕੀਆਂ ਨੂੰ ਮੁਫ਼ਤ ਸਾਈਕਲ ਅਤੇ ਲੜਕੀਆਂ ਦੀ ਮੁਫ਼ਤ ਪੜ੍ਹਾਈ ਆਦਿ ਨੇ ਵੀ ਲੋਕਾਂ ਵਿਚ ਅਕਾਲੀ ਦਲ ਦੀ ਸਾਖ ਬਣਾਉਣ ਵਿਚ ਅਹਿਮ ਭੂਮਿਕਾ ਨਿਭਾਈ।

ਸ. ਮਨਪ੍ਰੀਤ ਸਿੰਘ ਬਾਦਲ ਵੱਲੋਂ ਅਕਾਲੀ ਦਲ ਤੋਂ ਵੱਖ ਹੋ ਕੇ ਆਰੰਭੀ ਮੁਹਿੰਮ ਨੂੰ ਸ਼ੁਰੂ ਵਿਚ ਲੋਕਾਂ ਵੱਲੋਂ ਬੜਾ ਭਰਵਾਂ ਹੁੰਗਾਰਾ ਮਿਲਿਆ। ਪਰ ਉਹ ਇਸ ਮੁਹਿੰਮ ਨੂੰ ਲਗਾਤਾਰ ਕਾਇਮ ਨਹੀਂ ਰੱਖ ਸਕੇ। ਉਨ੍ਹਾਂ ਦੇ ਨਾਅਰਿਆਂ ਦਾ ਅਸਰ ਤਾਂ ਭਾਵੇਂ ਬੜਾ ਪ੍ਰਭਾਵਸ਼ਾਲੀ ਸੀ ਪਰ ਉਹ ਪਾਰਟੀ ਨੂੰ ਇਕਜੁੱਟ ਰੱਖਣ 'ਚ ਪੂਰੀ ਤਰ੍ਹਾਂ ਨਾਕਾਮ ਰਹੇ। ਚੋਣਾਂ ਤੋਂ ਪਹਿਲਾਂ ਹੀ ਉਸ ਨਾਲ ਜੁੜੇ ਆਗੂ ਇਕ-ਇਕ ਕਰਕੇ ਵੱਖ ਹੁੰਦੇ ਰਹੇ। ਉਨ੍ਹਾਂ ਵੱਲੋਂ ਸੀ.ਪੀ.ਆਈ., ਸੀ.ਪੀ.ਐਮ. ਅਤੇ ਲੌਂਗੋਵਾਲ ਦਲ ਵਰਗੀਆਂ ਲੋਕਾਂ ਤੋਂ ਪਹਿਲਾਂ ਹੀ ਨਿੱਖੜ ਚੁੱਕੀਆਂ ਪਾਰਟੀਆਂ ਨਾਲ ਸਮਝੌਤਾ ਕਰਨਾ ਵੀ ਘਾਟੇਵੰਦਾ ਸੌਦਾ ਹੀ ਰਿਹਾ ਹੈ। ਪੰਜਾਬ ਦੇ ਲੋਕ ਸਿੱਖ ਲੀਡਰਸ਼ਿਪ ਦੀ ਭਾਲ ਵਿਚ ਸਨ। ਪਰ ਮਨਪ੍ਰੀਤ ਸਿੰਘ ਬਾਦਲ ਦਾ ਕਾਮਰੇਡਾਂ ਨਾਲ ਜਾ ਰਲਣਾ ਲੋਕਾਂ ਵਿਚ ਭਾਵਨਾਵਾਂ ਤੋਂ ਉਲਟ ਸੀ। ਉਨ੍ਹਾਂ ਨੂੰ ਆਪਣੇ ਆਦਰਸ਼ਕ ਨਾਅਰਿਆਂ ਨੂੰ ਸਿਆਸੀ ਬਦਲ ਵਿਚ ਪ੍ਰਗਟ ਕਰਨ ਲਈ ਹਾਲੇ ਹੋਰ ਵਧੇਰੇ ਮਿਹਨਤ ਕਰਨੀ ਪਵੇਗੀ।

**00**

## ਭਾਈ ਰਾਜੋਆਣਾ ਨੂੰ ਫਾਂਸੀ ਦੇ ਹੁਕਮਾਂ ’ਤੇ ਸਿੱਖਾਂ ’ਚ ਚਿੰਤਾ

### ਅੰਕ 13, 22 ਤੋਂ 28 ਮਾਰਚ, 2012

ਪੰਜਾਬ ਦੇ ਸਾਬਕਾ ਮੁੱਖ ਮੰਤਰੀ ਮਰਹੂਮ ਬੇਅੰਤ ਸਿੰਘ ਕਤਲਕਾਂਡ ਦੇ ਦੋਸ਼ ਵਿਚ ਸ. ਬਲਵੰਤ ਸਿੰਘ ਰਾਜੋਆਣਾ ਨੂੰ 31 ਮਾਰਚ ਨੂੰ ਫਾਂਸੀ ਦਿੱਤੇ ਜਾਣ ਦੇ ਹੁਕਮ ਨੂੰ ਲੈ ਕੇ ਦੁਨੀਆਂ ਭਰ ਵਿਚ ਵੱਸਦੇ ਸਿੱਖਾਂ ਅੰਦਰ ਭਾਰੀ ਰੋਸ ਤੇ ਚਿੰਤਾ ਪਾਈ ਜਾ ਰਹੀ ਹੈ। ਜਿਥੇ ਪੰਜਾਬ ਅੰਦਰ ਇਸ ਮਸਲੇ ਨੂੰ ਲੈ ਕੇ ਵੱਡੀ ਪੱਧਰ ’ਤੇ ਸਰਗਰਮੀ ਚੱਲ ਰਹੀ ਹੈ, ਉਥੇ ਵਿਦੇਸ਼ਾਂ ਵਿਚ ਵੀ ਸਿੱਖ ਸੰਗਠਨਾਂ ਨੇ ਵੱਖ-ਵੱਖ ਮੁਲਕਾਂ ਵਿਚ ਰੋਸ ਧਰਨੇ, ਮੁਜ਼ਾਹਰੇ ਅਤੇ ਅਪੀਲਾਂ ਕਰਨੀਆਂ ਸ਼ੁਰੂ ਕੀਤੀਆਂ ਹੋਈਆਂ ਹਨ। ਮਰਹੂਮ ਬੇਅੰਤ ਸਿੰਘ ਨੂੰ ਪੰਜਾਬ ਸਕੱਤਰੇਤ ਸਾਹਮਣੇ ਇਕ ਬੰਬ ਕਾਂਡ ਵਿਚ ਮੌਤ ਦੇ ਘਾਟ ਉਤਾਰ ਦਿੱਤਾ ਸੀ। ਇਸ ਸੰਬੰਧ ਵਿਚ ਭਾਈ ਬਲਵੰਤ ਸਿੰਘ ਰਾਜੋਆਣਾ, ਭਾਈ ਜਗਤਾਰ ਸਿੰਘ ਹਵਾਰਾ ਅਤੇ ਪਰਮਜੀਤ ਸਿੰਘ ਭਿਉਰਾ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਸੀ। ਭਾਈ ਬਲਵੰਤ ਸਿੰਘ ਰਾਜੋਆਣਾ ਨੇ ਅਦਾਲਤ ਸਾਹਮਣੇ ਇਹ ਇਕਬਾਲ ਕੀਤਾ ਸੀ ਕਿ ਉਨ੍ਹਾਂ ਨੇ ਬੇਅੰਤ ਸਿੰਘ ਨੂੰ ਕਤਲ ਕੀਤਾ ਹੈ, ਇਸ ਕਰਕੇ ਫਾਂਸੀ ਦੀ ਸਜ਼ਾ ਬਾਰੇ ਉਸ ਨੂੰ ਕੋਈ ਉਜਰ ਨਹੀਂ, ਸਗੋਂ ਉਹ ਵਾਰ-ਵਾਰ ਇਹ ਕਹਿੰਦੇ ਆਏ ਕਿ ਉਨ੍ਹਾਂ ਨੂੰ ਸੁਣਾਈ ਗਈ ਫਾਂਸੀ ਦੀ ਸਜ਼ਾ ਨੂੰ ਛੇਤੀ ਅਮਲ ਵਿਚ ਲਿਆਂਦਾ ਜਾਵੇ, ਜਦਕਿ ਭਾਈ ਹਵਾਰਾ ਅਤੇ ਭਿਉਰਾ ਦੀ ਫਾਂਸੀ ਦੀ ਸਜ਼ਾ ਨੂੰ ਉੱਚ ਅਦਾਲਤ ਨੇ ਇਕ ਅਪੀਲ ਤਹਿਤ ਉਮਰ ਕੈਦ ਦੀ ਸਜ਼ਾ ਵਿਚ ਬਦਲ ਦਿੱਤਾ ਸੀ।

ਕਰੀਬ 15 ਸਾਲ ਪਹਿਲਾਂ ਇਕ ਆਤਮਘਾਤੀ ਹਮਲੇ ਵਿਚ 31 ਅਗਸਤ 1995 ਨੂੰ ਮੁੱਖ ਮੰਤਰੀ ਬੇਅੰਤ ਸਿੰਘ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ ਅਤੇ ਇਸ ਕਾਂਡ ਵਿਚ 16 ਹੋਰ ਜਣੇ ਮਾਰੇ ਗਏ ਸਨ। ਸ. ਬਲਵੰਤ ਸਿੰਘ ਰਾਜੋਆਣਾ ਨੇ ਸ਼ੁਰੂ ਤੋਂ ਹੀ ਬੇਅੰਤ ਸਿੰਘ ਨੂੰ ਕਤਲ ਕਰਨ ਦਾ ਜੁਰਮ ਕਬੂਲ ਕਰ ਲਿਆ ਸੀ। ਉਸ ਨੇ ਅਦਾਲਤ ਵਿਚ ਵਾਰ-ਵਾਰ ਆਪਣੀ ਇਹ ਗੱਲ ਦੁਹਰਾਈ ਕਿ ਉਸ ਨੇ ਆਪਣੇ ਪੰਥ ਦੀ ਚੜ੍ਹਦੀ ਕਲਾ ਲਈ ਇਹ ਕਾਰਵਾਈ ਕੀਤੀ ਹੈ ਅਤੇ ਉਹ ਕਦੇ ਵੀ ਇਸ ਤੋਂ ਮੁੱਕਰੇਗਾ ਨਹੀਂ। ਜਦ ਉਸ ਨੂੰ ਕਰੀਬ ਤਿੰਨ ਸਾਲ ਪਹਿਲਾਂ ਮੌਤ ਦੀ ਸਜ਼ਾ ਸੁਣਾਈ ਗਈ ਤਾਂ ਵੀ ਉਨ੍ਹਾਂ ਨੇ ਅਦਾਲਤੀ ਫੈਸਲੇ ਦਾ ਕੋਈ ਵਿਰੋਧ ਨਹੀਂ ਕੀਤਾ, ਸਗੋਂ ਇਹ ਐਲਾਨ ਕੀਤਾ ਕਿ ਉਹ ਹੱਸ ਕੇ ਫਾਂਸੀ ਚੜ੍ਹੇਗਾ। ਉਨ੍ਹਾਂ ਅਦਾਲਤੀ ਫੈਸਲੇ ਖਿਲਾਫ ਅੱਗੇ ਅਪੀਲ ਕਰਨ ਤੋਂ ਵੀ ਇਨਕਾਰ ਕਰ ਦਿੱਤਾ। ਹਾਲਾਂਕਿ ਬਹੁਤ ਸਾਰੀਆਂ ਪੰਥਕ ਸ਼ਖਸੀਅਤਾਂ ਨੇ ਉਨ੍ਹਾਂ ਨੂੰ ਇਸ ਗੱਲ ਲਈ ਮਨਾਉਣ ਦਾ ਯਤਨ ਵੀ ਕੀਤਾ ਸੀ। ਹੁਣ ਜਦ ਚੰਡੀਗੜ੍ਹ ਦੀ ਇਕ ਅਦਾਲਤ ਨੇ ਉਨ੍ਹਾਂ ਨੂੰ ਫਾਂਸੀ ਲਗਾਉਣ ਦੀ ਤਰੀਕ 31 ਮਾਰਚ ਨਿਸ਼ਚਿਤ ਕਰ ਦਿੱਤੀ ਹੈ ਤਾਂ ਵੀ ਭਾਈ ਰਾਜੋਆਣਾ ਪੂਰੀ ਚੜ੍ਹਦੀ ਕਲਾ ਵਿਚ ਹਨ ਅਤੇ ਆਪਣੇ ਫੈਸਲੇ ਉਪਰ ਪੂਰੀ ਤਰ੍ਹਾਂ ਅਡੋਲ ਹਨ। ਉਹ ਕਹਿ ਰਹੇ ਹਨ ਕਿ ਫਾਂਸੀ ਚੜ੍ਹਨ ਲੱਗਿਆਂ ਉਨ੍ਹਾਂ ਨੂੰ ਆਪਣੇ ਕੀਤੇ ਦਾ ਕੋਈ ਪਛਤਾਵਾ ਨਹੀਂ, ਸਗੋਂ ਆਪਣੇ ਕੀਤੇ ਉਪਰ ਮਾਣ ਮਹਿਸੂਸ ਕਰਦੇ ਹਨ। ਇਸ ਚੜ੍ਹਦੀ ਕਲਾ ਦੀ ਸਾਰੇ ਪਾਸੇ ਪ੍ਰਸ਼ੰਸਾ ਹੈ। ਪਰ ਨਾਲ ਹੀ ਭਾਈ ਬਲਵੰਤ ਸਿੰਘ ਰਾਜੋਆਣਾ ਵਰਗੇ ਸਿਦਕੀ ਸੂਰਬੀਰ ਅਤੇ ਆਪਣੇ ਕਾਰਜ ਪ੍ਰਤੀ ਸਮਰਪਿਤ ਇਨਸਾਨ ਨੂੰ ਸਿੱਖ ਜਥੇਬੰਦੀਆਂ ਗੁਆਉਣਾ ਨਹੀਂ ਚਾਹੁੰਦੀਆਂ। ਇਸ

ਕਰਕੇ ਦੁਨੀਆਂ ਭਰ ਵਿਚ ਉਨ੍ਹਾਂ ਦੀ ਫਾਂਸੀ ਦੀ ਸਜ਼ਾ ਖਤਮ ਕੀਤੇ ਜਾਣ ਲਈ ਅਰਦਾਸਾਂ ਹੋ ਰਹੀਆਂ ਹਨ ਅਤੇ ਮੰਗ ਉਠਾਈ ਜਾ ਰਹੀ ਹੈ। ਬਹੁਤ ਸਾਰੀਆਂ ਸਿੱਖ ਸ਼ਖਸੀਅਤਾਂ ਨੇ ਇਹ ਵੀ ਕਿਹਾ ਹੈ ਕਿ ਭਾਈ ਰਾਜੋਆਣਾ ਵਰਗੀ ਸ਼ਖਸੀਅਤ ਦੀ ਪੰਥ ਨੂੰ ਅਜੇ ਵੱਡੀ ਲੋੜ ਹੈ। ਇਸ ਕਰਕੇ ਉਨ੍ਹਾਂ ਨੂੰ ਮਿਲੀ ਸਜ਼ਾ ਖਤਮ ਕਰਵਾਏ ਜਾਣ ਲਈ ਅਦਾਲਤ 'ਚ ਅਪੀਲ ਕਰਨ ਲਈ ਮਨਾਇਆ ਜਾਣਾ ਚਾਹੀਦਾ ਹੈ। ਭਾਈ ਰਾਜੋਆਣਾ ਖੁਦ ਵੀ ਇਹ ਗੱਲ ਆਖ ਚੁੱਕੇ ਹਨ ਕਿ ਉਨ੍ਹਾਂ ਦਾ ਸਭ ਕੁਝ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹੈ ਅਤੇ ਉਨ੍ਹਾਂ ਨੇ ਇਸ ਸੰਬੰਧੀ ਆਪਣੀ ਵਸੀਅਤ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਦੀ ਕਰ ਦਿੱਤੀ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਤੇ ਹੋਰ ਅਹਿਮ ਸ਼ਖਸੀਅਤਾਂ ਭਾਈ ਰਾਜੋਆਣਾ ਨੂੰ ਪਟਿਆਲਾ ਕੇਂਦਰੀ ਜੇਲ ਵਿਚ ਸੋਮਵਾਰ ਨੂੰ ਮਿਲ ਕੇ ਵੀ ਆਈਆਂ ਹਨ। 20 ਮਾਰਚ ਨੂੰ ਪੰਜ ਸਿੰਘ ਸਾਹਿਬਾਨ ਦੀ ਹੋਈ ਮੀਟਿੰਗ ਨੇ ਭਾਈ ਰਾਜੋਆਣਾ ਦੇ ਮਾਮਲੇ ਨੂੰ ਲੈ ਕੇ ਕੌਮੀ ਪੱਧਰ 'ਤੇ ਰਣਨੀਤੀ ਅਖਤਿਆਰ ਕਰਨ ਲਈ 23 ਮਾਰਚ ਨੂੰ ਸਭਨਾਂ ਸਿੱਖ ਸੰਸਥਾਵਾਂ ਅਤੇ ਜਥੇਬੰਦੀਆਂ ਦੀ ਮੀਟਿੰਗ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੱਦ ਲਈ ਹੈ। ਇਸ ਮੀਟਿੰਗ ਵਿਚ ਸਭਨਾਂ ਨੂੰ ਆਪਣੇ ਸੁਝਾਅ ਲਿਖਤੀ ਰੂਪ ਵਿਚ ਭੇਜਣ ਲਈ ਕਿਹਾ ਹੈ। ਪਹਿਲਾਂ ਆਮ ਇਹ ਸੰਭਾਵਨਾ ਸੀ ਕਿ ਸਿੰਘ ਸਾਹਿਬਾਨ ਦੀ ਮੀਟਿੰਗ ਵੱਲੋਂ ਭਾਈ ਰਾਜੋਆਣਾ ਨੂੰ ਇਹ ਹੁਕਮਨਾਮਾ ਜਾਰੀ ਕੀਤਾ ਜਾ ਸਕਦਾ ਹੈ ਕਿ ਉਨ੍ਹਾਂ ਦੀ ਜ਼ਿੰਦਗੀ ਦੀ ਸਿੱਖ ਪੰਥ ਨੂੰ ਵੱਡੀ ਜ਼ਰੂਰਤ ਹੈ। ਉਹ ਗਰੀਬਾਂ, ਬੇਸਹਾਰਿਆਂ, ਦਿੱਲੀ ਦੰਗਿਆਂ ਦੇ ਪੀੜ੍ਹਤਾਂ ਅਤੇ ਹੋਰਨਾਂ ਲੋੜਵੰਦਾਂ ਦੀ ਭਲਾਈ ਵਿਚ ਵੱਡਾ ਯੋਗਦਾਨ ਪਾ ਸਕਦੇ ਹਨ। ਇਸ ਕਰਕੇ ਉਨ੍ਹਾਂ ਨੂੰ ਆਪਣੀ ਸਜ਼ਾ ਖਿਲਾਫ ਅਦਾਲਤ ਵਿਚ ਅਪੀਲ ਕਰਨ ਦਾ ਹੁਕਮ ਦਿੱਤਾ ਜਾ ਸਕਦਾ ਹੈ। ਸਿੱਖ ਇਤਿਹਾਸ ਅਜਿਹੀ ਰਵਾਇਤ ਦਾ ਗਵਾਹ ਹੈ। ਸ੍ਰੀ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਘਿਰ ਗਏ ਸਨ ਤਾਂ ਉਨ੍ਹਾਂ ਨੇ ਇਥੋਂ ਬਚ ਨਿਕਲਣ ਦੀ ਬਜਾਏ ਜੰਗੇ-ਮੈਦਾਨ ਵਿਚ ਜੂਝਣ ਦਾ ਫੈਸਲਾ ਕਰ ਲਿਆ ਸੀ। ਪਰ ਪੰਜ ਪਿਆਰਿਆਂ ਨੇ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਗੁਰੂ ਸਾਹਿਬ ਨੂੰ ਗੜ੍ਹੀ ਵਿਚੋਂ ਬਾਹਰ ਨਿਕਲਣ ਦਾ ਆਦੇਸ਼ ਦਿੱਤਾ ਸੀ। ਹੁਣ ਵੀ 23 ਮਾਰਚ ਦੀ ਪੰਥਕ ਸੰਗਠਨਾਂ ਦੀ ਸ੍ਰੀ ਅਕਾਲ ਤਖ਼ਤ ਵਿਖੇ ਹੋਣ ਜਾ ਰਹੀ ਮੀਟਿੰਗ ਵਿਚ ਜਿਥੇ ਇਸ ਮਸਲੇ ਨੂੰ ਲੈ ਕੇ ਅਗਲੀ ਰਣਨੀਤੀ ਘੜਨ ਬਾਰੇ ਵਿਚਾਰ ਹੋਵੇਗਾ, ਉਥੇ ਭਾਈ ਰਾਜੋਆਣਾ ਨੂੰ ਅਪੀਲ ਕਰਨ ਦਾ ਸਿੰਘ ਸਾਹਿਬਾਨ ਵੱਲੋਂ ਆਦੇਸ਼ ਕਰਨ ਬਾਰੇ ਵੀ ਵਿਚਾਰ-ਵਟਾਂਦਰਾ ਹੋ ਸਕਦਾ ਹੈ।

**00**

# ਪੰਜਾਬ ਨੂੰ ਮੁੜ ਸੰਤਾਪ ਦੇ ਰਾਹ ਪੈਣ ਤੋਂ ਰੋਕਿਆ ਜਾਵੇ

## ਅੰਕ 14, 29 ਮਾਰਚ ਤੋਂ 4 ਅਪ੍ਰੈਲ, 2012

ਇਹ ਅਖਾਣ ਪੰਜਾਬੀਆਂ ਦਾ ਖਹਿੜਾ ਨਹੀਂ ਛੱਡ ਰਹੀ ਕਿ ''ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾ''। ਇਹ ਅਖਾਣ 18ਵੀਂ ਸਦੀ ਵਿਚ ਮੁਗਲਾਂ ਅਤੇ ਹੋਰ ਧਾੜਵੀਆਂ ਵਿਰੁੱਧ ਪੰਜਾਬ ਉਪਰ ਹਮਲਿਆਂ ਖਿਲਾਫ ਸਿੱਖ ਸੂਰਮਿਆਂ ਵੱਲੋਂ ਵਾਰ-ਵਾਰ ਲੜੀਆਂ ਜੰਗਾਂ ਦੇ ਅਮਲ ਵਿਚੋਂ ਨਿਕਲਿਆ ਸੀ। ਮੁਗਲ ਜਰਵਾਣਿਆਂ ਵਿਰੁੱਧ ਸਫਲ ਲੜਾਈ ਦੇ ਨਤੀਜੇ ਵਜੋਂ ਪੰਜਾਬ ਅੰਦਰ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਸਿੱਖ ਰਾਜ ਸਥਾਪਤ ਹੋਇਆ ਅਤੇ ਪੰਜਾਬ ਨੂੰ ਕਈ ਦਹਾਕੇ ਅਮਨ-ਚੈਨ ਨਾਲ ਜਿਊਣ ਦਾ ਮੌਕਾ ਮਿਲਿਆ। ਪਰ ਪੰਜਾਬੀਆਂ ਲਈ ਇਹ ਸੁੱਖ ਦਾ ਸਾਹ ਵੀ ਬਹੁਤਾ ਚਿਰ ਕਾਇਮ ਨਾ ਰਹਿ ਸਕਿਆ। ਬਰਤਾਨਵੀਂ ਬਸਤੀਵਾਦੀਆਂ ਨੇ ਭਾਰਤ ਨੂੰ ਸਰ ਕਰਦਿਆਂ ਹੌਲੀ-ਹੌਲੀ ਪੰਜਾਬ ਉਪਰ ਵੀ ਆ ਧਾਵਾ ਬੋਲਿਆ। ਸਿੰਘਾਂ ਵੱਲੋਂ ਬੇਮਿਸਾਲ ਲੜਾਈਆਂ ਦੇ ਬਾਵਜੂਦ ਆਖਰ ਅੰਗਰੇਜ਼ ਸਾਮਰਾਜ ਪੰਜਾਬ ਉਪਰ ਕਬਜ਼ਾ ਕਰਨ ਵਿਚ ਕਾਮਯਾਬ ਰਿਹਾ। ਇਸ ਤੋਂ ਬਾਅਦ ਪੰਜਾਬੀਆਂ ਨੂੰ ਮੁੜ ਫਿਰ ਮੁਹਿੰਮਾ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ। 1947 ਵਿਚ ਦੇਸ਼ ਆਜ਼ਾਦ ਹੋ ਗਿਆ ਪਰ ਪੰਜਾਬੀ ਅਤੇ ਸਿੱਖ ਇਨ੍ਹਾਂ ''ਮੁਹਿੰਮਾ'' ਤੋਂ ਫਿਰ ਵੀ ਮੁਕਤ ਨਹੀਂ ਹੋ ਸਕੇ, ਸਗੋਂ ਸਾਨੂੰ ਕਿਸੇ ਨਾ ਕਿਸੇ ਰੂਪ ਵਿਚ ਹਮੇਸ਼ਾ ਵਿਤਕਰੇ ਜਾਂ ਵਧੀਕੀ ਦਾ ਸਾਹਮਣਾ ਕਰਨਾ ਹੀ ਪੈਂਦਾ ਰਿਹਾ ਹੈ। ਜੂਨ 1984 ਦਾ ਦਰਬਾਰ ਸਾਹਿਬ 'ਤੇ ਹਮਲਾ, ਨਵੰਬਰ 1984 ਦੇ ਦੇਸ਼ ਭਰ ਵਿਚ ਸਿੱਖ ਵਿਰੋਧੀ ਦੰਗੇ ਅਤੇ ਇਸ ਤੋਂ ਬਾਅਦ ਲੰਬਾ ਸਮਾਂ ਪੰਜਾਬ ਦੇ ਪਿੰਡੇ ਉਪਰ ਢਹਿਆ ਕਹਿਰ ਇਸ ਗੱਲ ਦੀ ਮੂੰਹ ਬੋਲਦੀ ਤਸਵੀਰ ਹਨ। ਕਰੀਬ ਦੋ ਦਹਾਕੇ ਤੱਕ ਪੰਜਾਬ ਨੂੰ ਇਕ ਵੱਡੇ ਸੰਤਾਪ ਦਾ ਸਾਹਮਣਾ ਕਰਨਾ ਪਿਆ। ਨਾ ਸਿਰਫ ਆਰਥਿਕ ਨੁਕਸਾਨ ਹੀ ਝੱਲਣਾ ਪਿਆ, ਸਗੋਂ ਅਜਿਹੇ ਮਾਨਸਿਕ ਸਲ ਵੀ ਸਾਡੇ ਮਨਾਂ ਨੂੰ ਲੱਗੇ ਜੋ ਕਈ ਦਹਾਕਿਆਂ ਤੱਕ ਸਾਡੇ ਮਨਾਂ ਨੂੰ ਕੁਰੇਦਦੇ ਰਹਿਣਗੇ। ਸੰਤਾਪ ਦਾ ਇਹ ਦੌਰ ਭਾਵੇਂ ਬੀਤੇ ਦੀ ਗੱਲ ਬਣ ਗਿਆ ਹੈ ਪਰ ਇਸ ਦੇ ਪਰਛਾਵੇਂ ਅਜੇ ਵੀ ਸਿੱਖਾਂ ਦਾ ਪਿੱਛਾ ਨਹੀਂ ਛੱਡ ਰਹੇ। ਕਿਸੇ ਨਾ ਕਿਸੇ ਰੂਪ ਵਿਚ ਇਹ ਮੁੜ ਫਿਰ ਆ ਟਪਕਦੇ ਹਨ। ਕਰੀਬ 15 ਸਾਲ ਪਹਿਲਾਂ ਸਾਬਕਾ ਮੁੱਖ ਮੰਤਰੀ ਬੇਅੰਤ ਸਿੰਘ ਦਾ ਕਤਲ ਹੋਇਆ ਸੀ। ਇਸ ਕਤਲ ਕਾਂਡ ਵਿਚ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਵੀ ਦੋਸ਼ੀ ਵਜੋਂ ਗ੍ਰਿਫ਼ਤਾਰ ਕੀਤਾ ਗਿਆ। ਬਿਨਾਂ ਸ਼ੱਕ ਇਹ ਕਤਲ ਨਾ ਤਾਂ ਕਿਸੇ ਦੀ ਨਿੱਜੀ ਰੰਜ਼ਿਸ਼ ਸੀ ਤੇ ਨਾ ਹੀ ਕਿਸੇ ਆਰਥਿਕ ਮੁਫਾਦ ਕਾਰਨ ਹੀ ਹੋਇਆ ਸੀ। ਸਗੋਂ ਇਸ ਕਾਰਵਾਈ ਦਾ ਸੰਬੰਧ ਇਸ ਤੋਂ ਪਹਿਲਾਂ ਦੇ ਸਾਲਾਂ ਦੌਰਾਨ ਵਾਪਰੀਆਂ ਘਟਨਾਵਾਂ ਸਨ। ਭਾਈ ਬਲਵੰਤ ਸਿੰਘ ਰਾਜੋਆਣਾ ਅਤੇ ਉਨ੍ਹਾਂ ਦੇ ਨਾਲ ਗ੍ਰਿਫ਼ਤਾਰ ਭਾਈ ਜਗਤਾਰ ਸਿੰਘ ਹਵਾਰਾ ਦੇ ਬਿਆਨਾਂ ਅਤੇ ਟਿੱਪਣੀਆਂ ਨੂੰ ਜੇ ਵਾਚਿਆ ਜਾਵੇ ਤਾਂ ਉਹ ਵਾਰ-ਵਾਰ ਇਹੀ ਗੱਲ ਸਾਹਮਣੇ ਲਿਆ ਰਹੇ ਹਨ ਕਿ ਉਨ੍ਹਾਂ ਨੇ ਇਹ ਵਾਰਦਾਤ ਦਿੱਲੀ ਸਰਕਾਰ ਵੱਲੋਂ ਸਿੱਖਾਂ ਨਾਲ ਕੀਤੀਆਂ ਵਧੀਕੀਆਂ ਨੂੰ ਰੋਕਣ ਲਈ ਕੀਤੀ ਸੀ। ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਕਿ ਪੰਜਾਬ ਵਿਚ ਇਸ ਸਮੇਂ ਦੌਰਾਨ ਜੋ ਕੁਝ ਵਾਪਰਿਆ, ਉਸ ਦੀਆਂ ਅਨੇਕਾਂ ਲੜੀਆਂ ਪੰਜਾਬ ਦੇ ਲੋਕਾਂ ਦੀ ਮਾਨਸਿਕਤਾ ਦੀਆਂ ਵੱਖ-ਵੱਖ ਤਹਿਆ ਨਾਲ ਜੁੜੀਆਂ

ਹੋਈਆਂ ਹਨ। ਅੱਜ ਪੰਜਾਬ ਨਹੀਂ, ਸਗੋਂ ਦੁਨੀਆ ਦੇ ਕਿਸੇ ਕੋਨੇ ਵਿਚ ਵੀ ਬੈਠਾ ਸਿੱਖ ਉਸੇ ਤਰ੍ਹਾਂ ਭਾਈ ਰਾਜੋਆਣਾ ਨੂੰ ਫਾਂਸੀ ਦਿੱਤੇ ਜਾਣ ਦੇ ਮਾਮਲੇ ਉਪਰ ਤੜਫ ਰੱਖ ਰਿਹਾ ਹੈ, ਜਿਸ ਤਰ੍ਹਾਂ ਪੰਜਾਬ ਦੇ ਹੋਰ ਵਾਸੀ। ਸਗੋਂ ਬਾਹਰਲੇ ਮੁਲਕਾਂ ਵਿਚ ਵਸੇ ਸਿੱਖਾਂ ਦਾ ਪ੍ਰਤੀਕਰਮ ਹੋਰ ਵੀ ਵਧੇਰੇ ਭਾਵੁਕ ਅਤੇ ਤਲਖ਼ ਹੈ। ਸਿੱਖ ਸਮਾਜ ਅੰਦਰ ਇਹ ਆਮ ਪ੍ਰਭਾਵ ਪਾਇਆ ਜਾ ਰਿਹਾ ਹੈ ਕਿ ਦਰਬਾਰ ਸਾਹਿਬ ਉਪਰ ਹਮਲਾ ਕਰਵਾਉਣ, ਨਵੰਬਰ **84** ਵਿਚ ਹਜ਼ਾਰਾਂ ਸਿੱਖਾਂ ਨੂੰ ਕਤਲ ਕਰਨ ਅਤੇ ਇਸ ਸਾਜ਼ਿਸ਼ ਨੂੰ ਸਰਅੰਜ਼ਾਮ ਦੇਣ ਵਾਲਿਆਂ ਵਿਰੁੱਧ ਭਾਰਤ ਦੇ ਕਾਨੂੰਨ ਨੇ ਕੋਈ ਵੀ ਮਿਸਾਲੀ ਕਾਰਵਾਈ ਨਹੀਂ ਕੀਤੀ। ਉਕਤ ਦੋਹਾਂ ਹਿਰਦੇਵੇਦਕ ਘਟਨਾਵਾਂ ਵਿਚ ਸੈਂਕੜੇ ਨਹੀਂ, ਹਜ਼ਾਰਾਂ ਸਿੱਖਾਂ ਨੂੰ ਸਮੇਤ ਬੱਚਿਆਂ ਤੱਕ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਦਿੱਲੀ ਵਿਚ ਸਿੱਖ ਵਿਰੋਧੀ ਦੰਗੇ ਤਾਂ ਇੰਨੇ ਘਿਨੌਣੇ ਸਨ ਕਿ ਜਿਊਂਦੇ ਸਿੱਖਾਂ ਨੂੰ ਗਲ਼ਾਂ ਵਿਚ ਟਾਇਰ ਪਾ ਕੇ ਸਾੜਦਿਆਂ ਪੂਰੀ ਦੁਨੀਆ ਨੇ ਦੇਖਿਆ। ਪਰ ਇਨ੍ਹਾਂ ਘਟਨਾਵਾਂ ਦੇ ਦੋਸ਼ੀਆਂ ਖਿਲਾਫ ਕੋਈ ਸਖ਼ਤ ਕਾਰਵਾਈ ਨਹੀਂ ਹੋਈ। ਇਕ ਅੱਧ ਮਾਮਲੇ ਵਿਚ ਜੇ ਕਿਸੇ ਅਦਾਲਤ ਨੇ ਸਜ਼ਾ ਸੁਣਾਈ ਵੀ ਤਾਂ ਉਹ ਮੁੜ ਮੁਆਫ਼ ਕਰ ਦਿੱਤੀ ਗਈ। ਪਰ ਦੂਜੇ ਪਾਸੇ ਅਜਿਹੀਆਂ ਘਟਨਾਂਵਾਂ ਦੇ ਪ੍ਰਤੀਕਰਮ ਵਜੋਂ ਭਾਵੁਕਵੱਸ਼ ਹੋ ਕੇ ਜਾਂ ਭੜਕਾਹਟ ਵਿਚ ਆ ਕੇ ਜੇਕਰ ਕਿਸੇ ਸਿੱਖ ਨੌਜਵਾਨ ਨੇ ਕੋਈ ਹਿੰਸਕ ਵਾਰਦਾਤ ਕਰ ਲਈ ਤਾਂ ਉਨ੍ਹਾਂ ਨੂੰ ਮੌਤ ਦੀਆਂ ਸਜ਼ਾਵਾਂ ਦੇਣ ਵਰਗੀਆਂ ਸਜ਼ਾਵਾਂ ਦਿੱਤੀਆਂ ਜਾ ਰਹੀਆਂ ਹਨ। ਭਾਈ ਸੁਖਦੇਵ ਸਿੰਘ ਸੁੱਖਾ ਅਤੇ ਭਾਈ ਹਰਜਿੰਦਰ ਸਿੰਘ ਜਿੰਦਾ ਨੂੰ ਫਾਂਸੀ ਵੀ ਸਿੱਖਾਂ ਅੰਦਰ ਵੀ ਇਕ ਅਜਿਹੀ ਹੀ ਚੀਸ ਬਣ ਗਈ ਸੀ। ਹੁਣ **16-17** ਸਾਲਾਂ ਬਾਅਦ ਲੰਬੀ ਜੇਲ ਕੱਟਣ ਬਾਅਦ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਫਾਂਸੀ ਦੇ ਫੰਦੇ ਉਪਰ ਚੜ੍ਹਾਉਣ ਦੇ ਹੁਕਮ ਨਾਲ ਪੂਰੇ ਸਿੱਖ ਸਮਾਜ ਅੰਦਰ ਰੋਸ ਅਤੇ ਗੁੱਸੇ ਦੀ ਇਕ ਲਹਿਰ ਉਠ ਖੜ੍ਹੀ ਹੋਈ ਹੈ। ਇਸ ਵਾਰ ਇਹ ਗੱਲ ਚੰਗੀ ਹੈ ਕਿ ਪੰਜਾਬ ਅੰਦਰ ਕਿਸੇ ਨੇ ਵੀ ਸਿੱਖਾਂ ਦੇ ਇਸ ਰੋਸ ਅਤੇ ਗੁੱਸੇ ਨੂੰ ਫਿਰਕੂ ਰੰਗਤ ਦੇਣ ਦਾ ਯਤਨ ਨਹੀਂ ਕੀਤਾ, ਸਗੋਂ ਲਗਭਗ ਸਾਰੀਆਂ ਹੀ ਸਿਆਸੀ ਧਿਰਾਂ ਨੇ ਵੀ ਭਾਈ ਰਾਜੋਆਣਾ ਦੀ ਫਾਂਸੀ ਨੂੰ ਖ਼ਤਮ ਕਰਨ ਦੀ ਹੀ ਹਮਾਇਤ ਕੀਤੀ ਹੈ।

ਭਾਈ ਰਾਜੋਆਣਾ ਦੀ ਫਾਂਸੀ ਦਾ ਮਾਮਲਾ ਸਿੱਖਾਂ ਦੀ ਮਾਨਸਿਕਤਾ ਨਾਲ ਜੁੜਿਆ ਇਕ ਭਾਵੁਕ ਮਾਮਲਾ ਬਣ ਗਿਆ ਹੈ। ਇਸ ਨੂੰ ਮਹਿਜ਼ ਕਾਨੂੰਨੀ ਤਕਨੀਕਾਂ ਨਾਲ ਜੋੜ ਕੇ ਨਹੀਂ ਵੇਖਿਆ ਜਾਣਾ ਚਾਹੀਦਾ, ਸਗੋਂ ਦੁਨੀਆ ਭਰ ਵਿਚ ਵਸੇ ਸਿੱਖ ਸਮਾਜ, ਪੰਜਾਬ ਅਤੇ ਦੇਸ਼ ਦੇ ਵਡੇਰੇ ਹਿੱਤਾਂ ਨੂੰ ਧਿਆਨ ਵਿਚ ਰੱਖ ਕੇ ਇਸ ਦੇ ਹੱਲ ਲਈ ਰਸਤਾ ਕੱਢਿਆ ਜਾਣਾ ਚਾਹੀਦਾ ਹੈ। ਪੰਜਾਬ ਲੰਬੇ ਸਮੇਂ ਬਾਅਦ ਤਰੱਕੀ ਦੇ ਰਾਹ ਤੁਰਿਆ ਹੈ। ਲੋਕਾਂ ਨੇ ਸੁੱਖ ਦਾ ਸਾਹ ਲੈਣਾ ਸ਼ੁਰੂ ਕੀਤਾ ਹੈ। ਬਾਹਰਲੇ ਮੁਲਕਾਂ ਤੋਂ ਵੀ ਲੋਕ ਜਾ ਕੇ ਉਥੇ ਵਿਕਾਸ ਵਿਚ ਕਿਸੇ ਨਾ ਕਿਸੇ ਰੂਪ ਵਿਚ ਹਿੱਸਾ ਪਾਉਣ ਲਈ ਤੱਤਪਰ ਹੋਏ ਹਨ। ਪਰ ਜੇਕਰ ਪੰਜਾਬ ਦੇ ਅਮਨ-ਚੈਨ ਨੂੰ ਮੁੜ ਲਾਂਬੂ ਲਾ ਦਿੱਤਾ ਗਿਆ ਤਾਂ ਇਹ ਸਾਰਾ ਕੁਝ ਧਰਿਆ-ਧਰਾਇਆ ਰਹਿ ਜਾਵੇਗਾ। ਸੋ, ਅੱਜ ਲੋੜ ਹੈ ਕਿ ਜਿਥੇ ਸਿੱਖ ਸਮਾਜ ਭਾਈ ਰਾਜੋਆਣਾ ਦੀ ਫਾਂਸੀ ਵਿਰੁੱਧ ਪੂਰੇ ਸੰਜਮ ਵਿਚ ਰਹਿ ਕੇ ਸੰਤੁਲਿਤ ਢੰਗ ਨਾਲ ਆਪਣਾ ਪ੍ਰਤੀਕਰਮ ਜ਼ਾਹਿਰ ਕਰੇ, ਉਥੇ ਭਾਰਤ ਦੇ ਹੁਕਮਰਾਨਾਂ ਨੂੰ ਵੀ ਇਸ ਬਹੁਤ ਹੀ ਸੰਵੇਦਨਸ਼ੀਲ ਮਾਮਲੇ ਨੂੰ ਲੋਕਾਂ ਦੀਆਂ ਭਾਵਨਾਵਾਂ ਅਨੁਸਾਰ ਹੱਲ ਕਰਨ ਲਈ ਕਦਮ ਚੁੱਕਣੇ ਚਾਹੀਦੇ ਹਨ ਅਤੇ ਇਸ ਮਾਮਲੇ ਦਾ

ਤੁਰੰਤ ਹੱਲ ਕੱਢਣਾ ਚਾਹੀਦਾ ਹੈ। ਫਾਂਸੀ ਦੀ ਸਜ਼ਾ ਸੱਭਿਅਕ ਸਮਾਜ ਵਿਚ ਜ਼ਾਲਮਾਨਾ ਕਾਰਵਾਈ ਮੰਨੀ ਜਾਂਦੀ ਹੈ। ਦੁਨੀਆ ਦੇ ਬਹੁਤੇ ਸੱਭਿਅਕ ਦੇਸ਼ ਫਾਂਸੀ ਦੀ ਸਜ਼ਾ ਖਤਮ ਕਰ ਚੁੱਕੇ ਹਨ। ਇਸ ਕਰਕੇ ਭਾਰਤ ਵਿਚ ਵੀ ਇਹ ਸਜ਼ਾ ਖਤਮ ਹੋਣੀ ਚਾਹੀਦੀ ਹੈ।

**00**

# ਅਮਰੀਕਾ 'ਚ ਪੈਦਾ ਹੋ ਰਹੇ ਸਿੱਖ ਵਿਰਸੇ ਨੂੰ ਸੰਭਾਲਣ ਦੀ ਲੋੜ

### ਅੰਕ 15, 5 ਤੋਂ 11 ਅਪ੍ਰੈਲ, 2012

ਕੈਲੀਫੋਰਨੀਆ ਅਮਰੀਕਾ ਦੀ ਇਕ ਅਜਿਹੀ ਸਟੇਟ ਹੈ, ਜਿਥੇ ਕਈ ਸ਼ਹਿਰਾਂ 'ਚ ਸਿੱਖਾਂ ਦੀ ਕਾਫੀ ਸੰਘਣੀ ਵਸੋਂ ਹੈ। ਯੂਬਾ ਸਿਟੀ ਇਕ ਅਜਿਹਾ ਸ਼ਹਿਰ ਹੈ, ਜਿਥੇ ਵੱਡੀ ਗਿਣਤੀ 'ਚ ਸਿੱਖ ਵੱਸ ਰਹੇ ਹਨ। ਕੈਲੀਫੋਰਨੀਆ ਦੇ ਖੇਤਰ 'ਚ ਕਰੀਬ ਇਕ ਸਦੀ ਤੋਂ ਵਸੇ ਸਿੱਖਾਂ ਨੇ ਇਥੇ ਅਜਿਹੀਆਂ ਪੈੜਾਂ ਛੱਡੀਆਂ ਹਨ, ਜੋ ਆਪਣੇ ਆਪ ਵਿਚ ਹੀ ਇਕ ਇਤਿਹਾਸ ਅਤੇ ਸਿੱਖਾਂ ਦੀ ਵਿਰਾਸਤ ਬਣਦੀਆਂ ਜਾ ਰਹੀਆਂ ਹਨ। ਇਥੇ ਉਭਰ-ਉਸਰ ਰਿਹਾ ਇਤਿਹਾਸ ਸਾਡੇ ਲਈ ਮਾਣ ਵਾਲੀ ਗੱਲ ਹੈ। ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਸਾਡੀ ਇਸ ਵਿਰਾਸਤ ਉਪਰ ਵੀ ਗੌਰਵ ਮਹਿਸੂਸ ਕਰਦੀਆਂ ਰਹਿਣਗੀਆਂ। ਇਸ ਕਰਕੇ ਇਥੇ ਪੈਦਾ ਹੋ ਰਹੇ ਇਤਿਹਾਸ ਅਤੇ ਵਿਰਾਸਤ ਨੂੰ ਜੇਕਰ ਅਸੀਂ ਤਰਤੀਬਬੱਧ ਅਤੇ ਸਿਲਸਿਲੇਵਾਰ ਢੰਗ ਨਾਲ ਸੰਭਾਲ ਸਕੀਏ ਅਤੇ ਪ੍ਰਦਰਸ਼ਿਤ ਕਰ ਸਕੀਏ ਤਾਂ ਇਹ ਸਿਰਫ਼ ਸਾਡੇ ਆਪਣੇ ਭਾਈਚਾਰੇ ਲਈ ਹੀ ਨਹੀਂ, ਸਗੋਂ ਹੋਰਨਾਂ ਕੌਮਾਂ ਅਤੇ ਨਸਲਾਂ ਵਿਚਕਾਰ ਸਾਡਾ ਮਾਣ ਵਧਾਉਣ ਦਾ ਕਾਰਨ ਵੀ ਬਣੇਗਾ। ਯੂਬਾ ਸਿਟੀ ਵਿਖੇ ਪੰਜਾਬੀ ਅਮਰੀਕਨ ਹੈਰੀਟੇਜ ਸੁਸਾਇਟੀ ਵੱਲੋਂ ਅਮਰੀਕਾ ਵਿਚ ਪੰਜਾਬੀਆਂ ਦੇ ਪ੍ਰਵਾਸ ਸਫਰ ਬਾਰੇ ਖੋਲ੍ਹਿਆ ਗਿਆ ਮਿਊਜ਼ੀਅਮ ਇਸ ਪਾਸੇ ਪੁੱਟਿਆ ਗਿਆ ਬਹੁਤ ਹੀ ਸਾਰਥਕ ਕਦਮ ਕਿਹਾ ਜਾ ਸਕਦਾ ਹੈ। ਇਸ ਮਿਊਜ਼ੀਅਮ ਵਿਚ ਜਿਥੇ ਦਰਬਾਰ ਸਾਹਿਬ ਦਾ 24 ਕੈਰੇਟ ਸੋਨੇ ਦਾ ਮਾਡਲ ਰੱਖਿਆ ਗਿਆ ਹੈ, ਉਥੇ ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਿੱਖ ਵਿਰਾਸਤ ਦੀਆਂ ਵਸਤਾਂ ਵੀ ਪ੍ਰਦਰਸ਼ਿਤ ਕੀਤੀਆਂ ਗਈਆਂ ਹਨ। ਨਾਲ ਹੀ ਕੈਲੀਫੋਰਨੀਆ ਵਿਚ ਸਿੱਖਾਂ ਦੇ ਪ੍ਰਵਾਸ ਸੰਬੰਧੀ ਵੀ ਕਾਫੀ ਕੁਝ ਦੇਖਣ ਨੂੰ ਮਿਲਦਾ ਹੈ। ਇਹ ਆਪਣੇ ਆਪ ਵਿਚ ਹੀ ਬੜਾ ਚੰਗਾ ਕਦਮ ਹੈ ਅਤੇ ਸਾਨੂੰ ਆਪਣੇ ਵਿਰਸੇ ਨੂੰ ਪਛਾਣਨ ਅਤੇ ਸੰਭਾਲਣ ਲਈ ਉਤਸ਼ਾਹ ਦੇਣ ਦਾ ਸੋਮਾ ਵੀ ਬਣੇਗਾ। ਕੈਲੀਫੋਰਨੀਆ ਵਿਚ ਸਿੱਖਾਂ ਦਾ ਪ੍ਰਵਾਸ 1890 ਦੇ ਦਹਾਕੇ ਵਿਚ ਆਰੰਭ ਹੋਇਆ ਸੀ। ਜਦ ਉਹ ਸਿੰਗਾਪੁਰ ਤੇ ਮਲੇਸ਼ੀਆ ਆਦਿ ਦੇਸ਼ਾਂ ਤੋਂ ਇਥੇ ਪੁੱਜੇ ਸਨ। ਸ਼ੁਰੂਆਤੀ ਦੌਰ ਵਿਚ ਜਿਥੇ ਸਾਡੇ ਪੰਜਾਬੀਆਂ ਨੇ ਇਥੇ ਆ ਕੇ ਖੇਤੀ ਫਾਰਮਾਂ ਵਿਚ ਕੰਮ ਆਰੰਭ ਕੀਤਾ, ਉਥੇ ਕੈਲੀਫੋਰਨੀਆ ਦੀ ਲੰਬੀ ਰੇਲ ਲਾਈਨ ਵਿਛਾਉਣ ਵਿਚ ਕਰੀਬ 2 ਹਜ਼ਾਰ ਸਿੱਖਾਂ ਨੇ ਅਹਿਮ ਭੂਮਿਕਾ ਨਿਭਾਈ। ਹੌਲੀ-ਹੌਲੀ ਇਥੇ ਪੰਜਾਬੀਆਂ ਦਾ ਪ੍ਰਵਾਸ ਵਧਦਾ ਗਿਆ। 1914 ਵਿਚ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਲਈ ਪੈਦਾ ਹੋਈ ਗਦਰ ਲਹਿਰ ਦਾ ਮੁੱਢ ਵੀ ਕੈਲੀਫੋਰਨੀਆ ਦੀ ਧਰਤੀ ਉਪਰ ਹੀ ਹੋਇਆ। ਇਹ ਆਪਣੇ ਆਪ ਵਿਚ ਇਕ ਇਤਿਹਾਸਕ ਕਾਰਵਾਈ ਹੈ। ਕਰੀਬ ਸੌ ਸਾਲ ਪਹਿਲਾਂ ਸਥਾਪਿਤ ਹੋਇਆ ਸਟਾਕਟਨ ਦਾ ਗੁਰਦੁਆਰਾ ਇਸ ਇਤਿਹਾਸ ਦੀ ਜਿਊਂਦੀ ਜਾਗਦੀ ਮਿਸਾਲ ਹੈ। ਇਸ ਗੁਰਦੁਆਰੇ ਵਿਚ ਬੈਠ ਕੇ ਹੀ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਦੇ ਬਹੁਤ ਸਾਰੇ ਪ੍ਰਸਤਾਵ ਪਾਸ ਹੁੰਦੇ ਰਹੇ ਹਨ। 1940 ਤੱਕ ਪੁੱਜਦਿਆਂ ਯੂਬਾ ਸਿਟੀ ਅਤੇ ਇਸ ਦੇ ਆਸ-ਪਾਸ ਦੇ ਖੇਤਰ ਵਿਚ

ਪੰਜਾਬੀ ਕਾਫੀ ਗਿਣਤੀ ਵਿਚ ਆ ਵਸੇ ਸਨ। ਉਸ ਸਮੇਂ ਭਾਵੇਂ ਇਥੇ ਭਾਸ਼ਾ, ਜਲਵਾਯੂ, ਵੱਖਰੇ ਸੱਭਿਆਚਾਰ ਤੋਂ ਇਲਾਵਾ ਨਸਲੀ ਵਿਤਕਰੇ ਦੀਆਂ ਬੜੀਆਂ ਵੱਡੀਆਂ ਸਮੱਸਿਆਵਾਂ ਸਨ। ਸਾਡੇ ਪੰਜਾਬੀਆਂ ਨੇ ਇਨ੍ਹਾਂ ਸਾਰੀਆਂ ਮੁਸ਼ਕਿਲਾਂ ਦਾ ਖਿੜੇ ਮੱਥੇ ਮੁਕਾਬਲਾ ਕੀਤਾ। ਬਹੁਤ ਸਾਰੇ ਨਸਲੀ ਵਿਤਕਰੇ ਵਾਲੇ ਕਾਨੂੰਨਾਂ ਖਿਲਾਫ ਸੰਘਰਸ਼ ਕੀਤਾ। ਅਦਾਲਤੀ ਲੜਾਈਆਂ ਲੜੀਆਂ ਅਤੇ ਜਿੱਤੀਆਂ। ਆਪਣੀ ਮਿਹਨਤ ਅਤੇ ਹਿੰਮਤ ਸਦਕਾ ਸਾਡੇ ਭਾਈਚਾਰੇ ਨੇ ਇਥੇ ਲਗਾਤਾਰ ਆਪਣੀਆਂ ਜੜ੍ਹਾਂ ਮਜ਼ਬੂਤ ਕੀਤੀਆਂ। 1956 ਵਿਚ ਪਹਿਲੀ ਵਾਰ ਅਮਰੀਕਾ ਦੀ ਸੈਨੇਟ ਲਈ ਕੋਈ ਏਸ਼ੀਅਨ ਵਿਅਕਤੀ ਕਾਂਗਰਸਮੈਨ ਚੁਣਿਆ ਗਿਆ ਤੇ ਉਹ ਸੀ ਦਲੀਪ ਸਿੰਘ ਸੌਂਧ ਨਾਂ ਦਾ ਪੰਜਾਬੀ।

ਯੂਬਾ ਸਿਟੀ ਸਿੱਖਾਂ ਦਾ ਇਕ ਹੋਰ ਵੱਡਾ ਕੇਂਦਰ ਬਣ ਕੇ ਉਭਰਿਆ ਹੈ। ਇਥੇ ਸਾਡੇ ਭਾਈਚਾਰੇ ਦੀਆਂ ਸਰਗਰਮੀਆਂ ਵੀ ਤੇਜ਼ ਹੋ ਗਈਆਂ। ਹਿੰਦੁਸਤਾਨ ਤੋਂ ਬਾਹਰ ਯੂਬਾ ਸਿਟੀ ਹੀ ਇਕ ਅਜਿਹਾ ਸ਼ਹਿਰ ਹੈ, ਜਿਥੇ 1969 ਵਿਚ ਸਿੱਖਾਂ ਦੇ ਨਗਰ ਕੀਰਤਨ ਕੱਢਣ ਦਾ ਆਰੰਭ ਹੋਇਆ ਤੇ ਹੁਣ ਇਹ ਪੂਰੀ ਦੁਨੀਆ ਵਿਚ ਪ੍ਰਚਲਿਤ ਹੋ ਚੁੱਕਿਆ ਹੈ। ਪੰਜਾਬੀ ਅਮਰੀਕਨ ਹੈਰੀਟੇਜ ਸੁਸਾਇਟੀ ਵੱਲੋਂ ਯੂਬਾ ਸਿਟੀ ਵਿਖੇ ਹਰ ਸਾਲ ਲਗਾਇਆ ਜਾਂਦਾ ਸੱਭਿਆਚਾਰਕ ਮੇਲਾ ਵੀ ਆਪਣੇ ਆਪ ’ਚ ਇਕ ਮਿਸਾਲ ਹੈ। ਇਸ ਮੇਲੇ ਵਿਚ 20 ਹਜ਼ਾਰ ਤੋਂ ਵੱਧ ਲੋਕ ਹਰ ਸਾਲ ਸ਼ਿਰਕਤ ਕਰਦੇ ਹਨ। ਇਸ ਮੇਲੇ ਦੀ ਖਾਸੀਅਤ ਇਹ ਹੈ ਕਿ ਇਥੇ ਨਾ ਸਿਰਫ਼ ਸਾਡੇ ਭਾਈਚਾਰੇ ਦੇ ਹੀ ਲੋਕ ਆਉਂਦੇ ਹਨ, ਸਗੋਂ ਬਹੁਤ ਸਾਰੇ ਗੋਰੇ ਅਮਰੀਕਨ ਵੀ ਸ਼ਾਮਲ ਹੁੰਦੇ ਹਨ। ਇਹ ਸਾਡੀ ਸੱਭਿਆਚਾਰਕ ਵਿਰਾਸਤ ਦੀਆਂ ਇਸ ਧਰਤੀ ਉਪਰ ਲੱਗ ਰਹੀਆਂ ਜੜ੍ਹਾਂ ਦਾ ਬੱਝਵਾਂ ਅਤੇ ਭਰਵਾਂ ਰੂਪ ਹੈ। ਅੱਜ ਕੈਲੀਫੋਰਨੀਆ ਦਾ ਕੋਈ ਵੀ ਛੋਟਾ-ਵੱਡਾ ਸ਼ਹਿਰ ਜਾਂ ਕਸਬਾ ਨਹੀਂ, ਜਿਥੇ ਗੁਰੂਘਰ ਸਥਾਪਿਤ ਨਾ ਹੋਵੇ। ਇਹ ਗੁਰੂਘਰ ਸਾਡੇ ਪੰਜਾਬੀਆਂ ਦੀ ਧਾਰਮਿਕ ਆਸਥਾ ਹੀ ਪੂਰੀ ਨਹੀਂ ਕਰਦੇ, ਸਗੋਂ ਸਾਡੀਆਂ ਸਮਾਜਿਕ ਅਤੇ ਸੱਭਿਆਚਾਰਕ ਸਰਗਰਮੀਆਂ ਦਾ ਵੀ ਕੇਂਦਰ ਬਣਦੇ ਹਨ। ਇਸ ਪੱਖੋਂ ਇਥੇ ਉਸਰੇ ਗੁਰਦੁਆਰਿਆਂ ਦੀ ਭੂਮਿਕਾ ਸਿਰਫ਼ ਧਾਰਮਿਕ ਹੱਦ ਤੱਕ ਹੀ ਮਹਿਦੂਦ ਨਹੀਂ, ਸਗੋਂ ਸਿੱਖਾਂ ਦੀ ਸਮੁੱਚੀ ਸਮਾਜਿਕ ਅਤੇ ਸੱਭਿਆਚਾਰਕ ਸਰਗਰਮੀ ਦਾ ਵੀ ਕੇਂਦਰ ਹਨ। ਬੇਕਰਸਫੀਲਡ ਅਤੇ ਫਰਿਜ਼ਨੋ ਅਜਿਹੀਆਂ ਥਾਵਾਂ ਹਨ, ਜਿਥੇ ਖੇਤੀ ਖੇਤਰ ’ਚ ਸਾਡੇ ਲੋਕਾਂ ਦਾ ਬਹੁਤ ਹੀ ਅਹਿਮ ਯੋਗਦਾਨ ਹੈ। ਇਸ ਖੇਤਰ ਵਿਚ ਪੈਦਾ ਹੁੰਦੇ ਅੰਗੂਰਾਂ ਦਾ 20 ਫੀਸਦੀ ਹਿੱਸਾ ਸਿੱਖ ਕਿਸਾਨਾਂ ਵੱਲੋਂ ਪੈਦਾ ਕੀਤਾ ਜਾਂਦਾ ਹੈ। ਟਰੱਕਿੰਗ, ਰੈਸਟੋਰੈਂਟ, ਗਰੋਸਰੀ ਸਟੋਰ ਵਰਗੇ ਕਾਰੋਬਾਰਾਂ ਵਿਚ ਪੰਜਾਬੀਆਂ ਦਾ ਸਿਰਕੱਢ ਨਾਂ ਹੈ। ਇੰਨਾ ਹੀ ਨਹੀਂ ਅਮਰੀਕਨ ਫੌਜ, ਪ੍ਰਸ਼ਾਸਨ, ਵਿੱਦਿਅਕ, ਸੂਚਨਾ ਤਕਨਾਲੋਜੀ ਵਰਗੇ ਖੇਤਰਾਂ ਵਿਚ ਸਾਡੇ ਭਾਈਚਾਰੇ ਦੇ ਲੋਕਾਂ ਦਾ ਬੜਾ ਅਹਿਮ ਨਾਂ ਬਣ ਰਿਹਾ ਹੈ। ਕਰਨਲ ਡਾ. ਅਰਜਿੰਦਰ ਪਾਲ ਸਿੰਘ ਸੇਖੋਂ ਅਜਿਹੀ ਸ਼ਖਸੀਅਤ ਹਨ, ਜੋ ਪਹਿਲਾਂ ਅਮਰੀਕੀ ਫੌਜ ਵਿਚ ਸੇਵਾ ਨਿਭਾਅ ਚੁੱਕੇ ਹਨ ਅਤੇ ਬਾਅਦ ਵਿਚ ਉਨ੍ਹਾਂ ਇਕ ਅੰਮ੍ਰਿਤਧਾਰੀ ਸਿੱਖ ਵਜੋਂ ਡੈਮੋਕ੍ਰੇਟਿਕ ਪਾਰਟੀ ਦੀ ਪ੍ਰਾਇਮਰੀ ਚੋਣ ਜਿੱਤਣ ਵਿਚ ਵੱਡੀ ਸਫਲਤਾ ਹਾਸਲ ਕੀਤੀ। ਇਨ੍ਹਾਂ ਤੋਂ ਬਿਨਾਂ ਭਗਤ ਸਿੰਘ ਥਿੰਦ, ਕੈਪਟਨ ਕਮਲਜੀਤ ਸਿੰਘ ਕਲਸੀ, ਲੈਫਟੀਨੈਂਟ ਤੇਜਦੀਪ ਸਿੰਘ ਰਤਨ, ਕਰਨਲ ਜੀ.ਬੀ. ਸਿੰਘ ਸਮੇਤ ਹੋਰ ਵੀ ਕਾਫੀ ਲੋਕ ਅਮਰੀਕਨ ਫੌਜ ਵਿਚ ਅਹਿਮ ਅਹੁਦਿਆਂ ਵਿਚ ਸੇਵਾ ਨਿਭਾਅ ਰਹੇ ਹਨ ਅਤੇ ਪਿੱਛੇ ਜਿਹੇ ਐਂਟੀਲੋਪ ਨਿਵਾਸੀ

21 ਸਾਲਾ ਗੁਰਪ੍ਰੀਤ ਸਿੰਘ ਅਮਰੀਕੀ ਫੌਜ ਵੱਲੋਂ ਅਫਗਾਨਿਸਤਾਨ ਵਿਚ ਲੜਦੇ ਹੋਏ ਸ਼ਹੀਦ ਹੋ ਗਿਆ ਸੀ। ਇਸੇ ਤਰ੍ਹਾਂ ਇਕ ਹੋਰ ਪੰਜਾਬੀ ਅਮਰੀਕੀ ਸੈਨਾ ਵੱਲੋਂ ਲੜਦਾ ਹੋਇਆ ਇਰਾਕ ਵਿਚ ਸ਼ਹੀਦੀ ਪਾ ਗਿਆ ਸੀ। ਯੂਬਾ ਸਿਟੀ ਦੇ ਮੇਅਰ ਸ. ਕਸ਼ਮੀਰ ਸਿੰਘ ਕੈਸ਼ ਗਿੱਲ ਰਹਿ ਚੁੱਕੇ ਹਨ ਅਤੇ ਇਸ ਸਮੇਂ ਤਜਿੰਦਰ ਸਿੰਘ ਮਾਨ ਉਰਫ ਤੇਜ ਮਾਨ ਕੌਂਸਲਰ ਵਜੋਂ ਸੇਵਾ ਨਿਭਾਅ ਰਹੇ ਹਨ। ਹੋਰਨਾਂ ਸ਼ਹਿਰਾਂ ਵਿਚ ਵੀ ਬਹੁਤ ਸਾਰੀਆਂ ਨਾਮਵਰ ਸ਼ਖਸੀਅਤਾਂ ਆਪੋ-ਆਪਣੇ ਸ਼ਹਿਰਾਂ ਦੀਆਂ ਪ੍ਰਸ਼ਾਸਨਿਕ ਕਮੇਟੀਆਂ 'ਚ ਸ਼ਾਮਲ ਹਨ। ਸਾਡੇ ਲੋਕਾਂ ਵੱਲੋਂ ਇਥੋਂ ਦੇ ਵੱਖ-ਵੱਖ ਖੇਤਰਾਂ 'ਚ ਨਿਭਾਏ ਜਾ ਰਹੇ ਰੋਲ ਸਦਕਾ ਸਾਡੇ ਭਾਈਚਾਰੇ ਦਾ ਮਾਨ-ਸਨਮਾਨ ਲਗਾਤਾਰ ਵੱਧ ਰਿਹਾ ਹੈ। ਸਾਡੇ ਗੁਰੂਘਰਾਂ ਵੱਲੋਂ ਚੈਰਿਟੀ ਦੇ ਕੰਮਾਂ 'ਚ ਵੱਧ-ਚੜ੍ਹ ਕੇ ਹਿੱਸਾ ਲੈਣ ਦਾ ਵੀ ਇਥੋਂ ਦੀ ਗੋਰੀ ਵਸੋਂ ਉਪਰ ਚੰਗਾ ਪ੍ਰਭਾਵ ਪੈ ਰਿਹਾ ਹੈ। ਸੋ, ਸਮਾਜਿਕ, ਸੱਭਿਆਚਾਰਕ, ਰਾਜਸੀ ਤੇ ਹੋਰਨਾਂ ਖੇਤਰਾਂ 'ਚ ਪੰਜਾਬੀ ਭਾਈਚਾਰੇ ਨੇ ਆਪਣੀ ਚੰਗੀ ਪਛਾਣ ਬਣਾਈ ਹੈ ਅਤੇ ਸਾਨੂੰ ਆਪਣੀ ਪਛਾਣ ਦੇ ਸਾਰੇ ਚਿੰਨ੍ਹਾਂ ਨੂੰ ਸੰਭਾਲਣ ਪ੍ਰਤੀ ਸੁਚੇਤ ਹੋਣਾ ਚਾਹੀਦਾ ਹੈ। ਪੰਜਾਬੀ ਅਮਰੀਕਨ ਹੈਰੀਟੇਜ ਸੁਸਾਇਟੀ ਵੱਲੋਂ ਯੂਬਾ ਸਿਟੀ ਵਿਖੇ ਪੰਜਾਬੀ ਸੱਭਿਆਚਾਰ, ਸਮਾਜਿਕ, ਧਾਰਮਿਕ ਤੇ ਹੋਰ ਗਤੀਵਿਧੀਆਂ ਬਾਰੇ ਖੋਲ੍ਹੇ ਗਏ ਮਿਊਜ਼ੀਅਮ ਲਈ ਇਹ ਸੰਸਥਾ ਵਧਾਈ ਦੀ ਹੱਕਦਾਰ ਹੈ।

00

# ਵਿਦੇਸ਼ਾਂ ਵਿਚ ਵਿਸਾਖੀ ਦਾ ਤਿਉਹਾਰ

## ਅੰਕ 16, 12 ਤੋਂ 18 ਅਪ੍ਰੈਲ, 2012

ਵਿਸਾਖੀ ਦਾ ਤਿਉਹਾਰ ਸਿੱਖ ਜਗਤ ਲਈ ਬਹੁਤ ਵੱਡੀ ਇਤਿਹਾਸਕ ਮਹੱਤਤਾ ਵਾਲਾ ਤਿਉਹਾਰ ਹੈ। ਇਸ ਦਿਨ ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉਪਰ ਖਾਲਸੇ ਦੀ ਸਾਜਨਾ ਕੀਤੀ ਸੀ। ਪੰਜਾਬ ਅੰਦਰ ਭਾਵੇਂ ਵਿਸਾਖੀ ਦਾ ਤਿਉਹਾਰ ਹਾੜੀ ਦੀ ਫਸਲ ਦੇ ਪੱਕ ਕੇ ਤਿਆਰ ਹੋਣ ਨਾਲ ਵੀ ਸੰਬੰਧ ਰੱਖਦਾ ਹੈ। ਪਰ ਇਸ ਸਮੇਂ ਪੂਰੀ ਦੁਨੀਆਂ ਵਿਚ ਜਾ ਵਸੇ ਸਿੱਖਾਂ ਲਈ ਇਹ ਧਾਰਮਿਕ ਮਹੱਤਤਾ ਰੱਖਦਾ ਹੈ। ਇਸ ਸਮੇਂ ਦੁਨੀਆਂ ਵਿਚ ਕੋਈ ਵੀ ਅਜਿਹੀ ਜਗ੍ਹਾ ਨਹੀਂ, ਜਿਥੇ ਸਿੱਖ ਵੱਸਦੇ ਹੋਣ ਅਤੇ ਗੁਰੂ ਘਰ ਨਾ ਹੋਵੇ। ਅਮਰੀਕਾ ਤੇ ਕੈਨੇਡਾ ਵਿਚ ਵੀ ਵੱਡੀ ਗਿਣਤੀ ਸ਼ਹਿਰਾਂ-ਕਸਬਿਆਂ ਵਿਚ ਗੁਰੂਘਰ ਬਣੇ ਹੋਏ ਹਨ। ਵਿਸਾਖੀ ਦੇ ਤਿਉਹਾਰ 'ਤੇ ਇਨ੍ਹਾਂ ਗੁਰੂ ਘਰਾਂ ਵਿਚ ਵੱਡੀ ਪੱਧਰ 'ਤੇ ਵਿਸਾਖੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਕੈਲੀਫੋਰਨੀਆ ਵਿਚ ਪੁਰਾਣੇ ਤੇ ਇਤਿਹਾਸਕ ਗੁਰਦੁਆਰਾ ਸਟਾਕਟਨ ਅਤੇ ਗੁਰਦੁਆਰਾ ਸੈਲਮਾ ਵਿਖੇ ਵਿਸਾਖੀ ਦੇ ਤਿਉਹਾਰ ਮੌਕੇ ਵੱਡੇ ਨਗਰ ਕੀਰਤਨ ਕੱਢੇ ਜਾ ਰਹੇ ਹਨ। ਇਸੇ ਤਰ੍ਹਾਂ ਗੁਰਦੁਆਰਾ ਸਿੰਘ ਸਭਾ ਕਚਲਰਲ ਸੁਸਾਇਟੀ ਨਿਊਯਾਰਕ ਵੱਲੋਂ ਵੀ ਇਕ ਵਿਸ਼ਾਲ ਨਗਰ ਕੀਰਤਨ ਹਰ ਸਾਲ ਵਾਂਗ ਕੱਢਿਆ ਜਾ ਰਿਹਾ ਹੈ। ਇਸੇ ਤਰ੍ਹਾਂ ਨਾਲ ਵੈਨਕੂਵਰ, ਟੋਰਾਂਟੋ, ਐਡਮਿੰਟਨ, ਡੈਲਸ, ਸ਼ਿਕਾਗੋ, ਹਿਊਸਟਨ, ਇੰਡੀਅਨ ਐਪਲਸ ਆਦਿ ਇਲਾਕਿਆਂ ਵਿਚ ਵੀ ਇਸ ਮੌਕੇ ਭਾਰੀ ਦਿਵਾਨ ਸੱਜਦੇ ਹਨ। ਨਗਰ ਕੀਰਤਨ ਦਾ ਅਮਰੀਕਾ ਵਿਚ ਆਰੰਭ ਸਭ ਤੋਂ ਪਹਿਲਾਂ ਯੂਬਾ ਸਿਟੀ ਤੋਂ ਸ਼ੁਰੂ ਹੋਇਆ ਸੀ। ਇਥੇ ਗੁਰੂ ਨਾਨਕ ਦੇਵ ਜੀ **500** ਸਾਲਾ ਪ੍ਰਕਾਸ਼ ਦਿਵਸ ਉਪਰ **1969** ਵਿਚ ਨਗਰ ਕੀਰਤਨ ਕੱਢਿਆ ਗਿਆ ਸੀ। ਇਸ ਤੋਂ ਬਾਅਦ ਹਰ ਸਾਲ ਇਥੇ ਨਗਰ ਕੀਰਤਨ ਕੱਢਿਆ ਜਾਂਦਾ ਹੈ। ਇਨ੍ਹਾਂ ਨਗਰ ਕੀਰਤਨਾਂ ਵਿਚ ਦੂਰ-ਦੂਰ ਤੋਂ ਲੋਕ ਵੱਡੀ ਗਿਣਤੀ ਵਿਚ ਭਾਗ ਲੈਣ ਲਈ ਪੁੱਜਦੇ ਹਨ। ਇਕ ਪੱਖੋਂ ਦੇਖਿਆਂ ਵਿਸਾਖੀ ਮੇਲੇ ਵਿਦੇਸ਼ਾਂ ਵਿਚ ਪੰਜਾਬੀਆਂ ਦੇ ਆਪਸੀ ਮੇਲ-ਜੋਲ ਦਾ ਵੱਡਾ ਸਾਧਨ ਵੀ ਬਣਦੇ ਹਨ। ਯੂਬਾ ਸਿਟੀ ਦੇ ਵਿਸਾਖੀ ਮੇਲੇ ਮੌਕੇ ਲੋਕਾਂ ਦਾ ਬਹੁਤ ਵੱਡਾ ਇਕੱਠ ਕਰੀਬ ਤਿੰਨ ਦਿਨ ਲਈ ਲੱਗਦਾ ਹੈ, ਜਿਥੇ ਕੀਰਤਨ ਹੁੰਦੇ ਹਨ, ਕਥਾਵਾਚਕ ਗੁਰਬਾਣੀ ਦੀ ਕਥਾ ਕਰਦੇ ਹਨ ਅਤੇ ਅੰਤਲੇ ਦਿਨਾਂ ਵਿਚ ਜੈਕਾਰਿਆਂ ਦੀ ਗੂੰਜ ਨਾਲ ਨਗਰ ਕੀਰਤਨ ਕੱਢਿਆ ਜਾਂਦਾ ਹੈ, ਜੋ ਸਿੱਖਾਂ ਦੀ ਵੱਖਰੀ ਧਾਰਮਿਕ ਪਹਿਚਾਣ ਸਥਾਪਤ ਕਰਨ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ। ਵਿਸਾਖੀ ਦੇ ਤਿਉਹਾਰ ਮੌਕੇ ਹੋਣ ਵਾਲੇ ਅਜਿਹੇ ਸਮਾਗਮ ਸਾਡੀ ਨਵੀਂ ਪੀੜ੍ਹੀ ਨੂੰ ਵੀ ਆਪਣੇ ਵਿਰਸੇ ਅਤੇ ਇਤਿਹਾਸ ਨਾਲ ਜੋੜਨ ਦਾ ਵੱਡਾ ਸਾਧਨ ਬਣਦੇ ਹਨ। ਕੈਲੀਫੋਰਨੀਆ ਅਤੇ ਹੋਰਨਾਂ ਥਾਵਾਂ ਉਪਰ ਵਿਸਾਖੀ ਮੇਲੇ ਕਈ ਵਾਰ ਤਾਂ ਇਥੇ ਬੈਠਿਆਂ ਨੂੰ ਪੰਜਾਬ ਦੀ ਝਲਕ ਪੇਸ਼ ਕਰ ਜਾਂਦੇ ਹਨ। ਇਸ ਤਰ੍ਹਾਂ ਅਸੀਂ ਰਲ-ਮਿਲ ਕੇ ਆਪਣੇ ਪੁਰਾਤਨ ਸੱਭਿਆਚਾਰ ਨਾਲ ਜੁੜਨ ਦਾ ਮੌਕਾ ਵੀ ਹਾਸਲ ਕਰਦੇ ਹਾਂ ਅਤੇ ਸਾਡੇ ਮਨਾਂ ਨੂੰ ਇਕ ਸਕੂਨ ਵੀ ਮਿਲਦਾ ਹੈ ਕਿ ਵਿਦੇਸ਼ੀ ਧਰਤੀ ਉਪਰ ਰਹਿੰਦਿਆਂ ਵੀ ਅਸੀਂ ਆਪਣੇ ਸੰਸਕਾਰਾਂ ਅਤੇ ਵਿਰਸੇ ਨਾਲ ਮਾਨਸਿਕ ਤੌਰ 'ਤੇ ਜੁੜੇ ਹੋਏ ਹਾਂ।

ਵਿਦੇਸ਼ਾਂ ਵਿਚ ਹੱਡ-ਭੰਨਵੀਂ ਮਿਹਨਤ ਕਰਦਿਆਂ, ਵੱਖਰੇ ਵਾਤਾਵਰਣ ਅਤੇ ਜਲਵਾਯੂ ਤੇ ਭਾਸ਼ਾਈ ਅਤੇ ਸੱਭਿਆਚਾਰ ਵੱਖਰੇਵਿਆਂ ਭਰੇ ਸਮਾਜ ਵਿਚ ਵਿਚਰਦਿਆਂ ਕਿਸੇ ਵੀ ਕੌਮ ਲਈ ਆਪਣੀ ਵੱਖਰੀ ਸ਼ਨਾਖਤ ਕਾਇਮ ਰੱਖਣਾ ਬੜੀ ਵੱਡੀ ਚੁਣੌਤੀ ਹੁੰਦੀ ਹੈ। ਪਰ ਸਾਡੇ ਲੋਕਾਂ ਨੇ ਇਸ ਮਾਮਲੇ ਵਿਚ ਵੱਡੀ ਸਫਲਤਾ ਹਾਸਲ ਕੀਤੀ ਹੈ। ਅਸੀਂ ਇਨ੍ਹਾਂ ਸਫਲਤਾਵਾਂ ਉਪਰ ਮਾਣ ਵੀ ਮਹਿਸੂਸ ਕਰ ਸਕਦੇ ਹਾਂ। ਇਕ ਸਦੀ ਦੇ ਪ੍ਰਵਾਸ ਦੌਰਾਨ ਹੀ ਸਿੱਖਾਂ ਨੇ ਕੈਲੀਫੋਰਨੀਆ ਦੀ ਧਰਤੀ ਉਪਰ ਆਪਣੀ ਗੂੜ੍ਹੀ ਛਾਪ ਛੱਡੀ ਹੈ। ਜੇ ਅੱਜ ਵਿਸਾਖੀ ਦੇ ਤਿਉਹਾਰ ਉਪਰ ਸਭ ਥਾਈਂ ਕੇਸਰੀ ਨਿਸ਼ਾਨ ਝੁੱਲਦੇ ਹਨ ਤਾਂ ਇਸ ਧਰਤੀ ਉਪਰ ਸਾਡੀ ਕੌਮ ਵੱਲੋਂ ਪਾਈਆਂ ਵਿਲੱਖਣ ਅਤੇ ਸਫਲ ਪੈੜਾਂ ਦੀ ਬਦੌਲਤ ਹੀ ਹੈ। ਅੱਜ ਵੀ ਸਮੁੱਚੇ ਪੰਜਾਬੀਆਂ ਲਈ ਇਸ ਪੱਖੋਂ ਬੇਹੱਦ ਸੁਚੇਤ ਹੋ ਕੇ ਚੱਲਣ ਦੀ ਜ਼ਰੂਰਤ ਹੈ ਕਿ ਬੇਗਾਨੀਆਂ ਧਰਤੀਆਂ ਉਪਰ ਵਿਚਰਦਿਆਂ ਕਦੇ ਵੀ ਨਵੇਂ ਝਮੇਲਿਆਂ ਅਤੇ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। **9/11** ਦੀ ਘਟਨਾ ਇਸੇ ਤਰ੍ਹਾਂ ਦਾ ਵਾਅ-ਵਰੋਲਾ ਬਣ ਕੇ ਆਈ ਸੀ ਅਤੇ ਇਸ ਨੇ ਸਿੱਖਾਂ ਦੀ ਪਛਾਣ ਦਾ ਵੱਡਾ ਮਸਲਾ ਉਭਾਰਿਆ ਸੀ। ਇਸ ਮਾਮਲੇ ਵਿਚ ਸਾਡੀ ਕੌਮ ਦਾ ਕੰਮ ਕਾਫੀ ਤਸੱਲੀਬਖਸ਼ ਕਿਹਾ ਜਾ ਸਕਦਾ ਹੈ ਕਿਉਂਕਿ ਅਸੀਂ ਸੁਚੇਤ ਹੋ ਕੇ ਆਪਣੀ ਸ਼ਨਾਖਤ ਬਾਰੇ ਪੈਦਾ ਹੋਈਆਂ ਗਲਤ-ਫਹਿਮੀਆਂ ਨੂੰ ਦੂਰ ਕਰਨ ਵਿਚ ਕਾਫੀ ਹੱਦ ਤੱਕ ਸਫਲ ਰਹੇ ਹਾਂ ਪਰ ਇਹ ਕੰਮ ਅਜੇ ਹੋਰ ਵੀ ਲਗਾਤਾਰ ਜਾਰੀ ਰੱਖਣ ਵਾਲਾ ਹੈ। ਵਿਸਾਖੀ ਦੀ ਇਤਿਹਾਸਕ ਮਹੱਤਤਾ ਵੀ ਸਿੱਖਾਂ ਦੀ ਵੱਖਰੀ ਪਛਾਣ ਨਾਲ ਜੁੜੀ ਹੋਈ ਹੈ। ਇਹ ਇਤਿਹਾਸਕ ਮਹੱਤਤਾ ਸਾਨੂੰ ਆਪਣੀ ਨਿਆਰੀ ਤੇ ਵਿਲੱਖਣ ਪਛਾਣ ਨੂੰ ਕਾਇਮ ਰੱਖਣ ਅਤੇ ਹੋਰਨਾਂ ਲੋਕਾਂ ਤੱਕ ਪਹੁੰਚਾਉਣ ਦਾ ਕਾਰਜ ਮਿੱਥਦੀ ਹੈ। ਸਾਨੂੰ ਇਹ ਕਾਰਜ ਪੂਰਾ ਕਰਨ ਲਈ ਸਾਨੂੰ ਲਗਾਤਾਰ ਅਜਿਹੀਆਂ ਸਰਗਰਮੀਆਂ ਅਤੇ ਕਾਰਜ ਕਰਨੇ ਜਾਰੀ ਰੱਖਣੇ ਚਾਹੀਦੇ ਹਨ, ਜਿਹੜੇ ਸਾਡੀ ਵਿਲੱਖਣ ਪਛਾਣ ਨੂੰ ਵੱਖ-ਵੱਖ ਕੌਮਾਂ ਅਤੇ ਨਸਲਾਂ ਦੇ ਲੋਕਾਂ ਵਿਚ ਸਪੱਸ਼ਟ ਕਰਨ ਦਾ ਸਾਧਨ ਬਣਨ ਅਤੇ ਅਸੀਂ ਆਪਣੇ ਬਾਰੇ ਭਰਮ-ਭੁਲੇਖਿਆਂ ਨੂੰ ਦੂਰ ਕਰ ਸਕੀਏ।

**00**

# ਅਨੰਦ ਮੈਰਿਜ ਐਕਟ ਨੂੰ ਪ੍ਰਵਾਨਗੀ; ਸਿੱਖਾਂ ਦੀ ਇਤਿਹਾਸਕ ਸਫਲਤਾ

### ਅੰਕ 17, 19 ਤੋਂ 25 ਅਪ੍ਰੈਲ, 2012

ਭਾਰਤ ਸਰਕਾਰ ਵੱਲੋਂ ਸਿੱਖ ਧਰਮ ਦੇ ਅਕੀਦੇ ਅਤੇ ਰੀਤੀ-ਰਿਵਾਜ਼ ਅਨੁਸਾਰ ਕੀਤੇ ਵਿਆਹਾਂ ਨੂੰ ਦਾਖਲ ਕਰਵਾਉਣ ਲਈ ਆਨੰਦ ਮੈਰਿਜ ਐਕਟ ਨੂੰ ਦਿੱਤੀ ਪ੍ਰਵਾਨਗੀ ਸਿੱਖਾਂ ਦੀ ਇਕ ਵੱਡੀ ਇਤਿਹਾਸਕ ਜਿੱਤ ਹੈ। ਖਾਸ ਕਰ ਵਿਦੇਸ਼ਾਂ ਵਿਚ ਵਸੇ 60 ਲੱਖ ਤੋਂ ਵਧੇਰੇ ਸਿੱਖਾਂ ਲਈ ਤਾਂ ਇਹ ਹੋਰ ਵੀ ਵਧੇਰੇ ਵੱਡੀ ਸਫਲਤਾ ਹੈ। ਕਿਉਂਕਿ ਭਾਰਤ ਅੰਦਰ ਸਿੱਖੀ ਅਕੀਦੇ ਅਨੁਸਾਰ ਕੀਤੇ ਗਏ ਵਿਆਹਾਂ ਨੂੰ ਸਿੱਖ ਧਾਰਮਿਕ ਕਾਨੂੰਨ ਅਧੀਨ ਹੀ ਦਰਜ ਹੋਣ ਦੀ ਕਾਨੂੰਨੀ ਵਿਵਸਥਾ ਨਾਲ ਉਨ੍ਹਾਂ ਦੇ ਵਿਦੇਸ਼ੀ ਸਰਕਾਰਾਂ ਨਾਲ ਪਹਿਲਾਂ ਹੁੰਦੇ ਬਹੁਤ ਸਾਰੇ ਝਮੇਲੇ ਹੁਣ ਖ਼ਤਮ ਹੋ ਜਾਣਗੇ।

ਸਿੱਖ ਧਰਮ 'ਚ ਵਿਸ਼ਵਾਸ ਰੱਖਦ ਵਾਲਿਆਂ ਦੇ ਵਿਆਹ ਕਾਨੂੰਨ ਅਨੁਸਾਰ ਦਰਜ ਕਰਨ ਦੇ 1909 'ਚ ਅੰਗਰੇਜ਼ਾਂ ਨੇ ਆਨੰਦ ਮੈਰਿਜ ਐਕਟ 1909 ਬਣਾਇਆ ਸੀ। ਪਰ ਦੇਸ਼ ਆਜ਼ਾਦ ਹੁੰਦਿਆਂ ਹੀ ਇਸ ਕਾਨੂੰਨ ਦੀ ਕਾਨੂੰਨੀ ਮਾਨਤਾ ਰੱਦ ਕਰ ਦਿੱਤੀ ਗਈ ਅਤੇ ਸਿੱਖਾਂ ਦੇ ਸਾਰੇ ਵਿਆਹ ਵੀ ਹਿੰਦੂ ਮੈਰਿਜ ਐਕਟ 1956 ਅਧੀਨ ਦਰਜ ਕਰਵਾਉਣ ਦੀ ਵਿਵਸਥਾ ਕਾਇਮ ਕਰ ਦਿੱਤੀ ਗਈ।

ਭਾਰਤ ਦੀ ਕੇਂਦਰੀ ਵਜ਼ਾਰਤ ਵੱਲੋਂ 64 ਸਾਲ ਬਾਅਦ ਮੁੜ ਸਿੱਖਾਂ ਦੇ ਵਿਆਹ ਅਨੰਦ ਵਿਆਹ ਕਾਨੂੰਨ ਤਹਿਤ ਦਰਜ ਕੀਤੇ ਜਾਣ ਦੀ ਦਿੱਤੀ ਪ੍ਰਵਾਨਗੀ ਸਿੱਖ ਭਾਈਚਾਰੇ ਲਈ ਵੱਡੀ ਇਤਿਹਾਸਕ ਪ੍ਰਾਪਤੀ ਹੈ ਤੇ ਸਿੱਖਾਂ ਦੀ ਵੱਖਰੀ ਪਛਾਣ ਤੇ ਸ਼ਨਾਖਤ ਨੂੰ ਸੰਵਿਧਾਨਕ ਮਾਨਤਾ ਦਿਵਾਏ ਜਾਣ ਦਾ ਵੱਡਾ ਕਦਮ ਹੈ।

ਸਿੱਖਾਂ ਦੇ ਵਿਆਹ ਉਨ੍ਹਾਂ ਦੇ ਆਪਣੇ ਵਿਆਹ ਕਾਨੂੰਨ ਦੀ ਥਾਂ ਹਿੰਦੂ ਮੈਰਿਜ ਐਕਟ ਹੇਠ ਦਰਜ ਹੋਣ ਨਾਲ ਦੋ ਤਰ੍ਹਾਂ ਦੀਆਂ ਵੱਡੀਆਂ-ਵੱਡੀਆਂ ਸਮੱਸਿਆਵਾਂ ਪੈਦਾ ਹੋ ਰਹੀਆਂ ਸਨ। ਪਹਿਲੀ ਤਾਂ ਇਹ ਸੀ ਕਿ ਵਿਦੇਸ਼ਾਂ ਵਿਚ ਆ ਵਸਿਆ ਕੋਈ ਵੀ ਸਿੱਖ ਪਰਿਵਾਰ ਇਥੇ ਆਪਣੇ ਪਾਸਪੋਰਟ ਅਤੇ ਹੋਰ ਕਾਗਜ਼ਾਤ ਉਪਰ ਆਪਣਾ ਧਰਮ ਸਿੱਖ ਦਰਜ ਕਰਵਾਉਂਦਾ ਹੈ ਪਰ ਜਦ ਉਹ ਆਪਣੇ ਕਿਸੇ ਬੱਚੇ ਦਾ ਵਿਆਹ ਭਾਰਤ ਜਾ ਕੇ ਕਰਦਾ ਸੀ ਤਾਂ ਉਥੇ ਉਸ ਦੇ ਪਰਿਵਾਰਕ ਮੈਂਬਰ ਦਾ ਵਿਆਹ ਹਿੰਦੂ ਕਾਨੂੰਨ ਅਧੀਨ ਦਰਜ ਕੀਤਾ ਜਾਂਦਾ ਸੀ। ਇਸ ਤਰ੍ਹਾਂ ਇਕ ਪਾਸੇ ਹੋਰ ਕਾਗਜ਼ਾਤ ਵਿਚ ਉਸ ਵਿਅਕਤੀ ਦੀ ਧਰਮ ਸਿੱਖ ਹੋਣ ਪਰ ਵਿਆਹ ਕਾਰਡ ਉਪਰ ਹਿੰਦੂ ਲਿਖੇ ਹੋਣ ਕਾਰਨ ਬਹੁਤੀ ਵਾਰੀ ਭਾਰਤ ਤੋਂ ਵਿਆਹੇ ਮੁੰਡੇ-ਕੁੜੀਆਂ ਬਾਹਰਲੇ ਮੁਲਕਾਂ 'ਚ ਆਉਣ ਲਈ ਕਾਗਜ਼ਾਤ ਤਿਆਰ ਕਰਨ ਸਮੇਂ ਵੱਡੇ ਝਮੇਲੇ ਖੜ੍ਹੇ ਹੋ ਜਾਂਦੇ ਸਨ ਅਤੇ ਇਨ੍ਹਾਂ ਨੂੰ ਦੂਰ ਕਰਨ ਲਈ ਹੀ ਕਈ-ਕਈ ਸਾਲ ਲੰਘ ਜਾਂਦੇ ਸਨ। ਲੋਕਾਂ ਨੂੰ ਬੇਵਜ੍ਹਾ ਭਾਰੀ ਮਾਨਸਿਕ ਸੰਤਾਪ ਅਤੇ ਆਰਥਿਕ ਹਾਨੀ ਝੱਲਣੀ ਪੈਂਦੀ ਸੀ। ਦੂਜੀ ਵੱਡੀ ਗੱਲ ਇਹ ਸੀ ਕਿ ਕਿਸੇ ਇਕ ਧਾਰਮਿਕ ਭਾਈਚਾਰੇ ਨੂੰ ਕਿਸੇ ਦੂਜੇ ਧਾਰਮਿਕ ਭਾਈਚਾਰੇ ਦੇ ਕਾਨੂੰਨ ਹੇਠ ਵਿਆਹ ਦਰਜ ਕਰਾਉਣ ਦੀ ਕਾਨੂੰਨੀ ਮਜਬੂਰੀ ਕਿਧਰੇ ਹੋਰ ਨਹੀਂ ਹੈ।

ਸਿੱਖ ਜਦ ਹਿੰਦੂ ਮੈਰਿਜ ਐਕਟ ਅਧੀਨ ਵਿਆਹ ਦਰਜ ਕਰਵਾਉਂਦੇ ਹਨ ਤਾਂ ਕਾਨੂੰਨੀ ਤੌਰ 'ਤੇ ਉਸ ਸਮੇਂ ਉਹ 'ਹਿੰਦੂ' ਹੋਣ ਦਾ ਸਬੂਤ ਕਰ ਰਹੇ ਹੁੰਦੇ ਹਨ। ਜਿਹਨੀ ਤੌਰ 'ਤੇ ਇਹ ਧਰਮ ਪਰਿਵਰਤਨ ਵਾਲੀ ਗੱਲ ਬਣ ਜਾਂਦੀ ਹੈ। ਸਿੱਖ ਸਮਾਜ ਵੱਲੋਂ ਮੁੱਢ ਤੋਂ ਹੀ ਇਸ ਗੱਲ ਨੂੰ ਆਪਣੇ ਧਰਮ ਦੀ ਵੱਖਰੀ ਸ਼ਨਾਖਤ ਅਤੇ ਨਿਆਰੇਪਨ ਉਪਰ ਇਕ ਵੱਡਾ ਹਮਲਾ ਸਮਝਿਆ ਜਾਂਦਾ ਰਿਹਾ ਹੈ। ਹੁਣ ਤੱਕ ਪੰਜਾਬ ਅੰਦਰ ਸਿੱਖਾਂ ਵੱਲੋਂ ਜਿੰਨੇ ਵੀ ਮੋਰਚੇ ਲੱਗਦੇ ਰਹੇ ਹਨ ਅਤੇ ਸੰਘਰਸ਼ ਚੱਲਦੇ ਆਏ ਹਨ, ਉਨ੍ਹਾਂ ਵਿਚ ਆਨੰਦ ਮੈਰਿਜ ਐਕਟ ਅਨੁਸਾਰ ਸਿੱਖਾਂ ਦੇ ਵਿਆਹ ਦਰਜ ਹੋਣ ਦੀ ਵਿਵਸਥਾ ਦੀ ਮੰਗ ਉਚੇਚੇ ਤੌਰ 'ਤੇ ਪਾਈ ਜਾਂਦੀ ਰਹੀ ਹੈ। ਵਿਦੇਸ਼ਾਂ ਅੰਦਰ ਵੀ ਵੱਖ-ਵੱਖ ਮੌਕਿਆਂ ਉਪਰ ਸਿੱਖ ਸੰਗਠਨਾਂ ਵੱਲੋਂ ਇਹ ਮੰਗ ਕੀਤੀ ਜਾਂਦੀ ਰਹੀ ਹੈ ਕਿ ਜਦ ਉਨ੍ਹਾਂ ਦਾ ਧਰਮ ਵੱਖਰਾ ਹੈ, ਵੱਖ ਪਛਾਣ ਹੈ ਤਾਂ ਫਿਰ ਉਨ੍ਹਾਂ ਦੀਆਂ ਵਿਆਹ ਰਸਮਾਂ ਨੂੰ ਹਿੰਦੂ ਕਾਨੂੰਨੀ ਬੁਰਕਾ ਕਿਉਂ ਪੁਆਇਆ ਜਾਂਦਾ ਹੈ। ਸਿੱਖਾਂ ਵਿਚ ਅਜਿਹੇ ਵਰਤਾਅ ਵਿਚੋਂ ਵਿਤਕਰੇ ਦੀ ਭਾਵਨਾ ਉਤਪੰਨ ਹੁੰਦੀ ਰਹੀ ਹੈ। ਸਿੱਖ ਸਮਾਜ ਵਾਰ-ਵਾਰ ਕਹਿੰਦਾ ਰਿਹਾ ਹੈ ਕਿ ਉਨ੍ਹਾਂ ਨੂੰ ਕਿਸੇ ਹੋਰ ਧਰਮ ਨਾਲ ਬੰਨਣ ਦੀ ਜ਼ਿੱਦ ਕਿਉਂ ਕੀਤੀ ਜਾਂਦੀ ਹੈ। ਦਰਅਸਲ **1947** ਵਿਚ ਸੰਵਿਧਾਨ ਘਾੜਿਆਂ ਵੱਲੋਂ ਬਣਾਏ ਸੰਵਿਧਾਨ ਦੀ ਧਾਰਾ **25** ਵਿਚ ਸਿੱਖਾਂ ਨੂੰ ਵੱਖਰਾ ਧਾਰਮਿਕ ਭਾਈਚਾਰਾ ਸਮਝਣ ਦੀ ਬਜਾਏ ਹਿੰਦੂ ਸਮਾਜ ਦਾ ਹੀ ਇਕ ਅੰਗ ਆਖਿਆ ਗਿਆ ਹੈ। ਇਸੇ ਗੱਲ ਵਿਚੋਂ ਹੀ ਉਨ੍ਹਾਂ ਲਈ ਵੱਖਰੇ ਵਿਆਹ ਕਾਨੂੰਨ ਦੀ ਗੱਲ ਵੀ ਰੱਦ ਕੀਤੀ ਜਾਂਦੀ ਰਹੀ ਹੈ। ਸੰਵਿਧਾਨ ਦੀ ਧਾਰਾ **25** ਵਿਚ ਸਿੱਖਾਂ ਨੂੰ ਹਿੰਦੂ ਸਮਾਜ ਦਾ ਅੰਗ ਮੰਨੇ ਜਾਣ ਖਿਲਾਫ ਵੀ ਸਿੱਖ ਸਮਾਜ ਵੱਲੋਂ ਹਮੇਸ਼ਾ ਤਿੱਖੇ ਵਿਰੋਧ ਅਤੇ ਸੰਘਰਸ਼ ਹੁੰਦ ਆਏ ਹਨ।

ਦੁਨੀਆ ਵਿਚ ਹੀ ਨਹੀਂ, ਸਗੋਂ ਭਾਰਤ ਵਿਚ ਵੀ ਵੱਖ-ਵੱਖ ਧਰਮਾਂ ਦੇ ਲੋਕਾਂ ਦੇ ਵਿਆਹ ਕਾਨੂੰਨੀ ਤੌਰ 'ਤੇ ਦਰਜ ਕਰਵਾਉਣ ਲਈ ਵੱਖਰੇ-ਵੱਖਰੇ ਕਾਨੂੰਨ ਬਣੇ ਹੋਏ ਹਨ। ਹਿੰਦੂਆਂ, ਮੁਸਲਮਾਨਾਂ ਅਤੇ ਪਾਰਸੀਆਂ ਆਦਿ ਲਈ ਵੱਖਰੇ-ਵੱਖਰੇ ਵਿਆਹ ਕਾਨੂੰਨ ਹਨ ਪਰ ਸਿਰਫ਼ ਸਿੱਖਾਂ ਨੂੰ ਹੀ ਅਜਿਹੇ ਕਾਨੂੰਨ ਤੋਂ ਵਾਂਝਾ ਕੀਤਾ ਗਿਆ ਸੀ। ਹੁਣ **64** ਸਾਲ ਬਾਅਦ ਆਖਿਰ ਕੇਂਦਰ ਸਰਕਾਰ ਨੂੰ ਇਸ ਗੱਲ ਦਾ ਅਹਿਸਾਸ ਹੋਇਆ ਹੈ ਕਿ ਸਿੱਖਾਂ ਲਈ ਵੱਖਰਾ ਵਿਆਹ ਕਾਨੂੰਨ ਨਾ ਬਣਾ ਕੇ ਵਾਕਈ ਹੀ ਗਲਤੀ ਕੀਤੀ ਗਈ ਸੀ। ਭਾਰਤ ਦੀ ਕੇਂਦਰ ਸਰਕਾਰ ਨੇ ਹੁਣ ਆਨੰਦ ਮੈਰਿਜ ਐਕਟ ਨੂੰ ਸੋਧ ਤਹਿਤ ਮੁੜ ਪ੍ਰਵਾਨਗੀ ਦੇਣ ਦਾ ਫੈਸਲਾ ਕਰ ਦਿੱਤਾ ਹੈ ਅਤੇ ਆਉਂਦੇ ਪਾਰਲੀਮੈਂਟ ਸੈਸ਼ਨ ਵਿਚ ਇਸ ਨੂੰ ਕਾਨੂੰਨ ਦਾ ਰੂਪ ਦੇ ਦਿੱਤਾ ਜਾਵੇਗਾ। **1909** ਦੇ ਆਨੰਦ ਮੈਰਿਜ ਐਕਟ ਵਿਚ ਲਾਵਾਂ ਰਾਹੀਂ ਹੋਏ ਵਿਆਹ ਦੀ ਕਾਨੂੰਨੀ ਮਾਨਤਾ ਤਾਂ ਕੀਤੀ ਗਈ ਸੀ ਪਰ ਅਜਿਹੇ ਵਿਆਹਾਂ ਨੂੰ ਕਾਨੂੰਨੀ ਤੌਰ 'ਤੇ ਦਰਜ ਕਰਵਾਉਣ ਦੀ ਮੱਦ ਇਸ ਐਕਟ ਵਿਚ ਸ਼ਾਮਲ ਨਹੀਂ ਸੀ। ਇਸ ਕਰਕੇ ਹੁਣ ਪ੍ਰਵਾਨ ਕੀਤੇ ਗਏ ਐਕਟ ਦੇ ਖਰੜੇ ਵਿਚ ਸੋਧ ਕਰਕੇ ਇਹ ਮੱਦ ਦਰਜ ਕੀਤੀ ਗਈ ਹੈ। ਵਿਦੇਸ਼ਾਂ ਵਾਂਗ ਭਾਰਤ ਵਿਚ ਵੀ **2006** ਤੋਂ ਵਿਆਹ ਦਰਜ ਕਰਵਾਉਣ ਨੂੰ ਲਾਜ਼ਮੀ ਕਰਾਰ ਦੇ ਦਿੱਤਾ ਹੈ। ਇਸ ਕਰਕੇ ਕਾਨੂੰਨੀ ਤੌਰ 'ਤੇ ਵਿਆਹ ਦਰਜ ਕਰਵਾਉਣਾ ਹੁਣ ਹਰ ਵਿਅਕਤੀ ਦਾ ਫਰਜ਼ ਅਤੇ ਜ਼ਿੰਮੇਵਾਰੀ ਬਣ ਗਿਆ ਹੈ। ਖਾਸ ਕਰ ਜਦ ਕਿਸੇ ਪਰਿਵਾਰ ਦੇ ਮੈਂਬਰ ਨੇ ਵਿਆਹ ਕਰਵਾਉਣ ਬਾਅਦ ਬਾਹਰਲੇ ਮੁਲਕ ਵਿਚ ਆਉਣਾ ਹੈ ਤਾਂ ਉਸ ਨੂੰ ਆਪਣੇ ਵਿਆਹ

ਦੀ ਕਾਨੂੰਨੀ ਤਸਦੀਕ ਜ਼ਿਲ੍ਹਾ ਪ੍ਰਸ਼ਾਸਨ ਤੋਂ ਕਰਵਾ ਕੇ ਦੇਣੀ ਪਵੇਗੀ। ਵਿਦੇਸ਼ੀ ਸਿੱਖਾਂ ਲਈ ਸਿੱਖਾਂ ਦੇ ਵੱਖਰੇ ਵਿਆਹ ਕਾਨੂੰਨ ਦੀ ਅਣਹੋਂਦ ਕਾਰਨ ਇਹ ਆਪਣੇ ਆਪ ਵਿਚ ਹੀ ਇਕ ਵੱਡੀ ਸਮੱਸਿਆ ਸੀ, ਜਿਸ ਦਾ ਹੁਣ ਹੱਲ ਹੋ ਗਿਆ ਹੈ।

**00**

# ਅਲਬਰਟਾ 'ਚ ਪੰਜਾਬੀ ਵਿਧਾਇਕਾਂ ਦੀ ਜਿੱਤ ਤੋਂ ਅਮਰੀਕੀ ਪੰਜਾਬੀ ਵੀ ਸਬਕ ਲੈਣ

### ਅੰਕ 18, 26 ਅਪ੍ਰੈਲ ਤੋਂ 02 ਮਈ, 2012

ਕੈਨੇਡਾ ਦੀ ਧਰਤੀ ਉਪਰ ਪੰਜਾਬੀਆਂ ਨੂੰ ਪੈਰ ਪਾਇਆਂ ਵੀ ਲਗਭਗ ਓਨਾ ਕੁ ਹੀ ਸਮਾਂ ਹੋਇਆ ਹੈ, ਜਿੰਨਾ ਅਮਰੀਕਾ ਵਿਚ। ਪਰ ਕੈਨੇਡਾ 'ਚ ਪੰਜਾਬੀਆਂ ਦੀਆਂ ਪ੍ਰਾਪਤੀਆਂ ਬਹੁਤ ਵੱਡੀਆਂ ਹਨ। ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ, ਓਂਟਾਰੀਓ ਅਤੇ ਅਲਬਰਟਾ ਸੂਬੇ ਵਿਚ ਤਾਂ ਪੰਜਾਬੀਆਂ ਨੇ ਸੂਬਾਈ ਅਤੇ ਫੈਡਰਲ ਸਰਕਾਰਾਂ 'ਚ ਬੜਾ ਅਹਿਮ ਰੋਲ ਅਦਾ ਕਰਨਾ ਸ਼ੁਰੂ ਕੀਤਾ ਹੈ। ਕੈਨੇਡਾ ਦੀ ਫੈਡਰਲ ਸਰਕਾਰ 'ਚ ਉਜਲ ਸਿੰਘ ਦੋਸਾਂਝ, ਹਰਬ ਧਾਲੀਵਾਲ ਤੋਂ ਇਲਾਵਾ ਗੁਰਬਖਸ਼ ਸਿੰਘ ਮੱਲ੍ਹੀ, ਨਰਿੰਦਰ ਕੌਰ (ਨੀਨਾ) ਗਰੇਵਾਲ ਸਮੇਤ ਅਨੇਕਾਂ ਪੰਜਾਬੀ ਆਗੂ ਅਹਿਮ ਅਹੁਦਿਆਂ ਉਪਰ ਸੇਵਾ ਨਿਭਾਅ ਚੁੱਕੇ ਹਨ। ਹੁਣ ਵੀ ਕਈ ਮੰਤਰੀ ਅਤੇ ਪਾਰਲੀਮੈਂਟ ਮੈਂਬਰ ਬਣੇ ਹੋਏ ਹਨ। ਬ੍ਰਿਟਿਸ਼ ਕੋਲੰਬੀਆ ਅਤੇ ਓਂਟਾਰੀਓ 'ਚ ਪਿਛਲੇ ਡੇਢ ਦਹਾਕੇ ਤੋਂ ਪੰਜਾਬੀ ਮੈਂਬਰਾਂ ਅਤੇ ਵਜ਼ੀਰ ਬਣਨ ਦਾ ਸਿਲਸਿਲਾ ਆਰੰਭ ਹੋ ਗਿਆ ਹੈ। ਹੁਣੇ ਹੋਈਆਂ ਅਲਬਰਟਾ ਦੀਆਂ ਚੋਣਾਂ 'ਚ ਵੀ ਭਾਵੇਂ ਪੰਜਾਬੀ ਉਮੀਦਵਾਰ ਤਾਂ ਕਾਫੀ ਗਿਣਤੀ ਵਿਚ ਸਨ। ਪਰ ਇਨ੍ਹਾਂ ਵਿਚੋਂ 5 ਵਿਧਾਇਕ ਦੂਜੀ ਵਾਰ ਜੇਤੂ ਹੋਣ 'ਚ ਸਫਲ ਰਹੇ ਹਨ। ਪੰਜਾਂ ਵਿਚੋਂ ਚਾਰ ਵਿਧਾਇਕ ਚੜ੍ਹਦੇ ਅਤੇ ਇਕ ਵਿਧਾਇਕ ਲਹਿੰਦੇ ਪੰਜਾਬ ਨਾਲ ਸੰਬੰਧ ਰੱਖਣ ਵਾਲਾ ਹੈ। ਕੈਨੇਡਾ ਦੀ ਰਾਜਨੀਤੀ ਵਿਚ ਪੰਜਾਬੀਆਂ ਦਾ ਸਥਾਨ ਬੜੀ ਅਹਿਮ ਭੂਮਿਕਾ ਨਿਭਾਉਣ ਵਾਲਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੇ ਲੋਕਾਂ ਵੱਲੋਂ ਹੱਡ ਭੰਨਵੀਂ ਮਿਹਨਤ ਨਾਲ ਆਪਣੇ ਕਾਰੋਬਾਰ ਸਥਾਪਤ ਕਰਨ ਤੋਂ ਬਾਅਦ ਪੰਜਾਬੀਆਂ ਨੇ ਹੁਣ ਸਮਾਜਿਕ, ਰਾਜਸੀ ਤੇ ਧਾਰਮਿਕ ਖੇਤਰ ਵਿਚ ਆਪਣੀ ਪਛਾਣ ਕਾਇਮ ਕਰਨ ਅਤੇ ਆਪਣੀ ਹੋਂਦ ਸਥਾਪਿਤ ਕਰਨ ਵਿਚ ਵੱਡੀਆਂ ਪ੍ਰਾਪਤੀਆਂ ਹਾਸਲ ਕੀਤੀਆਂ ਹਨ। ਕਿਸੇ ਵੀ ਸਮਾਜ ਵਿਚ ਜੇ ਕਿਸੇ ਭਾਈਚਾਰੇ ਜਾਂ ਵਰਗ ਨੇ ਅੱਗੇ ਵਧਣਾ ਹੈ ਤਾਂ ਉਸ ਲਈ ਇਹ ਲਾਜ਼ਮੀ ਹੁੰਦਾ ਹੈ ਕਿ ਉਹ ਰਾਜਸੀ ਖੇਤਰ ਵਿਚ ਵੀ ਆਪਣੇ ਪੈਰ ਪਸਾਰੇ। ਕਿਉਂਕਿ ਜੇਕਰ ਕਿਸੇ ਸੂਬੇ ਜਾਂ ਦੇਸ਼ ਦੀਆਂ ਨੀਤੀਆਂ ਘੜਨ ਅਤੇ ਅਹਿਮ ਫੈਸਲੇ ਲੈਣ ਵਾਲੀਆਂ ਕਮੇਟੀਆਂ ਜਾਂ ਸੰਸਥਾਵਾਂ ਵਿਚ ਕਿਸੇ ਭਾਈਚਾਰੇ ਨਾਲ ਸੰਬੰਧਤ ਪਿਛੋਕੜ ਵਾਲੇ ਲੋਕ ਨਹੀਂ ਸ਼ਾਮਲ ਹੋਣਗੇ ਤਾਂ ਕਈ ਵਾਰ ਅਜਿਹੇ ਭਾਈਚਾਰੇ ਦੀਆਂ ਭਾਵਨਾਵਾਂ ਅਤੇ ਉਨ੍ਹਾਂ ਦੀ ਨੁਮਾਇੰਦਗੀ ਨਹੀਂ ਹੁੰਦੀ। ਇਸ ਤਰ੍ਹਾਂ ਹੋਣ ਨਾਲ ਇਹ ਭਾਈਚਾਰੇ ਆਪਣੇ ਹੱਕਾਂ ਤੋਂ ਵਾਂਝੇ ਰਹਿ ਜਾਂਦੇ ਹਨ। ਕੈਨੇਡਾ ਦੀ ਪਾਰਲੀਮੈਂਟ ਅਤੇ ਉਥੋਂ ਦੇ ਵੱਖ-ਵੱਖ ਸੂਬਿਆਂ ਵਿਚ ਪੰਜਾਬੀਆਂ ਦੀ ਗਿਣਤੀ ਤਸੱਲੀਬਖਸ਼ ਹੈ। ਇਹੀ ਕਾਰਨ ਹੈ ਕਿ ਉਥੇ ਹੁਣ ਉਪਰਲੀਆਂ ਕਮੇਟੀਆਂ, ਵਿਧਾਨ ਸਭਾ ਜਾਂ ਪਾਰਲੀਮੈਂਟ 'ਚ ਕਦੇ ਵੀ ਅਜਿਹਾ ਮਸਲਾ ਨਹੀਂ ਉਠਦਾ ਜਾਂ ਪ੍ਰਵਾਨ ਨਹੀਂ ਹੋ ਸਕਦਾ, ਜੋ ਨਸਲੀ ਤੌਰ 'ਤੇ ਸਾਡੇ ਲੋਕਾਂ ਨੂੰ ਪ੍ਰਭਾਵਿਤ ਕਰਦਾ ਹੋਵੇ। ਇਸ ਦਾ ਇਕੋ ਇਕ ਕਾਰਨ ਇਹੀ ਹੈ ਕਿ ਇਨ੍ਹਾਂ ਉਚੀਆਂ ਥਾਵਾਂ ਉਪਰ ਹੁਣ ਸਾਡੇ ਆਪਣੇ ਲੋਕ ਬੈਠੇ ਹਨ। ਉਥੇ ਸਾਡੇ ਨੁੰਮਾਇਦਿਆਂ ਦੀ ਮੌਜੂਦਗੀ ਕਾਰਨ ਕਦੇ ਵੀ ਇਕ ਪਾਸੜ ਫੈਸਲਾ ਨਹੀਂ ਹੋ

ਸਕਦਾ। ਕੈਨੇਡਾ ਅੰਦਰ ਪੰਜਾਬੀਆਂ ਦੀਆਂ ਪ੍ਰਾਪਤੀਆਂ ਬੜੀ ਤਸੱਲੀ ਵਾਲੀਆਂ ਹਨ ਅਤੇ ਅਮਰੀਕੀ ਪੰਜਾਬੀਆਂ ਨੂੰ ਉਸ ਤੋਂ ਸਬਕ ਵੀ ਲੈਣਾ ਚਾਹੀਦਾ ਹੈ। ਇਕ ਇਹ ਵੀ ਖਾਸ ਗੱਲ ਹੈ ਕਿ ਕੈਨੇਡਾ ਦੇ ਤਿੰਨੋਂ ਸੂਬਿਆਂ ਵਿਚ ਕੁਝ ਖਾਸ ਥਾਵਾਂ ਉਪਰ ਪੰਜਾਬੀਆਂ ਦੀ ਵਧੇਰੇ ਸੰਘਣੀ ਵਸੋਂ ਹੈ, ਜਿਸ ਕਰਕੇ ਉਥੋਂ ਦੇ ਰਾਜਸੀ ਖੇਤਰ ਵਿਚ ਪੰਜਾਬੀਆਂ ਨੂੰ ਮਾਨਤਾ ਮਿਲਣੀ ਸੌਖੀ ਹੋਈ ਹੈ। ਜੇਕਰ ਅਸੀਂ ਕੈਲੀਫੋਰਨੀਆ ਦੀ ਵਸੋਂ-ਬਣਤਰ ਉਪਰ ਨਜ਼ਰ ਮਾਰੀਏ ਤਾਂ ਇਥੇ ਵੀ ਕਈ ਅਜਿਹੇ ਖੇਤਰ ਹਨ, ਜਿਥੇ ਪੰਜਾਬੀਆਂ ਦੀ ਵਸੋਂ ਕਾਫੀ ਸੰਘਣੀ ਹੈ। ਯੂਬਾ ਸਿਟੀ, ਸੈਕਰਾਮੈਂਟੋ, ਫਰਿਜ਼ਨੋ, ਬੇਅ-ਏਰੀਆ, ਬੇਕਰਸਫੀਲਡ ਤੇ ਕੁਝ ਹੋਰ ਅਜਿਹੇ ਖੇਤਰ ਹਨ, ਜਿਥੇ ਸਾਡੇ ਲੋਕਾਂ ਦੇ ਕਾਰੋਬਾਰ ਵੀ ਚੰਗੇ ਹਨ ਅਤੇ ਵਸੋਂ ਪੱਖੋਂ ਵੀ ਪੰਜਾਬੀ ਤਵਾਜ਼ਨ ਆਪਣੇ ਹੱਥ ਰੱਖਣ ਦੀ ਹਾਲਤ ਵਿਚ ਹਨ। ਯੂਬਾ ਸਿਟੀ ਵਿਚ ਕੌਂਸਲ ਅਤੇ ਹੋਰ ਰਾਜਸੀ ਅਹੁਦਿਆਂ ਉਪਰ ਪੰਜਾਬੀ ਲਗਾਤਾਰ ਅੱਪੜ ਵੀ ਰਹੇ ਹਨ। ਜੇਕਰ ਸਾਡੇ ਪੰਜਾਬੀ ਕੈਨੇਡਾ ਦੀ ਸਿਆਸਤ ਤੋਂ ਸਬਕ ਲੈਂਦਿਆਂ ਇਥੇ ਵੀ ਹੋਰਨਾਂ ਭਾਈਚਾਰਿਆਂ ਨਾਲ ਆਪਣਾ ਸੰਪਰਕ ਬਣਾਉਣ ਅਤੇ ਉਨ੍ਹਾਂ ਦਾ ਮਨ ਜਿੱਤਣ ਦਾ ਯਤਨ ਕਰਨ ਤਾਂ ਇਹ ਕੋਈ ਵੱਡੀ ਗੱਲ ਨਹੀਂ ਕਿ ਅਸੀਂ ਹੋਰਨਾਂ ਨਸਲਾਂ ਅਤੇ ਭਾਈਚਾਰਿਆਂ ਦੇ ਵੋਟਰਾਂ ਦੀ ਹਮਾਇਤ ਨਾਲ ਕੈਲੀਫੋਰਨੀਆ ਦੀ ਸੂਬਾਈ ਅਸੈਂਬਲੀ ਅਤੇ ਸੈਨੇਟ ਵਿਚ ਵੀ ਆਪਣੇ ਨੁਮਾਇੰਦੇ ਚੁਣ ਕੇ ਭੇਜ ਸਕੀਏ। ਕੈਨੇਡਾ ਵਿਚ ਵੀ ਕਿਧਰੇ ਵੀ ਅਜਿਹੀ ਹਾਲਤ ਨਹੀਂ, ਜਿਥੇ ਸਾਡੇ ਲੋਕਾਂ ਦੀ ਬਹੁਗਿਣਤੀ ਹੋਵੇ। ਕੈਨੇਡਾ ਵਿਚ ਵੀ ਪੰਜਾਬੀਆਂ ਨੇ ਆਪੋ-ਆਪਣੀਆਂ ਪਾਰਟੀਆਂ ਅੰਦਰ ਆਪਣਾ ਸਥਾਨ ਤੇ ਰੁਤਬਾ ਬਣਾਇਆ ਹੈ। ਫਿਰ ਪਾਰਟੀਆਂ ਦੀ ਮਦਦ ਨਾਲ ਉਹ ਹੋਰਨਾਂ ਲੋਕਾਂ ਨੂੰ ਨਾਲ ਤੋਰਨ ਵਿਚ ਅਤੇ ਉਨ੍ਹਾਂ ਦੀ ਹਮਾਇਤ ਹਾਸਲ ਕਰਨ ਵਿਚ ਕਾਮਯਾਬ ਹੁੰਦੇ ਹਨ। ਅਮਰੀਕਾ ਵਿਚ ਵੀ ਜੇਕਰ ਇਸੇ ਤਰ੍ਹਾਂ ਸਮਾਜਿਕ ਅਤੇ ਰਾਜਨੀਤਿਕ ਸਰਗਰਮੀਆਂ ਵਿਚ ਦਿਲਚਸਪੀ ਲੈਣ ਵਾਲੇ ਪੰਜਾਬੀ ਅਜਿਹੀ ਰਣਨੀਤੀ ਅਪਣਾਉਣ ਤਾਂ ਇਥੇ ਵੀ ਬੜੀਆਂ ਅਹਿਮ ਪ੍ਰਾਪਤੀਆਂ ਹਾਸਲ ਕੀਤੀਆਂ ਜਾ ਸਕਦੀਆਂ ਹਨ।

ਰਾਜਨੀਤਿਕ ਖੇਤਰ 'ਚ ਆਪਣੇ ਪੈਰ ਪਸਾਰਨ ਲਈ ਸਾਨੂੰ ਆਪਣੇ ਭਾਈਚਾਰੇ ਨੂੰ ਇਕੱਠਾ ਤਾਂ ਕਰਨਾ ਹੀ ਹੋਵੇਗਾ, ਨਾਲ ਹੀ ਸਾਨੂੰ ਹੋਰਨਾਂ ਵਰਗਾਂ, ਕੌਮਾਂ ਅਤੇ ਨਸਲਾਂ ਦੇ ਲੋਕਾਂ ਨਾਲ ਵੀ ਆਪਣਾ ਸਹਿਚਾਰ ਅਤੇ ਤਾਲਮੇਲ ਬਣਾਉਣਾ ਪਵੇਗਾ। ਕਿਉਂਕਿ ਜੇਕਰ ਅਸੀਂ ਹੋਰਨਾਂ ਲੋਕਾਂ ਤੱਕ ਆਪਣਾ ਘੇਰਾ ਨਹੀਂ ਬਣਾਉਂਦੇ ਤਾਂ ਇਨ੍ਹਾਂ ਮੁਲਕਾਂ ਵਿਚ ਰਾਜਸੀ ਖੇਤਰ ਅੰਦਰ ਮਜ਼ਬੂਤੀ ਹਾਸਲ ਨਹੀਂ ਕੀਤੀ ਜਾ ਸਕਦੀ। ਕੈਨੇਡਾ ਵਿਚ ਵੀ ਸਾਡੇ ਲੋਕਾਂ ਵੱਲੋਂ ਉਥੋਂ ਦੀ ਗੋਰੀ ਵਸੋਂ ਦਾ ਮਨ ਜਿੱਤਣ ਨਾਲ ਹੀ ਅੱਗੇ ਵਧਿਆ ਜਾ ਸਕਦਾ ਹੈ। ਸੋ, ਅਮਰੀਕੀ ਪੰਜਾਬੀਆਂ ਨੂੰ ਵੀ ਚਾਹੀਦਾ ਹੈ ਕਿ ਉਹ ਜਿਥੇ ਆਪਣੇ ਭਾਈਚਾਰੇ ਅੰਦਰ ਏਕਤਾ ਪੈਦਾ ਕਰਨ, ਉਥੇ ਹੋਰਨਾਂ ਧਰਮਾਂ ਅਤੇ ਨਸਲਾਂ ਦੇ ਲੋਕਾਂ ਤੱਕ ਵੀ ਆਪਣਾ ਰਾਬਤਾ ਕਾਇਮ ਕਰਨ।

**00**

# ਸੱਭਿਆਚਾਰਕ ਤੇ ਖੇਡ ਮੇਲਿਆਂ ਦੀ ਆਈ ਰੁੱਤ
# ਮੇਲਿਆਂ ਨੂੰ ਮੁੜ ਭਰਪੂਰ ਹੁੰਗਾਰਾ ਮਿਲਣਾ ਸ਼ੁਰੂ

### ਅੰਕ 19, 03-9 ਮਈ, 2012

ਉੱਤਰੀ ਅਮਰੀਕਾ 'ਚ ਆਈ ਆਰਥਿਕ ਮੰਦਹਾਲੀ ਦੀ ਮਾਰ ਕਾਰਨ ਪਿਛਲੇ 3-4 ਸਾਲ ਸੱਭਿਆਚਾਰਕ ਸਮਾਗਮ ਖੁਸ਼ਕੀ ਦੀ ਮਾਰ ਹੇਠ ਹੀ ਲੰਘ ਗਏ ਸਨ। ਬਹੁਤੇ ਨਾਮਵਰ ਗਾਇਕ ਆਉਣੇ ਘਟ ਗਏ ਸਨ। ਮੇਲਿਆਂ ਵਿਚ ਪਹਿਲਾਂ ਵਾਲੀ ਰੌਣਕ ਵੀ ਨਹੀਂ ਸੀ ਰਹਿ ਗਈ। ਪ੍ਰਮੋਟਰ ਵੀ ਖਰਚਾ ਕਰਨ ਤੋਂ ਸੰਕੋਚ ਕਰਨ ਲੱਗ ਪਏ ਸਨ। ਪਰ ਇਸ ਵਰ੍ਹੇ ਜਿਉਂ ਹੀ ਪੰਜਾਬੀ ਸੱਭਿਆਚਾਰਕ ਮੇਲਿਆਂ ਦਾ ਆਰੰਭ ਹੋਇਆ ਹੈ, ਤਾਂ ਇਸ ਦੀ ਸ਼ੁਰੂਆਤ ਬੜੀ ਹੀ ਆਸ ਭਰਪੂਰ ਸਮਝੀ ਜਾ ਰਹੀ ਹੈ। ਲੋਕਾਂ ਨੇ ਇਨ੍ਹਾਂ ਮੇਲਿਆਂ ਨੂੰ ਅਮਰੀਕਾ ਅਤੇ ਕੈਨੇਡਾ ਦੋਹਾਂ ਹੀ ਥਾਵਾਂ ਉਪਰ ਭਰਪੂਰ ਹੁੰਗਾਰਾ ਦਿੱਤਾ ਹੈ। ਸੈਕਰਾਮੈਂਟੋ, ਫਰਿਜ਼ਨੋ ਤੇ ਅਮਰੀਕਾ ਅਤੇ ਕੈਨੇਡਾ ਵਿਖੇ ਹੋਏ ਸੱਭਿਆਚਾਰਕ ਮੇਲੇ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਲੋਕਾਂ ਅੰਦਰ ਇਨ੍ਹਾਂ ਮੇਲਿਆਂ ਪ੍ਰਤੀ ਉਤਸ਼ਾਹ ਕਾਫੀ ਵਧਿਆ ਹੈ। ਨਾਮੀ ਗਾਇਕ ਮੁੜ ਸਟੇਜਾਂ ਦਾ ਸ਼ਿੰਗਾਰ ਬਣ ਰਹੇ ਹਨ। ਕੈਨੇਡਾ ਅਤੇ ਅਮਰੀਕਾ ਦੇ ਹੋਰ ਸ਼ਹਿਰਾਂ ਵਿਚ ਵੀ ਅਗਲੇ ਸਮੇਂ ਦੌਰਾਨ ਹੋਰ ਅਨੇਕਾਂ ਸੱਭਿਆਚਾਰਕ ਸਮਾਗਮ ਹੋਣੇ ਹਨ, ਜਿਨ੍ਹਾਂ ਵਿਚ ਨਾਮਵਰ ਗਾਇਕਾਂ ਦੇ ਸ਼ਾਮਲ ਹੋਣ ਬਾਰੇ ਦੱਸਿਆ ਜਾ ਰਿਹਾ ਹੈ। ਵਿਦੇਸ਼ਾਂ ਵਿਚ ਸੱਭਿਆਚਾਰਕ ਅਤੇ ਖੇਡ ਮੇਲਿਆਂ ਦੀ ਬੜੀ ਮਹੱਤਤਾ ਹੈ। ਇਹ ਸਾਡੀ ਨਵੀਂ ਪੀੜ੍ਹੀ ਨੂੰ ਆਪਣੇ ਵਿਰਸੇ ਅਤੇ ਬੋਲੀ ਨਾਲ ਜੋੜਨ ਦਾ ਵੱਡਾ ਜ਼ਰੀਆ ਬਣਦੇ ਹਨ। ਆਉਣ ਵਾਲੇ ਸਮੇਂ ਵਿਚ ਸੱਭਿਆਚਾਰਕ ਸਮਾਗਮਾਂ ਦੇ ਨਾਲ-ਨਾਲ ਖੇਡ ਮੇਲਿਆਂ ਦਾ ਵੀ ਬੜਾ ਦੌਰ ਚੱਲੇਗਾ। ਲਗਭਗ ਹਰ ਸ਼ਹਿਰ ਵਿਚ ਹੀ ਕਬੱਡੀ ਦੇ ਮੈਚ ਕਰਵਾਏ ਜਾਂਦੇ ਹਨ। ਪੰਜਾਬੀ ਸਮਾਜ ਲਈ ਇਹ ਬੜੀ ਤਸੱਲੀ ਵਾਲੀ ਗੱਲ ਹੈ ਕਿ ਅਸੀਂ ਆਪਣੇ ਸੱਭਿਆਚਾਰ, ਬੋਲੀ ਅਤੇ ਖੇਡਾਂ ਨੂੰ ਆਪਣੇ ਨਾਲ ਜੋੜ ਕੇ ਰੱਖ ਰਹੇ ਹਾਂ ਅਤੇ ਹੋਰਨਾਂ ਮੁਲਕਾਂ ਵਿਚ ਪ੍ਰਚਲਿਤ ਕਰਨ ਦਾ ਯਤਨ ਵੀ ਕਰ ਰਹੇ ਹਾਂ। ਪਿਛਲੇ ਦਿਨਾਂ ਵਿਚ ਹੋਏ ਸੱਭਿਆਚਾਰਕ ਮੇਲਿਆਂ ਨੂੰ ਮਿਲੇ ਹੁੰਗਾਰੇ ਤੋਂ ਪ੍ਰਮੋਟਰਾਂ ਨੂੰ ਵੀ ਕਾਫੀ ਉਤਸ਼ਾਹ ਮਿਲਿਆ ਹੈ ਤੇ ਉਹ ਅਗਲੇ ਮਹੀਨਿਆਂ ਵਿਚ ਹੋਰ ਵੀ ਚੰਗੇ ਸਮਾਗਮ ਕਰਵਾਉਣ ਲਈ ਅੱਗੇ ਆਉਣਗੇ। ਸੱਭਿਆਚਾਰਕ ਸਮਾਗਮਾਂ ਅਤੇ ਖੇਡ ਮੇਲਿਆਂ ਵਿਚ ਸਾਡੇ ਭਾਈਚਾਰੇ ਦਾ ਆਪਸੀ ਤਾਲਮੇਲ ਅਤੇ ਭਰੱਪਣ ਵਧਦਾ ਹੈ ਅਤੇ ਇਕ ਦੂਜੇ ਨਾਲ ਭਾਈਚਾਰਕ ਸਾਂਝ ਵਧਾਉਣ ਦਾ ਮੌਕਾ ਵੀ ਹਾਸਲ ਹੁੰਦਾ ਹੈ। ਅਜਿਹੇ ਸਮਾਗਮ ਅਤੇ ਮੇਲੇ ਪੰਜਾਬੀ ਸਮਾਜ ਦੀ ਜਿੰਦ-ਜਾਨ ਬਣਦੇ ਹਨ। ਨਵੀਂ ਪੀੜ੍ਹੀ ਇਨ੍ਹਾਂ ਸਮਾਗਮਾਂ ਤੋਂ ਹੀ ਸਾਡੇ ਵਿਰਸੇ ਬਾਰੇ ਜਾਣੂੰ ਹੁੰਦੀ ਹੈ, ਇਸ ਕਰਕੇ ਅਜਿਹੇ ਸਮਾਗਮਾਂ ਵਿਚ ਸਾਡੇ ਸਮਾਜ ਨੂੰ ਨਰੋਈਆਂ ਪਿਰਤਾਂ ਪਾਉਣੀਆਂ ਚਾਹੀਦੀਆਂ ਹਨ। ਇਕ ਤਾਂ ਇਹ ਸਮਾਗਮ ਨਸ਼ਿਆਂ ਤੋਂ ਦੂਰ ਰਹਿਣੇ ਚਾਹੀਦੇ ਹਨ। ਕੁਝ ਇਕ ਥਾਵਾਂ 'ਤੇ ਦੇਖਿਆ ਗਿਆ ਹੈ ਕਿ ਕਈ ਵਾਰ ਸਾਡੇ ਆਪਣੇ ਹੀ ਕੁਝ ਲੋਕ ਅਜਿਹੇ ਸਮਾਗਮਾਂ ਨੂੰ ਦਾਰੂ ਪੀਣ ਦਾ ਸਬੱਬ ਬਣਾ ਬੈਠਦੇ ਹਨ ਅਤੇ ਕਈ ਵਾਰ ਆਪਸੀ ਝਗੜਿਆਂ ਦਾ ਵੀ ਕਾਰਨ ਬਣ ਜਾਂਦੇ ਹਨ। ਜੇ ਕਿਧਰੇ ਅਜਿਹਾ

ਹੁੰਦਾ ਹੈ ਤਾਂ ਇਹ ਸਾਡੇ ਸਮਾਜ ਦੀ ਪ੍ਰਤਿਭਾ ਨੂੰ ਚਾਰ-ਚੰਨ ਲਾਉਣ ਵਾਲੀ ਗੱਲ ਨਹੀਂ, ਸਗੋਂ ਹੋਰਨਾਂ ਨਸਲਾਂ ਅਤੇ ਕੌਮਾਂ ਵਿਚ ਸਾਡਾ ਅਕਸ ਵਿਗਾੜਨ ਦਾ ਸਾਧਨ ਵੀ ਬਣ ਜਾਂਦੀ ਹੈ। ਸੋ ਅਜਿਹੇ ਕੰਮਾਂ ਤੋਂ ਦੂਰ ਰਹਿ ਕੇ ਸਾਨੂੰ ਇਨ੍ਹਾਂ ਸਮਾਗਮਾਂ ਦੀ ਸਫਲਤਾ ਲਈ ਕੰਮ ਕਰਨਾ ਚਾਹੀਦਾ ਹੈ। ਦੂਜੀ ਗੱਲ ਇਹ ਸਮਾਗਮ ਸਾਡੇ ਸਮਾਜ ਦੀ ਚੰਗੀ ਖੁਸ਼ਬੂ ਦੂਸਰਿਆਂ ਤੱਕ ਪਹੁੰਚਾਉਣ ਦਾ ਸਾਧਨ ਬਣਨੇ ਚਾਹੀਦੇ ਹਨ ਅਤੇ ਹੋਰਨਾਂ ਲੋਕਾਂ ਤੇ ਸਰਕਾਰਾਂ ਵਿਚ ਸਾਡੇ ਪ੍ਰਤੀ ਭਰੋਸਾ ਪੈਦਾ ਕਰਨ ਦਾ ਸਾਧਨ ਜ਼ਰੀਆ ਬਣਨੇ ਚਾਹੀਦੇ ਹਨ। ਪਰ ਕੁਝ ਇਕ ਥਾਵਾਂ ’ਤੇ ਸਾਡੇ ਆਪਣਿਆਂ ਵੱਲੋਂ ਹੀ ਕੀਤੇ ਕਾਰਨਾਮਿਆਂ ਕਾਰਨ ਪੂਰੇ ਸਮਾਜ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪੈ ਜਾਂਦਾ ਹੈ। ਕੈਨੇਡਾ ਸਰਕਾਰ ਵੱਲੋਂ ਕਬੱਡੀ ਖਿਡਾਰੀਆਂ ਨੂੰ ਸਮੁੱਚੇ ਰੂਪ ਵਿਚ ਹੀ ਵੀਜ਼ੇ ਦੇਣ ਤੋਂ ਇਨਕਾਰ ਕਰਨ ਦਾ ਫੈਸਲਾ ਬੇਹੱਦ ਮੰਦਭਾਗਾ ਹੈ ਤੇ ਪੰਜਾਬੀ ਸਮਾਜ ਲਈ ਨਮੋਸ਼ੀ ਭਰਿਆ ਵੀ ਹੈ। ਕੈਨੇਡਾ ਸਰਕਾਰ ਦਾ ਕਹਿਣਾ ਹੈ ਕਿ ਉਸ ਨੇ ਪਿਛਲੇ ਸਾਲਾਂ ਦੌਰਾਨ ਕਬੱਡੀ ਫੈਡਰੇਸ਼ਨਾਂ ਅਤੇ ਕਲੱਬਾਂ ਦੇ ਸੱਦੇ ਉਪਰ ਆਉਣ ਵਾਲੇ ਖਿਡਾਰੀਆਂ ਨੂੰ ਵੀਜ਼ੇ ਦੇਣ ਦੀ ਖੁੱਲ੍ਹ ਦੇ ਦਿੱਤੀ ਸੀ। ਪਰ ਇਸ ਖੁੱਲ੍ਹ ਦਾ ਫੈਡਰੇਸ਼ਨਾਂ ਅਤੇ ਕਲੱਬਾਂ ਨੇ ਨਾਜਾਇਜ਼ ਲਾਭ ਉਠਾਇਆ। ਬਹੁਤ ਸਾਰੇ ਵੀਜ਼ੇ ਲੈ ਕੇ ਕੈਨੇਡਾ ਪੁੱਜੇ ਖਿਡਾਰੀ ਕਬੱਡੀ ਖੇਡਣ ਦੀ ਥਾਂ ਗਾਇਬ ਹੋ ਗਏ ਅਤੇ ਉਥੇ ਪੱਕੇ ਹੋਣ ਲਈ ਅਰਜ਼ੀਆਂ ਦੇ ਦਿੱਤੀਆਂ। ਇਹ ਗੱਲ ਵਾਅਦਾ-ਖਿਲਾਫੀ ਹੈ। ਇਸ ਘਟਨਾ ਨਾਲ ਕੈਨੇਡਾ ਸਰਕਾਰ ਦਾ ਸਾਡੇ ਲੋਕਾਂ ਤੋਂ ਭਰੋਸਾ ਟੁੱਟਿਆ ਹੈ। ਸਾਨੂੰ ਇਹ ਸਬਕ ਲੈਣਾ ਚਾਹੀਦਾ ਹੈ ਕਿ ਛੋਟੇ ਲਾਭਾਂ ਲਈ ਪੂਰੇ ਸਮਾਜ ਨੂੰ ਬੇ-ਭਰੋਸਗੀ ਦੇ ਆਲਮ ਵਿਚ ਸੁੱਟਣਾ ਬਹੁਤ ਹੀ ਖਤਰਨਾਕ ਰੁਝਾਨ ਹੈ। ਇਸ ਕਰਕੇ ਸਾਡਾ ਕਹਿਣਾ ਹੈ ਕਿ ਖੇਡਾਂ ਜਾਂ ਸੱਭਿਆਚਾਰ ਦੇ ਨਾਂ ਉਪਰ ਕਬੂਤਰਬਾਜ਼ੀ ਕਰਨ ਤੋਂ ਪੂਰੀ ਤਰ੍ਹਾਂ ਗੁਰੇਜ਼ ਕਰਨਾ ਚਾਹੀਦਾ ਹੈ। ਸਾਡੀਆਂ ਸੰਸਥਾਵਾਂ ਅਤੇ ਕਲੱਬਾਂ ਨੂੰ ਪੂਰੀ ਤਰ੍ਹਾਂ ਸੋਚ ਸਮਝ ਕੇ ਹੀ ਅਜਿਹੇ ਗਾਇਕਾਂ, ਕਲਾਕਾਰਾਂ ਅਤੇ ਖਿਡਾਰੀਆਂ ਨੂੰ ਮੰਗਵਾਉਣਾ ਚਾਹੀਦਾ ਹੈ, ਜਿਨ੍ਹਾਂ ਉਪਰ ਭਰੋਸਾ ਹੋਵੇ ਤੇ ਉਹ ਵਾਪਸ ਜਾਣ ਦੀ ਗਾਰੰਟੀ ਦਿੰਦੇ ਹੋਣ।

ਉੱਤਰੀ ਅਮਰੀਕਾ ਵਿਚ ਪੰਜਾਬੀ ਸਮਾਜ ਦੀਆਂ ਸਰਗਰਮੀਆਂ ਦਾ ਮੁੱਖ ਮੰਤਵ ਹੋਰਨਾਂ ਕੌਮਾਂ ਅਤੇ ਨਸਲਾਂ ਨਾਲ ਆਪਸੀ ਤਾਲਮੇਲ ਬਣਾਉਣਾ ਅਤੇ ਉਨ੍ਹਾਂ ਨੂੰ ਆਪਣੇ ਸੱਭਿਆਚਾਰ ਤੇ ਵਿਰਸੇ ਤੋਂ ਜਾਣੂ ਕਰਵਾਉਣਾ ਵੀ ਹੁੰਦਾ ਹੈ। ਇਹ ਮੰਤਵ ਤਾਂ ਹੀ ਪੂਰਾ ਹੋ ਸਕਦਾ ਹੈ, ਜੇਕਰ ਅਸੀਂ ਸਾਰੇ ਆਪਸੀ ਏਕਤਾ ਅਤੇ ਭਾਈਚਾਰੇ ਦਾ ਸਬੂਤ ਦਿੰਦੇ ਹੋਏ, ਅਜਿਹੇ ਸਮਾਗਮਾਂ ਦੀ ਸਫਲਤਾ ਲਈ ਯਤਨ ਕਰੀਏ। ਕੋਈ ਵੀ ਅਜਿਹੀ ਕਾਰਵਾਈ ਨਾ ਹੋਵੇ, ਜੋ ਸਾਡੇ ਸਮਾਜ ਦਾ ਅਕਸ ਹੋਰਨਾਂ ਵਿਚ ਵਿਗਾੜਦੀ ਹੋਵੇ। ਸਾਡੇ ਮੇਲੇ ਕਿਸੇ ਸ਼ਰੀਕੇਬਾਜ਼ੀ ਦਾ ਸ਼ਿਕਾਰ ਨਹੀਂ ਹੋਣੇ ਚਾਹੀਦੇ। ਆਪਸੀ ਮੁਕਾਬਲੇਬਾਜ਼ੀ ਵਿਚ ਅਸੀਂ ਭਾਵੇਂ ਜਿੰਨੇ ਵੀ ਸਮਾਗਮ ਅਤੇ ਮੇਲੇ ਕਰਵਾਈਏ, ਪਰ ਇਹ ਸਾਡੇ ਸਮਾਜ ਦੇ ਅਕਸ ਨੂੰ ਉਭਾਰਨ ਵਾਲੇ ਹੋਣੇ ਚਾਹੀਦੇ ਹਨ ਅਤੇ ਮੁਕਾਬਲੇ ਵਿਚ ਹੋਰ ਵਧੇਰੇ ਚੰਗਾ ਲੋਕਾਂ ਤੱਕ ਪਹੁੰਚਾਉਣ ਦਾ ਸਾਧਨ ਬਣਨੇ ਚਾਹੀਦੇ ਹਨ। ਅਜਿਹੀ ਸੋਚ ਅਤੇ ਮੰਤਵ ਨਾਲ ਕਰਵਾਏ ਗਏ ਸਮਾਗਮ ਲਾਜ਼ਮੀ ਹੀ ਸਾਡੇ ਭਾਈਚਾਰੇ ਦਾ ਨਾਂ ਰੌਸ਼ਨ ਕਰਨ ਵਿਚ ਸਹਾਈ ਹੋਣਗੇ।

**00**

# ਅਮਰੀਕੀ ਅਰਥਚਾਰਾ ਮੁੜ ਉਭਰਨ ਲੱਗਾ

## ਅੰਕ 20, 10-16 ਮਈ, 2012

ਸਤੰਬਰ 11, 2001 ਨੂੰ ਅਮਰੀਕਾ 'ਚ ਹੋਏ ਹਮਲਿਆਂ ਤੋ ਬਾਅਦ ਅਮਰੀਕਾ ਦੇ ਅਰਥਚਾਰੇ ਦਾ ਗਾਫ ਕਾਫੀ ਹੱਦ ਤਕ ਡਿੱਗ ਗਿਆ ਸੀ। ਇਸ ਘਟਨਾ ਤੋਂ ਬਾਅਦ ਅਮਰੀਕੀ ਸਰਕਾਰ ਨੇ ਹਮਲੇ ਨਾਲ ਸਬੰਧਤ ਦੇਸ਼ਾਂ ਤੋਂ ਬਦਲਾ ਲੈਣ ਲਈ ਆਪਣੀਆਂ ਫੌਜਾਂ ਅਮਰੀਕਾ ਵਲੋਂ ਕਸੂਰਵਾਰ ਸਮਝੇ ਜਾਂਦੇ ਦੇਸ਼ਾਂ ਵਿਚ ਭੇਜਣੀਆਂ ਸ਼ੁਰੂ ਕਰ ਦਿੱਤੀਆਂ ਸਨ। ਜਿਸ ਨਾਲ ਅਮਰੀਕਾ ਦਾ ਬਹੁਤਾ ਬਜਟ ਉਥੇ ਭੇਜੀਆਂ ਗਈਆਂ ਫੌਜਾਂ 'ਤੇ ਖਰਚ ਹੋਣਾ ਸ਼ੁਰੂ ਹੋ ਗਿਆ। ਇਨ੍ਹਾਂ ਖਰਚਿਆਂ ਨੂੰ ਪੂਰਾ ਕਰਨ ਲਈ ਅਮਰੀਕਾ ਦੀਆਂ ਫੈਡਰਲ ਤੇ ਸਟੇਟ ਸਰਕਾਰਾਂ ਨੂੰ ਜਿਥੇ ਆਪਣੇ ਹੋਰਨਾਂ ਖਰਚਿਆਂ 'ਚ ਕਟੌਤੀ ਕਰਨੀ ਪਈ, ਉਥੇ ਨੌਕਰੀਆਂ ਵਿਚ ਵੀ ਭਾਰੀ ਕਟੌਤੀਆਂ ਕੀਤੀਆਂ ਗਈਆਂ। ਜਿਸ ਕਾਰਨ ਇਥੇ ਬੇਰੋਜ਼ਗਾਰੀ ਦਿਨੋ-ਦਿਨ ਵਧਦੀ ਹੀ ਗਈ। ਇਸ ਨਾਲ ਇਸ ਦਾ ਸਿੱਧਾ ਅਸਰ ਅਮਰੀਕਾ ਦੀ ਅਰਥ ਵਿਵਸਥਾ 'ਤੇ ਪਿਆ। ਸਥਾਨਕ ਲੋਕਾਂ ਨੇ ਬਿਨਾਂ ਕੰਮ ਕੀਤਿਆਂ ਸਰਕਾਰ ਤੋਂ ਬੇਰੋਜ਼ਗਾਰੀ ਭੱਤਾ ਲੈਣਾ ਸ਼ੁਰੂ ਕਰ ਦਿੱਤਾ। ਜੋ ਕਿ ਬੋਝ 'ਤੇ ਬੋਝ ਸਾਬਤ ਹੋਇਆ। ਲੋਕਾਂ ਨੇ ਆਪਣੇ ਘਰਾਂ ਦੇ ਖਰਚਿਆਂ ਵਿਚ ਕਟੌਤੀਆਂ ਸ਼ੁਰੂ ਕਰ ਦਿੱਤੀਆਂ, ਫਾਲਤੂ ਖਰੀਦੋ-ਫਰੋਖਤ ਬੰਦ ਕਰ ਦਿੱਤੀ, ਲੋਕ ਹਰ ਕਦਮ ਸੋਚ-ਸਮਝ ਚੁੱਕ ਰਹੇ ਸਨ। ਜਿਸ ਨਾਲ ਇਥੇ ਬਾਜ਼ਾਰਾਂ ਦੇ ਬਾਜ਼ਾਰ ਬੰਦ ਹੋ ਗਏ, ਸ਼ਹਿਰਾਂ ਦੇ ਸ਼ਹਿਰ ਸੁੰਨੇ ਹੋ ਗਏ। ਲੋਕਾਂ ਨੇ ਸਿਰਫ ਆਪਣੀਆਂ ਜ਼ਰੂਰੀ ਵਸਤਾਂ ਖਰੀਦਣ ਵੱਲ ਹੀ ਧਿਆਨ ਦਿੱਤਾ। ਇਥੋਂ ਤਕ ਕਿ ਬੇਫਜ਼ੂਲ ਸੈਰ-ਸਪਾਟਾ ਤੇ ਘੁੰਮਣਾ-ਫਿਰਨਾ ਵੀ ਬੰਦ ਕਰ ਦਿੱਤਾ। ਇਸ ਦੇ ਨਾਲ ਬਹੁਤ ਸਾਰੀਆਂ ਸੈਰਗਾਹਾਂ ਤੇ ਹੋਟਲ ਬਿਜ਼ਨੈੱਸ 'ਤੇ ਡੂੰਘਾ ਅਸਰ ਦਿਖਾਈ ਦਿੱਤਾ।

ਅਮਰੀਕਾ ਦਾ ਹਰ ਕਾਰੋਬਾਰ ਇਕ-ਦੂਜੇ ਨਾਲ ਜੁੜਿਆ ਹੋਇਆ ਹੈ। ਰਹਿਣ ਲਈ ਘਰ ਦੀ ਲੋੜ ਪੈਂਦੀ ਹੈ, ਮਾੜੇ ਅਰਥਚਾਰੇ ਕਾਰਨ ਲੋਕਾਂ ਨੂੰ ਹੁਣ ਘਰ ਖਰੀਦਣ ਦੀ ਹਿੰਮਤ ਨਹੀਂ ਰਹਿ ਗਈ ਸੀ। ਖਰੀਦਣੇ ਤਾਂ ਦੂਰ, ਜਿਹੜੇ ਘਰ ਵਿਚ ਉਹ ਰਹਿ ਰਹੇ ਸਨ, ਕਿਸ਼ਤਾਂ ਨਾ ਦਿੱਤੀਆਂ ਜਾਣ ਕਾਰਨ ਉਹ ਵੀ ਬੈਂਕਾਂ ਵਿਚ ਜਾਣੇ ਸ਼ੁਰੂ ਹੋ ਗਏ। ਲੋਕ ਬੇਘਰੇ ਜਿਹੇ ਹੋ ਗਏ। ਇਹ ਰੁਝਾਨ 2006 ਦੇ ਕਰੀਬ ਸ਼ੁਰੂ ਹੋਇਆ ਸੀ। ਉਸ ਵਕਤ ਘਰਾਂ ਦੀਆਂ ਕੀਮਤਾਂ ਹੇਠਾਂ ਨੂੰ ਜਾਣੀਆਂ ਸ਼ੁਰੂ ਹੋ ਗਈਆਂ ਸਨ। ਡਿੱਗਦੀਆਂ ਕੀਮਤਾਂ ਕਾਰਨ ਵੀ ਲੋਕਾਂ ਨੇ ਆਪਣੇ ਘਰ ਛੱਡ ਦਿੱਤੇ। ਭਾਰੀ ਗਿਣਤੀ ਵਿਚ ਲੋਕਾਂ ਵਲੋਂ ਘਰ ਛੱਡਣ ਕਾਰਨ ਬਹੁਤ ਸਾਰੇ ਬੈਂਕ ਵੀ ਬਰਬਾਦ ਹੋ ਗਏ।

ਇਥੇ ਇਹ ਗੱਲ ਕਹਿਣੀ ਬਣਦੀ ਹੈ ਕਿ ਅਮਰੀਕਾ 'ਚ ਆਏ ਰਸੈਸ਼ਨ ਨਾਲ ਪੂਰੀ ਦੁਨੀਆ ਵਿਚ ਇਸ ਦਾ ਅਸਰ ਹੋਇਆ। ਕੈਨੇਡਾ, ਚੀਨ, ਯੂਰਪ ਦੇ ਤਕਰੀਬਨ ਸਾਰੇ ਮੁਲਕ ਤੇ ਗਲਫ ਦੇਸ਼ਾਂ ਵਿਚ ਵੀ ਅਰਥਚਾਰੇ ਵਿਚ ਵੱਡੇ ਫੇਰ-ਬਦਲ ਵੇਖਣ ਨੂੰ ਮਿਲੇ। ਅਮਰੀਕਾ ਆਪਣੇ ਬਹੁਤੇ ਜ਼ਰੂਰੀ ਸਾਮਾਨ ਦੀ ਖਰੀਦੋ-ਫਰੋਖਤ ਚੀਨ ਤੋਂ ਕਰਦਾ ਹੈ। ਇਥੇ ਆਏ ਰਸੈਸ਼ਨ ਕਾਰਨ ਇਸ ਦੀ ਚੀਨ ਤੋਂ ਖਰੀਦੋ-ਫਰੋਖਤ ਘਟ ਗਈ ਜਿਸ ਨਾਲ ਉਥੇ ਵੀ ਬਹੁਤ ਸਾਰੀਆਂ ਫੈਕਟਰੀਆਂ ਨੂੰ ਤਾਲੇ ਲੱਗ ਗਏ। ਗੁਆਂਢੀ ਮੁਲਕ ਕੈਨੇਡਾ ਤੋਂ ਵੀ ਲੱਕੜ ਸਮੇਤ ਹੋਰ ਬਹੁਤ ਸਾਰੇ ਪਦਾਰਥ

ਮੰਗਵਾਏ ਜਾਂਦੇ ਸਨ ਪਰ ਇਥੇ ਨਵੀਆਂ ਇਮਾਰਤਾਂ ਨਾ ਬਣਨ ਕਾਰਨ ਉਥੋਂ ਵੀ ਸਪਲਾਈ ਘੱਟ ਕਰਨੀ ਪਈ। ਗਲਫ ਦੇਸ਼ਾਂ ਤੋਂ ਹੁੰਦੀ ਸਪਲਾਈ ’ਤੇ ਵੀ ਡੂੰਘਾ ਅਸਰ ਪਿਆ। ਡਾਲਰ ਇਕ ਵਾਰ ਤਾਂ ਭੁੰਝੇ ਜਾ ਡਿੱਗਾ। ਗੱਲ ਕੀ, ਅਮਰੀਕਾ ’ਚ ਆਏ ਰਸੈਸ਼ਨ ਨਾਲ ਪੂਰੀ ਦੁਨੀਆ ਇਕ ਵਾਰ ਤਾਂ ਹਿੱਲ ਗਈ। ਬੁਸ਼ ਪਸ਼ਾਸਨ ਮੌਕੇ ਅਮਰੀਕੀ ਅਰਥਚਾਰਾ ਕਾਫੀ ਹੱਦ ਤਕ ਹੇਠਾਂ ਡਿੱਗ ਚੁੱਕਾ ਸੀ।

**2008** ਦੀਆਂ ਚੋਣਾਂ ਤੋਂ ਬਾਅਦ ਇਥੇ ਨਵੇਂ ਰਾਸ਼ਟਰਪਤੀ ਬਰਾਕ ਓਬਾਮਾ ਨੇ ਕਮਾਨ ਸੰਭਾਲੀ। ਸੱਤਾ ਵਿਚ ਆਉਂਦੇ ਸਾਰ ਹੀ ਅਮਰੀਕਾ ਰਸੈਸ਼ਨ ਦਾ ਭਾਰ ਉਸ ’ਤੇ ਆ ਪਿਆ। ਉਸ ਵਕਤ ਅਮਰੀਕਾ ਦਾ ਢਾਂਚਾ ਇੰਨਾ ਵਿਗੜ ਚੁੱਕਾ ਸੀ ਕਿ ਇਕਦਮ ਉਸ ਵਿਚ ਸੁਧਾਰ ਕਰਨਾ ਬਹੁਤ ਔਖਾ ਸੀ ਪਰ ਅਮਰੀਕੀਆਂ ਨੂੰ ਰਾਸ਼ਟਰਪਤੀ ਬਰਾਕ ਓਬਾਮਾ ਤੋਂ ਬਹੁਤ ਉਮੀਦਾਂ ਤੇ ਆਸਾਂ ਸਨ। ਇਹ ਪਹਿਲਾ ਮੌਕਾ ਸੀ ਜਦੋਂ ਅਮਰੀਕਾ ’ਚ ਕਿਸੇ ਕਾਲੇ ਅਮਰੀਕੀ ਨੇ ਰਾਸ਼ਟਰਪਤੀ ਅਹੁਦੇ ਲਈ ਸਹੁੰ ਚੁੱਕੀ ਸੀ। ਓਬਾਮਾ ਨੂੰ ਸ਼ੁਰੂਆਤੀ ਸਮੇਂ ਵਿਚ ਕਾਫੀ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਉਸ ਨੇ ਅਮਰੀਕੀਆਂ ਦੀਆਂ ਮੁਸ਼ਕਿਲਾਂ ਨੂੰ ਸਮਝਦਿਆਂ ਇਥੇ ਕੁਝ ਅਜਿਹੇ ਕਾਨੂੰਨ ਲਾਗੂ ਕੀਤੇ ਜਿਸ ਨਾਲ ਉਹ ਆਪਣੇ ਘਰ ਨਾ ਗਵਾ ਸਕਣ।

ਇਨ੍ਹਾਂ ’ਚ ਪਮੁੱਖ ਸੀ ਲੋਨ ਨੋਟੀਫਿਕੇਸ਼ਨ ਸਿਸਟਮ ਦਾ ਲਾਗੂ ਕਰਨਾ। ਇਸੇ ਤਰ੍ਹਾਂ ਹੀ ਓਬਾਮਾ ਨੇ ਅਜਿਹੀਆਂ ਸਕੀਮਾਂ ਲਾਗੂ ਕੀਤੀਆਂ ਜਿਸ ਨਾਲ ਬਹੁਤ ਸਾਰੇ ਲੋਕ ਆਪਣੇ ਘਰ ਬਚਾਉਣ ’ਚ ਕਾਮਯਾਬ ਹੋਣ ਲੱਗ ਪਏ। ਇਸ ਦੇ ਨਾਲ-ਨਾਲ ਉਸ ਵਲੋਂ ਸ਼ੁਰੂ ਕੀਤਾ ਗਿਆ ਸ਼ੋਰਟ ਸਿਸਟਮ ਰਾਹੀਂ ਬਹੁਤ ਸਾਰੇ ਲੋਕਾਂ ਨੇ ਆਪਣਾ ਕ੍ਰੈਡਿਟ ਬਚਾ ਲਿਆ। ਬੈਂਕ ਵੀ ਫੇਰ ਤੋਂ ਆਪਣੇ ਪੈਰਾਂ ’ਤੇ ਖੜ੍ਹੇ ਹੋਣੇ ਸ਼ੁਰੂ ਹੋ ਗਏ।

ਅੱਜ ਦੀ ਸਥਿਤੀ ਦੀ ਗੱਲ ਕਰੀਏ ਤਾਂ ਅਮਰੀਕਾ ਇਕ ਵਾਰ ਫਿਰ ਵਾਪਸ ਆਪਣੇ ਪੈਰਾਂ ’ਤੇ ਖੜ੍ਹਾ ਹੋਣਾ ਸ਼ੁਰੂ ਹੋ ਗਿਆ ਹੈ। ਜਿਸ ਨਾਲ ਪਾਪਰਟੀ ਦੀਆਂ ਕੀਮਤਾਂ ਵਿਚ ਇਕ ਵਾਰ ਫਿਰ ਉਛਾਲ ਆਇਆ ਹੈ। ਕਿਸੇ ਵੀ ਦੇਸ਼ ਦੀ ਆਰਥਿਕਤਾ ਉਥੇ ਹੋ ਰਹੀ ਕੰਸਟਰੱਕਸ਼ਨ ਦੇ ਸਿਰ ’ਤੇ ਹੁੰਦੀ ਹੈ। ਅਮਰੀਕਾ ਵਿਚ ਆਏ ਰਸੈਸ਼ਨ ਕਾਰਨ ਇਥੇ ਨਵੇਂ ਘਰ ਜਾਂ ਇਮਾਰਤਾਂ ਬਣਨੀਆਂ ਬੰਦ ਹੋ ਗਈਆਂ ਸਨ ਪਰ ਹੁਣ ਚੰਗੇ ਦਿਨ ਵਾਪਸ ਆਉਣ ਦੇ ਲੱਛਣ ਦਿਸਣ ਲੱਗ ਪਏ ਹਨ। ਬਹੁਤ ਸਾਰੀਆਂ ਥਾਵਾਂ ’ਤੇ ਨਵੀਂਆਂ ਇਮਾਰਤਾਂ ਤੇ ਘਰ ਆਦਿ ਬਣਨੇ ਸ਼ੁਰੂ ਹੋ ਗਏ ਹਨ। ਜਿਸ ਨਾਲ ਬੇਰੋਜ਼ਗਾਰੀ ਘਟੀ ਹੈ। ਜਿਸ ਕਰਕੇ ਬਾਜ਼ਾਰਾਂ ਵਿਚ ਇਕ ਵਾਰ ਫੇਰ ਰੌਣਕਾਂ ਵੇਖਣ ਨੂੰ ਮਿਲ ਰਹੀਆਂ ਹਨ। ਇਸ ਦੇ ਨਾਲ-ਨਾਲ ਹੀ ਇਸ ਦਾ ਸਿੱਧਾ ਅਸਰ ਹੋਰਨਾਂ ਵਪਾਰਾਂ ’ਤੇ ਵੀ ਪਿਆ ਹੈ। ਟਰੱਕਿੰਗ, ਹੋਟਲ, ਰੀਅਲ ਅਸਟੇਟ ਸਮੇਤ ਬਹੁਤ ਸਾਰੇਰਵ□ ਬਿਜ਼ਨੈੱਸ ਅੱਗੇ ਨਾਲੋਂ ਵਧ ਫੂਲ ਰਹੇ ਹਨ। ਅਮਰੀਕਾਂ ਦੀਆਂ ਸੈਰਗਾਹਾਂ ਤੇ ਏਅਰਪੋਰਟ ਫਿਰ ਤੋਂ ਭਰੇ-ਭਰੇ ਲੱਗ ਰਹੇ ਹਨ। ਇਥੇ ਬੈਂਕਾਂ ਕੋਲ ਗਏ ਘਰ ਹਾਲੇ ਦੁਬਾਰਾ ਵੇਚਣ ਲਈ ਮਾਰਕੀਟ ਵਿਚ ਬਹੁਤੇ ਨਹੀਂ ਕੱਢੇ ਜਾ ਰਹੇ। ਮੰਗ ਵੱਧ ਹੋਣ ਕਾਰਨ ਇਸ ਦਾ ਸਿੱਧਾ ਅਸਰ ਘਰਾਂ ਦੀਆਂ ਕੀਮਤਾਂ ’ਤੇ ਪੈਣਾ ਸ਼ੁਰੂ ਹੋ ਗਿਆ ਹੈ। ਪਿਛਲੇ ਕੁਝ ਸਮੇਂ ਤੋਂ ਇਸ ਦੀਆਂ ਕੀਮਤਾਂ ਇਕ ਵਾਰ ਫਿਰ ਵਧਣੀਆਂ ਸ਼ੁਰੂ ਹੋ ਗਈਆਂ ਹਨ। ਜੋ ਕਿ ਇਥੇ ਮੁੜ ਖੁਸ਼ਹਾਲੀ ਦੇ ਸੰਕੇਤ ਦਿੰਦੇ ਹਨ। ਨਵੰਬਰ ਵਿਚ ਅਮਰੀਕੀ ਰਾਸ਼ਟਰਪਤੀ ਦੀਆਂ ਚੋਣਾਂ ਵੀ ਆ ਰਹੀਆਂ ਹਨ ਜਿਸ ਕਾਰਨ ਰਾਸ਼ਟਰਪਤੀ ਬਰਾਕ ਓਬਾਮਾ ਵਲੋਂ ਹੋਰ ਵੀ ਸ਼ੁੱਭ ਸੰਕੇਤ

ਨਿਕਟ ਭਵਿੱਖ ਵਿਚ ਵੇਖਣ ਨੂੰ ਮਿਲ ਸਕਦੇ ਹਨ। ਅਮਰੀਕਾ ਵੱਸਦੇ ਲੋਕ ਉਸ ਦਿਨ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਹਨ ਜਦੋਂ ਇਹ ਦੇਸ਼ ਇਕ ਵਾਰ ਫਿਰ ਪਹਿਲਾਂ ਵਾਂਗ ਪੂਰਾ ਖੁਸ਼ਹਾਲ ਹੋ ਜਾਵੇਗਾ।

**00**

# ਪ੍ਰਵਾਸੀ ਪੰਜਾਬੀ ਅਖਬਾਰਾਂ ਵਲੋਂ ਇਕਜੁਟਤਾ ਦੀ ਸ਼ੁਰੂਆਤ

## ਅੰਕ 21, 17-23 ਮਈ, 2012

ਅਮਰੀਕਾ-ਕੈਨੇਡਾ 'ਚ ਪੰਜਾਬੀ ਪ੍ਰਵਾਸ ਇਕ ਸਦੀ ਤੋਂ ਵੀ ਵੱਧ ਸਮਾਂ ਪਹਿਲਾਂ ਤੋਂ ਸ਼ੁਰੂ ਹੋ ਗਿਆ ਸੀ। ਸ਼ੁਰੂਆਤੀ ਦੌਰ ਦੌਰਾਨ ਇਹ ਇਥੇ ਟਾਵੇਂ-ਟਾਂਵੇਂ ਹੀ ਸਨ। ਨਾ ਕੋਈ ਕਾਗਜ਼, ਨਾ ਪੱਤਰ ਤੇ ਨਾ ਹੀ ਰਹਿਣ ਲਈ ਸਟੇਟਸ। ਲੁੱਕ-ਛਿਪ ਕੇ ਮਿਹਨਤ-ਮਜ਼ਦੂਰੀ ਕਰਨੀ ਤੇ ਗੁਜ਼ਾਰਾ ਕਰਦੀ ਰਹੀ ਸਾਡੀ ਪੰਜਾਬੀ ਕੌਮ। ਜਦੋਂ ਇਹ ਇਸ ਮੁਲਕ ਦੇ ਕੁਝ ਭੇਤੀ ਹੋ ਗਏ ਤਾਂ ਇਹ ਇਕੱਠੇ ਹੋਣੇ ਸ਼ੁਰੂ ਹੋਏ। ਭਾਈਚਾਰਾ ਵਧਦਾ ਗਿਆ। ਆਖਰ ਆਪਣੀ ਜਨਮ ਭੂਮੀ ਦੀਆਂ ਯਾਦਾਂ ਸਤਾਉਣ ਲੱਗੀਆਂ। ਬੰਦਾ ਜਿਥੇ ਪੈਦਾ ਹੋ ਕੇ ਸ਼ੁਰੂਆਤੀ ਦੌਰ ਵਿਚ ਰਹਿੰਦਾ ਹੈ, ਉਹ ਸਥਾਨ ਸਾਰੀ ਉਮਰ ਉਸ ਨੂੰ ਆਪਣਾ ਜਿਹਾ ਲੱਗਦਾ ਹੈ। ਚਾਹੇ ਉਹ ਵਿਅਕਤੀ ਦੁਨੀਆ ਦੇ ਕਿਸੇ ਹਿੱਸੇ 'ਚ ਵੀ ਚਲਿਆ ਜਾਵੇ। ਆਪਣੇ ਪਿਛੋਕੜ ਦੀ ਹਮੇਸ਼ਾ ਤਾਂਘ ਰਹਿੰਦੀ ਹੈ। ਮੀਡੀਆ ਇਕ ਅਜਿਹਾ ਸੋਤ ਹੈ ਜਿਸ ਰਾਹੀਂ ਭਾਈਚਾਰੇ ਦੀਆਂ ਸਮਾਜਿਕ, ਧਾਰਮਿਕ, ਇਤਿਹਾਸਕ, ਸੱਭਿਆਚਾਰਕ, ਆਰਥਿਕ, ਰਾਜਨੀਤਿਕ ਤੇ ਖੇਡ ਗਤੀਵਿਧੀਆਂ ਬਾਰੇ ਭਰਪੂਰ ਜਾਣਕਾਰੀ ਹਾਸਲ ਕੀਤੀ ਜਾ ਸਕਦੀ ਹੈ। ਇਸ ਦੂਰੀ ਨੂੰ ਮਿਟਾਉਣ ਲਈ ਪੰਜਾਬੀ ਮੀਡੀਆ ਨੇ ਆਪਣੇ ਭਾਈਚਾਰੇ ਲਈ ਇਕ ਪੁਲ ਦਾ ਕੰਮ ਕੀਤਾ ਹੈ।

ਅਮਰੀਕਾ-ਕੈਨੇਡਾ 'ਚ ਪੰਜਾਬੀ ਅਖਬਾਰਾਂ ਦਾ ਇਤਿਹਾਸ ਬਹੁਤ ਪੁਰਾਣਾ ਹੈ। ਉਸ ਵਕਤ ਗਦਰੀ ਬਾਬਿਆਂ ਨੇ ਆਪਣੀ ਜੱਦੋਜਹਿਦ ਦੌਰਾਨ ਇਕ ਪਰਚਾ ਕੱਢਿਆ ਸੀ, ਜਿਸ ਰਾਹੀਂ ਉਹ ਆਪਣਾ ਸੰਦੇਸ਼ ਕੌਮ ਤਕ ਪਹੁੰਚਾਉਂਦੇ ਸਨ ਤੇ ਦੇਸ਼ ਦੀ ਸੁਤੰਤਰਤਾ ਲਈ ਜੂਝਣ ਲਈ ਪੰਜਾਬੀ ਭਾਈਚਾਰੇ ਨੂੰ ਲਾਮਬੰਦ ਕਰਦੇ ਸਨ। ਉਸ ਵਕਤ ਵੀ ਇਹ ਪਰਚੇ ਆਰਥਿਕ ਲਾਭ ਤੋਂ ਬਗੈਰ ਕੌਮ ਤਕ ਸੰਦੇਸ਼ ਪਹੁੰਚਾਉਣ ਲਈ ਕਾਮਯਾਬ ਹੋਏ ਸਨ ਅਤੇ ਪਰ ਸੋਤਾਂ ਦੀ ਘਾਟ ਕਾਰਨ ਇਹ ਕੁਝ ਦੇਰ ਬਾਅਦ ਬੰਦ ਹੋ ਗਏ। ਉਸ ਉਪਰੰਤ ਇਥੇ ਰਹਿੰਦੇ ਪੰਜਾਬੀ ਇਕ ਵਾਰ ਫਿਰ ਆਪਣੇ ਵਿਰਸੇ ਤੇ ਪੰਜਾਬੀ ਮਾਂ ਬੋਲੀ ਤੋਂ ਕੱਟੇ ਜਿਹੇ ਗਏ।

ਭਾਰਤ ਦੀ ਆਜ਼ਾਦੀ ਤੋਂ ਬਾਅਦ ਪੰਜਾਬੀਆਂ ਵਲੋਂ ਵਿਦੇਸ਼ਾਂ ਵਿਚ ਬੇਸ਼ੁਮਾਰ ਪ੍ਰਵਾਸ ਕੀਤਾ ਗਿਆ। ਜਿਸ ਕਰਕੇ ਯੂਰਪ, ਕੈਨੇਡਾ ਤੇ ਅਮਰੀਕਾ ਵਿਚ ਪੰਜਾਬੀਆਂ ਦੀ ਆਬਾਦੀ ਲਗਾਤਾਰ ਵਧਦੀ ਗਈ ਤੇ ਇਕ ਵਾਰ ਫਿਰ ਇਨ੍ਹਾਂ ਵਿਚ ਆਪਣੇ ਵਿਰਸੇ ਪਤੀ ਤਾਂਘ ਜਾਗੀ। **1907** ਦੇ ਕਰੀਬ ਇੰਗਲੈਂਡ ਤੋਂ ਪੰਜਾਬੀ ਅਖਬਾਰ ਸ਼ੁਰੂ ਹੋ ਗਿਆ ਤੇ ਕੈਨੇਡਾ ਤੋਂ ਵੀ ਅਖਬਾਰ ਛਪਣਾ ਸ਼ੁਰੂ ਹੋ ਗਿਆ। ਇਸ ਦੌਰਾਨ ਦੇਸਾਂ-ਪਦੇਸ਼ਾਂ ਵਿਚ ਪੰਜਾਬੀ ਪੱਤਰਕਾਰੀ ਪੱਕੇ ਤੌਰ 'ਤੇ ਸਥਾਪਤ ਹੋਣੀ ਸ਼ੁਰੂ ਹੋ ਗਈ। ਪਹਿਲਾਂ ਪਹਿਲ ਤ੍ਰੈਮਾਸਿਕ ਜਾਂ ਮਾਸਿਕ ਪਰਚੇ ਹੀ ਸ਼ੁਰੂ ਹੋਏ ਪਰ ਹੌਲੀ-ਹੌਲੀ ਇਹ ਹਫਤਾਵਾਰੀ ਅਖਬਾਰਾਂ ਵਿਚ ਬਦਲ ਗਏ। ਕੈਨੇਡਾ ਵਿਚ ਛਪਦੀਆਂ ਪੰਜਾਬੀ ਅਖਬਾਰਾਂ ਜਿਥੇ ਸੜਕੀ ਰਸਤਿਆਂ ਰਾਹੀਂ ਆਲੇ-ਦੁਆਲੇ ਵੰਡੀ ਜਾਣ ਲੱਗੀਆਂ, ਉਥੇ ਪੂਰੇ ਨਾਰਥ ਅਮਰੀਕਾ ਵਿਚ ਡਾਕ ਰਾਹੀਂ ਵੀ ਜਾਣੀਆਂ ਸ਼ੁਰੂ ਹੋ ਗਈਆਂ। ਫਿਰ ਵਾਰੀ ਆਈ ਅਮਰੀਕਾ ਤੋਂ ਛਪਣ ਵਾਲੀਆਂ ਅਖਬਾਰਾਂ ਦੀ। ਪਹਿਲਾਂ ਪਹਿਲ ਤਾਂ ਅਮਰੀਕਾ 'ਚ ਕੈਨੇਡਾ ਤੋਂ ਛੱਪਦੀਆਂ ਅਖਬਾਰਾਂ ਹੀ

ਪਹੁੰਚਦੀਆਂ ਸਨ ਪਰ ਪਿਛਲੇ ਡੇਢ ਦਹਾਕੇ ਤੋਂ ਇਥੇ ਲਈ ਅਖਬਾਰ ਛਪਣੀ ਸ਼ੁਰੂ ਹੋ ਗਈ। ਸਮੇਂ ਦੇ ਨਾਲ -ਨਾਲ ਹੀ ਇਥੇ ਅਖਬਾਰਾਂ ਦੀ ਗਿਣਤੀ ਵੀ ਆਪਣੀ ਰਫਤਾਰ ਫੜਦੀ ਗਈ। ਅਮਰੀਕਾ ਵਿਚ ਇਸ ਵੇਲੇ ਕੈਲੀਫੋਰਨੀਆ ਤੇ ਨਿਊਯਾਰਕ ਤੋਂ ਪੰਜਾਬੀ ਅਖਬਾਰਾਂ ਦਾ ਭੰਡਾਰ ਛੱਪ ਰਿਹਾ ਹੈ। ਸਟੋਰਾਂ 'ਚ ਪਏ ਢੇਰਾਂ ਤੋਂ ਇਨ੍ਹਾਂ ਦੀ ਛਪਣ ਗਿਣਤੀ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਥੇ ਛਪਦੀਆਂ ਅਖਬਾਰਾਂ ਪੰਜਾਬੀ ਭਾਈਚਾਰੇ 'ਚ ਮੁਫਤ ਵੰਡੀਆਂ ਜਾਂਦੀਆਂ ਹਨ। ਵਿਦੇਸ਼ਾਂ ਵਿਚ ਰਹਿ ਕੇ ਅਜਿਹਾ ਉਪਰਾਲਾ ਕਰਨਾ ਕੋਈ ਸੌਖਾ ਕੰਮ ਨਹੀਂ। ਖਾਸ ਕਰ ਹਫਤਾਵਾਰੀ ਅਖਬਾਰ ਕੱਢਣਾ ਹੋਰ ਵੀ ਮੁਸ਼ਕਿਲ ਹੈ। **1992** ਵਿਚ ਜਦੋਂ ਅਸੀਂ ਪੰਜਾਬ ਮੁਹਾਣ ਨਾਂ ਦੀ ਅਖਬਾਰ ਲੁਧਿਆਣੇ ਤੋਂ ਸ਼ੁਰੂ ਕੀਤੀ ਸੀ ਉਸ ਵਕਤ ਸਾਬਕਾ ਵਿਧਾਇਕ ਤੇ ਪੰਜਾਬੀ ਸੱਭਿਆਚਾਰ ਦੀ ਨਾਮਵਰ ਸ਼ਖਸੀਅਤ ਜਗਦੇਵ ਸਿੰਘ ਜੱਸੋਵਾਲ ਨੇ ਆਪਣੇ ਭਾਸ਼ਣ ਦੌਰਾਨ ਕਿਹਾ ਸੀ ਕਿ ਅਖਬਾਰ ਕੱਢਣਾ ਰੋਜ਼ਾਨਾ ਇਕ ਧੀ ਦੀ ਡੋਲੀ ਤੋਰਨ ਦੇ ਬਰਾਬਰ ਹੈ। ਉਸ ਵਕਤ ਮੈਂ ਇਸ ਗੱਲ ਨੂੰ ਸੰਜੀਦਗੀ ਨਾਲ ਨਹੀਂ ਲਿਆ ਸੀ ਪਰ ਜਦੋਂ ਅਖਬਾਰ ਸ਼ੁਰੂ ਕੀਤਾ ਤਾਂ ਸ. ਜੱਸੋਵਾਲ ਦੇ ਕਹੇ ਸ਼ਬਦ ਮੇਰੇ ਕੰਨਾਂ ਵਿਚ ਗੂੰਜਣ ਲੱਗੇ।

ਅੱਜ ਹਾਈਟੈਕ ਦਾ ਜ਼ਮਾਨਾ ਹੈ, ਜਿਥੇ ਪਿੰਟ ਐਡੀਸ਼ਨ ਦੇ ਨਾਲ-ਨਾਲ ਵੈਬਸਾਈਟ 'ਤੇ ਅਖਬਾਰਾਂ ਪੜ੍ਹਨ ਦਾ ਰੁਝਾਨ ਵੀ ਵਧਿਆ ਹੈ, ਦੁਨੀਆ ਦੇ ਕਿਸੇ ਵੀ ਕੋਨੇ 'ਚ ਬੈਠ ਕੇ ਇਹ ਅਖਬਾਰਾਂ ਪੜ੍ਹੀਆਂ ਜਾ ਸਕਦੀਆਂ ਹਨ।

ਇਥੇ ਛਪਦੀਆਂ ਕੁਝ ਅਖਬਾਰਾਂ ਅਜਿਹੀਆਂ ਹਨ ਜਿਨ੍ਹਾਂ ਦਾ ਮਿਆਰ ਕੋਈ ਇੰਨਾ ਉੱਚਾ ਨਹੀਂ ਹੈ, ਜਿੰਨਾ ਹੋਣਾ ਚਾਹੀਦਾ ਹੈ ਪਰ ਫਿਰ ਵੀ ਉਨ੍ਹਾਂ ਦੀ ਦਾਦ ਦੇਣੀ ਬਣਦੀ ਹੈ ਜੋ ਉਹ ਪੰਜਾਬੀ ਮਾਂ ਬੋਲੀ ਦੇ ਪਚਾਰ ਲਈ ਆਪਣਾ ਵਡਮੁੱਲਾ ਯੋਗਦਾਨ ਪਾ ਰਹੇ ਹਨ।

ਵਿਦੇਸ਼ਾਂ ਵਿਚ ਛਪਦੀਆਂ ਇਹ ਅਖਬਾਰਾਂ ਹੁਣ ਪੰਜਾਬੀਆਂ ਦੇ ਘਰਾਂ ਦੇ ਬੂਹੇ ਤੱਕ ਪਹੁੰਚ ਚੁੱਕੀਆਂ ਹਨ ਪਰ ਕੀ ਕਦੇ ਉਨ੍ਹਾਂ ਸੋਚਿਆ ਹੈ ਕਿ ਇਨ੍ਹਾਂ ਅਖਬਾਰਾਂ ਨੂੰ ਤਿਆਰ ਕਰਨ ਲਈ ਕਿੰਨ੍ਹਾ-ਕਿੰਨ੍ਹਾ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਚੰਗੇ ਕੰਮ ਦੀ ਭਾਵੇਂ ਘੱਟ ਹੀ ਤਾਰੀਫ ਹੋਵੇ ਪਰ ਉਸ ਵਿਚੋਂ ਛੋਟੇ ਤੋਂ ਛੋਟਾ ਨੁਕਸ ਵੀ ਕੱਢਣ ਦੀ ਕੋਸ਼ਿਸ ਕੀਤੀ ਜਾਂਦੀ ਹੈ। ਸਾਡੇ ਸਮਾਜ ਨੂੰ ਚਾਹੀਦਾ ਹੈ ਕਿ ਜੇ ਤੁਹਾਨੂੰ ਅਖਬਾਰਾਂ ਘਰ ਬੈਠਿਆਂ ਮਿਲ ਜਾਂਦੀਆਂ ਹਨ ਤਾਂ ਉਨ੍ਹਾਂ ਦਾ ਆਦਰ-ਮਾਣ ਕਰੋ ਤੇ ਸਕਾਰਾਤਮਕ ਸੁਝਾਅ ਦਿਓ ਤਾਂ ਕਿ ਇਸ ਕਾਰਜ ਨੂੰ ਨੇਪਰੇ ਚਾੜ੍ਹਦਿਆਂ ਅਖਬਾਰਾਂ ਵਾਲੇ ਪੰਜਾਬੀ ਮਾਂ ਬੋਲੀ ਦੀ ਸੇਵਾ ਨਿਰੰਤਰ ਜਾਰੀ ਰੱਖਣ।

ਵਿਦੇਸ਼ਾਂ ਵਿਚ ਅਖਬਾਰਾਂ ਕੱਢਣ ਲਈ ਬਹੁਤ ਸਾਰੀਆਂ ਮੁਸ਼ਕਿਲਾਂ ਸਾਹਮਣੇ ਆਉਂਦੀਆਂ ਹਨ। ਕੰਪੋਜ਼ਿੰਗ, ਟਾਇਪ ਸੈਟਿੰਗ, ਡਿਜ਼ਾਈਨਿੰਗ ਤੇ ਛਪਾਈ ਤੋਂ ਲੈ ਕੇ ਇਸ ਦੀ ਵੰਡ-ਵੰਡਾਈ ਤੱਕ ਦਾ ਦੌਰ ਬਹੁਤ ਮਸ਼ਕਿਲਾਂ ਭਰਿਆ ਹੈ। ਇਥੇ ਅਖਬਾਰ ਨੂੰ ਤਿਆਰ ਕਰਨ ਲਈ ਡਾਲਰਾਂ ਦੀ ਪੰਡ ਦੀ ਲੋੜ ਪੈਂਦੀ ਹੈ। ਇਹ ਅਖਬਾਰਾਂ ਇਥੋਂ ਮਿਲਦੇ ਇਸ਼ਤਿਹਾਰਾਂ 'ਤੇ ਨਿਰਭਰ ਹੁੰਦੀਆਂ ਹਨ। ਇਉਂ ਕਹਿ ਲਓ ਕਿ ਅਖਬਾਰ ਕੱਢਣਾ ਇਕ ਚਿੱਟਾ ਹਾਥੀ ਪਾਲਣ ਦੇ ਬਰਾਬਰ ਹੈ। ਬਹੁਤ ਸਾਰੇ ਸਹਿਯੋਗੀ ਸੱਜਣ ਵੀ ਇਨ੍ਹਾਂ ਨੂੰ ਸਹਿਯੋਗ ਦਿੰਦੇ ਹਨ, ਜਿਸ ਕਾਰਨ ਇਹ ਅਖਬਾਰਾਂ ਛੱਪ ਕੇ ਪਾਠਕਾਂ ਦੇ ਹੱਥਾਂ ਤੱਕ ਪੁੱਜਦੀਆਂ ਹਨ। ਇਸ ਦੇ ਨਾਲ-ਨਾਲ ਇਥੇ ਕੁਝ ਲੋਕ ਅਜਿਹੇ ਵੀ ਹਨ, ਜੋ ਆਪਣੇ ਵਲੋਂ ਇਸ਼ਤਿਹਾਰ ਲਗਵਾ ਕੇ ਕੁਝ ਅਖਬਾਰਾਂ ਵਾਲਿਆਂ ਦੀਆਂ ਪੇਮੈਂਟਾਂ ਵੀ ਮਾਰ ਜਾਂਦੇ

ਹਨ। ਇਸ ਦੇ ਨਾਲ-ਨਾਲ ਜੇ ਅਸੀਂ ਭਾਰਤੀ ਗੋਸਰੀ ਸਟੋਰਾਂ ਦਾ ਜ਼ਿਕਰ ਕਰੀਏ ਤਾਂ ਉਹ ਬੜੀ ਬੇਸਬਰੀ ਨਾਲ ਇਨ੍ਹਾਂ ਪੰਜਾਬੀ ਅਖਬਾਰਾਂ ਨੂੰ ਉਡੀਕਦੇ ਹਨ ਕਿਉਂਕਿ ਜਦੋਂ ਕੋਈ ਸੱਜਣ ਇਨ੍ਹਾਂ ਸਟੋਰਾਂ 'ਤੇ ਜਾਂਦਾ ਹੈ ਤਾਂ ਕੁਝ ਨਾ ਕੁਝ ਖਰੀਦੋ ਫਰੋਖਤ ਵੀ ਕਰਦਾ ਹੈ ਪਰ ਉਸ ਵੇਲੇ ਬੜਾ ਦੁੱਖ ਹੁੰਦਾ ਹੈ ਜਦੋਂ ਕੁਝ ਸਟੋਰਾਂ ਵਿਚ ਇਨ੍ਹਾਂ ਅਖਬਾਰਾਂ ਦੀ ਬੇਕਦਰੀ ਵੀ ਹੁੰਦੀ ਹੈ। ਰੱਖਣ ਦਾ ਸਲੀਕਾ ਇੰਨਾ ਮਾੜਾ ਹੁੰਦਾ ਹੈ ਕਿ ਉਸ ਨੂੰ ਵੇਖ ਕੇ ਸਟੋਰ ਦੇ ਮਾਲਕ ਦੀ ਸ਼ਖਸੀਅਤ ਸਮਝ ਆ ਜਾਂਦੀ ਹੈ ਕਿ ਉਹ ਕਿੰਨੇ ਕੁ ਪਾਣੀ 'ਚ ਹੈ। ਇਸ ਦੇ ਨਾਲ-ਨਾਲ ਅਸੀਂ ਉਨ੍ਹਾਂ ਸਟੋਰਾਂ ਵਾਲਿਆਂ ਨੂੰ ਵਧਾਈ ਦਿੰਦੇ ਹਾਂ, ਜੋ ਇਨ੍ਹਾਂ ਅਖਬਾਰਾਂ ਨੂੰ ਸਾਂਭ ਸੰਭਾਲ ਕਰਦੇ ਹਨ ਤੇ ਪਾਠਕਾਂ ਤਕ ਬੜੇ ਸੁਚੱਜੇ ਢੰਗ ਨਾਲ ਇਸ ਨੂੰ ਪਹੁੰਚਾਉਂਦੇ ਹਨ।

ਪਿਛਲੇ ਦਿਨੀਂ ਕੈਲੇਫੋਰਨੀਆ 'ਚ ਛੱਪਦੀਆਂ ਅਖਬਾਰਾਂ ਦੇ ਮਾਲਕਾਂ ਤੇ ਸੰਪਾਦਕਾਂ ਨੇ ਆਪਣੀ ਪਲੇਠੀ ਮੀਟਿੰਗ ਕੀਤੀ ਸੀ, ਜਿਸ ਦੌਰਾਨ ਉਨ੍ਹਾਂ ਇਸ ਸਬੰਧੀ ਆ ਰਹੀਆਂ ਔਕੜਾਂ ਨੂੰ ਫਰੋਲਿਆ ਤੇ ਡੂੰਘੇ ਵਿਚਾਰ-ਵਟਾਂਦਰੇ ਕੀਤੇ ਤੇ ਭਵਿੱਖ ਦੀਆਂ ਯੋਜਨਾਵਾਂ ਤਿਆਰ ਕੀਤੀਆਂ।

ਚਾਹੇ ਇਹ ਉਪਰਾਲਾ ਪਹਿਲੀ ਵਾਰੀ ਹੋਇਆ ਹੈ ਪਰ ਦੇਰ ਆਏ ਦਰੁੱਸਤ ਆਏ ਦੀ ਕਹਾਵਤ ਵਾਂਗ ਇਸ ਇਕਜੁੱਟਤਾ ਨਾਲ ਜਿਥੇ ਪੰਜਾਬੀ ਅਖਬਾਰਾਂ ਦਾ ਮੂੰਹ ਮੱਥਾ ਸੰਵਰੇਗਾ, ਉਥੇ ਅਖਬਾਰ ਮਾਲਕਾਂ ਨੂੰ ਆਉਂਦੀਆਂ ਮੁਸ਼ਕਿਲਾਂ ਦਾ ਵੀ ਹੱਲ ਨਿਕਲੇਗਾ।

**00**

# ਕੈਲੀਫੋਰਨੀਆ ਵਿਚ ਸਿੱਖ ਚੇਤਨਾ ਅਤੇ ਮਾਣ ਮਹੀਨਾ– ਫ਼ਖ਼ਰਯੋਗ ਇਤਿਹਾਸ

## ਅੰਕ 22, 24 ਮਈ ਤੋਂ 30 ਮਈ, 2012

ਕੈਲੀਫੋਰਨੀਆ ਦੀ ਸਟੇਟ ਅਸੈਂਬਲੀ ਨੇ ਕੈਲੀਫੋਰਨੀਆ ਦੇ ਬਹੁ-ਭਾਂਤੀ ਸਮਾਜ ਸਿੱਖਾਂ ਵੱਲੋਂ ਪਾਏ ਅਹਿਮ ਯੋਗਦਾਨ ਨੂੰ ਪ੍ਰਮਾਣਿਤ ਕਰਦਿਆਂ ਨਵੰਬਰ 2012 ਦਾ ਮਹੀਨਾ ਸਿੱਖ ਚੇਤਨਾ ਅਤੇ ਮਾਣ ਦੇ ਮਹੀਨੇ ਵਜੋਂ ਮਨਾਉਣ ਦਾ ਫੈਸਲਾ ਸਿੱਖਾਂ ਲਈ ਇਕ ਵੱਡੀ ਫ਼ਖਰਯੋਗ ਇਤਿਹਾਸਕ ਪ੍ਰਾਪਤੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕੈਲੀਫੋਰਨੀਆ ਵੱਖਰੇ-ਵੱਖਰੇ ਧਰਮਾਂ, ਨਸਲਾਂ ਅਤੇ ਕੌਮਾਂ ਵਾਲਾ ਸੂਬਾ ਹੈ। ਪਰ ਇਸ ਦੀ ਵਿਲੱਖਣਤਾ ਇਹ ਹੈ ਕਿ ਇਥੋਂ ਦਾ ਸਮਾਜ ਅਤੇ ਸਰਕਾਰ ਆਪਣੇ ਕਿਸੇ ਵੀ ਅੰਗ ਨਾਲ ਕਿਸੇ ਵੀ ਤਰ੍ਹਾਂ ਦਾ ਨਸਲੀ ਜਾਂ ਜਾਤੀ ਵਿਤਕਰਾ ਨਹੀਂ ਕਰਦਾ। ਸਭਨਾਂ ਵਰਗਾਂ ਦੇ ਲੋਕਾਂ ਨੂੰ ਬਰਾਬਰ ਦਾ ਮਾਣ ਅਤੇ ਸਤਿਕਾਰ ਦਿੱਤਾ ਜਾਂਦਾ ਹੈ। ਕੈਲੀਫੋਰਨੀਆ ਦੀ ਧਰਤੀ ਉਪਰ ਆ ਕੇ ਵੱਸਿਆਂ ਸਿੱਖਾਂ ਨੂੰ ਕਰੀਬ ਇਕ ਸਦੀ ਦਾ ਸਮਾਂ ਬੀਤ ਚੁੱਕਿਆ ਹੈ। ਇਸ ਦੌਰਾਨ ਅਮਰੀਕੀ ਸਿੱਖਾਂ ਨੇ ਇਸ ਖਿੱਤੇ ਦੇ ਵਿਕਾਸ ਵਿਚ ਬਹੁਤ ਅਹਿਮ ਯੋਗਦਾਨ ਪਾਇਆ ਹੈ। ਆਪਣੀ ਵੱਖਰੀ ਤੇ ਵਿਲੱਖਣ ਧਾਰਮਿਕ ਪਛਾਣ ਦਾ ਡੂੰਘਾ ਅਹਿਸਾਸ ਜਗਾਇਆ ਹੈ। ਕੈਲੀਫੋਰਨੀਆ ਦੀ ਸੂਬਾਈ ਅਸੈਂਬਲੀ ਵੱਲੋਂ ਅਮਰੀਕੀ ਸਿੱਖਾਂ ਵੱਲੋਂ ਨਿਭਾਏ ਰੋਲ ਨੂੰ ਪ੍ਰਵਾਨ ਕਰਨਾ ਅਤੇ ਫਿਰ ਸਿੱਖਾਂ ਦਾ ਮਾਣ ਵਧਾਉਣ ਲਈ ਨਵੰਬਰ ਮਹੀਨੇ ਚੇਤਨਾ ਮੁਹਿੰਮ ਚਲਾਉਣਾ ਬਹੁਤ ਹੀ ਸ਼ਲਾਘਾਯੋਗ ਅਤੇ ਸਿੱਖਾਂ ਲਈ ਆਪਣੇ ਸੰਬੰਧੀ ਦੂਸਰੇ ਲੋਕਾਂ ਨੂੰ ਜਾਣੂੰ ਕਰਵਾਉਣ ਦਾ ਇਕ ਵੱਡਾ ਤੇ ਇਤਿਹਾਸਕ ਮੌਕਾ ਹੈ।

100 ਸਾਲਾਂ ਦੇ ਇਤਿਹਾਸ ਵਿਚ ਸਿੱਖਾਂ ਨੇ ਕੈਲੀਫੋਰਨੀਆ ਦੇ ਵਿਕਾਸ ਵਿਚ ਬੜਾ ਅਹਿਮ ਯੋਗਦਾਨ ਪਾਇਆ ਹੈ। ਇਸ ਸਮੇਂ ਢਾਈ ਲੱਖ ਦੇ ਕਰੀਬ ਅਮਰੀਕੀ ਸਿੱਖ ਕੈਲੀਫੋਰਨੀਆ ਵਿਚ ਵੱਸਦੇ ਹਨ, ਜੋ ਕਿ ਅਮਰੀਕਾ ਵਿਚਲੇ ਸਿੱਖਾਂ ਦੀ ਕੁੱਲ ਆਬਾਦੀ ਦਾ 40 ਫੀਸਦੀ ਹੈ। ਕੈਲੀਫੋਰਨੀਆ ਦੀ ਧਰਤੀ ਉਪਰ ਪ੍ਰਵਾਸ ਕਰਨ ਵਾਲੇ ਪਹਿਲੇ ਸਿੱਖਾਂ ਨੇ ਕੈਲੀਫੋਰਨੀਆ ਵਿਚ ਰੇਲ ਲਾਈਨ ਵਿਛਾਉਣ, ਆਰਾ ਮਿੱਲਾਂ ਅਤੇ ਸੈਕਰਾਮੈਂਟੋ, ਸੈਨਹੋਜ਼ੇ ਅਤੇ ਇੰਪੀਰੀਅਲ ਵੈਲੀ ਵਿਚ ਖੇਤੀਬਾੜੀ ਅਧੀਨ ਜ਼ਮੀਨ ਦਾ ਵਿਕਾਸ ਕਰਨ ਵਿਚ ਅਹਿਮ ਰੋਲ ਅਦਾ ਕੀਤਾ। 1912 ਵਿਚ ਸਟਾਕਟਨ ਵਿਚ ਪਹਿਲਾ ਗੁਰਦੁਆਰਾ ਸਥਾਪਿਤ ਕੀਤਾ ਗਿਆ। ਕੈਲੀਫੋਰਨੀਆ ਦੀ ਧਰਤੀ ਉਪਰ ਸਿੱਖ ਭਾਈਚਾਰੇ ਦਾ ਇਹ ਪਹਿਲਾ ਗੁਰਦੁਆਰਾ ਹੈ। ਅਮਰੀਕੀ ਸਿੱਖਾਂ ਨੇ ਭਾਵੇਂ ਅਨੇਕ ਖੇਤਰਾਂ ਵਿਚ ਵੱਡੀਆਂ ਮੱਲ੍ਹਾਂ ਮਾਰੀਆਂ ਹਨ, ਪਰ ਖੇਤੀਬਾੜੀ, ਟਰੱਕਿੰਗ ਅਤੇ ਛੋਟੇ ਕਾਰੋਬਾਰ ਚਲਾਉਣ ਵਿਚ ਵਿਸ਼ੇਸ਼ ਰੋਲ ਅਦਾ ਕੀਤਾ ਹੈ। ਯੂਬਾ ਸਿਟੀ ਇਕ ਅਜਿਹਾ ਕਸਬਾ ਹੈ, ਜਿਥੇ ਸਿੱਖਾਂ ਦੀ ਸਭ ਤੋਂ ਵੱਧ ਵਸੋਂ ਹੈ। ਸੈਂਟਰਲ ਵੇਲੀ ਵਿਚ ਇਹ ਦੂਜੀ ਸਭ ਤੋਂ ਵੱਡੀ ਵਸੋਂ ਬਣ ਗਏ ਹਨ। ਅੰਮ੍ਰਿਤਸਰ ਦੇ ਜੰਮਪਲ ਸ. ਦਲੀਪ ਸਿੰਘ ਸੌਂਧ ਕੈਲੀਫੋਰਨੀਆ ਤੋਂ ਪਹਿਲੀ ਵਾਰ ਅਮਰੀਕੀ ਕਾਂਗਰਸ ਦੇ ਮੈਂਬਰ ਚੁਣੇ ਗਏ। ਉਨ੍ਹਾਂ ਨੇ 1957 ਅਤੇ 1963 ਦੋ ਵਾਰ ਕਾਂਗਰਸਮੈਨ ਵਜੋਂ ਜਿੱਤ ਹਾਸਲ ਕੀਤੀ। ਇਸ

ਤੋਂ ਪਹਿਲਾਂ ਉਹ ਵੈਸਟਮੋਰਲੈਂਡ ਵਿਚ ਜੱਜ ਦੇ ਅਹੁਦੇ ਲਈ ਚੁਣੇ ਗਏ ਸਨ। ਡਾ. ਭਗਤ ਸਿੰਘ ਥਿੰਦ ਅਜਿਹੀ ਬਹੁਪੱਖੀ ਸ਼ਖਸੀਅਤ ਸਨ, ਜਿਨ੍ਹਾਂ ਨੇ ਦੂਜੀ ਸੰਸਾਰ ਜੰਗ ਦੌਰਾਨ ਅਮਰੀਕੀ ਫੌਜ ਵਿਚ ਸੇਵਾ ਕੀਤੀ ਅਤੇ ਇਕ ਫੌਜੀ, ਸਕਾਲਰ ਅਤੇ ਸਮਾਜ ਸੇਵਕ ਵਜੋਂ ਕੰਮ ਕੀਤਾ। ਸ. ਥਿੰਦ ਨੇ ਕੈਲੀਫੋਰਨੀਆ ਦੀ ਬਰਕਲੇ ਯੂਨੀਵਰਸਿਟੀ ਵਿਚ ਪੜ੍ਹਦਿਆਂ ਭਾਰਤੀਆਂ ਨੂੰ ਅਮਰੀਕੀ ਨਾਗਰਿਕ ਬਣਨ ਦੀ ਇਜਾਜ਼ਤ ਦੇਣ ਦੀ ਲੜਾਈ ਲੜੀ। ਪੰਜਾਬ ਦੇ ਮੋਗਾ 'ਚ ਜੰਮੇ-ਪਲੇ ਡਾ. ਨਰਿੰਦਰ ਸਿੰਘ ਕਪਾਨੀ ਇਕ ਮੰਨੇ-ਪ੍ਰਮੰਨੇ ਸਾਇੰਸਦਾਨ ਰਹੇ ਹਨ, ਜਿਨ੍ਹਾਂ ਨੇ **100** ਦੇ ਕਰੀਬ ਨਵੀਆਂ ਖੋਜਾਂ ਕੀਤੀਆਂ। ਉਨ੍ਹਾਂ ਲੇਜ਼ਰ ਦੀ ਕਾਢ, ਬਾਇਓ ਮੈਡੀਕਲ ਇੰਸਟਰੂਮੈਂਟੇਸ਼ਨ, ਸੋਲਰ ਐਨਰਜੀ ਅਤੇ ਪਲਿਊਸ਼ਨ ਮਾਨਿਟਰਿੰਗ ਦੀ ਖੋਜ ਵਿਚ ਅਹਿਮ ਭੂਮਿਕਾ ਨਿਭਾਈ। ਹਾਈ ਸਪੀਡ ਡਿਜ਼ੀਟਲ ਕਮਿਊਨੀਕੇਸ਼ਨ ਤਕਨੀਕ 'ਚ ਕੰਮ ਆਉਣ ਵਾਲੀ ਫਾਈਬਰ ਆਪਟਿਕ ਦੇ ਉਹ ਪਿਤਾਮਾ ਮੰਨੇ ਜਾਂਦੇ ਹਨ। ਅਮਰੀਕਨ ਸਿੱਖਾਂ ਨੇ ਕੈਲੀਫੋਰਨੀਆ ਦੇ ਅਨੇਕ ਸ਼ਹਿਰਾਂ ਵਿਚ ਮੇਅਰ ਵਜੋਂ ਸੇਵਾ ਨਿਭਾਈ ਹੈ। ਇਨ੍ਹਾਂ ਵਿਚ ਐਲਸੈਂਟਰੋ 'ਚ ਡੇਵਿਡ ਢਿੱਲੋਂ, ਲਵਿੰਗਸਟਨ 'ਚ ਗੁਰਪਾਲ ਸਮਰਾ, ਸੈਨ ਜੁਆਕੁਇਨ 'ਚ ਅਮਰਪ੍ਰੀਤ ਰੂਬੀ ਧਾਲੀਵਾਲ ਅਤੇ ਯੂਬਾ ਸਿਟੀ ਦੇ ਕਸ਼ਮੀਰ ਸਿੰਘ ਗਿੱਲ ਦੇ ਨਾਂ ਵਰਣਨਯੋਗ ਹਨ। ਅਮਰੀਕੀ ਫੌਜ ਵਿਚ ਅਮਰੀਕੀ ਸਿੱਖਾਂ ਦਾ ਅਹਿਮ ਯੋਗਦਾਨ ਹੈ। ਅਫਗਾਨਿਸਤਾਨ 'ਚ ਸ਼ਹੀਦ ਹੋਏ ਅਮਰੀਕੀ ਸਿੱਖ ਫੌਜੀ ਗੁਰਪ੍ਰੀਤ ਸਿੰਘ ਦਾ ਨਾਂ ਰੌਸ਼ਨ ਸਿਤਾਰੇ ਵਾਂਗ ਹੈ।

ਕੈਲੀਫੋਰਨੀਆ 'ਚ ਬਣੀਆਂ ਗੁਰਦੁਆਰਾ ਕਮੇਟੀਆਂ, ਸਿੱਖ ਤੇ ਪੰਜਾਬੀ ਸੰਸਥਾਵਾਂ ਅਤੇ ਐਸੋਸੀਏਸ਼ਨਾਂ ਵੱਲੋਂ ਸਮਾਜਿਕ ਚੇਤਨਾ ਅਤੇ ਆਪਣੀ ਪਛਾਣ ਲਈ ਕੀਤੇ ਜਾਂਦੇ ਯਤਨਾਂ ਦਾ ਬੜਾ ਅਹਿਮ ਯੋਗਦਾਨ ਹੈ। ਸਾਡੇ ਲਈ ਇਹ ਮਾਣ ਵਾਲੀ ਗੱਲ ਹੈ ਕਿ ਅਸੀਂ ਦਸ ਦਹਾਕਿਆਂ ਦੇ ਸਮੇਂ ਵਿਚ ਐਨੀ ਵੱਡੀ ਇਤਿਹਾਸਕ ਪ੍ਰਾਪਤੀ ਕੀਤੀ ਹੈ ਕਿ ਕੈਲੀਫੋਰਨੀਆ ਦੀ ਸੂਬਾਈ ਅਸੈਂਬਲੀ ਨੇ ਵੀ ਇਸ ਗੱਲ ਨੂੰ ਪ੍ਰਵਾਨ ਕੀਤਾ ਹੈ ਕਿ ਸਿੱਖ ਕੌਮ ਨੇ ਬੜੇ ਹੌਂਸਲੇ, ਮਿਹਨਤ, ਲਿਆਕਤ ਅਤੇ ਦੂਰ-ਦ੍ਰਿਸ਼ਟੀ ਨਾਲ ਹੱਡ-ਭੰਨਵੀਂ ਮਿਹਨਤ ਕਰਦਿਆਂ ਇਥੇ ਆਪਣੇ ਪੈਰ ਜਮਾਏ ਹਨ ਅਤੇ ਸਮਾਜ ਵਿਚ ਆਪਣਾ ਵਿਸ਼ੇਸ਼ ਰੁਤਬਾ ਸਥਾਪਤ ਕੀਤਾ ਹੈ। ਸਾਡੇ ਇਸ ਰੁਤਬੇ ਦੀ ਪਛਾਣ ਹੀ ਹੋਵੇਗਾ ਨਵੰਬਰ-**2012** ਦਾ ਮਹੀਨਾ। ਸੂਬਾਈ ਅਸੈਂਬਲੀ ਨੇ ਸਿੱਖਾਂ ਦੀ ਭੂਮਿਕਾ ਨੂੰ ਪਛਾਣ ਕੇ ਅਤੇ ਇਸ ਦੀ ਪ੍ਰਸ਼ੰਸਾ ਕਰਕੇ ਬੜਾ ਹੀ ਸਵਾਗਤਯੋਗ ਫੈਸਲਾ ਕੀਤਾ ਹੈ। ਹੁਣ ਸਾਡੇ ਸਮਾਜ ਉਪਰ ਇਕ ਵੱਡੀ ਜ਼ਿੰਮੇਵਾਰੀ ਆ ਪਈ ਹੈ ਕਿ ਅਸੀਂ ਕੈਲੀਫੋਰਨੀਆ ਦੀ ਧਰਤੀ ਉਪਰ ਸਿੱਖਾਂ ਬਾਰੇ ਸਮਾਜਿਕ ਚੇਤੰਨਾ ਅਤੇ ਉਨ੍ਹਾਂ ਦੀ ਪ੍ਰਸ਼ੰਸਾ ਲਈ ਮਨਾਏ ਜਾਣ ਵਾਲੇ ਇਸ ਮਹੀਨੇ ਨੂੰ ਇਸ ਤਰ੍ਹਾਂ ਵਰਤੀਏ ਕਿ ਪੂਰੇ ਅਮਰੀਕੀ ਸਮਾਜ ਵਿਚ ਅਸੀਂ ਆਪਣੇ ਧਰਮ, ਸੱਭਿਆਚਾਰ ਅਤੇ ਰੀਤੀ ਰਿਵਾਜ਼ਾਂ ਬਾਰੇ ਦੂਜੇ ਲੋਕਾਂ ਨੂੰ ਜਾਣੂ ਕਰਵਾ ਸਕੀਏ। ਪੰਜਾਬੀਆਂ ਦੇ ਮਿਹਨਤੀ, ਸਾਊ ਅਤੇ ਸਿਰੜੀ ਸੁਭਾਅ ਬਾਰੇ ਵੀ ਦੱਸ ਸਕੀਏ। ਹੋਰਨਾਂ ਲੋਕਾਂ ਨਾਲ ਘੁਲ-ਮਿਲ ਕੇ ਰਹਿਣ ਅਤੇ ਸਭਨਾਂ ਦਾ ਆਦਰ ਕਰਨ ਦੇ ਸਿੱਖ ਧਰਮ ਦੇ ਉਪਦੇਸ਼ ਅਨੁਸਾਰ ਚੱਲਦਿਆਂ ਅਮਰੀਕੀ ਸਮਾਜ ਨਾਲ ਆਪਣਾ ਸਨੇਹ ਜੋੜੀਏ। ਸਾਰੀਆਂ ਹੀ ਗੁਰਦੁਆਰਾ ਕਮੇਟੀਆਂ, ਪੰਜਾਬੀ ਸੰਸਥਾਵਾਂ ਅਤੇ ਐਸੋਸੀਏਸ਼ਨਾਂ, ਸਿੱਖ ਸੰਗਠਨਾਂ ਆਦਿ ਦੇ ਨੇਤਾਵਾਂ ਨੂੰ ਹੁਣੇ ਤੋਂ ਹੀ ਯੋਜਨਾ ਬਣਾਉਣੀ ਸ਼ੁਰੂ ਕਰ ਦੇਣੀ ਚਾਹੀਦੀ ਹੈ ਕਿ ਨਵੰਬਰ ਮਹੀਨੇ ਸਾਰੇ ਕੈਲੀਫੋਰਨੀਆ 'ਚ ਕਿਸ ਤਰ੍ਹਾਂ ਜਸ਼ਨ ਮਨਾਉਣੇ ਹਨ। ਸਾਰੀਆਂ ਸੰਸਥਾਵਾਂ ਨੂੰ ਇਸ ਮਹੀਨੇ ਦੌਰਾਨ

ਵੱਖ-ਵੱਖ ਥਾਵਾਂ ਉਪਰ ਸਮਾਗਮ ਕਰਨੇ ਚਾਹੀਦੇ ਹਨ, ਵਿਚਾਰ-ਗੋਸ਼ਟੀਆਂ ਕਰਨੀਆਂ ਚਾਹੀਦੀਆਂ ਹਨ ਅਤੇ ਅਜਿਹੇ ਪ੍ਰੋਗਰਾਮ ਕਰਨੇ ਚਾਹੀਦੇ ਹਨ, ਜੋ ਸਾਡੇ ਸਮਾਜ ਪ੍ਰਤੀ ਹੋਰਨਾਂ ਨਸਲਾਂ ਅਤੇ ਧਰਮਾਂ ਦੇ ਲੋਕਾਂ 'ਚ ਖਿੱਚ ਪੈਦਾ ਕਰਨ ਦਾ ਸਾਧਨ ਬਣ ਸਕਣ। ਇਨ੍ਹਾਂ ਸਮਾਗਮਾਂ ਦੌਰਾਨ ਸਾਡੇ ਭਾਈਚਾਰੇ ਦੀਆਂ ਉੱਘੀਆਂ ਸ਼ਖਸੀਅਤਾਂ ਤਾਂ ਬੁਲਾਉਣੀਆਂ ਹਨ, ਪਰ ਨਾਲ ਹੀ ਹਰ ਪੱਧਰ 'ਤੇ ਅਮਰੀਕੀ ਸਮਾਜ ਦੇ ਹੋਰਨਾਂ ਵਰਗਾਂ ਅਤੇ ਨਸਲਾਂ ਦੇ ਆਗੂਆਂ ਖਾਸ ਕਰ ਗੋਰਿਆਂ ਦੇ ਚੁਣੇ ਹੋਏ ਪ੍ਰਤੀਨਿਧਾਂ ਅਤੇ ਪਾਰਟੀਆਂ ਦੇ ਆਗੂਆਂ ਤੋਂ ਇਲਾਵਾ ਸਰਕਾਰੀ ਅਧਿਕਾਰੀਆਂ ਨੂੰ ਵੀ ਇਨ੍ਹਾਂ ਸਮਾਗਮਾਂ ਲਈ ਵਿਸ਼ੇਸ਼ ਤੌਰ 'ਤੇ ਸੱਦਿਆ ਜਾਣਾ ਚਾਹੀਦਾ ਹੈ। ਅਸਲ ਵਿਚ ਸਿੱਖ ਚੇਤਨਾ ਅਤੇ ਮਾਣ ਮਹੀਨਾ ਮਨਾਉਣ ਦਾ ਅਸਲ ਮੰਤਵ ਹੀ ਇਹ ਹੈ ਕਿ ਅਸੀਂ ਅਮਰੀਕੀ ਭਾਈਚਾਰੇ ਵਿਚ ਆਪਣੇ ਵਿਰਸੇ, ਸੱਭਿਆਚਾਰ ਅਤੇ ਧਾਰਮਿਕ ਫਲਸਫੇ ਨੂੰ ਲੈ ਕੇ ਜਾ ਸਕੀਏ। ਇਸ ਬਾਰੇ ਉਨ੍ਹਾਂ ਨੂੰ ਜਾਣੂ ਕਰਵਾ ਸਕੀਏ। ਸਭ ਤੋਂ ਵੱਡੀ ਗੱਲ ਇਹ ਕਿ ਅਸੀਂ ਗੋਰਿਆਂ ਨਾਲ ਆਪਸੀ ਤਾਲਮੇਲ ਬਣਾਈਏ। ਜੇਕਰ ਸਾਡਾ ਹੋਰਨਾਂ ਧਰਮਾਂ ਅਤੇ ਨਸਲਾਂ ਦੇ ਲੋਕਾਂ ਨਾਲ ਆਉਣ-ਜਾਣ ਹੋਵੇਗਾ ਅਤੇ ਉਹ ਸਾਡੇ ਸਮਾਗਮਾਂ ਵਿਚ ਸ਼ਿਰਕਤ ਕਰਨਗੇ ਤਾਂ ਹੀ ਅਸੀਂ ਉਨ੍ਹਾਂ ਨੂੰ ਆਪਣੇ ਬਾਰੇ ਕੁੱਝ ਦਸ ਸਕਾਂਗੇ ਅਤੇ ਉਹ ਵੀ ਸਾਡੇ ਧਾਰਮਿਕ ਅਸਥਾਨਾਂ ਉਪਰ ਆ ਕੇ ਅਤੇ ਸਾਡੇ ਲੋਕਾਂ ਵਿਚ ਵਿਚਰ ਕੇ ਸਾਡੇ ਬਾਰੇ ਅਮਲੀ ਰੂਪ ਵਿਚ ਬਹੁਤ ਕੁੱਝ ਸਮਝ ਸਕਣਗੇ।

**00**

# ਓਬਾਮਾ ਵੱਲੋਂ ਦਲੀਪ ਸਿੰਘ ਸੌਂਧ ਦੀ ਪ੍ਰਸ਼ੰਸਾ-ਸਿੱਖਾਂ ਲਈ ਫਖਰ ਦੀ ਗੱਲ

## ਅੰਕ 24, 7 ਜੂਨ ਤੋਂ 13 ਜੂਨ, 2012

ਅਮਰੀਕਾ ਦੀ ਧਰਤੀ ਉਪਰ ਸਿੱਖਾਂ ਲਈ ਮਾਣ ਵਾਲੀ ਇਸ ਤੋਂ ਵੱਡੀ ਕੋਈ ਗੱਲ ਨਹੀਂ ਕਿ ਜਿਸ ਧਰਤੀ ਉਪਰ ਅਸੀਂ ਮਹਿਜ਼ ਗੁਜ਼ਾਰੇ ਅਤੇ ਰੁਜ਼ਗਾਰ ਲਈ ਆਏ ਸਾਂ, ਉਸ ਧਰਤੀ ਉਪਰ ਅੱਜ ਸਾਡੇ ਪੁਰਖਿਆਂ ਦੀ ਮਿਹਨਤ ਅਤੇ ਸੰਘਰਸ਼ ਦੇ ਸੋਹਲੇ ਗਾਏ ਜਾਂਦੇ ਹਨ ਅਤੇ ਇਹ ਸਾਡੇ ਲਈ ਇਕ ਮਾਣਮੱਤੀ ਵਿਰਾਸਤ ਬਣ ਗਈ ਹੈ। ਅਮਰੀਕਾ ਦੇ ਰਾਸ਼ਟਰਪਤੀ ਬਰਾਕ ਓਬਾਮਾ ਵੱਲੋਂ ਪਿਛਲੀ ਸਦੀ ਦੇ ਆਰੰਭ 'ਚ ਕੈਲੀਫੋਰਨੀਆ ਦੀ ਧਰਤੀ ਉਪਰ ਆ ਕੇ ਪਹਿਲਾਂ ਰੋਜ਼ਗਾਰ ਸ਼ੁਰੂ ਕਰਨ ਅਤੇ ਫਿਰ ਸਿਆਸੀ ਸੰਘਰਸ਼ 'ਚ ਅਮਰੀਕਾ ਦੀ ਕਾਂਗਰਸ 'ਚ ਪਹਿਲੇ ਅਮਰੀਕਨ-ਏਸ਼ੀਅਨ ਵਜੋਂ ਦਾਖਲ ਹੋਣ ਵਾਲੇ ਦਲੀਪ ਸਿੰਘ ਸੌਂਧ ਦਾ ਨਾਂ ਬੜੇ ਫਖਰ ਨਾਲ ਲਿਆ ਗਿਆ। ਦਲੀਪ ਸਿੰਘ ਸੌਂਧ ਦੀ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਓਬਾਮਾ ਨੇ ਉਨ੍ਹਾਂ ਨੂੰ ਪਹਿਲੇ ਦਿਨਾਂ 'ਚ ਆਏ ਅਹਿਮ ਵਿਅਕਤੀਆਂ 'ਚ ਸ਼ਾਮਲ ਕੀਤਾ। ਉਨ੍ਹਾਂ ਕਿਹਾ ਕਿ ਏਸ਼ੀਅਨ ਭਾਈਚਾਰੇ ਨੂੰ ਇਕ ਮਾਡਲ ਘੱਟ ਗਿਣਤੀ ਵਜੋਂ ਲਿਆ ਜਾਣਾ ਚਾਹੀਦਾ ਹੈ।

ਨਵੰਬਰ ਮਹੀਨੇ ਹੋਣ ਵਾਲੀਆਂ ਰਾਸ਼ਟਰਪਤੀ ਚੋਣਾਂ ਦੇ ਸਾਹਮਣੇ ਏਸ਼ੀਅਨ-ਅਮਰੀਕਨ ਭਾਈਚਾਰੇ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਏਸ਼ੀਅਨ-ਅਮਰੀਕੀਆਂ ਨਾਲ 'ਮਾਡਲ ਘੱਟ ਗਿਣਤੀ' ਵਾਲਾ ਵਰਤਾਅ ਕੀਤਾ ਜਾਣਾ ਚਾਹੀਦਾ ਹੈ। ਏਸ਼ੀਅਨ ਲੋਕਾਂ ਵੱਲੋਂ ਅਮਰੀਕਾ ਦੇ ਵਿਕਾਸ 'ਚ ਪਾਏ ਯੋਗਦਾਨ ਬਾਰੇ ਓਬਾਮਾ ਦਾ ਕਹਿਣਾ ਹੈ ਕਿ ਏਸ਼ੀਅਨ-ਅਮਰੀਕੀਆਂ ਵਿਚ ਬਹੁਗਿਣਤੀ ਪਹਿਲੇ ਦਿਨਾਂ 'ਚ ਪ੍ਰਵਾਸ ਕਰਨ ਵਾਲਿਆਂ ਦੀ ਹੈ। ਉਸ ਸਮੇਂ ਉਨ੍ਹਾਂ ਕੋਲ ਕੋਈ ਪੈਸਾ ਨਹੀਂ ਸੀ। ਕਈਆਂ ਕੋਲ ਤਾਂ ਤਨ ਦੇ ਪੂਰੇ ਕੱਪੜੇ ਵੀ ਨਹੀਂ ਸਨ। ਪਰ ਉਨ੍ਹਾਂ ਕੋਲ ਇਸ ਦੇਸ਼ ਉਪਰ ਭਰੋਸਾ ਸੀ ਕਿ ਇਹ ਅਜਿਹਾ ਦੇਸ਼ ਹੈ, ਜਿਥੇ ਹਰ ਕੋਈ ਆਪਣੀ ਕਿਸਮਤ ਅਜਮਾਉਣ ਦਾ ਮੌਕਾ ਹਾਸਲ ਕਰ ਸਕਦਾ ਹੈ। ਉਨ੍ਹਾਂ ਨੇ ਇਹ ਗੱਲ ਮੰਨੀ ਕਿ ਬਹੁਤ ਸਾਰਿਆਂ ਨੂੰ ਮੁਸ਼ਕਲਾਂ ਝੱਲਣੀਆਂ ਪਈਆਂ, ਬਹੁਤ ਸਾਰਿਆਂ ਨੂੰ ਨਸਲੀ ਵਿਤਕਰੇ ਦਾ ਵੀ ਸਾਹਮਣਾ ਕਰਨਾ ਪਿਆ, ਬਹੁਤ ਸਾਰਿਆਂ ਨਾਲ ਦੂਜੇ ਦਰਜੇ ਦੇ ਨਾਗਰਿਕਾਂ ਵਾਲਾ ਵਰਤਾਅ ਵੀ ਹੋਇਆ, ਪਰ ਉਨ੍ਹਾਂ ਨੇ ਆਪਣਾ ਭਰੋਸਾ ਛੱਡਿਆ ਨਹੀਂ। ਉਨ੍ਹਾਂ ਕੋਈ ਬਹਾਨਾ ਵੀ ਨਹੀਂ ਘੜਿਆ। ਉਹ ਸਿਰਫ਼ ਅੱਗੇ ਵਧਣ ਦਾ ਹੌਂਸਲਾ ਕਰਕੇ ਚੱਲਦੇ ਗਏ। ਉਨ੍ਹਾਂ ਨੇ ਅਮਰੀਕਾ ਦੀ ਉਸਾਰੀ ਦਾ ਪੱਲਾ ਫੜੀ ਰੱਖਿਆ। ਇਹ ਲੋਕ **1920** 'ਚ ਆਏ ਦਲੀਪ ਸਿੰਘ ਸੌਂਧ ਵਰਗੇ ਉਤਸ਼ਾਹੀ ਅਤੇ ਬੇਮਿਸਾਲ ਲੋਕ ਸਨ। ਸੌਂਧ ਦੀ ਪ੍ਰਸ਼ੰਸਾ ਕਰਦਿਆਂ ਓਬਾਮਾ ਨੇ ਕਿਹਾ ਕਿ ਇਹ ਨੌਜਵਾਨ **1920** 'ਚ ਖੇਤੀ ਬਾਰੇ ਪੜ੍ਹਾਈ ਕਰਨ ਲਈ ਭਾਰਤ ਤੋਂ ਆਇਆ ਅਤੇ ਫਿਰ ਇਕ ਕਿਸਾਨ ਵਜੋਂ ਇਥੇ ਹੀ ਟਿਕ ਗਿਆ। ਉਨ੍ਹਾਂ ਇਥੇ ਏਸ਼ੀਅਨ ਭਾਈਚਾਰੇ ਦੇ ਲੋਕਾਂ ਨੂੰ ਨਾਗਰਿਕਤਾ ਦਿਵਾਉਣ ਦਾ ਬੀੜਾ ਚੁੱਕਾ ਲਿਆ। ਅਮਰੀਕੀ ਰਾਸ਼ਟਰਪਤੀ ਓਬਾਮਾ ਨੇ ਏਸ਼ੀਅਨ ਪੈਸੀਫਿਕ ਅਮਰੀਕਨ ਇੰਸਟੀਚਿਊਟ ਫਾਰ ਅਮਰੀਕਨ ਸਟੱਡੀਜ਼ ਦੇ ਸਾਲਾਨਾ ਸਮਾਗਮ ਨੂੰ

ਸੰਬੋਧਨ ਕਰਦਿਆਂ ਇਹ ਗੱਲਾਂ ਕਹੀਆਂ।

ਉਨ੍ਹਾਂ ਕਿਹਾ ਕਿ ਦਲੀਪ ਸਿੰਘ ਸੌਂਧ ਨੇ ਨਾਗਰਿਕਤਾ ਹਾਸਲ ਕਰਨ ਤੋਂ ਬਾਅਦ ਦੇਸ਼ ਦੀ ਸੇਵਾ ਲਈ ਕੰਮ ਆਰੰਭ ਦਿੱਤਾ ਅਤੇ ਉਹ ਪਹਿਲਾ ਅਮਰੀਕੀ-ਏਸ਼ੀਅਨ ਕਾਂਗਰਸ ਲਈ ਚੁਣਿਆ ਗਿਆ। ਉਹ ਪੈਟਸੀ ਮਿੰਕ ਵਾਂਗ ਇਕ ਪ੍ਰਤਿਭਾਸ਼ੀਲ ਆਗੂ ਸੀ। ਮਿੰਕ ਵੀ ਪਹਿਲੀ ਏਸ਼ੀਅਨ-ਅਮਰੀਕਨ ਸੀ, ਜੋ ਕਾਂਗਰਸ ਲਈ ਚੁਣੀ ਗਈ ਅਤੇ ਉਹ ਇਕ ਲੇਖਕ ਸੀ। ਮਿੰਕ ਦੀ ਲਿਖਤ ਨੇ ਸਾਡੀਆਂ ਲੜਕੀਆਂ ਦਾ ਰਾਹ ਹੀ ਬਦਲ ਦਿੱਤਾ ਸੀ।

ਓਬਾਮਾ ਨੇ ਕਿਹਾ ਕਿ ਇਹੀ ਭਾਈਚਾਰਾ ਹੈ, ਜਿਸ ਨੇ ਅੱਜ ਦਾ ਅਮਰੀਕਾ ਉਸਾਰਨ 'ਚ ਵੱਡੀ ਭੂਮਿਕਾ ਨਿਭਾਈ। ਇਸ ਕਰਕੇ ਤੁਹਾਡੀ ਵਿਰਾਸਤ ਸੰਸਾਰ ਲਈ ਚਾਨਣ ਮੁਨਾਰਾ ਹੈ। ਸਾਨੂੰ ਸਾਰਿਆਂ ਨੂੰ ਇਕ ਲੜੀ 'ਚ ਪਰੌਣ ਵਾਲੀ ਇਹ ਗੱਲ ਹੈ ਕਿ ਅਮਰੀਕਾ ਦੀ ਧਰਤੀ ਉਪਰ ਰਹਿਣ ਦੀਆਂ ਸਾਡੇ ਪਰਿਵਾਰਾਂ ਦੀਆਂ ਬੜੀਆਂ ਵਿਲੱਖਣ ਕਹਾਣੀਆਂ ਹਨ। ਓਬਾਮਾ ਨੇ ਕਿਹਾ ਕਿ ਏਸ਼ੀਅਨ-ਅਮਰੀਕਨ ਹੁਣ ਚੰਗੇ ਪੂੰਜੀ ਨਿਵੇਸ਼ਕ ਅਤੇ ਵਪਾਰੀ ਬਣ ਗਏ ਹਨ ਅਤੇ ਬਹੁਤ ਸਾਰੀਆਂ ਸਾਡੀਆਂ ਸਫਲ ਸਨਅਤਾਂ ਅਤੇ ਕਾਰੋਬਾਰਾਂ ਵਿਚ ਮਰਦ ਅਤੇ ਔਰਤਾਂ ਅੱਗੇ ਜਾ ਰਹੇ ਹਨ ਅਤੇ ਅਮਰੀਕਾ ਦੀ ਜ਼ਿੰਦਗੀ ਦੇ ਹਰ ਖੇਤਰ 'ਚ ਉਹ ਅਹਿਮ ਯੋਗਦਾਨ ਪਾ ਰਹੇ ਹਨ। ਅਸਲ 'ਚ ਪਿਛਲੇ ਤਿੰਨ ਸਾਲਾਂ ਦੌਰਾਨ ਸਾਡੇ ਫੈਡਰਲ ਬੈਂਚ ਵਿਚ ਏਸ਼ੀਅਨ ਅਮਰੀਕਨਾਂ ਦੀ ਗਿਣਤੀ ਦੁੱਗਣੀ ਹੋ ਗਈ ਹੈ। ਪਰ ਉਨ੍ਹਾਂ ਇਹ ਵੀ ਕਿਹਾ ਕਿ ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਅਜੇ ਵੀ ਬਹੁਤ ਸਾਰੇ ਖੇਤਰਾਂ 'ਚ ਨਾ ਬਰਾਬਰਤਾ ਅਤੇ ਵਖਰੇਵੇਂ ਨਜ਼ਰ ਆਉਂਦੇ ਹਨ। ਵਿੱਦਿਅਕ ਖੇਤਰ 'ਚ ਬਰਾਬਰਤਾ ਨਹੀਂ ਹੈ। ਜਿਵੇਂ ਕਿ ਕਈਆਂ ਗਰੁੱਪਾਂ 'ਚ ਸਕੂਲ ਛੱਡਣ ਦੀ ਦਰ ਕਾਫੀ ਜ਼ਿਆਦਾ ਹੈ। ਕਾਲਜਾਂ ਵਿਚ ਉਨ੍ਹਾਂ ਦਾ ਦਾਖਲਾ ਘੱਟ ਹੈ। ਇਸੇ ਤਰ੍ਹਾਂ ਆਰਥਿਕ ਖੇਤਰਾਂ 'ਚ ਵੀ ਨਾ-ਬਰਾਬਰੀ ਹੈ।

ਓਬਾਮਾ ਵੱਲੋਂ ਏਸ਼ੀਅਨ-ਅਮਰੀਕੀਆਂ ਨਾਲ ਬੜੇ ਖੁੱਲ੍ਹ ਡੁਲੇ ਢੰਗ ਨਾਲ ਕੀਤੀਆਂ ਗੱਲਾਂ ਬੇਹੱਦ ਭਾਵਪੂਰਤ ਹਨ ਅਤੇ ਸਾਡੇ ਲਈ ਮਾਣ ਅਤੇ ਉਤਸ਼ਾਹ ਵਾਲੀਆਂ ਹਨ। ਅਮਰੀਕਾ ਸੰਸਾਰ ਦੀ ਵੱਡੀ ਸ਼ਕਤੀ ਹੈ, ਜੇਕਰ ਇਸ ਦਾ ਮੁਖੀ ਸਾਡੇ ਲੋਕਾਂ ਵੱਲੋਂ ਅਮਰੀਕਾ ਦੀ ਉਸਾਰੀ ਵਿਚ ਪਾਏ ਯੋਗਦਾਨ ਨੂੰ ਪ੍ਰਵਾਨ ਕਰਦਾ ਹੈ ਤੇ ਉਸ ਦੀ ਸ਼ਲਾਘਾ ਕਰਦਾ ਹੈ ਤਾਂ ਇਸ ਤੋਂ ਇਹ ਗੱਲ ਹੀ ਸਾਬਤ ਹੁੰਦੀ ਹੈ ਕਿ ਇਸ ਧਰਤੀ ਉਪਰ ਅਸੀਂ ਆਪਣੀ ਹੋਂਦ ਅਤੇ ਹਸਤੀ ਕਾਇਮ ਕਰ ਲਈ ਹੈ। ਕਿਉਂਕਿ ਜਿਸ ਭਾਈਚਾਰੇ ਜਾਂ ਵਰਗ ਦੀ ਜਿਥੇ ਕਿਤੇ ਹੋਂਦ-ਹਸਤੀ ਨਾ ਹੋਵੇ ਤਾਂ ਉਥੇ ਉਸ ਬਾਰੇ ਗੱਲ ਹੋਣੀ ਮੁਸ਼ਕਿਲ ਹੁੰਦੀ ਹੈ। ਦਲੀਪ ਸਿੰਘ ਸੌਂਧ ਦਾ ਨਾਂ ਅਮਰੀਕਾ ਦੇ ਸਿਆਸੀ ਅਤੇ ਸੰਵਿਧਾਨਕ ਇਤਿਹਾਸ 'ਚ ਇਕ ਵੱਡਾ ਨਾਂ ਬਣ ਗਿਆ ਹੈ। ਜਦ ਕਦੇ ਵੀ ਉਨ੍ਹਾਂ ਦੇ ਨਾਂ ਦੀ ਚਰਚਾ ਹੁੰਦੀ ਹੈ ਤਾਂ ਸਾਡੇ ਭਾਈਚਾਰੇ ਦੀ ਚਰਚਾ ਉਸ ਦੇ ਨਾਲ ਹੋਣੀ ਕੁਦਰਤੀ ਹੈ। ਕੈਲੀਫੋਰਨੀਆ ਸਰਕਾਰ ਵੱਲੋਂ ਨਵੰਬਰ ਮਹੀਨਾ ਸਿੱਖਾਂ ਦੀ ਪਹਿਚਾਣ ਅਤੇ ਮਾਣ ਦੇ ਮਹੀਨੇ ਵਜੋਂ ਮਨਾਉਣ ਦਾ ਫੈਸਲਾ ਕੀਤਾ ਗਿਆ ਹੈ। ਇਹ ਵੀ ਸਾਡੇ ਲਈ ਬੜੀ ਮਾਣ-ਮੱਤੀ ਗੱਲ ਹੈ। ਸ. ਸੌਂਧ ਦੇ ਤਜ਼ਰਬੇ ਅਤੇ ਇਤਿਹਾਸ ਤੋਂ ਸਿੱਖਦਿਆਂ ਸਾਨੂੰ ਸਿਆਸੀ ਖੇਤਰ 'ਚ ਆਪਣਾ ਦਖਲ ਵਧਾਉਣ ਲਈ ਯਤਨ ਕਰਨੇ ਚਾਹੀਦੇ ਹਨ। ਕਿਉਂਕਿ **1957** 'ਚ ਜੇਕਰ ਸੌਂਧ ਅਜਿਹੇ ਸਮੇਂ ਕਾਂਗਰਸ ਲਈ ਚੁਣਿਆ ਜਾ

ਸਕਦਾ ਹੈ, ਜਦ ਇਥੇ ਸਿੱਖ ਜਾਂ ਏਸ਼ੀਅਨ ਭਾਈਚਾਰਿਆਂ ਦੀ ਕੋਈ ਬਹੁਤੀ ਪੁੱਛ-ਪਰਤੀਤ ਨਹੀਂ ਸੀ, ਤਾਂ ਹੁਣ ਤਾਂ ਹਾਲਾਤ ਬੜੇ ਬਦਲ ਗਏ ਹਨ। ਅਮਰੀਕਾ ਦਾ ਰਾਸ਼ਟਰਪਤੀ ਸਾਡੇ ਭਾਈਚਾਰੇ ਦੀ ਗੱਲ ਕਰਦਾ ਹੈ। ਹਰ ਖੇਤਰ 'ਚ ਅਸੀਂ ਕਿਸੇ ਨਾ ਕਿਸੇ ਪੱਧਰ 'ਤੇ ਆਪਣੀ ਹੋਂਦ ਹਸਤੀ ਕਾਇਮ ਕੀਤੀ ਹੋਈ ਹੈ। ਅਜਿਹੇ ਸਮੇਂ ਸਿਆਸੀ ਖੇਤਰ 'ਚ ਆਪਣਾ ਦਖਲ ਬਣਾਉਣਾ, ਉਸ ਸਮੇਂ ਨਾਲੋਂ ਕਿਤੇ ਬਿਹਤਰ ਹੈ। ਸੋ ਲੋੜ ਹੈ ਅਸੀਂ ਜਾਗਰੂਕ ਹੋ ਕੇ ਅਮਰੀਕੀ ਭਾਈਚਾਰੇ ਨਾਲ ਜੁੜੀਏ, ਉਨ੍ਹਾਂ ਦਾ ਭਰੋਸਾ ਜਿੱਤੀਏ ਅਤੇ ਅਮਰੀਕਨ ਸਿੱਖ ਸਿਆਸੀ ਹਸਤੀ ਬਣਾਉਣ ਲਈ ਸਰਗਰਮ ਹੋਈਏ।

**00**

# ਫਰਿਜ਼ਨੋ ਦੇ ਹਿੰਸਕ ਕਾਂਡ ਨੇ ਪੰਜਾਬੀ ਭਾਈਚਾਰੇ ਨੂੰ ਝੰਜੋੜਿਆ

### ਅੰਕ 25, 14 ਤੋਂ 20 ਜੂਨ, 2012

ਦੁਨੀਆ ਭਰ ’ਚ ਹੀ ਹਿੰਸਾ ਭਾਵੇਂ ਕਿਸੇ ਇਕ ਫਿਰਕੇ ਤੱਕ ਸੀਮਤ ਨਹੀਂ। ਕਿਸੇ ਨਾ ਕਿਸੇ ਰੂਪ ਵਿਚ ਹਿੰਸਕ ਘਟਨਾਵਾਂ ਵਾਪਰਦੀਆਂ ਹੀ ਰਹਿੰਦੀਆਂ ਹਨ। ਪਰ ਫਰਿਜ਼ਨੋ ਵਿਖੇ ਇਕ ਫੌਜੀ ਅਧਿਕਾਰੀ ਵੱਲੋਂ ਆਪਣੇ ਹੀ ਪਰਿਵਾਰ ਨੂੰ ਗੋਲੀਆਂ ਨਾਲ ਵਿੰਨ ਸੁੱਟਣ ਬਾਅਦ ਖੁਦ ਮੌਤ ਦੇ ਮੂੰਹ ਜਾ ਪੈਣ ਦੀ ਹਿਰਦੇ-ਵੇਦਕ ਘਟਨਾ ਨੇ ਸਮੁੱਚੇ ਪੰਜਾਬੀਆਂ ਨੂੰ ਝੰਜੋੜ ਸੁੱਟਿਆ ਹੈ। ਅਜਿਹੀ ਦਿਲ ਕੰਬਾਊ ਘਟਨਾ ਸਮਾਜ ਅੰਦਰ ਪੈਦਾ ਹੋ ਰਹੀਆਂ ਮਾਨਸਿਕ ਬੇਚੈਨੀਆਂ ਅਤੇ ਅਸੰਤੁਸ਼ਟਤਾ ਦਾ ਹੀ ਵੱਡਾ ਪ੍ਰਗਟਾਵਾ ਹੈ। ਕੈਲੀਫੋਰਨੀਆ ਦੀ ਧਰਤੀ ਉਪਰ ਆਇਆਂ ਪੰਜਾਬੀਆਂ ਨੂੰ ਕਰੀਬ ਇਕ ਸਦੀ ਦਾ ਸਮਾਂ ਹੋਇਆ ਹੈ। ਇਸ ਸਮੇਂ ਦੌਰਾਨ ਅਸੀਂ ਅਨੇਕਾਂ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਸਾਹਮਣਾ ਕਰਦਿਆਂ ਇਥੇ ਆਪਣੇ ਪੈਰ ਜਮਾਏ ਹਨ। ਹੁਣ ਇਥੇ ਪੰਜਾਬੀਆਂ ਦੀ ਦੂਜੀ-ਤੀਜੀ ਪੀੜ੍ਹੀ ਵੀ ਚੱਲ ਪਈ ਹੈ। ਸਾਡੇ ਲੋਕਾਂ ਨੇ ਆਪਣੇ ਚੰਗੇ ਕਾਰੋਬਾਰ ਸਥਾਪਤ ਕਰ ਲਏ ਹਨ। ਆਰਥਿਕ ਤੌਰ ’ਤੇ ਹੁਣ ਕਿਸੇ ਲਈ ਵੀ ਹੁਣ ਤੰਗੀ ਵਾਲੀ ਹਾਲਤ ਨਹੀਂ, ਪਰ ਅਮਰੀਕਾ ਦੀ ਤੇਜ਼-ਤਰਾਰ ਜ਼ਿੰਦਗੀ ਵਿਚ ਜਿਥੇ ਅਸੀਂ ਆਰਥਿਕ ਪੱਖੋਂ ਮਜ਼ਬੂਤ ਹੋਏ ਹਾਂ ਅਤੇ ਹੋਰ ਅਨੇਕਾਂ ਖੇਤਰਾਂ ਵਿਚ ਵੀ ਆਪਣੀ ਮਜ਼ਬੂਤੀ ਹਾਸਲ ਕੀਤੀ ਹੈ। ਉਥੇ ਮਾਨਸਿਕ ਪ੍ਰੇਸ਼ਾਨੀਆਂ ਦਾ ਵੀ ਵੱਡੀ ਪੱਧਰ ’ਤੇ ਸ਼ਿਕਾਰ ਹੋਏ ਹਾਂ। ਪਰਿਵਾਰਕ ਕਲੇਸ਼ ਵਧੇ ਹਨ, ਆਪਸੀ ਰੰਜਿਸ਼ਾਂ ਦਾ ਵੀ ਕੋਈ ਥਾਹ ਨਹੀਂ, ਫੋਕੀ ਸ਼ੋਹਰਤ ਲਈ ਸ਼ਰੀਕੇਬਾਜ਼ੀ ਵੀ ਕਿਸੇ ਤੋਂ ਲੁਕੀ ਹੋਈ ਨਹੀਂ। ਡਰੱਗ ਦੇ ਕਾਰੋਬਾਰ ਵਿਚ ਪਏ ਲੋਕਾਂ ਦੀਆਂ ਧੜੇਬੰਦੀਆਂ ਵੱਖਰਾ ਗੁੱਲ ਖਿਲਾਰਦੀਆਂ ਹਨ। ਗੱਲ ਕੀ ਪੰਜਾਬੀ ਸਮਾਜ ਵੀ ਹੁਣ ਮਾਨਸਿਕ ਉਲਝਣਾਂ ਅਤੇ ਪ੍ਰੇਸ਼ਾਨੀਆਂ ਦਾ ਵੱਡੀ ਪੱਧਰ ’ਤੇ ਸ਼ਿਕਾਰ ਹੋ ਚੁੱਕਿਆ ਹੈ। ਇਸ ਗੱਲ ਦਾ ਇਲਾਜ ਅਸੀਂ ਆਪਣੇ ਇਤਿਹਾਸਕ ਵਿਰਸੇ ਅਤੇ ਧਰਮ ਨਾਲ ਜੁੜ ਕੇ ਹੀ ਕਰ ਸਕਦੇ ਹਾਂ। ਸਾਡੇ ਗੁਰੂਆਂ ਨੇ ਸਾਨੂੰ ਹਮੇਸ਼ਾ ਇਹ ਉਪਦੇਸ਼ ਦਿੱਤਾ ਹੈ ਕਿ ਕਦੇ ਵੀ ਅਸੀਂ ਕਿਸੇ ਚੀਜ਼ ਦੀ ਹੋੜ ਵਿਚ ਨਾ ਪਈਏ। ਭਾਵ ਆਪਣੀ ਲੋੜ ਪੂਰੀ ਕਰਨ ਲਈ ਤਾਂ ਭਰਪੂਰ ਯਤਨ ਕਰੀਏ ਤੇ ਹਰ ਹੀਲਾ ਵਰਤੀਏ। ਪਰ ਵਧੇਰੇ ਹਾਸਲ ਕਰਨ ਲਈ ਅੰਨ੍ਹੀ ਦੌੜ ਵਿਚ ਨਾ ਪਈਏ। ਕਿਉਂਕਿ ਜਦੋਂ ਅਸੀਂ ਆਪਣਾ ਸਬਰ ਖੋਹ ਬੈਠਦੇ ਹਾਂ ਤਾਂ ਫਿਰ ਮਾਨਸਿਕ ਤ੍ਰਿਪਤੀ ਦੀ ਵੀ ਕੋਈ ਹੱਦ ਨਹੀਂ ਰਹਿੰਦੀ। ਇਹ ਆਮ ਧਾਰਨਾ ਹੈ ਕਿ ਤੁਸੀਂ ਆਪਣੀ ਮੰਗ ਜਾਂ ਲੋੜ ਤਾਂ ਪੂਰੀ ਕਰ ਸਕਦੇ ਹੋ, ਪਰ ਇਕ ਹਾਬੜਿਆ ਹੋਇਆ ਬੰਦਾ ਕਦੇ ਵੀ ਸੰਤੁਸ਼ਟ ਨਹੀਂ ਹੋ ਸਕਦਾ। ਜੇਕਰ ਅਸੀਂ ਸਬਰ-ਸੰਤੋਖ ਤੋਂ ਕੰਮ ਲਵਾਂਗੇ ਤਾਂ ਥੋੜ੍ਹਾ ਖਾ ਕੇ ਵੀ ਮਨ ਨੂੰ ਵਧੇਰੇ ਤਸੱਲੀ ਹੁੰਦੀ ਹੈ। ਜੇਕਰ ਸਾਡੇ ਮਨ ਵਿਚ ਸਬਰ ਤੇ ਸੰਜਮ ਦੀ ਭਾਵਨਾ ਹੀ ਨਾ ਰਹੀ, ਫਿਰ ਮਰਿਯਾਦਾ ਕਿਤੇ ਵੀ ਨਹੀਂ ਰਹਿੰਦੀ। ਸਾਡਾ ਪੰਜਾਬੀ ਸਮਾਜ ਪੂਰੀ ਦੁਨੀਆ ਵਿਚ ਦਿਆਲੂ ਸੁਭਾਅ ਵਾਲੇ ਲੋਕਾਂ ਦੇ ਸਮਾਜ ਵਜੋਂ ਜਾਣਿਆ ਜਾਂਦਾ ਹੈ। ਹਰ ਰਾਹਗੀਰ ਦੀ ਮਦਦ ਕਰਨਾ, ਬੇਸਹਾਰੇ ਦਾ ਸਹਾਰਾ ਬਣਨਾ ਅਤੇ ਭੁੱਖੇ ਨੂੰ ਲੰਗਰ-ਪ੍ਰਸ਼ਾਦਾ ਛਕਾਉਣਾ

ਸਾਡੇ ਸਮਾਜ ਦੀ ਰੀਤ ਨਾਲ ਜੁੜਿਆ ਇਕ ਵੱਡਾ ਗੁਣ ਹੈ। ਜੇਕਰ ਅਸੀਂ ਆਪਣੇ ਇਸ ਗੁਣ ਨੂੰ ਪੱਲੇ ਬੰਨ੍ਹ ਕੇ ਰੱਖੀਏ ਤਾਂ ਅਸੀਂ ਆਪਣੇ ਮਨਾਂ ਵਿਚ ਆਪ ਹੀ ਤਲਖੀ ਅਤੇ ਕਰੂਰਤਾ ਨੂੰ ਕਾਫੀ ਹੱਦ ਤੱਕ ਘਟਾ ਸਕਦੇ ਹਾਂ।

ਫਰਿਜ਼ਨੋ ਦੀ ਘਟਨਾ ਇਸ ਗੱਲ ਦੀ ਹੀ ਸਾਹਦੀ ਭਰਦੀ ਹੈ ਕਿ ਬਹੁਤ ਸਾਰੇ ਪਰਿਵਾਰਾਂ ਵਿਚ ਪੈਦਾ ਹੋਣ ਵਾਲੇ ਛੋਟੇ-ਮੋਟੇ ਝਗੜੇ ਜਦ ਮੌਕੇ ਉਪਰ ਨਹੀਂ ਨਿਪਟਾਏ ਜਾਂਦੇ ਤਾਂ ਇਹ ਵਿਰਾਟ ਰੂਪ ਭਿਆਨਕ ਹਾਦਸਿਆਂ ਦਾ ਰੂਪ ਧਾਰ ਜਾਂਦੇ ਹਨ। ਜਿਥੇ ਅਸੀਂ ਸਬਰ-ਸੰਜਮ ਤੋਂ ਕੰਮ ਲੈਣਾ ਹੈ, ਉਥੇ ਸਾਨੂੰ ਆਪਣੇ ਭਾਈਚਾਰੇ ਨਾਲ ਘੁਲ-ਮਿਲ ਕੇ ਰਹਿਣ ਦੀ ਸਾਡੀ ਪੁਰਾਣੀ ਆਦਤ ਨੂੰ ਵੀ ਇਨ੍ਹਾਂ ਮੁਲਕਾਂ ਵਿਚ ਕਾਇਮ ਰੱਖਣ ਦਾ ਯਤਨ ਕਰਨਾ ਚਾਹੀਦਾ ਹੈ। ਜਦੋਂ ਸਾਡੇ ਪਰਿਵਾਰ ਇਕ ਦੂਜੇ ਪਰਿਵਾਰਾਂ ਨਾਲ ਸਮਾਜਿਕ ਤੌਰ ’ਤੇ ਮਿਲ ਬੈਠਦੇ ਹਨ ਤਾਂ ਅਨੇਕ ਤਰ੍ਹਾਂ ਦੇ ਗੁੱਸੇ-ਗਿਲੇ ਤਾਂ ਕਈ ਵਾਰ ਆਪਣੇ ਆਪ ਹੀ ਦੂਰ ਹੋ ਜਾਂਦੇ ਹਨ। ਜਿਥੇ ਕਿਤੇ ਪਰਿਵਾਰਾਂ ’ਚ ਆਪਸੀ ਟਕਰਾਅ ਆਉਂਦਾ ਹੈ, ਜੇਕਰ ਉਥੇ ਸਾਡਾ ਭਾਈਚਾਰਾ ਜਾਂ ਸਮਾਜ ਉਨ੍ਹਾਂ ਦੇ ਵਿਚਕਾਰ ਆ ਖੜ੍ਹਾ ਹੋਵੇ ਤਾਂ ਇਨ੍ਹਾਂ ਨੂੰ ਦੂਰ ਕਰਨ ਦੇ ਕਾਫੀ ਰਾਹ ਖੁੱਲ੍ਹ ਜਾਂਦੇ ਹਨ। ਕਿਉਂਕਿ ਸਮਾਜਿਕ ਹਯਾ, ਸ਼ਰਮ ਅਤੇ ਧਰਮ ਵੀ ਸਾਡੀ ਸਮਾਜਿਕ ਰਹੁ-ਰੀਤ ਦਾ ਬੜਾ ਅਹਿਮ ਹਿੱਸਾ ਹੈ ਤੇ ਅਜੇ ਵੀ ਇਹ ਸਾਡੇ ਪਰਿਵਾਰਕ ਜੀਵਨ ਵਿਚ ਜਿਊਂਦਾ ਜਾਗਦਾ ਹੈ। ਜੇਕਰ ਸਾਡੇ ਪਰਿਵਾਰ ਵੇਲੇ-ਵੇਲੇ ਸਮਾਜਿਕ ਤੌਰ ’ਤੇ ਜੁੜਦੇ ਰਹਿਣ ਤਾਂ ਪੰਜਾਬੀ ਸਮਾਜ ਦੀ ਇਕਜੁੱਟਤਾ ਕਾਇਮ ਰਹਿੰਦੀ ਹੈ ਅਤੇ ਸਾਡੇ ਪੁਰਾਤਨ ਰੀਤੀ-ਰਿਵਾਜ਼ਾਂ ਦੇ ਅੱਗੇ ਨਵੀਆਂ ਪੀੜ੍ਹੀਆਂ ਤੱਕ ਚੱਲਣ ਦਾ ਰਾਹ ਵੀ ਖੁੱਲ੍ਹਦਾ ਹੈ। ਸਾਡੇ ਵੱਲੋਂ ਕਰਵਾਏ ਜਾਂਦੇ ਧਾਰਮਿਕ, ਸੱਭਿਆਚਾਰਕ ਅਤੇ ਖੇਡ ਮੇਲੇ ਇਸੇ ਗੱਲ ਦਾ ਹੀ ਪ੍ਰਤੀਕ ਹੈ ਕਿ ਅਸੀਂ ਆਪਣੀਆਂ ਸਮਾਜਿਕ ਪ੍ਰਥਾਵਾਂ ਨੂੰ ਇਥੇ ਵੀ ਕਾਇਮ ਰੱਖਣਾ ਚਾਹੁੰਦੇ ਹਾਂ ਅਤੇ ਸਾਡੀ ਨਵੀਂ ਪੀੜ੍ਹੀ ਲਈ ਦਿਸ਼ਾ-ਨਿਰਦੇਸ਼ਕ ਬਣਾਉਣਾ ਚਾਹੁੰਦੇ ਹਨ। ਸਾਡੇ ਸਮਾਜਿਕ ਆਗੂਆਂ ਨੂੰ ਚਾਹੀਦਾ ਹੈ ਕਿ ਉਹ ਅਜਿਹੀਆਂ ਗੱਲਾਂ ਵੱਲ ਵਿਸ਼ੇਸ਼ ਤੌਰ ’ਤੇ ਧਿਆਨ ਦੇਣ, ਤਾਂ ਕਿ ਅਸੀਂ ਸਾਡੇ ਸਮਾਜ ਅੰਦਰ ਪੈਦਾ ਹੋ ਰਹੀ ਕਰੂਰਤਾ, ਤਲਖੀ ਅਤੇ ਟਕਰਾਵਾਂ ਵਾਲੀ ਬਿਰਤੀ ਨੂੰ ਰੋਕ ਸਕੀਏ ਅਤੇ ਸਬਰ-ਸੰਜਮ, ਆਪਸੀ ਸਹਿਚਾਰ ਅਤੇ ਭਾਈਚਾਰੇ ਦੀ ਭਾਵਨਾ ਨੂੰ ਹੋਰ ਮਜ਼ਬੂਤ ਕਰ ਸਕੀਏ।

**00**

# ਰਾਸ਼ਟਰਪਤੀ ਦੀ ਚੋਣ ਕਾਰਨ ਰਾਜਸੀ ਭੰਬਲਭੂਸਾ ਵਧਿਆ

## ਅੰਕ 26, 21 ਤੋਂ 27 ਜੂਨ, 2012

ਭਾਰਤ ਦੇ ਰਾਸ਼ਟਰਪਤੀ ਦੀ ਚੋਣ ਸਾਰੀਆਂ ਰਾਜਸੀ ਪਾਰਟੀਆਂ ਲਈ ਇਕ ਵੱਡੇ ਵੱਕਾਰ ਦਾ ਸਵਾਲ ਹੁੰਦੀ ਹੈ। ਦੇਸ਼ ਪੱਧਰ 'ਤੇ ਰਾਜਸੀ ਕਤਾਰਬੰਦੀ ਅਤੇ ਧੜੇਬੰਦੀਆਂ ਵੀ ਇਸ ਦੌਰਾਨ ਸਪੱਸ਼ਟ ਰੂਪ ਵਿਚ ਉਭਰ ਕੇ ਸਾਹਮਣੇ ਆਉਂਦੀਆਂ ਹਨ। ਇਸ ਵਾਰ ਰਾਜਸੀ ਕਤਾਰਬੰਦੀ ਅਤੇ ਧੜੇਬੰਦੀ ਨੇ ਰਾਜਸੀ ਭੰਬਲਭੂਸੇ ਨੂੰ ਹੋਰ ਵਧਾਇਆ ਹੈ। ਖਾਸਕਰ ਕਾਂਗਰਸ ਹਮਾਇਤੀ ਅਤੇ ਵਿਰੋਧੀ ਪਾਰਟੀਆਂ ਅੰਦਰ ਰਾਜਸੀ ਭੰਬਲਭੂਸਾ ਵੱਡੀ ਪੱਧਰ 'ਤੇ ਫੈਲਿਆ ਹੋਇਆ ਹੈ। ਇਹ ਪਾਰਟੀਆਂ ਕੋਈ ਇਕ ਫੈਸਲਾ ਕਰਨ ਵਿਚ ਕਾਮਯਾਬ ਨਹੀਂ ਰਹੀਆਂ। ਸਾਂਝੇ ਪ੍ਰਗਤੀਸ਼ੀਲ ਮੋਰਚੇ 'ਚ ਸ਼ਾਮਲ ਰਾਜਸੀ ਪਾਰਟੀਆਂ ਵੀ ਇਕਮਤ ਨਹੀਂ ਰਹਿ ਸਕੀਆਂ। ਕਾਂਗਰਸ ਪਾਰਟੀ ਨੇ ਲੰਮੀ ਕਸ਼ਮਕਸ਼ ਅਤੇ ਖਿੱਚ-ਧੂਹ ਤੋਂ ਬਾਅਦ ਤਜਰਬੇਕਾਰ ਤੇ ਹੰਢੇ-ਵਰਤੇ ਕਾਂਗਰਸ ਆਗੂ ਪ੍ਰਣਾਬ ਮੁਖਰਜੀ ਨੂੰ ਰਾਸ਼ਟਰਪਤੀ ਪਦ ਦਾ ਉਮੀਦਵਾਰ ਬਣਾ ਕੇ ਤਕੜੀ ਸ਼ਤਰੰਜ ਦੀ ਖੇਡ ਖੇਡੀ ਹੈ। ਪ੍ਰਣਾਬ ਮੁਖਰਜੀ ਦਾ ਨਾਂ ਸੁਣਦਿਆਂ ਹੀ ਉਨ੍ਹਾਂ ਦੇ ਆਪਣੇ ਹੀ ਸੂਬੇ ਦੀ ਮੁੱਖ ਮੰਤਰੀ ਮਮਤਾ ਬੈਨਰਜੀ ਦੇ ਤੇਵਰ ਇਕਦਮ ਕੱਸੇ ਗਏ। ਉਨ੍ਹਾਂ ਮੁਲਾਇਮ ਸਿੰਘ ਯਾਦਵ ਨਾਲ ਮਿਲ ਕੇ ਮੁਖਰਜੀ ਦੀ ਉਮੀਦਵਾਰੀ ਦਾ ਵਿਰੋਧ ਕਰਦਿਆਂ ਸਾਬਕਾ ਰਾਸ਼ਟਰਪਤੀ ਏ.ਪੀ.ਜੇ. ਅਬਦੁਲ ਕਲਾਮ ਦਾ ਨਾਂ ਅਗਲੇ ਰਾਸ਼ਟਰਪਤੀ ਵਜੋਂ ਪੇਸ਼ ਕਰ ਦਿੱਤਾ। ਇਸ ਤਰ੍ਹਾਂ ਪ੍ਰਗਤੀਸ਼ੀਲ ਸਾਂਝੇ ਮੋਰਚੇ ਅੰਦਰ ਇਕ ਵੱਡੀ ਦਰਾੜ ਆ ਖੜ੍ਹੀ ਹੋਈ। ਪਰ ਮੁਲਾਇਮ ਯਾਦਵ ਆਪਣੇ ਸਟੈਂਡ ਉਪਰ ਕਾਇਮ ਨਹੀਂ ਰਹਿ ਸਕੇ। ਮੁਲਾਇਮ ਸਿੰਘ ਯਾਦਵ ਬਾਰੇ ਇਹ ਆਮ ਧਾਰਨਾ ਹੈ ਕਿ ਉਹ ਸਿਆਸੀ ਘਟਨਾਵਾਂ ਵਾਪਰਨ ਦੌਰਾਨ ਜਿਹੋ-ਜਿਹੇ ਮਰਜ਼ੀ ਸਟੈਂਡ ਲਈ ਜਾਣ ਪਰ ਆਖਿਰ ਵਿਚ ਉਹ ਕਾਂਗਰਸ ਦੇ ਹੀ ਹੱਕ ਵਿਚ ਭੁਗਤਦੇ ਹਨ। ਬਿਲਕੁਲ ਐਨ ਇਹੀ ਵਰਤਾਰਾ ਹੁਣ ਮੁੜ ਵਾਪਰਿਆ ਹੈ। ਇਕ ਦਿਨ ਪਹਿਲਾਂ ਮਮਤਾ ਬੈਨਰਜੀ ਨਾਲ ਬੈਠ ਕੇ ਅਬਦੁਲ ਕਲਾਮ ਦੀ ਹਮਾਇਤ ਦਾ ਐਲਾਨ ਕਰਨ ਵਾਲੇ ਯਾਦਵ ਅਗਲੇ ਦਿਨ ਪ੍ਰਣਾਬ ਮੁਖਰਜੀ ਦੇ ਹੱਕ ਵਿਚ ਆ ਖੜ੍ਹੇ। ਇਕ ਪਾਸੇ ਮੁਲਾਇਮ ਸਿੰਘ ਯਾਦਵ ਮਮਤਾ ਬੈਨਰਜੀ ਨੂੰ ਛੱਡ ਗਏ ਹਨ ਅਤੇ ਦੂਜੇ ਪਾਸੇ ਉਨ੍ਹਾਂ ਵੱਲੋਂ ਸੁਝਾਏ ਉਮੀਦਵਾਰ ਏ.ਪੀ.ਜੇ. ਅਬਦੁਲ ਕਲਾਮ ਮੈਦਾਨ ਵਿਚ ਆਉਣ ਤੋਂ ਜਵਾਬ ਦੇ ਗਏ। ਇਸ ਸਥਿਤੀ ਵਿਚ ਉਨ੍ਹਾਂ ਦੀ ਸਥਿਤੀ ਸੱਪ ਦੇ ਮੂੰਹ ਵਿਚ ਕੋਹੜ ਕਿਰਲੀ ਵਾਲੀ ਬਣ ਗਈ ਹੈ। ਮਮਤਾ ਲਈ ਯੂ.ਪੀ.ਏ. ਵਿਚ ਰਹਿਣਾ ਕਾਫੀ ਕਠਿਨ ਜਾਪਣ ਲੱਗ ਪਿਆ ਹੈ। ਹਾਲਾਂਕਿ ਮਮਤਾ ਦੀ ਤ੍ਰਿਣਮੂਲ ਕਾਂਗਰਸ ਪਾਰਟੀ ਦੇ ਕੇਂਦਰ ਸਰਕਾਰ 'ਚ ਮੰਤਰੀਆਂ ਨੇ ਭਾਵੇਂ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਉਹ ਸਰਕਾਰ ਤੋਂ ਅਸਤੀਫੇ ਨਹੀਂ ਦੇ ਰਹੇ। ਪਰ ਇਸ ਮਾਮਲੇ ਨੇ ਇਕ ਗੱਲ ਜ਼ਰੂਰ ਸਾਹਮਣੇ ਲਿਆਂਦੀ ਹੈ ਕਿ ਕੇਂਦਰ ਸਰਕਾਰ ਵਿਚ ਸ਼ਾਮਲ ਕਾਂਗਰਸ ਹਮਾਇਤੀ ਰਾਜਸੀ ਧੜਿਆਂ ਅੰਦਰ ਕਾਫੀ ਤਿੱਖਾ ਟਕਰਾਅ ਪੈਦਾ ਹੋ ਗਿਆ ਹੈ। ਜੋ ਕਿਸੇ ਸਮੇਂ ਸਰਕਾਰ ਲਈ ਮਾਰੂ ਵੀ ਸਾਬਿਤ ਹੋ ਸਕਦਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕਾਂਗਰਸ ਦਾ ਉਮੀਦਵਾਰ ਪ੍ਰਣਾਬ ਮੁਖਰਜੀ ਦੇ ਅਗਲੇ ਰਾਸ਼ਟਰਪਤੀ ਚੁਣੇ ਜਾਣ ਦਾ ਰਸਤਾ ਪੂਰੀ ਤਰ੍ਹਾਂ ਸਾਫ ਹੈ। ਪਰ ਇਕ ਗੱਲ ਸਪੱਸ਼ਟ ਹੈ ਕਿ

ਕਾਂਗਰਸ ਨੂੰ ਆਪਣਾ ਰਾਸ਼ਟਰਪਤੀ ਬਣਾਉਣ ਲਈ ਜਿਸ ਤਰ੍ਹਾਂ ਦੀ ਤਿਕੜਮਬਾਜ਼ੀ ਅਤੇ ਮਿਹਨਤ ਕਰਨੀ ਪਈ ਹੈ। ਇਹ ਉਸ ਅੰਦਰਲੇ ਵਿਰੋਧਾਂ ਅਤੇ ਹਮਾਇਤੀਆਂ ਵਿਚਲੇ ਟਕਰਾਅ ਦੀ ਝਲਕ ਦੇ ਗਈ ਹੈ। ਆਉਂਦੀਆਂ ਲੋਕ ਸਭਾ ਚੋਣਾਂ ਲਈ ਡੇਢ ਕੁ ਸਾਲ ਦਾ ਸਮਾਂ ਬਾਕੀ ਰਹਿ ਗਿਆ ਹੈ। ਇਸ ਕਰਕੇ ਰਾਸ਼ਟਰਪਤੀ ਦੀ ਮੌਜੂਦਾ ਚੋਣ ਇਨ੍ਹਾਂ ਚੋਣਾਂ ਲਈ ਵੀ ਕਈ ਨਵੇਂ ਸਬਕ ਦੇਵੇਗੀ।

ਦੂਜੇ ਪਾਸੇ ਵਿਰੋਧੀ ਧਿਰਾਂ ਇਸ ਮਾਮਲੇ ਉਪਰ ਪੂਰੀ ਤਰ੍ਹਾਂ ਵੰਡੀਆਂ ਹੋਈਆਂ ਨਜ਼ਰ ਆ ਰਹੀਆਂ ਹਨ। ਭਾਜਪਾ ਦੀ ਅਗਵਾਈ ਹੇਠਲਾ ਕੌਮੀ ਜਮਹੂਰੀ ਗਠਜੋੜ ਰਾਸ਼ਟਰਪਤੀ ਚੋਣ ਵਿਚ ਪਹਿਲਕਦਮੀ ਕਰਨ ਵਿਚ ਪੂਰੀ ਤਰ੍ਹਾਂ ਨਾਕਾਮ ਰਿਹਾ ਹੈ। ਪਹਿਲੀ ਗੱਲ ਤਾਂ ਇਹ ਕਿ ਭਾਜਪਾ ਆਗੂ ਆਪਣੇ ਸਾਰੇ ਹਮਾਇਤੀਆਂ ਨੂੰ ਵੀ ਇਕੱਠਾ ਨਹੀਂ ਰੱਖ ਸਕੇ। ਦੂਜਾ, ਕਾਂਗਰਸ ਦੇ ਹਮਾਇਤੀ ਕੈਂਪ ਅੰਦਰ ਉਠੇ ਟਕਰਾਅ ਅਤੇ ਵਿਰੋਧਾਂ ਨੂੰ ਵਰਤਣ ਵਿਚ ਉਹ ਪੂਰੀ ਤਰ੍ਹਾਂ ਨਾਕਾਮ ਰਹੇ ਹਨ। ਜੈਲਲਿਤਾ ਅਤੇ ਕੁਝ ਹੋਰ ਰਾਜਸੀ ਆਗੂਆਂ ਨੇ ਕਾਫੀ ਸਮਾਂ ਪਹਿਲਾਂ ਪੀ. ਏ. ਸੰਗਮਾ, ਜੋ ਕਿਸੇ ਸਮੇਂ ਲੋਕ ਸਭਾ ਦੇ ਸਪੀਕਰ ਰਹਿ ਚੁੱਕੇ ਹਨ, ਦਾ ਨਾਂ ਰਾਸ਼ਟਰਪਤੀ ਦੇ ਉਮੀਦਵਾਰ ਵਜੋਂ ਉਭਾਰਿਆ ਸੀ। ਹੁਣ ਭਾਜਪਾ ਨੇ ਵੀ ਉਨ੍ਹਾਂ ਦੀ ਹਮਾਇਤ ਕਰਨ ਦਾ ਮਨ ਬਣਾਇਆ ਹੈ। ਮਮਤਾ ਬੈਨਰਜੀ ਵੀ ਹਾਲ ਦੀ ਘੜੀ ਉਨ੍ਹਾਂ ਦੀ ਹਮਾਇਤ ਦਾ ਵਿਚਾਰ ਰੱਖ ਰਹੀ ਹੈ। ਜੇਕਰ ਇਹ ਸਾਰੀਆਂ ਧਿਰਾਂ ਇਕੱਠੀਆਂ ਹੋ ਜਾਂਦੀਆਂ ਹਨ, ਤਾਂ ਰਾਸ਼ਟਰਪਤੀ ਚੋਣ ਵਿਚ ਸਖ਼ਤ ਮੁਕਾਬਲਾ ਦੇ ਸਕਦੀਆਂ ਹਨ। ਪਰ ਭਾਜਪਾ ਲੀਡਰਸ਼ਿਪ ਕੋਲ ਅਜੇ ਅਜਿਹੀ ਪਹਿਲਕਦਮੀ ਦੀ ਵੱਡੀ ਘਾਟ ਹੈ, ਜੋ ਸਾਰਿਆਂ ਨੂੰ ਇਕ ਪਲੇਟਫਾਰਮ ’ਤੇ ਇਕੱਠੇ ਕਰ ਸਕਦੀ ਹੋਵੇ। ਜਦ ਮਮਤਾ ਬੈਨਰਜੀ ਅਤੇ ਮੁਲਾਇਮ ਸਿੰਘ ਯਾਦਵ ਰਾਸ਼ਟਰਪਤੀ ਉਮੀਦਵਾਰ ਦੇ ਮਾਮਲੇ ਵਿਚ ਕਾਂਗਰਸ ਨਾਲ ਟਕਰਾਅ ਵਿਚ ਆ ਖੜ੍ਹੇ ਹੋਏ ਸਨ, ਤਾਂ ਭਾਜਪਾ ਲਈ ਇਹ ਮੌਕਾ ਬੜੀ ਗਨੀਮਤ ਸੀ ਕਿ ਉਹ ਦੋਹਾਂ ਵੱਲੋਂ ਸੁਝਾਏ ਉਮੀਦਵਾਰ ਦੀ ਹਮਾਇਤ ਕਰਨ ਦਾ ਪੈਂਤੜਾ ਲੈ ਲੈਂਦੀ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਮੁਲਾਇਮ ਸਿੰਘ ਯਾਦਵ ਉੱਤਰ ਪ੍ਰਦੇਸ਼ ਵਿਚ ਭਾਜਪਾ ਦੇ ਕੱਟੜ ਵਿਰੋਧੀ ਅਤੇ ਸਭ ਤੋਂ ਵੱਡੇ ਸ਼ਰੀਕ ਹਨ। ਪਰ ਜਿਵੇਂ ਕਿ ਆਖਿਆ ਜਾਂਦਾ ਹੈ ਕਿ ਸਿਆਸਤ ਵਿਚ ਕੋਈ ਵੀ ਪੱਕਾ ਦੁਸ਼ਮਨ ਜਾਂ ਦੋਸਤ ਨਹੀਂ ਹੁੰਦਾ। ਮੌਕੇ ਦੀ ਨਜ਼ਾਕਤ ਨੂੰ ਦੇਖਦਿਆਂ ਪੈਂਤੜੇ ਲਏ ਜਾਂਦੇ ਹਨ। ਇਸੇ ਤਰ੍ਹਾਂ ਜੇਕਰ ਭਾਜਪਾ ਮਮਤਾ ਅਤੇ ਮੁਲਾਇਮ ਯਾਦਵ ਦੀ ਹਮਾਇਤ ਕਰ ਦਿੰਦੀ, ਤਾਂ ਰਾਸ਼ਟਰਪਤੀ ਇਨ੍ਹਾਂ ਦੀ ਪਸੰਦ ਦਾ ਹੀ ਬਣਨਾ ਤੈਅ ਸੀ ਅਤੇ ਇਸ ਤਰ੍ਹਾਂ ਭਾਜਪਾ ਲੋਕ ਸਭਾ ਚੋਣਾਂ ਤੋਂ ਪਹਿਲਾਂ ਕਾਂਗਰਸ ਨੂੰ ਵੱਡਾ ਧੋਬੀ ਪੱਟੜਾ ਮਾਰ ਸਕਦੀ ਸੀ। ਪਰ ਅਜਿਹੇ ਸੂਖਮ ਦਾਅ-ਪੇਚ ਅਪਣਾਉਣ ਤੋਂ ਨਾਕਾਮ ਭਾਜਪਾ ਲੀਡਰਸ਼ਿਪ ਇਹ ਮੌਕਾ ਖੁੰਝਾ ਬੈਠੀ ਹੈ। ਇਸ ਦਾ ਖਮਿਆਜ਼ਾ ਉਨ੍ਹਾਂ ਨੂੰ ਲੋਕ ਸਭਾ ਚੋਣਾਂ ਵਿਚ ਵੀ ਭੁਗਤਣਾ ਪੈ ਸਕਦਾ ਹੈ।

OO

# ਹਜ਼ਾਰਾਂ ਸਰਬਜੀਤ ਪਾਕਿਸਤਾਨ ਤੇ ਭਾਰਤ ਦੀਆਂ ਜੇਲ੍ਹਾਂ 'ਚ ਰੁਲ ਰਹੇ ਹਨ

## ਅੰਕ 27, 28 ਜੂਨ ਤੋਂ 4 ਜੁਲਾਈ, 2012

ਪਾਕਿਸਤਾਨ ਵਾਲੇ ਪਾਸੇ ਤੋਂ ਇਕ ਖ਼ਬਰ ਆਈ ਹੈ ਕਿ ਪਿਛਲੇ ਕਈ ਸਾਲਾਂ ਤੋਂ ਜੇਲ੍ਹ 'ਚ ਬੰਦ ਸਰਬਜੀਤ ਨੂੰ ਰਿਹਾਅ ਕੀਤਾ ਜਾ ਰਿਹਾ ਹੈ। ਪਰ ਹੁਣ ਰਾਸ਼ਟਰਪਤੀ ਆਸਿਫ਼ ਅਲੀ ਜ਼ਰਦਾਰੀ ਦੇ ਬੁਲਾਰੇ ਨੇ ਸਪੱਸ਼ਟੀਕਰਨ ਦਿੱਤਾ ਹੈ ਕਿ ਸਰਬਜੀਤ ਦੀ ਸਜ਼ਾ ਮੁਆਫ ਨਹੀਂ ਕੀਤੀ ਗਈ, ਬਲਕਿ ਕਿਸੇ ਹੋਰ ਭਾਰਤੀ ਕੈਦੀ ਸੁਰਜੀਤ ਸਿੰਘ ਸਪੁੱਤਰ ਸੁੱਚਾ ਸਿੰਘ ਵਾਸੀ ਫਰੀਦਕੋਟ ਨੂੰ ਰਿਹਾਅ ਕੀਤਾ ਜਾ ਰਿਹਾ ਹੈ, ਜੋ ਕਿ ਸੰਨ 1982 ਤੋਂ ਪਾਕਿ ਜੇਲ੍ਹ 'ਚ ਬੰਦ ਹੈ। ਜ਼ਰਦਾਰੀ ਦੇ ਬੁਲਾਰੇ ਫਰਹਤੁਲਾ ਬਾਬਰ ਨੇ ਦੱਸਿਆ ਕਿ ਸੁਰਜੀਤ ਸਿੰਘ ਦੀ ਸਜ਼ਾ 1989 'ਚ ਉਸ ਵਕਤ ਦੀ ਪਾਕਿ ਪ੍ਰਧਾਨ ਮੰਤਰੀ ਬੇਨਜ਼ੀਰ ਭੁੱਟੋ ਦੀ ਸਲਾਹ ਨਾਲ ਰਾਸ਼ਟਰਪਤੀ ਗੁਲਾਮ ਇਸਹਾਕ ਨੇ ਬਦਲੀ ਸੀ। ਬਾਬਰ ਮੁਤਾਬਕ ਕਾਨੂੰਨ ਮੰਤਰੀ ਫਾਰੂਕ ਨਾਇਕ ਨੇ ਗ੍ਰਹਿ ਮੰਤਰਾਲੇ ਨੂੰ ਇਸ ਦੀ ਸੂਚਨਾ ਦਿੱਤੀ ਸੀ। ਸੁਰਜੀਤ ਸਿੰਘ ਨੇ ਉਮਰ ਕੈਦ ਦੀ ਸਜ਼ਾ ਪੂਰੀ ਕਰ ਲਈ ਹੈ ਅਤੇ ਉਸ ਨੂੰ ਰਿਹਾਅ ਕਰਕੇ ਭਾਰਤ ਭੇਜਿਆ ਜਾ ਰਿਹਾ ਹੈ। ਪਾਕਿ ਸਰਕਾਰ ਦਾ ਕਹਿਣਾ ਹੈ ਕਿ ਹੁਣ ਸੁਰਜੀਤ ਸਿੰਘ ਨੂੰ ਜੇਲ੍ਹ ਵਿਚ ਹੋਰ ਰੱਖਣਾ ਵਾਜਿਬ ਨਹੀਂ ਹੋਵੇਗਾ। ਉਹ ਇਸ ਵੇਲੇ ਲਾਹੌਰ ਦੀ ਕੋਟ ਲੱਖਪਤ ਜੇਲ੍ਹ 'ਚ ਬੰਦ ਹੈ। ਉਹ ਪਿਛਲੇ 30 ਸਾਲਾਂ ਤੋਂ ਇਸੇ ਹੀ ਜੇਲ੍ਹ 'ਚ ਹੈ। ਉਸ ਨੂੰ ਜਨਰਲ ਜ਼ਿਆ ਉਲ ਹੱਕ ਦੇ ਵਕਤ ਭਾਰਤ ਦੀ ਸਰਹੱਦ ਤੋਂ ਜਾਸੂਸੀ ਦੇ ਦੋਸ਼ 'ਚ ਫੜਿਆ ਸੀ।

ਪਹਿਲੇ ਦਿਨ ਪਾਕਿਸਤਾਨ ਦੇ ਕੁਝ ਚੈਨਲਾਂ ਦੇ ਹਵਾਲੇ ਨਾਲ ਖ਼ਬਰ ਆਈ ਕਿ ਪਿਛਲੇ 22 ਸਾਲਾਂ ਤੋਂ ਵੱਧ ਸਮੇਂ ਤੋਂ ਮੌਤ ਦੀ ਸਜ਼ਾ ਦਾ ਸਾਹਮਣਾ ਕਰ ਰਹੇ ਭਾਰਤੀ ਨਾਗਰਿਕ ਸਰਬਜੀਤ ਨੂੰ ਰਿਹਾਅ ਕੀਤਾ ਜਾ ਰਿਹਾ ਹੈ। ਕਿਉਂਕਿ ਪਾਕਿਸਤਾਨ ਦੇ ਰਾਸ਼ਟਰਪਤੀ ਆਸਿਫ਼ ਅਲੀ ਜ਼ਰਦਾਰੀ ਨੇ ਉਸ ਦੀ ਮੌਤ ਦੀ ਸਜ਼ਾ ਆਜੀਵਨ ਕੈਦ ਵਿਚ ਬਦਲ ਦਿੱਤੀ ਹੈ। ਇਸ ਤਰ੍ਹਾਂ ਉਸ ਦੀ ਸਜ਼ਾ ਪਹਿਲਾਂ ਹੀ ਪੂਰੀ ਹੋ ਜਾਣ ਕਾਰਨ ਉਸ ਦੀ ਰਿਹਾਈ ਦਾ ਰਾਹ ਸਾਫ ਹੋ ਗਿਆ ਹੈ।

ਸਰਬਜੀਤ ਦੀ ਰਿਹਾਈ ਦੀ ਖ਼ਬਰ ਸੁਣਦੇ ਸਾਰ ਹੀ ਪੂਰੇ ਭਾਰਤ 'ਚ ਖੁਸ਼ੀ ਦੀ ਲਹਿਰ ਦੌੜ ਗਈ ਸੀ। ਇਥੋਂ ਤੱਕ ਕਿ ਵਿਦੇਸ਼ ਮੰਤਰੀ ਐਸ.ਐਮ. ਕ੍ਰਿਸ਼ਨਾ ਨੇ ਸਰਬਜੀਤ ਸਿੰਘ ਨੂੰ ਰਿਹਾਅ ਕਰਨ ਲਈ ਜ਼ਰਦਾਰੀ ਤੱਕ ਦਾ ਵੀ ਧੰਨਵਾਦ ਕਰ ਦਿੱਤਾ ਸੀ। ਸਰਬਜੀਤ ਦੇ ਘਰ ਵੀ ਖੁਸ਼ੀਆਂ ਦਾ ਮਾਹੌਲ ਬਣ ਗਿਆ ਤੇ ਜਸ਼ਨ ਮਨਾਏ ਜਾਣ ਲੱਗੇ।

ਸਰਬਜੀਤ ਦੀ ਰਿਹਾਈ ਲਈ ਪਿਛਲੇ ਕਈ ਸਾਲਾਂ ਤੋਂ ਜੱਦੋ-ਜਹਿਦ ਕੀਤੀ ਜਾ ਰਹੀ ਸੀ। ਉਸ ਦੀ ਭੈਣ ਦਲਬੀਰ ਕੌਰ ਲੰਮੇਂ ਸਮੇਂ ਤੋਂ ਆਪਣੇ ਵੀਰ ਦੀ ਰਿਹਾਈ ਲਈ ਭੱਜ-ਦੌੜ ਕਰ ਰਹੀ ਸੀ। ਪਿੰਡ ਦੇ ਸਰਪੰਚ ਤੋਂ ਲੈ ਕੇ ਪਾਕਿਸਤਾਨ ਦੇ ਰਾਸ਼ਟਰਪਤੀ ਤੱਕ ਉਸ ਨੇ ਪਹੁੰਚ ਕੀਤੀ। ਇਸ ਦੇ ਨਾਲ-ਨਾਲ ਭਾਰਤ ਦੀਆਂ ਤਕਰੀਬਨ ਸਾਰੀਆਂ ਰਾਜਸੀ ਪਾਰਟੀਆਂ ਤੱਕ ਵੀ ਪਹੁੰਚ ਕੀਤੀ। ਕਈ ਵਾਰ ਖੁਦ ਪਾਕਿਸਤਾਨ ਜਾ ਕੇ ਆਪਣੇ ਭਰਾ ਸਰਬਜੀਤ ਨੂੰ ਮਿਲਣ ਪਹੁੰਚੀ। ਉਸ

ਦਾ ਕੇਸ ਲੜਨ ਲਈ ਨਾਮੀਂ ਵਕੀਲ ਕੀਤਾ। ਗੱਲ ਕਿ ਜੋ ਕੁਝ ਵੀ ਉਸ ਕੋਲੋਂ ਹੋ ਸਕਦਾ ਸੀ, ਉਸ ਨੇ ਕੀਤਾ। ਇਕ ਔਰਤ ਹੁੰਦਿਆਂ ਦਲਬੀਰ ਕੌਰ ਨੇ ਆਪਣੇ ਭਰਾ ਨੂੰ ਬਚਾਉਣ ਲਈ ਮਰਦਾਂ ਨਾਲੋਂ ਵੱਧ ਭੱਜ-ਨੱਠ ਕੀਤੀ। ਜਿਸ ਦੀ ਬਦੌਲਤ ਇਹ ਕੇਸ ਇਕ ਅੰਤਰਰਾਸ਼ਟਰੀ ਲਹਿਰ ਅਖਤਿਆਰ ਕਰ ਗਿਆ।

ਪਰ ਉਸ ਵੇਲੇ ਹੈਰਾਨਗੀ ਹੱਦ ਹੋ ਗਈ, ਜਦੋਂ ਕੁਝ ਘੰਟਿਆਂ ਬਾਅਦ ਹੀ ਇਹ ਖ਼ਬਰ ਆਈ ਕਿ ਸਰਬਜੀਤ ਨੂੰ ਨਹੀਂ, ਬਲਕਿ ਸੁਰਜੀਤ ਸਿੰਘ ਨੂੰ ਰਿਹਾਅ ਕੀਤਾ ਜਾ ਰਿਹਾ ਸੀ। ਸਰਬਜੀਤ ਦੀ ਝੂਠੀ ਖ਼ਬਰ ਨੇ ਜਿਥੇ ਇਸ ਪਰਿਵਾਰ ਦੇ ਜ਼ਖਮ ਹਰੇ ਕਰ ਦਿੱਤੇ ਹਨ, ਉਥੇ ਪੂਰੇ ਭਾਈਚਾਰੇ ਵਿਚ ਇਸ ਸੰਬੰਧੀ ਸੋਗ ਦੀ ਲਹਿਰ ਦੌੜ ਗਈ ਹੈ।

ਹਾਲਾਂਕਿ ਸੁਰਜੀਤ ਸਿੰਘ ਦੀ ਰਿਹਾਈ ਵੀ ਖੁਸ਼ਖ਼ਬਰੀ ਹੀ ਹੈ। ਉਸ ਦਾ ਪਰਿਵਾਰ ਵੀ ਲੰਮੇ ਸਮੇਂ ਤੋਂ ਬਾਅਦ ਇਕੱਠਾ ਹੋ ਰਿਹਾ ਹੈ। ਉਸ ਨੇ ਆਪਣੇ ਜ਼ਿੰਦਗੀ ਦੇ **30** ਸਾਲ ਜੇਲ੍ਹ ਦੀ ਕਾਲ-ਕੋਠੜੀ ਵਿਚ ਬਿਤਾਏ ਹਨ। ਉਸ ਦੀ ਗ੍ਰਿਫ਼ਤਾਰੀ ਵੇਲੇ ਉਸ ਦਾ ਇਕ ਲੜਕਾ ਮਹਿਜ਼ **4** ਸਾਲ ਦਾ ਸੀ, ਜੋ ਕਿ ਹੁਣ **34** ਸਾਲ ਦਾ ਹੋ ਚੁੱਕਿਆ ਹੈ। ਪਾਕਿਸਤਾਨ ਆਪਣੇ ਪਿਤਾ ਨੂੰ ਮਿਲ ਕੇ ਵੀ ਆਇਆ ਸੀ। ਇਸ ਪਰਿਵਾਰ ਵਿਚ ਖੁਸ਼ੀ ਇਕ ਵਾਰ ਫਿਰ ਪਰਤ ਆਈ ਹੈ।

ਅਸੀਂ ਗੱਲ ਸਰਬਜੀਤ ਜਾਂ ਸੁਰਜੀਤ ਸਿੰਘ ਦੀ ਹੀ ਨਹੀਂ ਕਰਨਾ ਚਾਹੁੰਦੇ, ਅਸੀਂ ਗੱਲ ਕਰਦੇ ਹਾਂ ਉਨ੍ਹਾਂ ਹਜ਼ਾਰਾਂ ਕੈਦੀਆਂ ਦੀ ਪਾਕਿਸਤਾਨ ਅਤੇ ਭਾਰਤ ਦੀਆਂ ਵੱਖ-ਵੱਖ ਜੇਲ੍ਹਾਂ ਵਿਚ ਬੰਦ ਹਨ। ਇਨ੍ਹਾਂ ਵਿਚੋਂ ਤਾਂ ਬਹੁਤੇ ਉਹ ਹਨ, ਜਿਨ੍ਹਾਂ ਦਾ ਕੋਈ ਵੀ ਕਸੂਰ ਨਹੀਂ ਹੈ। ਦੇਸ਼ ਦੀ ਵੰਡ ਤੋਂ ਬਾਅਦ ਦੋਹਾਂ ਦੇਸ਼ਾਂ 'ਚ ਦਰਾਰ ਪੈਦਾ ਹੋ ਗਈ ਸੀ। ਹੱਦਾਂ ਬਣ ਗਈਆਂ। ਪਰ ਫਿਰ ਵੀ ਬਾਰਡਰ ਨਾਲੋਂ-ਨਾਲ ਹੋਣ ਕਾਰਨ ਕਿਤੇ ਨਾ ਕਿਤੇ ਭੁੱਲ ਚੁੱਕ ਹੋ ਜਾਂਦੀ ਹੈ। ਕਈ ਵਾਰ ਤਾਂ ਡੰਗਰ ਚਾਰਦਿਆਂ ਹੀ ਦੂਜੇ ਪਾਸੇ ਲੰਘ ਜਾਈਦਾ ਹੈ, ਜਿਸ ਸਦਕਾ ਸੁਰੱਖਿਆ ਦਸਤਿਆਂ ਹੱਥੀਂ ਬੇਵਜ੍ਹਾ ਲੋਕ ਸ਼ਿਕਾਰ ਹੋ ਜਾਂਦੇ ਹਨ। ਅੰਗਰੇਜ਼ ਤਾਂ ਦੇਸ਼ ਛੱਡ ਕੇ ਚਲੇ ਗਏ, ਪਰ ਦੋਹਾਂ ਦੇਸ਼ਾਂ 'ਚ ਦਰਾਰ ਪੈਦਾ ਕਰ ਗਏ। ਵੋਟਾਂ ਦੀ ਰਾਜਨੀਤੀ ਨੇ ਦੋਹਾਂ ਮੁਲਕਾਂ ਨੂੰ ਇਕ-ਦੂਜੇ ਦਾ ਕੱਟੜ ਦੁਸ਼ਮਣ ਬਣਾ ਕੇ ਰੱਖ ਦਿੱਤਾ ਹੈ। ਦੋਹਾਂ ਪਾਸਿਆਂ ਤੋਂ ਲੋਕ ਬਾਰਡਰੋਂ ਪਾਰ ਆਪਣੇ ਪੁਰਾਣੇ ਪਿੰਡ ਨੂੰ ਦੇਖਣ ਨੂੰ ਤਰਸਦੇ ਰਹਿੰਦੇ ਹਨ। ਪਰ ਸੌੜੀ ਰਾਜਨੀਤੀ ਕਾਰਨ ਇਹ ਸੰਭਵ ਨਹੀਂ ਹੋ ਸਕਦਾ। ਦੋਹਾਂ ਮੁਲਕਾਂ ਦੀਆਂ ਸਰਕਾਰਾਂ ਸਮੇਂ-ਸਮੇਂ 'ਤੇ ਰਾਜਨੀਤਿਕ ਪੱਤਾ ਖੇਡ ਕੇ ਜਨਤਾ ਨੂੰ ਗੁੰਮਰਾਹ ਕਰਦੀਆਂ ਰਹਿੰਦੀਆਂ ਹਨ।

ਜੇਲ੍ਹ 'ਚ ਕੈਦ ਹਜ਼ਾਰਾਂ ਬੇਕਸੂਰ ਕੈਦੀਆਂ 'ਚੋਂ ਬਹੁਤੇ ਤਾਂ ਆਪਣੀ ਰਿਹਾਈ ਤੋਂ ਆਸ ਹੀ ਛੱਡ ਜਾਂਦੇ ਹਨ ਤੇ ਬਹੁਤੇ ਦਿਨ ਗਿਣਦੇ-ਗਿਣਦੇ ਆਖਿਰ ਪ੍ਰਮਾਤਮਾ ਨੂੰ ਪਿਆਰੇ ਹੋ ਜਾਂਦੇ ਹਨ। ਇਨ੍ਹਾਂ ਵਿਚੋਂ ਬਹੁਤੇ ਕੈਦੀਆਂ ਦੇ ਪਰਿਵਾਰਾਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਉਨ੍ਹਾਂ ਦਾ ਬੰਦਾ ਜਿਉਂਦਾ ਹੈ ਜਾਂ ਮਰ ਗਿਆ।

ਸਰਹੱਦੋਂ ਪਾਰ ਅਤੇ ਸਰਹੱਦੋਂ ਇੱਧਰ ਦਾ ਸੱਭਿਆਚਾਰ ਤੇ ਰੀਤ-ਰਿਵਾਜ਼ ਤਕਰੀਬਨ ਇਕੋ ਜਿਹੇ ਹਨ। ਲੋਕ ਆਪਸ ਵਿਚ ਮਿਲਣਾ ਚਾਹੁੰਦੇ ਹਨ, ਇਕ ਦੂਜੇ ਪਾਸੇ ਆਉਣ-ਜਾਣ ਦਾ ਮੌਕਾ ਵੀ ਲੱਭਦੇ ਹਨ। ਇਸ ਦੇ ਨਾਲ-ਨਾਲ ਸਿੱਖਾਂ ਦੇ ਬਹੁਤੇ ਇਤਿਹਾਸਕ ਗੁਰਦੁਆਰੇ ਵੀ ਪਾਕਿਸਤਾਨ ਵਿਚ ਰਹਿ ਗਏ ਹਨ। ਜਿਸ ਕਰਕੇ ਇਸ ਕੌਮ ਵਿਚ ਹਮੇਸ਼ਾ ਹੀ ਆਪਣੇ ਗੁਰੂਆਂ ਦੇ

ਸਥਾਨ ਦੇਖਣ ਦੀ ਲਾਲਸਾ ਰਹਿੰਦੀ ਹੈ।

ਸਰਕਾਰਾਂ ਨੂੰ ਚਾਹੀਦਾ ਹੈ ਕਿ ਨਰਮੀ ਵਰਤ ਕੇ ਇਕ ਸੁਚੱਜਾ ਵਾਤਾਵਰਨ ਬਣਾਇਆ ਜਾਵੇ। ਸ਼ਰਧਾ ਤੋਂ ਉਠ ਕੇ ਮਾਨਵ ਅਧਿਕਾਰਾਂ ਨੂੰ ਸਮਝਦਿਆਂ ਦੋਹਾਂ ਦੇਸ਼ਾਂ ਦੇ ਕੈਦੀਆਂ ਦਾ ਜਲਦ ਆਦਾਨ-ਪ੍ਰਦਾਨ ਕਰੇ, ਤਾਂ ਕਿ ਉਹ ਰੱਬ ਦੇ ਜੀਅ ਆਪਣੇ ਪਰਿਵਾਰਾਂ ਵਿਚ ਰਹਿ ਸਕਣ। ਮਨੁੱਖੀ ਅਧਿਕਾਰਾਂ ਨੂੰ ਪ੍ਰਵਾਨਗੀ ਦਿੰਦਿਆਂ ਸੁਖਾਂਵਾਂ ਮਾਹੌਲ ਬਣਾਇਆ ਜਾਵੇ। ਇਸ ਤਰ੍ਹਾਂ ਕਰਨ ਨਾਲ ਜਿਥੇ ਦੋਹਾਂ ਮੁਲਕਾਂ ਵਿਚ ਭਾਈਚਾਰਕ ਸਾਂਝ ਵਧੇਗੀ, ਉਥੇ ਆਪਸੀ ਪਿਆਰ ਵੀ ਵਧੇਗਾ। ਪਿਆਰ ਵਧਣ ਨਾਲ ਲੜਾਈਆਂ ਦੇ ਜਿਹੜੇ ਬੱਦਲ ਇਨ੍ਹਾਂ ਮੁਲਕਾਂ 'ਤੇ ਮੰਡਰਾਉਂਦੇ ਰਹਿੰਦੇ ਹਨ, ਉਹ ਛੱਟ ਜਾਣਗੇ। ਜਿਸ ਨਾਲ ਸੁਰੱਖਿਆ ਖਰਚਾ ਵੀ ਘਟੇਗਾ। ਪ੍ਰਮਾਤਮਾ ਅੱਗੇ ਅਰਦਾਸ ਹੈ ਕਿ ਦੋਵੇਂ ਦੇਸ਼ ਸਰਬਜੀਤ ਸਮੇਤ ਸਮੂਹ ਕੈਦੀਆਂ ਨੂੰ ਰਿਹਾਅ ਕਰ ਦੇਣ।

**00**

# ਕਿਤੇ ਗਦਰੀ ਬਾਬਿਆਂ ਦੀਆਂ ਕੁਰਬਾਨੀਆਂ ਨੂੰ ਢਾਅ ਤਾਂ ਨਹੀਂ ਲੱਗ ਰਹੀ

### ਅੰਕ 28, 5 ਤੋਂ 11 ਜੁਲਾਈ, 2012

ਭਾਰਤ ਦੀ ਆਜ਼ਾਦੀ ਲਈ ਅਮਰੀਕਾ ਦੀ ਧਰਤੀ ਉਪਰ ਉਠੀ ਗਦਰ ਲਹਿਰ ਦੀ ਸਥਾਪਨਾ ਦੀ ਪਹਿਲੀ ਸ਼ਤਾਬਦੀ 2013 ਨੂੰ ਆ ਰਹੀ ਹੈ। ਇਹ ਸ਼ਤਾਬਦੀ ਮਨਾਉਣ ਲਈ ਭਾਰਤੀ ਲੋਕਾਂ ਅੰਦਰ ਕਾਫੀ ਉਤਸ਼ਾਹ ਪਾਇਆ ਜਾ ਰਿਹਾ ਹੈ। ਬਹੁਤ ਸਾਰੀਆਂ ਸੰਸਥਾਵਾਂ ਨੇ 2013 'ਚ ਸ਼ਤਾਬਦੀ ਮਨਾਉਣ ਲਈ ਤਿਆਰੀਆਂ ਵੀ ਆਰੰਭ ਕੀਤੀਆਂ ਹੋਈਆਂ ਹਨ।

ਗਦਰ ਲਹਿਰ ਦਾ ਆਰੰਭ ਆਪਣੀ ਮਾਂ-ਧਰਤੀ ਦੇ ਪੈਰੀਂ ਪਈਆਂ ਬੇੜੀਆਂ ਚਕਨਾ ਚੂਰ ਕਰਨ ਲਈ, ਆਪਣਾ ਤਨ, ਮਨ, ਧਨ ਸਭ ਕੁਝ ਕੁਰਬਾਨ ਕਰਨ ਦਾ ਜਜ਼ਬਾ, ਫਾਂਸੀਆਂ, ਜੇਲ੍ਹਾਂ, ਉਮਰ ਕੈਦ, ਕਾਲੇ ਪਾਣੀ, ਜੂਹਬੰਦੀਆਂ, ਵਹਿਸ਼ੀਆਨਾ ਜਬਰ ਜ਼ੁਲਮ ਦਾ ਟਾਕਰਾ ਕਰਨ ਦੀ ਮਚਲਦੀ ਭਾਵਨਾ ਨਾਲ ਹੋਇਆ ਸੀ। ਜ਼ਿਕਰਯੋਗ ਹੈ ਕਿ ਗਦਰ ਪਾਰਟੀ ਲਹਿਰ ਦਾ ਮੁੱਢ ਅਮਰੀਕਾ 'ਚ ਸਾਨ ਫਰਾਂਸਿਸਕੋ ਵਿਖੇ ਹੋਇਆ। ਗਦਰ ਲਹਿਰ 'ਚ 202 ਦੇਸ਼ ਭਗਤਾਂ ਨੇ ਸ਼ਹੀਦੀ ਪਾਈ, 316 ਨੇ ਸਖ਼ਤ ਉਮਰ ਕੈਦ ਕੱਟੀ ਅਤੇ 121 ਨੂੰ ਘੱਟ ਸਖ਼ਤ ਸਜ਼ਾਵਾਂ ਹੋਈਆਂ, ਜਦੋਂਕਿ ਅਮਰੀਕਾ, ਕੈਨੇਡਾ, ਹਾਂਗਕਾਂਗ ਅਤੇ ਫਿਲਪਾਈਨ ਆਦਿ ਤੋਂ 80 ਦੇ ਕਰੀਬ ਗ਼ਦਰੀ ਦੇਸ਼ ਭਗਤ ਆਜ਼ਾਦੀ ਦੀ ਜਦੋ ਜਹਿਦ 'ਚ ਬਾਹਰੋਂ ਜਾ ਕੇ ਸ਼ਾਮਲ ਹੋਏ। ਉਨ੍ਹਾਂ ਨੇ ਆਪਣਾ ਤਨ, ਮਨ, ਧਨ ਸਭ ਕੁਝ ਆਜ਼ਾਦੀ ਸੰਗਰਾਮ ਦੇ ਲੇਖੇ ਲਗਾ ਦਿੱਤਾ। ਅਜੋਕੇ ਸਮੇਂ ਅੰਦਰ ਅਜਿਹੀ ਚੇਤਨਾ ਦਾ ਸੰਚਾਰ ਕਰਨਾ ਅਤੀ ਜ਼ਰੂਰੀ ਹੈ ਤਾਂ ਜੋ ਲੋਕ ਗਹਿਰੇ ਸੋਚਵਾਨ ਹੋ ਕੇ ਵਿਚਾਰ ਸਕਣ ਕਿ ਜਿਸ ਆਜ਼ਾਦੀ, ਜਮਹੂਰੀਅਤ ਅਤੇ ਸਾਂਝੀਵਾਲਤਾ ਲਈ ਉਨ੍ਹਾਂ ਸੂਰਮੇ ਸੰਗਰਾਮੀਆਂ ਨਵਾਂ ਇਤਿਹਾਸ ਸਿਰਜਿਆ ਕੀ ਉਹ ਸੁਪਨੇ ਪੂਰੇ ਹੋ ਗਏ?

ਰਸਮੀ ਗ਼ਦਰ ਸ਼ਤਾਬਦੀ ਮਨਾ ਕੇ ਅਸੀਂ ਗ਼ਦਰ ਇਤਿਹਾਸ, ਉਸਦੇ ਰੌਸ਼ਨ ਦਿਮਾਗ ਨਾਇਕਾਂ ਅਤੇ ਆਪਾ-ਵਾਰੂ ਕਾਮਿਆਂ ਤੱਕ ਨੂੰ ਸੱਚੀ ਸੁੱਚੀ ਅਕੀਦਤ ਨਹੀਂ ਦੇ ਸਕਦੇ। ਮੁਲਕ ਦੀ ਆਜ਼ਾਦੀ ਲਈ ਝੰਡਾ ਬੁਲੰਦ ਕਰਨ ਲਈ ਸੌ ਵਰ੍ਹੇ ਪਹਿਲਾਂ ਅਮਰੀਕਾ ਦੀ ਧਰਤੀ 'ਤੇ 'ਹਿੰਦੀ ਐਸੋਸੀਏਸ਼ਨ ਆਫ ਪੈਸੇਫਿਕ ਕੋਸਟ' ਨਾਂਅ ਦੀ ਜੱਥੇਬੰਦੀ ਬਣੀ। ਇਸ ਜੱਥੇਬੰਦੀ ਨੇ 1 ਨਵੰਬਰ 1913 ਨੂੰ 'ਗ਼ਦਰ' ਅਖ਼ਬਾਰ ਜਾਰੀ ਕੀਤਾ। ਵੱਖ-ਵੱਖ ਭਾਸ਼ਾਵਾਂ 'ਚ ਛਪਦਾ, ਵੱਖ-ਵੱਖ ਮੁਲਕਾਂ ਤੱਕ ਹਜ਼ਾਰਾਂ ਦੀ ਗਿਣਤੀ 'ਚ ਲੋਕਾਂ ਤੱਕ ਪਹੁੰਚਦਾ ਇਹ ਅਖ਼ਬਾਰ ਐਨਾ ਮਕਬੂਲ ਹੋਇਆ ਕਿ ਇਹ ਜੱਥੇਬੰਦੀ ਹੀ 'ਗ਼ਦਰ ਪਾਰਟੀ' ਦੇ ਨਾਂਅ ਨਾਲ ਜਾਣੀ ਜਾਣ ਲੱਗੀ। ਇਸ ਅਖ਼ਬਾਰ ਦੀ ਹਰਮਨ ਪਿਆਰਤਾ ਕਾਰਨ ਹੀ ਜੱਥੇਬੰਦੀ ਦਾ ਸਨਫਰਾਂਸਿਸਕੋ ਸਥਿਤ ਹੈੱਡ ਕੁਆਟਰ 'ਯੁਗਾਂਤਰ ਆਸ਼ਰਮ' ਦਾ ਨਾਂਅ ਵੀ 'ਗ਼ਦਰ ਆਸ਼ਰਮ' ਦੇ ਨਾਂਅ ਨਾਲ ਹੀ ਪਸਿੱਧ ਹੋਇਆ। ਗ਼ਦਰ ਪਾਰਟੀ ਦੇ ਅਖ਼ਬਾਰ 'ਗ਼ਦਰ' ਉੱਪਰ 'ਜੇ ਚਿਤ ਪੇਮ ਖੇਲਣ ਕਾ ਚਾਉ, ਸਿਰ ਧਰ ਤਲੀ ਗਲੀ ਮੇਰੀ ਆਉ' ਉਕਰਿਆ ਹੋਇਆ ਸੀ। ਉਸ ਉਪਰ ਤਲਵਾਰਾਂ ਦਾ ਨਿਸ਼ਾਨ ਵੀ ਸੀ। ਮੁੱਖ ਪੰਨੇ ਉੱਪਰ ਹੀ ਫੁੱਲਾਂ

ਦੀ ਵੇਲ ਵੀ ਛਾਪੀ ਹੁੰਦੀ ਸੀ। ਇਹ ਸਭ ਕੁੱਝ ਸਾਫ ਤੌਰ 'ਤੇ ਉਨ੍ਹਾਂ ਦੀ ਸੋਚ ਨੂੰ ਹੀ ਰੂਪਮਾਨ ਕਰਦਾ ਸੀ ਕਿ ਉਹ ਅਜਿਹੀ ਆਜ਼ਾਦੀ ਲਈ ਜੱਦੋ ਜਹਿਦ ਕਰਨ, ਮਰਨ ਮਿਟਣ ਲਈ ਵੀ ਤਿਆਰ ਹਨ, ਜਿਸ ਵਿੱਚ ਉਹ ਫੁੱਲਾਂ ਲੱਦਿਆ ਮਹਿਕਦਾ ਸਮਾਜ ਸਿਰਜਣਾ ਚਾਹੁੰਦੇ ਹਨ।

ਗ਼ਦਰੀ ਦੇਸ਼-ਭਗਤ, ਵਤਨ ਦੀ ਆਜ਼ਾਦੀ, ਜਮਹੂਰੀਅਤ, ਧਰਮ ਨਿਰਪੱਖਤਾ ਵਾਲੇ ਰਾਜ-ਪ੍ਰਬੰਧ ਲਈ ਆਖਰੀ ਦਮ ਤੱਕ ਜੂਝੇ। ਲੁੱਟ, ਵਿਤਕਰੇ, ਅਨਿਆ ਅਤੇ ਜਾਤ-ਪਾਤ ਤੋਂ ਰਹਿਤ ਸਮਾਜ ਦੀ ਸਿਰਜਣਾ ਆਪਣੇ ਉਦੇਸ਼ 'ਚ ਗੂੜ੍ਹੀ ਤਰ੍ਹਾਂ ਪਰੋ ਕੇ ਆਜ਼ਾਦੀ ਜੱਦੋ ਜਹਿਦ 'ਚ ਤੁਰੇ। ਗ਼ਦਰੀ ਦੇਸ਼ ਭਗਤਾਂ ਵੱਲੋਂ ਡੂੰਘੀ ਸੋਚ ਵਿਚਾਰ ਅਤੇ ਕੁਰਬਾਨੀਆਂ ਨਾਲ ਧਰੀ ਆਧਾਰਸ਼ਿਲਾ ਦੇ ਨਤੀਜੇ ਵਜੋਂ ਹੀ ਅਗਲੇ ਕਦਮ ਸੰਭਵ ਹੋ ਸਕੇ ਹਨ ਜਿਨ੍ਹਾਂ 'ਚ ਸਮਾਜ ਦੇ ਅਗਲੇ ਪੜਾਅ ਕਿਰਤੀ ਲਹਿਰ 'ਚ ਸਾਂਝੀਵਾਲਤਾ, ਸਮਾਜਕ ਬਰਾਬਰੀ ਵਰਗੇ ਸੰਕਲਪ ਹੋਰ ਵੀ ਉਭਰਕੇ ਅਤੇ ਨਿਖਰ ਕੇ ਸਾਹਮਣੇ ਆਉਂਦੇ ਹਨ।

ਗ਼ਦਰ ਜਾਂ ਯੁੱਧ ਉਨ੍ਹਾਂ ਦਾ ਸ਼ੌਕ ਨਹੀਂ, ਵਕਤ ਦੀ ਲੋੜ ਹੈ। ਇਸੇ ਭਾਵਨਾ ਨੂੰ ਲੈ ਕੇ ਅੱਜ ਸਾਨੂੰ ਇਹ ਸ਼ਤਾਬਦੀ ਮਨਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ।

ਗਦਰ ਲਹਿਰ ਭਾਰਤ ਦੀ ਆਜ਼ਾਦੀ ਦੀ ਇਕ ਵੱਡੀ ਲਹਿਰ ਸੀ। ਇਸ ਲਹਿਰ ਵਿਚ ਪੰਜਾਬੀਆਂ ਤੇ ਸਿੱਖਾਂ ਦਾ ਬੜਾ ਵੱਡਾ ਤੇ ਅਹਿਮ ਯੋਗਦਾਨ ਸੀ। ਇਸ ਤੋਂ ਵੀ ਵਧੇਰੇ ਅਹਿਮ ਤੇ ਇਤਿਹਾਸਕ ਗੱਲ ਇਹ ਹੈ ਕਿ ਇਸ ਲਹਿਰ ਦਾ ਮੁੱਢ ਸਾਨ ਫਰਾਂਸਿਸਕੋ (ਕੈਲੀਫੋਰਨੀਆ) ਵਿਖੇ ਉਸ ਥਾਂ ਬੱਝਾ ਸੀ, ਜਿਥੇ ਅਸੀਂ ਇਸ ਸਮੇਂ ਰਹਿ ਰਹੇ ਹਾਂ। ਗੁਰਦੁਆਰਾ ਸਾਹਿਬ ਸਟਾਕਟਨ ਗਦਰ ਲਹਿਰ ਦੇ ਇਤਿਹਾਸ ਦਾ ਹੀ ਹਾਣੀ ਹੈ। ਇਹ ਗੁਰਦੁਆਰਾ **1912** 'ਚ ਉਦੋਂ ਹੀ ਹੋਂਦ ਵਿਚ ਆਇਆ ਸੀ, ਜਦ ਦੇਸ਼ ਭਗਤ ਗਦਰੀ ਬਾਬੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਦਿਆਂ ਨਾਲੋਂ-ਨਾਲ ਭਾਰਤ ਨੂੰ ਆਜ਼ਾਦ ਕਰਵਾਉਣ ਦੀਆਂ ਵਿਚਾਰਾਂ ਕਰਦੇ ਹੋਏ ਨਵੀਆਂ-ਨਵੀਆਂ ਵਿਉਂਤਾਂ ਵੀ ਘੜਦੇ ਰਹਿੰਦੇ ਸਨ। ਇਹ ਸਾਡੇ ਇਤਿਹਾਸ ਦੀ ਇਕ ਬਿਹਤਰੀਨ ਸੁਨਹਿਰੀ ਸੌਗਾਤ ਹੈ ਕਿ ਜਿਥੇ ਸਿੱਖ ਧਰਮ ਦੇ ਉਥਾਨ ਲਈ ਗੁਰੂਘਰ ਸਟਾਕਟਨ ਦੀ ਉਸਾਰੀ ਹੋਈ, ਉਥੇ ਨਾਲ ਹੀ ਦੇਸ਼ ਆਜ਼ਾਦੀ ਦਾ ਡੰਕਾ ਵਜਾਉਣ ਦਾ ਅਮਲ ਵੀ ਆਰੰਭ ਹੋਇਆ। ਜੋ ਇਸ ਗੱਲ ਦੀ ਸਾਹਦੀ ਭਰਦਾ ਹੈ ਕਿ ਸਿੱਖ ਧਰਮ ਸਿਰਫ਼ ਰਵਾਇਤੀ ਕਿਸਮ ਦੀ ਧਾਰਮਿਕ ਭਾਵਨਾ ਕਰਨ ਵਾਲਾ ਧਰਮ ਨਹੀਂ, ਸਗੋਂ ਇਹ ਮਨੁੱਖੀ ਭਾਈਚਾਰੇ ਦੇ ਜਮਹੂਰੀ ਹੱਕਾਂ, ਸਮਾਜਿਕ ਬਰਾਬਰੀ ਅਤੇ ਆਜ਼ਾਦੀ ਦੀ ਲੜਾਈ ਲਈ ਵੀ ਅੱਗੇ ਹੋ ਕੇ ਚੱਲਦਾ ਹੈ। ਅੱਜ ਵੀ ਸਾਨੂੰ ਗਦਰ ਲਹਿਰ ਦੀ ਸਥਾਪਨਾ ਸ਼ਤਾਬਦੀ ਮਨਾਉਣ ਲੱਗਿਆਂ ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਪੂਰੀ ਦੁਨੀਆ ਵਿਚ ਵੱਸਦਿਆਂ ਅਸੀਂ ਮਨੁੱਖੀ ਅਧਿਕਾਰਾਂ ਦੀ ਰਾਖੀ, ਆਜ਼ਾਦੀ ਅਤੇ ਸਮਾਜਿਕ ਬਰਾਬਰੀ ਵਰਗੇ ਮੁੱਦਿਆਂ ਨੂੰ ਅੱਗੇ ਲਿਆ ਸਕੀਏ।

ਗਦਰੀ ਬਾਬਿਆਂ ਦੀ ਸੋਚ ਕਿਸੇ ਵੀ ਪੱਖੋਂ ਸੀਮਤ ਨਹੀਂ ਸੀ। ਉਹ ਇਕ ਵੱਗਦੇ ਦਰਿਆ ਦਾ ਵਹਿਣ ਸਨ, ਜੋ ਸਮੁੱਚੀ ਮਨੁੱਖਤਾ ਦੇ ਭਲੇ ਅਤੇ ਵਿਕਾਸ ਲਈ ਸੋਚ ਰੱਖਦੇ ਸਨ। ਅਜਿਹੀ ਸੋਚ ਦੇ ਵਲਵਲਿਆਂ ਨਾਲ ਹੀ ਸਾਨੂੰ ਗਦਰ ਲਹਿਰ ਦੀ ਸਥਾਪਨਾ ਦੀ ਪਹਿਲੀ ਸ਼ਤਾਬਦੀ **2013** 'ਚ ਮਨਾਉਣ ਲਈ ਤਿਆਰੀਆਂ ਕਰਨੀਆਂ ਚਾਹੀਦੀਆਂ ਹਨ। ਇਸ ਨਾਲ ਸ਼ਤਾਬਦੀਆਂ

ਮਨਾਉਣ ਦਾ ਸਾਡਾ ਮੰਤਵ ਹੋਰ ਵਧੇਰੇ ਸਾਰਥਿਕ ਬਣਦਾ ਹੈ।

ਇਸ ਦੇ ਨਾਲ ਹੀ ਅੱਜ ਸਮਾਜ ਦੇ ਅਨੇਕਾਂ ਹੋਰ ਮੁੱਦੇ ਵੀ ਸਮੇਂ ਦੇ ਨਾਲ ਆ ਜੁੜੇ ਹਨ। ਜਿਨ੍ਹਾਂ ਪ੍ਰਤੀ ਸਾਨੂੰ ਸੁਚੇਤ ਹੋਣ ਦੀ ਲੋੜ ਹੈ। ਅਸੀਂ ਪਿਛਲੇ ਕੁਝ ਸਾਲਾਂ ਦੇ ਇਤਿਹਾਸ ਉਪਰ ਨਜ਼ਰ ਮਾਰਦੇ ਹਾਂ ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਗਦਰ ਲਹਿਰ ਦੀਆਂ ਵਰ੍ਹੇਗੰਢਾਂ ਮਨਾਉਣ ਲਈ ਇਕ ਤੋਂ ਬਾਅਦ ਇਕ ਅਨੇਕਾਂ ਸੰਸਥਾਵਾਂ ਹੋਂਦ ਵਿਚ ਆਉਂਦੀਆਂ ਰਹੀਆਂ ਹਨ ਅਤੇ ਇਨ੍ਹਾਂ ਦੇ ਵਧਣ ਦੀ ਕਤਾਰ ਬੜੀ ਲੰਬੀ ਹੈ। ਗਦਰ ਲਹਿਰ ਦੀਆਂ ਵਰ੍ਹੇਗੰਢਾਂ ਮਨਾਉਣਾ ਬੜਾ ਚੰਗਾ ਕਾਰਜ ਹੈ। ਪਰ ਅਜਿਹੇ ਪਵਿੱਤਰ ਨਾਂ ਉਪਰ ਨਿੱਜੀ ਸ਼ੌਹਰਤ ਜਾਂ ਮੁਫਾਦ ਪੂਰੇ ਕਰਨੇ ਕਿਸੇ ਵੀ ਤਰ੍ਹਾਂ ਸ਼ੋਭਦੇ ਨਹੀਂ। ਪਰ ਸਾਨੂੰ ਇਹ ਗੱਲ ਬੜੇ ਅਫਸੋਸ ਨਾਲ ਕਹਿਣੀ ਪੈ ਰਹੀ ਹੈ ਕਿ ਕੈਲੀਫੋਰਨੀਆ ਵਿਚ ਪਿਛਲੇ ਸਾਲਾਂ ਦੌਰਾਨ ਕੁਝ ਅਜਿਹਾ ਹੀ ਵਾਪਰਿਆ ਹੈ। ਸੈਕਰਾਮੈਂਟੋ ਵਿਖੇ ਵੀ ਇਕ ਅਜਿਹੀ ਸ਼ਖਸੀਅਤ ਵੀ ਹੈ, ਜੋ ਹਰ ਸਾਲ ਗਦਰ ਲਹਿਰ ਦੀ ਵਰ੍ਹੇਗੰਢ ਮਨਾਉਣ ਦੇ ਨਾਂ ਹੇਠ ਨਵੇਂ-ਨਵੇਂ ਅਹੁਦੇਦਾਰ ਬਣਾ ਲੈਂਦਾ ਹੈ ਅਤੇ ਪਿਛਲਿਆਂ ਨੂੰ ਛੱਡ ਦਿੰਦਾ ਹੈ। ਅਜਿਹੀਆਂ ਗੱਲਾਂ ਤੋਂ ਸਪੱਸ਼ਟ ਹੈ ਕਿ ਅਜਿਹੇ ਲੋਕਾਂ ਦਾ ਲਹਿਰ ਦੀਆਂ ਭਾਵਨਾਵਾਂ ਨਾਲ ਕੋਈ ਸੰਬੰਧ ਨਹੀਂ। ਉਹ ਸਿਰਫ਼ ਨਿੱਜੀ ਸ਼ੌਹਰਤ ਲਈ ਹੀ ਅਜਿਹਾ ਕਰਦਾ ਹੈ। ਭਾਈਚਾਰੇ ਨੂੰ ਚਾਹੀਦਾ ਹੈ ਕਿ ਅਜਿਹੇ ਲੋਕਾਂ ਨੂੰ ਪਛਾਣਿਆ ਜਾਵੇ ਅਤੇ ਗਦਰੀ ਬਾਬਿਆਂ ਦੇ ਨਾਂ 'ਤੇ ਹੋ ਰਹੀ ਲੁੱਟ-ਖਸੁੱਟ ਨੂੰ ਰੋਕਿਆ ਜਾਵੇ। ਇਸ ਦੇ ਨਾਲ-ਨਾਲ ਹੀ ਉਨ੍ਹਾਂ ਜਥੇਬੰਦੀਆਂ ਨੂੰ ਵਧਾਈ ਦੇਣੀ ਬਣਦੀ ਹੈ, ਜੋ ਨਰੋਲ ਸੇਵਾ ਭਾਵਨਾ ਨਾਲ ਗਦਰੀ ਬਾਬਿਆਂ ਦੀ ਵਿਰਾਸਤ ਨੂੰ ਸਾਂਭਣ 'ਚ ਲੱਗੇ ਹੋਏ ਹਨ।

**00**

# ਵਿਦੇਸ਼ਾਂ 'ਚ ਕਬੱਡੀ ਦੇ ਭਲੇ ਲਈ ਜ਼ਾਬਤਾ ਜ਼ਰੂਰੀ

## ਅੰਕ 29, 12 ਤੋਂ 18 ਜੁਲਾਈ, 2012

ਪੰਜਾਬੀਆਂ ਦੀ ਮਾਂ ਖੇਡ ਕਬੱਡੀ ਨੇ ਪਿਛਲੇ ਸਮੇਂ ਦੌਰਾਨ ਵੱਡੀਆਂ ਸਫਲਤਾਵਾਂ ਹਾਸਲ ਕੀਤੀਆਂ ਹਨ। ਆਪਣੇ ਆਪ ਵਿਚ ਹੀ ਇਹ ਗੱਲ ਬੜੀ ਹੀ ਵੱਡੀ ਸਫਲਤਾ ਅਤੇ ਤਸੱਲੀ ਵਾਲੀ ਹੈ ਕਿ ਪੰਜਾਬੀਆਂ ਨੇ ਭਾਵੇਂ ਦੁਨੀਆ ਦੇ ਹਰ ਕੋਨੇ 'ਚ ਆਪਣਾ ਵਾਸ ਕੀਤਾ ਹੈ ਅਤੇ ਜ਼ਮਾਨੇ ਦੀਆਂ ਨਵੀਆਂ ਬੁਲੰਦੀਆਂ ਵੀ ਛੂਹੀਆਂ ਹਨ, ਪਰ ਆਪਣੀ ਮਾਂ ਖੇਡ ਕਬੱਡੀ ਪ੍ਰਤੀ ਉਨ੍ਹਾਂ ਦੇ ਮਨ ਵਿਚ ਮੋਹ ਦੀਆਂ ਤੰਦਾਂ ਫਿਰ ਵੀ ਕਦੇ ਢਿੱਲੀਆਂ ਨਹੀਂ ਪਈਆਂ, ਸਗੋਂ ਮਾਂ ਖੇਡ ਕਬੱਡੀ ਪ੍ਰਤੀ ਸਮੁੱਚੇ ਪੰਜਾਬੀਆਂ ਦਾ ਪਿਆਰ ਅਤੇ ਸਤਿਕਾਰ ਹੋਰ ਵਧਿਆ ਹੈ। ਇਸੇ ਗੱਲ ਦਾ ਨਤੀਜਾ ਹੈ ਕਿ ਮਾਂ ਖੇਡ ਕਬੱਡੀ ਹੁਣ ਪੰਜਾਬ ਦੇ ਖੇਡ ਮੈਦਾਨਾਂ ਤੱਕ ਹੀ ਸੀਮਤ ਨਹੀਂ, ਸਗੋਂ ਦੁਨੀਆ 'ਚ ਜਿਥੇ ਕਿਤੇ ਵੀ ਪੰਜਾਬੀ ਗਏ ਹਨ, ਉਥੇ ਹੀ ਮਾਂ ਖੇਡ ਕਬੱਡੀ ਨੂੰ ਵੀ ਜਿਊਂਦਾ ਅਤੇ ਪ੍ਰਫੁਲਿਤ ਕੀਤਾ ਹੈ। ਉਤਰੀ ਅਮਰੀਕਾ, ਇੰਗਲੈਂਡ ਅਤੇ ਯੂਰਪ ਦੇ ਹੋਰ ਮੁਲਕਾਂ ਵਿਚ ਇਨ੍ਹੀਂ ਦਿਨੀਂ ਕਬੱਡੀ ਟੂਰਨਾਮੈਂਟ ਬੜੀ ਵੱਡੀ ਗਿਣਤੀ ਵਿਚ ਕਰਵਾਏ ਜਾਂਦੇ ਹਨ। ਕੈਲੀਫੋਰਨੀਆ 'ਚ ਵੀ ਇਨ੍ਹੀਂ ਦਿਨੀਂ ਕਬੱਡੀ ਟੂਰਨਾਮੈਂਟਾਂ ਦਾ ਦੌਰ ਚੱਲ ਰਿਹਾ ਹੈ ਤਾਂ ਇਹ ਗੱਲ ਬੜੇ ਹੀ ਅਫਸੋਸ ਨਾਲ ਲਿਖਣੀ ਪੈ ਰਹੀ ਹੈ ਕਿ ਕਬੱਡੀ ਖੇਡ ਟੂਰਨਾਮੈਂਟਾਂ 'ਚ ਜ਼ਾਬਤੇ ਦੀ ਘਾਟ ਕਾਰਨ ਖੇਡ ਪ੍ਰੇਮੀਆਂ ਦੀ ਨਿਰਾਸ਼ਤਾ ਦਾ ਮੂੰਹ ਦੇਖਣਾ ਪੈਂਦਾ ਹੈ। ਪਿਛਲੇ ਦਿਨਾਂ ਦੌਰਾਨ ਕੈਲੀਫੋਰਨੀਆ ਦੇ ਵੱਖ-ਵੱਖ ਸ਼ਹਿਰਾਂ 'ਚ 7-8 ਕਬੱਡੀ ਟੂਰਨਾਮੈਂਟ ਹੋਏ ਹਨ। ਪਰ ਇਨ੍ਹਾਂ ਵਿਚੋਂ ਪੰਜ ਟੂਰਨਾਮੈਂਟਾਂ ਦੇ ਅੰਤਿਮ ਮੈਚ ਨਹੀਂ ਹੋਏ। ਇਸ ਦਾ ਕਾਰਨ ਕਬੱਡੀ ਖਿਡਾਰੀਆਂ, ਮੈਨੇਜਰਾਂ ਅਤੇ ਖੇਡ ਪ੍ਰਬੰਧਕਾਂ ਦਰਮਿਆਨ ਆਪਸੀ ਤਕਰਾਰ ਅਤੇ ਧੜੇਬੰਦੀਆਂ ਨੂੰ ਹੀ ਮੰਨਿਆ ਜਾਂਦਾ ਹੈ। ਵੱਡੀ ਗਿਣਤੀ 'ਚ ਲੋਕ ਟੂਰਨਾਮੈਂਟ ਦੇਖਣ ਆਉਂਦੇ ਹਨ। ਇਥੋਂ ਤੱਕ ਕਿ ਆਪਣੇ ਪੁੱਤਰਾਂ ਨੂੰ ਖੇਡਦਿਆਂ ਦੇਖਣ ਲਈ ਔਰਤਾਂ ਵੀ ਕਾਫੀ ਗਿਣਤੀ ਵਿਚ ਟੂਰਨਾਮੈਂਟਾਂ 'ਚ ਸ਼ਾਮਲ ਹੋਣ ਲੱਗ ਪਈਆਂ ਹਨ। ਪਰ ਜਦ ਕਿਸੇ ਟੂਰਨਾਮੈਂਟ ਦਾ ਸਿਖਰਲਾ ਮੈਚ ਹੀ ਨਾ ਹੋਵੇ ਜਾਂ ਦੂਜੇ ਸ਼ਬਦਾਂ 'ਚ ਕਹਿ ਲਈਏ ਕਿ ਟੂਰਨਾਮੈਂਟ ਦੀ ਸਮਾਪਤੀ ਬੜੇ ਹੀ ਅਣਸੁਖਾਂਵੇ ਅਤੇ ਨਮੋਸ਼ੀ ਭਰੇ ਢੰਗ ਨਾਲ ਹੋਵੇ ਤਾਂ ਇਸ ਨਾਲ ਕਬੱਡੀ ਖੇਡ ਪ੍ਰੇਮੀਆਂ ਅੰਦਰ ਨਿਰਾਸ਼ਤਾ ਵੀ ਆਵੇਗੀ ਅਤੇ ਸਾਡੀ ਨਵੀਂ ਪੀੜ੍ਹੀ ਸਾਡੀ ਇਸ ਖੇਡ ਪ੍ਰਤੀ ਉਤਸ਼ਾਹਿਤ ਹੋਣ ਦੀ ਬਜਾਏ, ਸਗੋਂ ਨਿਰਾਸ਼ ਹੋਣ ਵੱਲ ਵਧੇਗੀ। ਖੇਡ ਟੂਰਨਾਮੈਂਟਾਂ ਦੇ ਆਖਰੀ ਮੈਚ ਨਾ ਹੋਣ ਨੂੰ ਲੈ ਕੇ ਲੋਕਾਂ ਅੰਦਰ ਭਾਰੀ ਚਰਚਾ ਹੈ। ਸਾਨੂੰ ਇਸ ਬਾਰੇ ਚਿੰਤਾ ਤੇ ਫਿਕਰਮੰਦੀ ਵਾਲੇ ਬਹੁਤ ਸਾਰੇ ਟੈਲੀਫੋਨ ਵੀ ਆਏ ਹਨ। ਲੋਕਾਂ ਅੰਦਰ ਆਮ ਪ੍ਰਭਾਵ ਹੈ ਕਿ ਖੇਡ, ਖੇਡ ਭਾਵਨਾ ਨਾਲ ਹੋਣੀ ਚਾਹੀਦੀ ਹੈ। ਖੇਡਾਂ ਮਨੋਰੰਜਨ ਦਾ ਸਾਧਨ ਵੀ ਹੋਣੀਆਂ ਚਾਹੀਦੀਆਂ ਹਨ ਅਤੇ ਨੌਜਵਾਨ ਪੀੜ੍ਹੀ ਲਈ ਤੰਦਰੁਸਤੀ ਅਤੇ ਆਪਣੀ ਤਾਕਤ ਦਾ ਦਿਖਾਵਾ ਕਰਨ ਦਾ ਸਾਧਨ ਵੀ ਬਣਨੀਆਂ ਚਾਹੀਦੀਆਂ ਹਨ। ਪਰ ਜੇਕਰ ਇਹ ਖੇਡਾਂ ਧੜੇਬੰਦੀਆਂ ਦਾ ਸ਼ਿਕਾਰ ਬਣ ਜਾਣ ਜਾਂ ਵੱਖ-ਵੱਖ ਵਿਅਕਤੀਆਂ ਦੀ ਹਉਮੈ ਦੀ ਭੇਂਟ ਚੜ੍ਹ ਜਾਣ ਤਾਂ ਇਸ ਦਾ ਉਲਟ ਅਸਰ ਪੈਣਾ ਸੁਭਾਵਿਕ ਹੈ। ਪਿਛਲੇ ਸਾਲ ਪੰਜਾਬ ਅੰਦਰ ਹੋਏ ਵਰਲਡ ਕਬੱਡੀ ਕੱਪ ਵਿਚ ਵੀ ਅਮਰੀਕਾ ਸਮੇਤ ਕੁਝ ਹੋਰ ਮੁਲਕਾਂ ਦੀਆਂ ਕਬੱਡੀ ਟੀਮਾਂ ਤੇ ਖਿਡਾਰੀ ਖੇਡਣ ਤੋਂ ਅਸਮਰੱਥ ਰਹਿ ਗਏ ਸਨ। ਇਉਂ ਲੱਗਦਾ ਹੈ

ਕਿ ਸਾਡੇ ਖੇਡ ਪ੍ਰਬੰਧਕਾਂ ਅਤੇ ਕਬੱਡੀ ਟੀਮਾਂ ਦੇ ਮੈਨੇਜਰਾਂ ਅਤੇ ਆਗੂਆਂ ਵੱਲੋਂ ਅਜੇ ਤੱਕ ਕਬੱਡੀ ਖੇਡ ਸੰਬੰਧੀ ਕੋਈ ਸਾਂਝਾ ਜ਼ਾਬਤਾ ਕਾਇਮ ਨਹੀਂ ਕੀਤਾ ਜਾ ਸਕਿਆ। ਜ਼ਾਬਤੇ ਦੀ ਅਣਹੋਂਦ ਕਾਰਨ ਬਿਨਾਂ ਵਜ੍ਹਾ ਦੇ ਝਗੜੇ ਝਮੇਲੇ ਖੜ੍ਹੇ ਹੁੰਦੇ ਹਨ ਅਤੇ ਇਸੇ ਕਾਰਨ ਹੀ ਕਈ ਵਾਰ ਟੂਰਨਾਮੈਂਟ ਦੇ ਆਖਰੀ ਮੈਚ ਹੀ ਨਹੀਂ ਹੁੰਦੇ। ਪਿਛਲੇ ਦਿਨਾਂ ਵਿਚ ਲਗਭਗ ਇਹੀ ਗੱਲ ਸਾਹਮਣੇ ਆਈ ਹੈ ਕਿ ਕੋਈ ਇਕ ਜ਼ਾਬਤਾ ਨਾ ਬਣਾਏ ਜਾਣ ਕਾਰਨ ਟੂਰਨਾਮੈਂਟ ਦੌਰਾਨ ਲੋਕਾਂ ਦਾ ਸਵਾਦ ਕਿਰਕਿਰਾ ਹੋਇਆ ਹੈ।

ਪਿਛਲੇ ਸਾਲਾਂ ਦੌਰਾਨ ਅਨੇਕਾਂ ਵਾਰ ਪਹਿਲਾਂ ਵੀ ਅਜਿਹੀਆਂ ਘਟਨਾਵਾਂ ਵਾਪਰਦੀਆਂ ਰਹੀਆਂ ਹਨ, ਜਿਨ੍ਹਾਂ ਵਿਚ ਟੂਰਨਾਮੈਂਟ ਵਿਵਾਦ ਅਤੇ ਝਗੜੇ ਖੜ੍ਹੇ ਹੋ ਜਾਂਦੇ ਹਨ। ਇਕੱਲਾ ਕੈਲੀਫੋਰਨੀਆ ਅੰਦਰ ਹੀ ਨਹੀਂ, ਸਗੋਂ ਪੂਰੇ ਉਤਰੀ ਅਮਰੀਕਾ ਅੰਦਰ ਹੀ ਅਜਿਹੇ ਬਹੁਤ ਸਾਰੇ ਉਦਾਹਰਨ ਮਿਲਦੇ ਹਨ, ਜਿਥੇ ਟੀਮਾਂ ਦਰਮਿਆਨ ਪੈਦਾ ਹੋਏ ਵਿਵਾਦ ਕਾਰਨ ਟੂਰਨਾਮੈਂਟ ਵਿਚਾਲੇ ਹੀ ਸਮਾਪਤ ਹੋ ਜਾਂਦਾ ਹੈ। ਅਜਿਹਾ ਹੋਣ ਨਾਲ ਖੇਡ ਪ੍ਰਬੰਧਕਾਂ ਪ੍ਰਤੀ ਸ਼ੰਕੇ ਵੀ ਪੈਦਾ ਹੁੰਦੇ ਹਨ ਅਤੇ ਨਵੀਂ ਪੀੜ੍ਹੀ ਨੂੰ ਆਪਣੀਆਂ ਰਵਾਇਤੀ ਖੇਡਾਂ ਵੱਲ ਆਕਰਸ਼ਿਤ ਕਰਨ 'ਚ ਵੀ ਅਸੀਂ ਪਛੜਦੇ ਹਾਂ। ਸਾਡਾ ਵਿਚਾਰ ਹੈ ਕਿ ਸਾਰੇ ਹੀ ਖੇਡ ਪ੍ਰਬੰਧਕਾਂ, ਮੈਨੇਜਰਾਂ ਅਤੇ ਖੇਡ ਪ੍ਰੇਮੀਆਂ ਨੂੰ ਸੰਜਮ ਤੋਂ ਕੰਮ ਲੈਣਾ ਚਾਹੀਦਾ ਹੈ। ਮਿਲ-ਬੈਠ ਕੇ ਮਾਂ ਖੇਡ ਕਬੱਡੀ ਨੂੰ ਪ੍ਰਫੁਲਿਤ ਕਰਨ ਲਈ ਇਕ ਸਾਂਝਾ ਜ਼ਾਬਤਾ ਕਾਇਮ ਕਰਨਾ ਚਾਹੀਦਾ ਹੈ ਅਤੇ ਇਸ ਜ਼ਾਬਤੇ ਤਹਿਤ ਹੀ ਸਾਰੇ ਟੂਰਨਾਮੈਂਟਾਂ ਦੌਰਾਨ ਪੈਦਾ ਹੁੰਦੇ ਵਿਵਾਦਾਂ ਅਤੇ ਝਗੜਿਆਂ ਨੂੰ ਨਿਪਟਾਇਆ ਜਾਣਾ ਚਾਹੀਦਾ ਹੈ। ਪੰਜਾਬ ਅੰਦਰ ਹੋਏ ਵਰਲਡ ਕਬੱਡੀ ਕੱਪ ਦੌਰਾਨ ਇਕ ਜ਼ਾਬਤਾ ਕਾਇਮ ਕੀਤਾ ਗਿਆ ਸੀ ਤੇ ਉਸੇ ਅਨੁਸਾਰ ਹੀ ਇਹ ਖੇਡਾਂ ਹੋਈਆਂ ਸਨ। ਇਸ ਜ਼ਾਬਤੇ ਨੂੰ ਵੀ ਅੱਗੇ ਲਈ ਆਧਾਰ ਬਣਾਇਆ ਜਾ ਸਕਦਾ ਹੈ ਜਾਂ ਅਗਰ ਜ਼ਰੂਰਤ ਹੋਵੇ ਤਾਂ ਇਸ ਵਿਚ ਸੋਧਾਂ ਜਾਂ ਵਾਧ-ਘਾਟ ਵੀ ਕੀਤੀ ਜਾ ਸਕਦੀ ਹੈ। ਪਰ ਇਕ ਗੱਲ ਜ਼ਰੂਰੀ ਹੈ ਕਿ ਟੂਰਨਾਮੈਂਟਾਂ ਨੂੰ ਸਫਲਤਾ ਨਾਲ ਸਿਰੇ ਚੜ੍ਹਾਉਣ ਅਤੇ ਸਾਰੇ ਵਿਵਾਦਾਂ ਦਾ ਸਹੀ ਢੰਗ ਨਾਲ ਹੱਲ ਕਰਨ ਲਈ ਕਿਸੇ ਨਾ ਕਿਸੇ ਪੱਧਰ ਦਾ ਜ਼ਾਬਤਾ ਕਾਇਮ ਕਰਨਾ ਬੇਹੱਦ ਜ਼ਰੂਰੀ ਹੈ।

**00**

# ਕਬੱਡੀ ਖਿਡਾਰੀ ਪਿਛਲੇ ਵਰਲਡ ਕੱਪ 'ਚ ਹੋਈਆਂ ਉਣਤਾਈਆਂ ਤੋਂ ਸਬਕ ਲੈਣ

### ਅੰਕ 30, 19 ਤੋਂ 25 ਜੁਲਾਈ, 2012

ਪੰਜਾਬ ਵਿਚ ਹੋਣ ਵਾਲੇ ਤੀਜੇ ਵਰਲਡ ਕਬੱਡੀ ਕੱਪ ਦਾ ਐਲਾਨ ਕਰ ਦਿੱਤਾ ਗਿਆ ਹੈ। ਇਸ ਦਾ ਰਸਮੀ ਐਲਾਨ ਇਸ ਟੂਰਨਾਮੈਂਟ ਦੇ ਕਰਤਾ-ਧਰਤਾ ਸ. ਸੁਖਬੀਰ ਸਿੰਘ ਬਾਦਲ ਨੇ ਇਕ ਉਚ ਪੱਧਰੀ ਮੀਟਿੰਗ ਦੌਰਾਨ ਲਏ ਫੈਸਲੇ ਤੋਂ ਬਾਅਦ ਕੀਤਾ। ਇਹ ਟੂਰਨਾਮੈਂਟ 1 ਤੋਂ 15 ਦਸੰਬਰ ਤੱਕ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਤੇ ਕਸਬਿਆਂ 'ਚ ਹੋਵੇਗਾ। ਕਬੱਡੀ ਦੇ ਇਸ ਮਹਾਂਕੁੰਭ ਵਿਚ ਭਾਰਤ ਤੋਂ ਇਲਾਵਾ ਅਮਰੀਕਾ, ਕੈਨੇਡਾ, ਇੰਗਲੈਂਡ, ਪਾਕਿਸਤਾਨ, ਇਟਲੀ, ਆਸਟ੍ਰੇਲੀਆ, ਕੀਨਿਆ, ਸ਼੍ਰੀਲੰਕਾ, ਨੇਪਾਲ ਆਦਿ ਮੁਲਕਾਂ ਤੋਂ ਟੀਮਾਂ ਪਹੁੰਚਦੀਆਂ ਹਨ। ਜਿਥੇ ਪੁਰਸ਼ਾਂ ਦੇ ਮੁਕਾਬਲੇ ਹੁੰਦੇ ਹਨ, ਉਥੇ ਮਹਿਲਾ ਵਰਗ ਦੇ ਮੁਕਾਬਲੇ ਵੀ ਕਰਵਾਏ ਜਾਂਦੇ ਹਨ। ਇਸ ਟੂਰਨਾਮੈਂਟ ਦਾ ਪਹਿਲਾ ਸਾਲ ਤਾਂ ਉਸ ਨੂੰ ਸਥਾਪਿਤ ਕਰਨ ਵਿਚ ਹੀ ਲੱਗ ਗਿਆ ਸੀ। ਜਦਕਿ ਦੂਜੇ ਸਾਲ ਯਾਨੀ ਕਿ ਪਿਛਲੇ ਸਾਲ ਇਸ ਟੂਰਨਾਮੈਂਟ 'ਚ ਬਹੁਤ ਸਾਰੇ ਅੰਤਰਰਾਸ਼ਟਰੀ ਨਿਯਮ ਬਣਾਏ ਗਏ, ਜਿਸ ਵਿਚ ਸਭ ਤੋਂ ਅਹਿਮ ਨਿਯਮ ਸੀ ਖਿਡਾਰੀਆਂ ਦਾ ਡੋਪ ਟੈਸਟ। ਬਹੁਤੇ ਖਿਡਾਰੀਆਂ ਨੇ ਇਸ ਨੂੰ ਪਹਿਲਾਂ ਬਹੁਤਾ ਗੰਭੀਰਤਾ ਨਾਲ ਨਹੀਂ ਲਿਆ, ਜਿਸ ਕਰਕੇ ਸਮਾਂ ਪੈਣ 'ਤੇ ਉਨ੍ਹਾਂ ਨੂੰ ਨਿਰਾਸ਼ਤਾ ਦਾ ਸਾਹਮਣਾ ਕਰਨਾ ਪਿਆ। ਡੋਪ ਟੈਸਟ ਤਹਿਤ ਅਮਰੀਕਾ, ਕੈਨੇਡਾ ਸਮੇਤ ਬਹੁਤ ਸਾਰੀਆਂ ਟੀਮਾਂ ਅਤੇ ਖਿਡਾਰੀਆਂ ਨੂੰ ਉਸ ਵਰਲਡ ਕੱਪ ਤੋਂ ਕਿਨਾਰਾ ਕਰਨਾ ਪਿਆ। ਇਹ ਮਾਮਲਾ ਸਾਡੇ ਲਈ ਗੰਭੀਰਤਾ ਨਾਲ ਸੋਚਨ ਦਾ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕਈ ਵਾਰ ਪ੍ਰਬੰਧਕ ਜ਼ਾਬਤੇ ਜਾਂ ਨਿਯਮਾਂ ਨਾਂ ਹੇਠ ਟੀਮਾਂ ਅਤੇ ਖਿਡਾਰੀਆਂ ਨਾਲ ਕਈ ਵਾਰ ਧੱਕਾ ਵੀ ਕਰ ਜਾਂਦੇ ਹਨ।

ਖੇਡ ਜ਼ਾਬਤਾ ਕਾਇਮ ਕਰਨਾ ਕੋਈ ਇਕ ਦਿਨ ਦਾ ਕੰਮ ਨਹੀਂ, ਇਹ ਲਗਾਤਾਰ ਕੀਤੇ ਯਤਨਾਂ ਦਾ ਸਿੱਟਾ ਹੁੰਦਾ ਹੈ। ਪਿਛਲੇ ਸਾਲ ਹੋਏ ਵਰਲਡ ਕਬੱਡੀ ਕੱਪ ਦੌਰਾਨ ਪ੍ਰਬੰਧਕਾਂ ਨੇ ਇਕ ਜ਼ਾਬਤਾ ਕਾਇਮ ਕੀਤਾ ਸੀ। ਇਸ ਜ਼ਾਬਤੇ ਤਹਿਤ ਹੀ ਅਮਰੀਕਾ ਦੀ ਟੀਮ ਖੇਡਣ ਤੋਂ ਬਾਹਰ ਹੋ ਗਈ ਸੀ। ਇਹ ਮਾਮਲਾ ਸਾਡੇ ਲਈ ਗੰਭੀਰਤਾ ਨਾਲ ਸੋਚਣ ਦਾ ਸੀ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਕਈ ਵਾਰ ਪ੍ਰਬੰਧਕ ਜ਼ਾਬਤੇ ਦੇ ਨਾਂ ਹੇਠ ਕਈ ਟੀਮਾਂ ਤੇ ਖਿਡਾਰੀਆਂ ਨਾਲ ਧੱਕਾ ਵੀ ਕਰ ਜਾਂਦੇ ਹਨ ਅਤੇ ਨਿਯਮਾਂ ਦੇ ਸਿਰ 'ਤੇ ਹੀ ਕਿਸੇ ਟੀਮ ਨੂੰ ਖੇਡ ਮੈਦਾਨ 'ਚੋਂ ਬਾਹਰ ਕਰ ਦਿੱਤਾ ਜਾਂਦਾ ਹੈ। ਪਰ ਫਿਰ ਵੀ ਖੇਡ ਭਾਵਨਾ ਇਸੇ ਗੱਲ ਦੀ ਧਾਰਨੀ ਹੈ ਕਿ ਜ਼ਾਬਤੇ 'ਚ ਰਹਿੰਦਿਆਂ ਆਪਣੀ ਖੇਡ ਦਾ ਪ੍ਰਦਰਸ਼ਨ ਕੀਤਾ ਜਾਵੇ। ਇਸ ਮੌਕੇ ਵੱਡਾ ਮਾਮਲਾ ਨਸ਼ੀਲੀਆਂ ਵਸਤਾਂ ਦਾ ਸੇਵਨ ਕਰਨ ਵਾਲੇ ਖਿਡਾਰੀਆਂ ਦੇ ਡੋਪ ਟੈਸਟ ਕਰਨ ਦਾ ਸੀ। ਪ੍ਰਬੰਧਕਾਂ ਨੇ ਕਿਹਾ ਸੀ ਕਿ ਅਮਰੀਕੀ ਟੀਮ ਦੇ ਕਈ ਖਿਡਾਰੀ ਡੋਪ ਟੈਸਟ ਦੀ ਮਾਰ ਹੇਠ ਆ ਗਏ ਸਨ। ਪਰ ਅਮਰੀਕੀ ਕਬੱਡੀ ਟੀਮ ਦੇ ਪ੍ਰਬੰਧਕਾਂ ਦਾ ਕਹਿਣਾ ਸੀ ਕਿ ਇਕ ਗਿਣੀ-ਮਿੱਥੀ ਸਾਜ਼ਿਸ਼ ਤਹਿਤ ਉਨ੍ਹਾਂ ਨੂੰ ਬਾਹਰ ਕੱਢਣ ਲਈ ਇਹ ਸਾਰੀ ਕਾਰਵਾਈ ਕੀਤੀ ਗਈ ਹੈ।

ਦੂਜੇ ਵਰਲਡ ਕਬੱਡੀ ਕੱਪ ਮੌਕੇ ਪ੍ਰਬੰਧਕਾਂ ਨੇ ਇਹ ਜ਼ਾਬਤਾ ਕਾਇਮ ਕੀਤਾ ਸੀ ਕਿ ਕਬੱਡੀ ਕੱਪ 'ਚ ਭਾਗ ਲੈਣ ਵਾਲੇ ਕਿਸੇ ਵੀ ਖਿਡਾਰੀ ਦਾ ਮੈਚ ਸ਼ੁਰੂ ਹੋਣ ਤੋਂ ਪਹਿਲਾਂ, ਮੈਚ ਦੇ ਚੱਲਦਿਆਂ ਅਤੇ ਮੈਚ ਖਤਮ ਹੋਣ ਤੋਂ ਬਾਅਦ ਕਿਸੇ ਵੀ ਸਮੇਂ ਸ਼ੱਕ ਪੈਣ 'ਤੇ ਡੋਪ ਟੈਸਟ ਕਰਵਾਇਆ ਜਾ ਸਕਦਾ ਹੈ। ਇਹ ਡੋਪ ਟੈਸਟ ਕਰਵਾਉਣ ਲਈ ਭਾਰਤ 'ਚ ਦੋ ਅਧਿਕਾਰਤ ਏਜੰਸੀਆਂ ਹਨ। ਪਹਿਲੀ ਏਜੰਸੀ ਹੈ ਵਾਡਾ (ਵਰਲਡ ਐਂਟੀ ਡੋਪ ਏਜੰਸੀ) ਅਤੇ ਦੂਜੀ ਹੈ ਨਾਡਾ (ਨੈਸ਼ਨਲ ਐਂਟੀ ਡੋਪ ਏਜੰਸੀ)। ਦੂਜੇ ਵਰਲਡ ਕਬੱਡੀ ਕੱਪ 'ਚ ਡੋਪ ਟੈਸਟ ਨਾਡਾ ਵੱਲੋਂ ਲਏ ਗਏ ਸਨ। ਇਸ ਏਜੰਸੀ ਵਿਚ ਪੰਜਾਬ ਸਰਕਾਰ ਜਾਂ ਖੇਡ ਪ੍ਰਬੰਧਕਾਂ ਦਾ ਕੋਈ ਦਖਲ ਨਹੀਂ ਸੀ। ਇਸ ਏਜੰਸੀ ਵੱਲੋਂ ਹੀ ਵੱਖ-ਵੱਖ ਖਿਡਾਰੀਆਂ ਦੇ ਵੱਖ-ਵੱਖ ਮੌਕਿਆਂ 'ਤੇ ਡੋਪ ਟੈਸਟ ਲਏ ਗਏ ਸਨ ਅਤੇ ਕਰੀਬ 22 ਖਿਡਾਰੀ ਨਸ਼ੀਲੇ ਪਦਾਰਥਾਂ ਦੀ ਵਰਤੋਂ ਕਰਕੇ ਖੇਡਦੇ ਫੜੇ ਗਏ ਸਨ। ਅਜਿਹੇ ਖਿਡਾਰੀਆਂ ਨੂੰ ਅੱਗੇ ਤੋਂ ਕਬੱਡੀ ਕੱਪ 'ਚ ਭਾਗ ਲੈਣ ਤੋਂ ਰੋਕ ਦਿੱਤਾ ਗਿਆ ਸੀ। ਡੋਪ ਟੈਸਟ ਸੰਸਾਰ 'ਚ ਸਾਰੀਆਂ ਖੇਡਾਂ ਉਪਰ ਲਾਗੂ ਹੁੰਦਾ ਹੈ ਅਤੇ ਸਾਰੇ ਖਿਡਾਰੀ ਤੇ ਖੇਡ ਪ੍ਰਬੰਧਕ ਇਸ ਜ਼ਾਬਤੇ ਨੂੰ ਮੰਨਦੇ ਹਨ। ਇਹ ਠੀਕ ਹੈ ਕਿ ਕਿਸੇ ਕਬੱਡੀ ਕੱਪ 'ਚ ਇਹ ਨਿਯਮ ਪਹਿਲੀ ਵਾਰ ਲਾਗੂ ਹੋਏ ਹਨ ਤੇ ਹੋ ਸਕਦਾ ਹੈ ਕਿ ਇਨ੍ਹਾਂ ਨੂੰ ਲਾਗੂ ਕਰਨ 'ਚ ਕੋਈ ਕਸਰ ਰਹਿ ਗਈ ਹੋਵੇ। ਪਰ ਇਨ੍ਹਾਂ ਨਿਯਮਾਂ ਦੀ ਪਾਲਣਾ ਕਰਨਾ ਸਾਡੇ ਸਾਰਿਆਂ ਲਈ ਜ਼ਰੂਰੀ ਹੋਵੇਗਾ। ਭਾਵੇਂ ਡੋਪ ਟੈਸਟ 'ਚ ਫੜੇ ਗਏ ਖਿਡਾਰੀਆਂ ਉਪਰ ਕਿੰਨੇ ਸਮੇਂ ਲਈ ਪਾਬੰਦੀ ਹੋਵੇਗੀ ਜਾਂ ਉਹ ਕਿਹੜੇ-ਕਿਹੜੇ ਮੈਚ ਖੇਡ ਸਕਣਗੇ, ਇਸ ਬਾਰੇ ਭਾਵੇਂ ਹਾਲੇ ਕੋਈ ਬਹੁਤਾ ਸਪੱਸ਼ਟ ਨਹੀਂ। ਪਰ ਇਕ ਗੱਲ ਸਪੱਸ਼ਟ ਹੈ ਕਿ ਅਜਿਹੇ ਨਿਯਮਾਂ ਅਤੇ ਜ਼ਾਬਤੇ ਨੂੰ ਅਪਨਾਉਣ ਲਈ ਸਾਨੂੰ ਅੱਗੇ ਆਉਣਾ ਹੀ ਪਵੇਗਾ। ਕੁਝ ਇਕ ਖਿਡਾਰੀਆਂ ਦਾ ਇਹ ਵੀ ਕਹਿਣਾ ਹੈ ਕਿ ਉਨ੍ਹਾਂ ਨੇ ਕਦੇ ਵੀ ਕਿਸੇ ਨਸ਼ੀਲੇ ਪਦਾਰਥ ਦੀ ਵਰਤੋਂ ਨਹੀਂ ਕੀਤੀ। ਉਹ ਤਾਂ ਸਿਰਫ ਤਾਕਤ ਵਧਾਊ ਕੈਪਸੂਲ ਜਾਂ ਟਾਨਿਕ ਦੀ ਹੀ ਵਰਤੋਂ ਕਰਦੇ ਹਨ। ਪਰ ਜੇਕਰ ਅਜਿਹੇ ਤਾਕਤ ਵਧਾਊ ਕੈਪਸੂਲ ਜਾਂ ਟਾਨਿਕ ਡੋਪ ਟੈਸਟ ਦੌਰਾਨ ਨਸ਼ੀਲੇ ਪਦਾਰਥ ਵਜੋਂ ਜਾਣੇ ਜਾਂਦੇ ਹਨ ਤਾਂ ਸਾਡੇ ਖਿਡਾਰੀਆਂ ਨੂੰ ਅਜਿਹੀਆਂ ਵਸਤਾਂ ਖਾਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਕਿਉਂਕਿ ਡੋਪ ਟੈਸਟ ਪੰਜਾਬ ਦੇ ਕਿਸੇ ਸਿਆਸੀ ਵਿਅਕਤੀ ਜਾਂ ਅਫਸਰ ਵੱਲੋਂ ਘੜੀ ਵਿਵਸਥਾ ਨਹੀਂ, ਸਗੋਂ ਸੰਸਾਰ ਪੱਧਰ 'ਤੇ ਖੁਰਾਕ ਵਿਗਿਆਨੀਆਂ ਅਤੇ ਖੇਡ ਮਾਹਿਰਾਂ ਵੱਲੋਂ ਸਾਂਝੇ ਤੌਰ 'ਤੇ ਲੰਮੇ ਤਜਰਬੇ ਅਤੇ ਵਿਚਾਰ-ਵਟਾਂਦਰੇ ਤੋਂ ਬਾਅਦ ਕਾਇਮ ਕੀਤੀ ਗਈ ਵਿਵਸਥਾ ਹੈ। ਕਿਹੜੀਆਂ-ਕਿਹੜੀਆਂ ਦਵਾਈਆਂ ਜਾਂ ਟਾਨਿਕ ਖਾਣ ਨਾਲ ਸਰੀਰ 'ਤੇ ਕੀ ਅਸਰ ਪੈਂਦਾ ਹੈ, ਇਨ੍ਹਾਂ ਗੱਲਾਂ ਨੂੰ ਧਿਆਨ 'ਚ ਰੱਖ ਕੇ ਹੀ ਡੋਪ ਟੈਸਟ ਨਿਰਧਾਰਿਤ ਕੀਤੇ ਗਏ ਹਨ। ਇਸ ਕਰਕੇ ਡੋਪ ਟੈਸਟ ਦੇ ਆਧਾਰ 'ਤੇ ਕਿਸੇ ਨਾਲ ਵਿਤਕਰੇ ਜਾਂ ਵਧੀਕੀ ਕਹਿਣਾ ਠੀਕ ਨਹੀਂ ਹੋਵੇਗਾ, ਸਗੋਂ ਸਾਨੂੰ ਸਾਰਿਆਂ ਨੂੰ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ ਕਿ ਅਸੀਂ ਕੋਈ ਅਜਿਹਾ ਕੰਮ ਨਾ ਕਰੀਏ, ਜਿਸ ਨਾਲ ਖੇਡ ਭਾਵਨਾ ਦੀ ਅਵੱਗਿਆ ਹੁੰਦੀ ਹੋਵੇ ਅਤੇ ਖੇਡ ਜ਼ਾਬਤਾ ਪੈਦਾ ਹੋਣ 'ਚ ਅੜਿੱਕਾ ਖੜ੍ਹਾ ਹੁੰਦਾ ਹੋਵੇ।

ਅੱਜ ਬਹੁਤ ਸਾਰੀਆਂ ਕਬੱਡੀ ਫੈਡਰੇਸ਼ਨਾਂ ਅਤੇ ਸੰਸਥਾਵਾਂ ਵੱਖ-ਵੱਖ ਮੁਲਕਾਂ ਵਿਚ ਕਬੱਡੀ ਟੂਰਨਾਮੈਂਟ ਕਰਵਾਉਂਦੀਆਂ ਹਨ। ਪੰਜਾਬ 'ਚ ਹਰ ਵਰ੍ਹੇ ਵਰਲਡ ਕਬੱਡੀ ਕੱਪ ਹੋਣਾ ਸ਼ੁਰੂ

ਹੋ ਗਿਆ ਹੈ। ਕੈਲੀਫੋਰਨੀਆ 'ਚ ਵੀ ਕਈ ਫੈਡਰੇਸ਼ਨਾਂ ਅਤੇ ਕਲੱਬਾਂ ਵੱਲੋਂ ਕਬੱਡੀ ਟੂਰਨਾਮੈਂਟ ਕਰਵਾਏ ਜਾਂਦੇ ਹਨ। ਪਿਛਲੇ ਸਾਲ ਪੰਜਾਬ 'ਚ ਹੋਏ ਦੂਜੇ ਵਰਲਡ ਕਬੱਡੀ ਕੱਪ 'ਚ ਕੈਲੀਫੋਰਨੀਆ ਤੋਂ ਇਕ ਸੰਸਥਾ ਨੂੰ ਭਾਗ ਲੈਣ ਲਈ ਪੱਤਰ ਮਿਲਿਆ ਸੀ। ਪਰ ਇਥੋਂ ਦੋ ਫੈਡਰੇਸ਼ਨਾਂ ਵਰਲਡ ਕਬੱਡੀ ਕੱਪ ਭਾਗ ਲੈਣ ਲਈ ਚਲੀਆਂ ਗਈਆਂ ਸਨ ਅਤੇ ਆਖਿਰ ਪ੍ਰਬੰਧਕਾਂ ਨੇ ਕਿਸੇ ਨਾ ਕਿਸੇ ਤਰ੍ਹਾਂ ਦੋਵਾਂ ਫੈਡਰੇਸ਼ਨਾਂ ਦੇ ਖਿਡਾਰੀਆਂ ਨੂੰ ਭਾਗ ਲੈਣ ਦਾ ਮੌਕਾ ਦੇ ਦਿੱਤਾ ਸੀ। ਪਰ ਲੱਗਦਾ ਹੈ ਕਿ ਕੈਲੀਫੋਰਨੀਆ ਦੀਆਂ ਕਬੱਡੀ ਫੈਡਰੇਸ਼ਨਾਂ ਦੇ ਆਗੂਆਂ ਨੇ ਇਸ ਗੱਲ ਤੋਂ ਕੋਈ ਬਹੁਤਾ ਸਬਕ ਨਹੀਂ ਸਿੱਖਿਆ ਅਤੇ ਨਾ ਹੀ ਜ਼ਾਬਤਾ ਬਣਾਉਣ ਬਾਰੇ ਕੋਈ ਗੰਭੀਰਤਾ ਹੀ ਦਿਖਾਈ ਹੈ, ਸਗੋਂ ਫੈਡਰੇਸ਼ਨਾਂ ਦੇ ਆਗੂਆਂ ਵਿਚ ਅਜਿਹਾ ਵਿਚਾਰ ਹੀ ਚੱਲਦਾ ਰਿਹਾ ਕਿ ਇਹ ਵਰਲਡ ਕਬੱਡੀ ਕੱਪ ਤਾਂ ਚੋਣਾਂ 'ਚ ਲਾਭ ਲੈਣ ਲਈ ਹੀ ਕਰਵਾਇਆ ਗਿਆ ਸੀ। ਹੁਣ ਚੋਣਾਂ ਜਿੱਤ ਲਈਆਂ ਹਨ, ਮੁੜ ਕਬੱਡੀ ਕੱਪ ਕੀਹਨੂੰ ਯਾਦ ਰਹਿਣਾ ਹੈ, ਭਾਵ 'ਲੱਡੂ ਮੁੱਕ ਗਏ, ਯਰਾਨੇ ਟੁੱਟ ਗਏ' ਵਾਲੀ ਧਾਰਨਾ ਹੀ ਲਈ ਬੈਠੇ ਸਨ। ਪਰ ਹੁਣ ਜਦ ਪੰਜਾਬ ਸਰਕਾਰ ਨੇ ਸ. ਸੁਖਬੀਰ ਸਿੰਘ ਬਾਦਲ ਦੀ ਅਗਵਾਈ ਵਿਚ ਤੀਜਾ ਵਰਲਡ ਕਬੱਡੀ ਕੱਪ ਕਰਵਾਉਣ ਦਾ ਐਲਾਨ ਕਰ ਦਿੱਤਾ ਹੈ ਤਾਂ ਸਾਡੇ ਖੇਡ ਪ੍ਰਬੰਧਕ ਅਜੇ ਵੀ ਖਾਲੀ ਹੱਥ ਹੀ ਬੈਠੇ ਹਨ।

ਅਮਰੀਕਾ ਤੇ ਕੈਨੇਡਾ 'ਚ ਕਈ ਫੈਡਰੇਸ਼ਨਾਂ ਅਤੇ ਕਲੱਬ ਬਣੇ ਹੋਏ ਹਨ। ਸਾਡਾ ਸੁਝਾਅ ਹੈ ਕਿ ਸਾਰੇ ਕਲੱਬਾਂ ਅਤੇ ਫੈਡਰੇਸ਼ਨਾਂ ਨੂੰ ਇਕੱਠੇ ਹੋ ਕੇ ਆਪੋ-ਆਪਣੇ ਮੁਲਕ 'ਚ ਇਕ-ਇਕ ਸੰਸਥਾ ਕਾਇਮ ਕਰਨੀ ਚਾਹੀਦੀ ਹੈ, ਜੋ ਕਬੱਡੀ ਬਾਰੇ ਇਕ ਜ਼ਾਬਤਾ ਕਾਇਮ ਕਰ ਸਕੇ। ਪੰਜਾਬ ਵਿਚ ਵਰਲਡ ਕਬੱਡੀ ਕੱਪ ਹੋਣ 'ਚ ਕੁਝ ਸਮਾਂ ਹੀ ਬਾਕੀ ਰਹਿ ਗਿਆ ਹੈ। ਇਸ ਲਈ ਤਿਆਰੀ ਵਾਸਤੇ ਸਮਾਂ ਕੋਈ ਬਹੁਤਾ ਨਹੀਂ। ਕਬੱਡੀ ਖੇਡ 'ਚ ਕਿਸੇ ਵੀ ਰੂਪ 'ਚ ਜੇਕਰ ਧੜੇਬੰਦੀ ਜਾਂ ਨਿੱਜੀ ਸ਼ੋਹਰਤ ਸਾਹਮਣੇ ਆਉਂਦੀ ਹੈ ਤਾਂ ਇਸ ਨਾਲ ਕਬੱਡੀ ਖੇਡ ਨੂੰ ਨਾ ਤਾਂ ਪ੍ਰਫੁੱਲਿਤ ਹੀ ਕੀਤਾ ਜਾ ਸਕਦਾ ਹੈ ਤੇ ਨਾ ਹੀ ਸਾਡੇ ਆਪਣੇ ਕਲੱਬਾਂ ਜਾਂ ਫੈਡਰੇਸ਼ਨਾਂ ਦਾ ਹੀ ਭਲਾ ਹੋ ਸਕਦਾ ਹੈ। ਜੇਕਰ ਅਸੀਂ ਚਾਹੁੰਦੇ ਹਾਂ ਕਿ ਖੇਡ ਕਬੱਡੀ ਪੂਰੀ ਦੁਨੀਆਂ 'ਚ ਪ੍ਰਫੁੱਲਿਤ ਹੋਵੇ ਅਤੇ ਓਲੰਪਿਕ 'ਚ ਮਾਨਤਾ ਪ੍ਰਾਪਤ ਕਰੇ ਤਾਂ ਸਾਨੂੰ ਅਜਿਹੀਆਂ ਮਾਨਤਾਵਾਂ ਅਤੇ ਨਿਯਮਾਂ ਦੇ ਹਾਣ ਦਾ ਵੀ ਹੋਣਾ ਪਵੇਗਾ, ਜਿਨ੍ਹਾਂ ਸਦਕਾ ਕਬੱਡੀ ਖੇਡ ਓਲੰਪਿਕ ਦਾ ਹਿੱਸਾ ਬਣ ਸਕੇ। ਅਜਿਹੀ ਭਾਵਨਾ ਨਾਲ ਜੇਕਰ ਅਸੀਂ ਕਬੱਡੀ ਖੇਡ ਨੂੰ ਪ੍ਰਫੁੱਲਿਤ ਕਰਨ ਦਾ ਯਤਨ ਕਰਾਂਗੇ ਤਾਂ ਲਾਜ਼ਮੀ ਹੀ ਸਾਡੀ ਮਾਂ ਖੇਡ ਕਬੱਡੀ ਦੁਨੀਆਂ ਦੇ ਹਰ ਕੋਨੇ 'ਚ ਫੈਲੇਗੀ, ਸਗੋਂ ਹਰ ਮੁਲਕ 'ਚ ਪੰਜਾਬੀਆਂ ਦੀ ਹੀ ਨਹੀਂ, ਸਗੋਂ ਵਸਦੇ ਹੋਰ ਲੋਕਾਂ ਦਾ ਵੀ ਇਸ ਖੇਡ ਪ੍ਰਤੀ ਸਨੇਹ ਵਧੇਗਾ ਅਤੇ ਉਹ ਲੋਕ ਵੀ ਕਬੱਡੀ ਖੇਡਣ ਵੱਲ ਰੁਚਿਤ ਹੋਣਗੇ। ਫਿਰ ਹੀ ਅਸੀਂ ਕਹਿ ਸਕਾਂਗੇ ਕਿ ਅਸੀਂ ਆਪਣੀ ਮਾਂ-ਖੇਡ ਕਬੱਡੀ ਨੂੰ ਵਿਕਸਿਤ ਕਰਨ ਲਈ ਆਪਣਾ ਬਣਦਾ ਯੋਗਦਾਨ ਪਾਇਆ ਹੈ।

**00**

# ਕਦੋਂ ਤੱਕ ਸਿੱਖਾਂ ਦੀਆਂ ਗੁਰੂ ਘਰਾਂ 'ਚ ਲਹਿਣਗੀਆਂ ਪੱਗਾਂ?

## ਅੰਕ 31, 26 ਜੁਲਾਈ ਤੋਂ 1 ਅਗਸਤ, 2012

ਗੁਰੂ ਘਰ ਸਿੱਖੀ ਦੀ ਆਨ-ਸ਼ਾਨ ਦੇ ਕੇਂਦਰ ਹਨ। ਇਥੋਂ ਹਮੇਸ਼ਾ ਸਿੱਖੀ ਦੀ ਚੜ੍ਹਦੀ ਕਲਾ ਦੀ ਅਰਦਾਸ ਹੁੰਦੀ ਹੈ। ਹਰ ਸਿੱਖ ਆਪਣੀ ਮਨੋਕਾਮਨਾ ਪੂਰੀ ਕਰਨ ਲਈ ਗੁਰੂ ਘਰਾਂ 'ਚ ਅਰਦਾਸਾਂ ਕਰਨ ਆਉਂਦੇ ਹਨ। ਪਰ ਜੇਕਰ ਗੁਰੂ ਘਰਾਂ ਵਿਚ ਹੀ ਪ੍ਰਬੰਧਕ ਇਕ ਦੂਸਰੇ ਖਿਲਾਫ ਤੋਹਮਤਾਂ ਲਾਉਣ ਲੱਗ ਪੈਣ ਅਤੇ ਕਈ ਵਾਰ ਇਕ ਦੂਜੇ ਦੀਆਂ ਪੱਗਾਂ ਲਾਹੁਣ ਤੱਕ ਚਲੇ ਜਾਣ, ਤਾਂ ਫਿਰ ਆਮ ਸੰਗਤ ਨੂੰ ਇਸ ਦਾ ਕੀ ਸੰਦੇਸ਼ ਜਾਵੇਗਾ। ਪਿਛਲੇ ਹਫਤੇ ਐਲਸਬਰਾਂਟੇ ਵਿਖੇ ਪ੍ਰਬੰਧਕਾਂ ਦੇ ਦੋ ਧੜਿਆਂ ਵਿਚ ਹੋਏ ਝਗੜੇ ਅਤੇ ਸਿੱਖਾਂ ਦੀਆਂ ਲੱਥੀਆਂ ਪੱਗਾਂ ਨੇ ਇਕ ਵਾਰ ਫਿਰ ਅਮਰੀਕਾ ਅਤੇ ਕੈਨੇਡਾ ਦੇ ਬਹੁਤ ਸਾਰੇ ਗੁਰੂ ਘਰਾਂ ਵਿਚ ਪ੍ਰਬੰਧਕਾਂ ਦੇ ਧੜੇਬੰਦੀਆਂ ਅਤੇ ਪੱਗਾਂ ਲਾਹੁਣ ਦੀਆਂ ਘਟਨਾਵਾਂ ਮੁੜ ਚੇਤੇ ਕਰਵਾ ਦਿੱਤੀਆਂ ਹਨ। ਇਹ ਇਕ ਗੁਰਦੁਆਰਾ ਨਹੀਂ, ਸਗੋਂ ਅਮਰੀਕਾ ਅਤੇ ਕੈਨੇਡਾ ਦੇ ਬਹੁਤ ਸਾਰੇ ਗੁਰਦੁਆਰੇ ਅਜਿਹੇ ਹਨ, ਜਿੱਥੇ ਕਿਸੇ ਨਾ ਕਿਸੇ ਮਸਲੇ ਨੂੰ ਲੈ ਕੇ ਪ੍ਰਬੰਧਕਾਂ ਵਿਚਕਾਰ ਜੂਤ-ਪਤਾਣ, ਖਿੱਚੋ-ਧੂਹੀ ਅਤੇ ਪੱਗਾਂ ਲੱਥਣ ਤੱਕ ਦੀ ਨੌਬਤ ਵੀ ਆ ਜਾਂਦੀ ਰਹੀ ਹੈ। ਸਵਾਲ ਉਠਦਾ ਹੈ ਕਿ ਇਥੇ ਵਸੇ ਸਿੱਖ ਗੁਰੂ ਘਰਾਂ ਵਿਚ ਆਪਣੀ ਕਿਰਤ ਕਮਾਈ ਵਿਚੋਂ ਡਾਲਰ ਮੱਥਾ ਟੇਕਦੇ ਹਨ। ਆਪਣੀਆਂ ਮਨੋਕਾਮਨਾਵਾਂ ਪੂਰੀਆਂ ਕਰਵਾਉਣ ਲਈ ਸ਼ਰਧਾਵਾਨ ਹੋ ਕੇ ਅਨੇਕ ਤਰ੍ਹਾਂ ਦੀਆਂ ਹੋਰ ਵਸਤਾਂ ਪ੍ਰਦਾਨ ਕਰਦੇ ਹਨ। ਪਰ ਜੇਕਰ ਸਾਡੇ ਪ੍ਰਬੰਧਕ ਲੋਕਾਂ ਦੀ ਕਮਾਈ ਅਤੇ ਸ਼ਰਧਾ ਨਾਲ ਇਕੱਤਰ ਇਸ ਮਾਇਆ ਨੂੰ ਅਦਾਲਤੀ ਝਗੜਿਆਂ ਅਤੇ ਵਕੀਲਾਂ ਦੀਆਂ ਫੀਸਾਂ ਵਿਚ ਹੀ ਉਡਾ ਦੇਣ ਤਾਂ ਫਿਰ ਆਮ ਸੰਗਤ ਕੀ ਸਮਝੇਗੀ, ਕਿ ਉਨ੍ਹਾਂ ਦੀ ਸ਼ਰਧਾ ਅਤੇ ਭੇਟਾਂ ਕਿਸ ਹਿੱਸੇ ਲੱਗੀ ਹੈ। ਗੁਰੂ ਸਾਹਿਬਾਨ ਨੇ ਗੁਰਦੁਆਰਿਆਂ ਦੀ ਗੋਲਕ ਨੂੰ ਨਿਆਸਰਿਆਂ, ਗਰੀਬਾਂ ਅਤੇ ਲੋੜਵੰਦਾਂ ਲਈ ਵਰਤੋਂ ਦਾ ਉਪਦੇਸ਼ ਦਿੱਤਾ ਹੈ। ਹਰ ਸ਼ਰਧਾਵਾਨ ਸਿੱਖ ਵੀ ਇਹ ਆਸ ਕਰਦਾ ਹੈ ਕਿ ਉਨ੍ਹਾਂ ਵੱਲੋਂ ਗੁਰੂਘਰਾਂ ਵਿਚ ਭੇਟ ਕੀਤੀ ਗਈ ਮਾਇਆ ਗੁਰੂ ਘਰਾਂ ਦੀ ਬਿਹਤਰੀ ਅਤੇ ਸਾਂਝੇ ਕੰਮਕਾਜ ਤੇ ਲੋੜਵੰਦਾਂ ਦੀ ਸੇਵਾ ਉਪਰ ਖਰਚ ਹੋਵੇ। ਪਰ ਜਦ ਪ੍ਰਬੰਧਕ ਇਕ ਦੂਜੇ ਵਿਰੁੱਧ ਤਲਵਾਰਾਂ ਖਿੱਚ ਬਹਿੰਦੇ ਹਨ, ਇਕ ਦੂਜੇ ਦੇ ਸਿਰ ਪਾੜਦੇ ਹਨ, ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਗੰਦੀਆਂ ਗਾਲ੍ਹਾਂ ਕੱਢਦੇ ਹਨ ਅਤੇ ਫਿਰ ਅਦਾਲਤੀ ਝਗੜਿਆਂ ਵਿਚ ਪੈ ਕੇ ਸੰਗਤ ਦੀ ਇਸ ਮਾਇਆ ਨੂੰ ਖਰਚਦੇ ਹਨ ਤਾਂ ਉਨ੍ਹਾਂ ਦੇ ਮਨਾਂ ਨੂੰ ਠੇਸ ਪਹੁੰਚਣੀ ਕੁਦਰਤੀ ਗੱਲ ਹੈ। ਸਵਾਲ ਤਾਂ ਇਹ ਹੁੰਦਾ ਹੈ ਕਿ ਸਾਡੇ ਅਜਿਹੇ ਪ੍ਰਬੰਧਕ ਕਿਹੜੇ ਲਾਲਚ ਲਈ ਗੁਰੂ ਘਰਾਂ ਵਿਚ ਪਹਿਲਾਂ ਧੜੇਬੰਦੀਆਂ ਬਣਾਉਂਦੇ ਹਨ ਅਤੇ ਫਿਰ ਤਲਵਾਰਾਂ ਧੂਹਣ ਤੱਕ ਚੱਲੇ ਜਾਂਦੇ ਹਨ। ਕੀ ਅਜਿਹੇ ਪ੍ਰਬੰਧਕਾਂ ਦਾ ਕੋਈ ਨਿੱਜੀ ਲਾਲਚ ਹੁੰਦਾ ਹੈ, ਜਾਂ ਉਹ ਆਪਣੀ ਨਿੱਜੀ ਸ਼ੌਹਰਤ ਅਤੇ ਧੜੇ ਦੀ ਚੜ੍ਹਤ ਲਈ ਅਜਿਹੇ ਕੰਮਾਂ ਵਿਚ ਪੈ ਜਾਂਦੇ ਹਨ। ਕੁੱਝ ਵੀ ਹੋਵੇ ਗੁਰੂ ਘਰਾਂ ਵਿਚ ਪ੍ਰਬੰਧਕਾਂ ਦੇ ਲੜਾਈ-ਝਗੜੇ, ਆਪਸੀ ਧੜੇਬੰਦੀ ਅਤੇ ਅਦਾਲਤੀ ਝਗੜੇ ਕਿਸੇ ਵੀ ਤਰ੍ਹਾਂ ਸ਼ੋਭਦੇ ਨਹੀਂ, ਨਾ ਹੀ ਅਜਿਹੀਆਂ ਗੱਲਾਂ ਸਿੱਖਾਂ ਦੀ ਸ਼ੋਭਾ ਹੀ ਵਧਾਉਂਦੀਆਂ ਹਨ। ਇਕ ਪਾਸੇ ਅਸੀਂ ਵਿਦੇਸ਼ਾਂ ਵਿਚ ਆਪਣੀ ਵੱਖਰੀ ਪਛਾਣ ਦੀ ਗੱਲ ਕਰਦੇ ਹਾਂ। ਇਸ ਵਾਸਤੇ ਅਨੇਕ ਯਤਨ ਵੀ ਹੋ ਰਹੇ ਹਨ। ਸਿੱਖਾਂ ਦੀ ਵੱਖਰੀ ਪਛਾਣ ਸਥਾਪਿਤ ਕਰਨ

ਲਈ ਪੱਗੜੀ ਨੂੰ ਵਿਸ਼ੇਸ਼ ਤੌਰ ’ਤੇ ਉਭਾਰਿਆ ਜਾਂਦਾ ਹੈ। ਪਰ ਜਦ ਕਿਸੇ ਗੁਰਦੁਆਰੇ ਵਿਚ ਸਿੱਖਾਂ ਦੀਆਂ ਲਹਿੰਦੀਆਂ ਪੱਗਾਂ ਦੀਆਂ ਤਸਵੀਰਾਂ ਇਲੈਕਟ੍ਰਾਨਿਕ ਮੀਡੀਆ ਵਿਚ ਆਉਣਗੀਆਂ ਜਾਂ ਅਖ਼ਬਾਰਾਂ ਵਿਚ ਛੱਪਣਗੀਆਂ ਤਾਂ ਗੋਰੇ ਲੋਕ ਸਾਡੇ ਬਾਰੇ ਕੀ ਪ੍ਰਭਾਵ ਲੈਣਗੇ, ਇਸ ਬਾਰੇ ਕਿਸੇ ਨੂੰ ਕੋਈ ਬਹੁਤਾ ਸੋਚਣ ਦੀ ਲੋੜ ਨਹੀਂ।

ਸਿੱਖਾਂ ਦੀ ਵੱਖਰੀ ਪਛਾਣ ਨੂੰ ਸਥਾਪਿਤ ਕਰਨਾ ਅਤੇ ਹੋਰਨਾਂ ਸਮਾਜਾਂ ਵਿਚ ਇਸ ਬਾਰੇ ਜਾਗ੍ਰਿਤੀ ਪੈਦਾ ਕਰਨਾ, ਇਸ ਸਮੇਂ ਦੀ ਅਹਿਮ ਜ਼ਰੂਰਤ ਹੈ। ਇਸ ਸੰਬੰਧ ਵਿਚ ਅਨੇਕ ਢੰਗ ਨਾਲ ਯਤਨ ਵੀ ਹੋ ਰਹੇ ਹਨ। ਇਹ ਇਕ ਚੰਗਾ ਕੰਮ ਹੈ। ਪਰ ਸ਼ਾਂਤੀ, ਏਕਤਾ ਅਤੇ ਚੜ੍ਹਦੀ ਕਲਾ ਦੇ ਪ੍ਰਤੀਕ ਗੁਰੂ ਘਰਾਂ ਵਿਚ ਪ੍ਰਬੰਧਕਾਂ ਦੀ ਆਪਸੀ ਲੜਾਈ ਇਸ ਕੰਮ ਉਪਰ ਉਲਟ ਪ੍ਰਭਾਵ ਪਾਉਣ ਵਾਲੀ ਹੈ। ਸਾਡੇ ਸਾਰੇ ਪ੍ਰਬੰਧਕਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਜਿਹੜੇ-ਜਿਹੜੇ ਗੁਰੂ ਘਰਾਂ ਵਿਚ ਵੀ ਪਿਛਲੇ ਸਾਲਾਂ ਦੌਰਾਨ ਆਪਸੀ ਝਗੜੇ ਹੁੰਦੇ ਰਹੇ ਅਤੇ ਕਈ-ਕਈ ਸਾਲ ਅਦਾਲਤਾਂ ਵਿਚ ਝਗੜੇ ਚੱਲਦੇ ਰਹੇ, ਉਥੇ ਸੰਗਤ ਦਾ ਮਨ ਟੁੱਟਿਆ ਹੈ ਅਤੇ ਗੁਰੂ ਘਰਾਂ ਵਿਚ ਸੰਗਤ ਦਾ ਆਉਣਾ ਵੀ ਘੱਟਦਾ ਰਿਹਾ ਹੈ। ਇਸ ਦੀਆਂ ਬਹੁਤ ਸਾਰੀਆਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਜਿਥੇ ਅਜਿਹੀਆਂ ਘਟਨਾਵਾਂ ਕਾਰਨ ਸਿੱਖ ਸੰਗਤ ਨੂੰ ਨਿਰਾਸ਼ਤਾ ਦਾ ਸਾਹਮਣਾ ਕਰਨਾ ਪਿਆ ਅਤੇ ਆਖਰ ਨੂੰ ਧੜੇਬੰਦੀਆਂ ਵਿਚ ਵੰਡੇ ਪ੍ਰਬੰਧਕਾਂ ਨੂੰ ਵੀ ਸਮਝੌਤੇ ਕਰਨ ਲਈ ਮਜ਼ਬੂਰ ਹੋਣਾ ਪਿਆ। ਜੇਕਰ ਆਖਿਰ ਵਿਚ ਪੱਥਰ ਚੱਟ ਕੇ ਅਸੀਂ ਇਹੀ ਕੰਮ ਕਰਨਾ ਹੈ ਤਾਂ ਫਿਰ ਪਹਿਲੋਂ ਹੀ ਇਹ ਗੱਲ ਸੋਚ ਕੇ ਕਿਉਂ ਨਹੀਂ ਚੱਲਿਆ ਜਾਂਦਾ ਕਿ ਗੁਰੂ ਘਰ ਲੜਾਈ-ਝਗੜਿਆਂ ਦੇ ਸਥਾਨ ਨਹੀਂ, ਸਗੋਂ ਭਾਈਚਾਰੇ ਨੂੰ ਆਉਣ ਵਾਲੀਆਂ ਮੁਸ਼ਕਲਾਂ, ਸਮੱਸਿਆਵਾਂ ਦੇ ਹੱਲ ਕਰਨ ਲਈ ਮਿਲ-ਬੈਠ ਕੇ ਵਿਚਾਰਾਂ ਕਰਨ, ਆਪਸੀ ਭਾਈਚਾਰਕ ਸਾਂਝ ਵਧਾਉਣ ਅਤੇ ਮਾਨਵਤਾ ਦੇ ਭਲੇ ਲਈ ਮਿਲ ਕੇ ਕੰਮ ਕਰਨ ਦੇ ਕੇਂਦਰ ਹਨ। ਜੇਕਰ ਅਸੀਂ ਆਪਣੇ ਗੁਰੂ ਘਰਾਂ ਨੂੰ ਇਸ ਸੰਦਰਭ ਵਿਚ ਲੈ ਕੇ ਚੱਲਾਂਗੇ ਤਾਂ ਹੀ ਅਸੀਂ ਸਿੱਖ ਭਾਈਚਾਰੇ ਅੰਦਰ ਏਕਤਾ ਬਣਾ ਸਕਾਂਗੇ ਅਤੇ ਹੋਰਨਾਂ ਵਰਗਾਂ ਅਤੇ ਸਮਾਜਾਂ ਦੇ ਲੋਕਾਂ ਵਿਚ ਆਪਣਾ ਚੰਗਾ ਪ੍ਰਭਾਵ ਬਣਾ ਸਕਾਂਗੇ। ਸੋ ਗੁਰੂ ਘਰਾਂ ਦੇ ਪ੍ਰਬੰਧਕਾਂ ਨੂੰ ਇਕ ਵਾਰ ਫਿਰ ਇਹੀ ਸਲਾਹ ਦੇਵਾਂਗੇ ਕਿ ਉਹ ਬੀਤੇ ਦੇ ਤਜ਼ਰਬਿਆਂ ਤੋਂ ਜ਼ਰੂਰ ਸਬਕ ਲੈਣ ਅਤੇ ਸਿੱਖ ਸੰਗਤ ਦੇ ਵਿਸ਼ਵਾਸ ਨੂੰ ਸੱਟ ਮਾਰਨ ਦੀ ਥਾਂ ਉਨ੍ਹਾਂ ਦੇ ਮਨ ਜਿੱਤਣ ਲਈ ਕੰਮ ਕਰਨ। ਧੜੇਬੰਦੀਆਂ ਖਤਮ ਕਰਕੇ ਇਕ ਦੂਜੇ ਦਾ ਵਿਸ਼ਵਾਸ ਜਿੱਤ ਕੇ ਕੰਮ ਕਰਨ ਦੀ ਪ੍ਰੇਰਣਾਮਈ ਭਾਵਨਾ ਨੂੰ ਮੁੜ ਸੁਰਜੀਤ ਕੀਤਾ ਜਾਵੇ।

**00**

# ਪ੍ਰਵਾਸੀ ਪੰਜਾਬੀਆਂ ਨੂੰ ਐਨਆਰਆਈ ਕਾਰਡ ਜਾਰੀ ਕਰਨਾ ਇਕ ਚੰਗਾ ਉਪਰਾਲਾ

**ਅੰਕ 32, 2-8 ਅਗਸਤ, 2012**

ਪੰਜਾਬ ਸਰਕਾਰ ਨੇ ਪੰਜਾਬੀ ਪ੍ਰਵਾਸੀ ਭਾਰਤੀਆਂ ਨੂੰ ਸਰਕਾਰੀ ਤੌਰ 'ਤੇ ਸ਼ਨਾਖਤ ਦੇਣ ਲਈ ਕਾਰਡ ਜਾਰੀ ਕਰਨ ਸਮੇਤ ਬਹੁਤ ਸਾਰੇ ਅਹਿਮ ਫੈਸਲੇ ਲੈਣ ਦਾ ਐਲਾਨ ਕੀਤਾ ਹੈ। ਪੰਜਾਬੀ ਪ੍ਰਵਾਸੀ ਭਾਰਤੀਆਂ ਦੇ ਸ਼ਨਾਖਤੀ ਕਾਰਡ ਬਣਨ ਅਤੇ ਪ੍ਰਵਾਸੀ ਪੰਜਾਬੀਆਂ ਦੇ ਹੱਕ 'ਚ ਹੋਰ ਬਹੁਤ ਸਾਰੇ ਅਹਿਮ ਫੈਸਲੇ ਲਏ ਜਾਣ ਨਾਲ ਆਸ ਦੀ ਇਕ ਨਵੀਂ ਕਿਰਨ ਜਾਗੀ ਹੈ। ਸਰਕਾਰ ਨੇ ਖਾਸ ਕਰਕੇ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਨੇ ਇਕ ਨਵੀਂ ਸਵਾਗਤਯੋਗ ਪਹਿਲਕਦਮੀ ਕੀਤੀ ਹੈ। ਬਾਹਰਲੇ ਮੁਲਕਾਂ ਵਿਚ ਜਾ ਵਸੇ ਪੰਜਾਬੀਆਂ ਦੀ ਗਿਣਤੀ ਅਤੇ ਸ਼ਨਾਖਤ ਦਾ ਕੰਮ ਬੇਹੱਦ ਜ਼ਰੂਰੀ ਹੈ। ਸਰਕਾਰ ਨੇ ਇਸ ਬਾਰੇ ਨਵੀਂ ਨੀਤੀ ਜਾਰੀ ਕਰਦਿਆਂ ਕਿਹਾ ਹੈ ਕਿ ਬਾਹਰਲੇ ਮੁਲਕਾਂ ਵਿਚ ਵਸੇ ਸਾਰੇ ਪ੍ਰਵਾਸੀ ਪੰਜਾਬੀਆਂ ਨੂੰ ਸਰਕਾਰੀ ਤੌਰ 'ਤੇ ਸ਼ਨਾਖਤ ਦੇਣ ਲਈ ਕਾਰਡ ਜਾਰੀ ਕੀਤੇ ਜਾਣਗੇ। ਇਹ ਕਾਰਡ ਜਿਥੇ ਹਰ ਵਿਅਕਤੀ ਲਈ ਸ਼ਨਾਖਤ ਦਾ ਜ਼ਰੀਆ ਬਣਨਗੇ, ਉਥੇ ਹੀ ਪੰਜਾਬ ਅੰਦਰ ਬਹੁਤ ਸਾਰੀਆਂ ਸਹੂਲਤਾਂ ਹਾਸਲ ਕਰਨ ਲਈ ਵੀ ਇਹ ਕਾਰਡ ਸਹਾਈ ਹੋਣਗੇ। ਸ਼ਨਾਖਤੀ ਕਾਰਡ ਬਣਾਏ ਜਾਣ ਦਾ ਤਰੀਕਾ ਵੀ ਬੜਾ ਆਸਾਨ ਬਣਾਇਆ ਗਿਆ ਹੈ। ਸ਼ਨਾਖਤੀ ਕਾਰਡ ਬਣਾਉਣ ਦਾ ਕੰਮ ਅਫਸਰਸ਼ਾਹੀ 'ਤੇ ਨਹੀਂ ਛੱਡਿਆ ਗਿਆ। ਆਮ ਕਰਕੇ ਪੰਜਾਬ ਅੰਦਰ ਇਹ ਰਵਾਇਤ ਰਹੀ ਹੈ ਕਿ ਲੋਕਾਂ ਨੂੰ ਅਜਿਹੇ ਕੰਮਾਂ ਲਈ ਦਰਖਾਸਤਾਂ ਦੇਣ ਦਾ ਸੱਦਾ ਦਿੱਤਾ ਜਾਂਦਾ ਹੈ। ਦਰਖਾਸਤਾਂ ਦੇ ਢੇਰ ਲੱਗ ਜਾਂਦੇ ਹਨ ਅਤੇ ਸਾਰਾ ਮਾਮਲਾ ਵਿਚ-ਵਿਚਾਲੇ ਹੀ ਲਟਕ ਕੇ ਰਹਿ ਜਾਂਦਾ ਹੈ। ਪਰ ਇਸ ਵਾਰ ਸਰਕਾਰ ਨੇ ਬੜੀ ਬੇਕਾਇਦਗੀ ਨਾਲ ਨੀਤੀ ਬਣਾਈ ਲੱਗਦੀ ਹੈ। ਕਿਸੇ ਵੀ ਮੁਲਕ ਵਿਚ ਵੱਸਦੇ ਪ੍ਰਵਾਸੀ ਪੰਜਾਬੀ ਨੂੰ ਕਿਸੇ ਕੋਲ ਦਰਖਾਸਤ ਦੇਣ ਦੀ ਜ਼ਰੂਰਤ ਨਹੀਂ। ਉਹ ਖੁਦ ਹੀ ਪ੍ਰਵਾਸੀ ਭਾਰਤੀ ਮਾਮਲਿਆਂ ਬਾਰੇ ਵਿਭਾਗ ਦੀ ਵੈੱਬਸਾਈਟ 'ਤੇ ਆਪਣਾ ਬਿਨੈ-ਪੱਤਰ ਦੇ ਸਕਣਗੇ। ਇਹ ਕਾਰਡ ਪ੍ਰਵਾਸੀ ਭਾਰਤੀਆਂ ਨੂੰ ਸਰਕਾਰੀ ਮੰਤਵ ਲਈ ਸ਼ਨਾਖਤ ਦੇਣ ਤੋਂ ਇਲਾਵਾ ਮਿਆਰੀ ਡਾਕਟਰੀ ਸਹੂਲਤਾਂ ਦੇ ਨਾਲ-ਨਾਲ ਪੰਜਾਬ ਵਿਚ ਖ਼ਰੀਦਦਾਰੀ 'ਤੇ ਆਕਰਸ਼ਕ ਰਿਆਇਤ ਦੀ ਵਿਵਸਥਾ ਵੀ ਕਰੇਗਾ। ਸਰਕਾਰ ਨੇ ਪੁੱਡਾ ਨੂੰ ਵੀ ਨਿਰਦੇਸ਼ ਦਿੱਤੇ ਹਨ ਕਿ ਘਰਾਂ ਦੀ ਅਲਾਟਮੈਂਟ ਮੌਕੇ ਪ੍ਰਵਾਸੀ ਭਾਰਤੀਆਂ ਨੂੰ ਪਹਿਲ ਦੇ ਸਕਣ ਦੀਆਂ ਸੰਭਾਵਨਾਵਾਂ ਦਾ ਵੀ ਪਤਾ ਲਾਇਆ ਜਾਵੇ।

ਪ੍ਰਵਾਸੀ ਭਾਰਤੀਆਂ ਬਾਰੇ ਵਿਭਾਗ ਦੀ ਵਿਸਥਾਰਿਤ ਵੈੱਬਸਾਈਟ ਤੇ ਪੋਰਟਲ ਨੂੰ ਅੰਤਿਮ ਰੂਪ ਦੇ ਦਿੱਤਾ ਗਿਆ ਹੈ ਅਤੇ ਇਸ ਬਾਰੇ ਅਗਲੇ ਮਹੀਨੇ ਤੋਂ ਸ਼ੁਰੂ ਹੋ ਜਾਣ ਦਾ ਦਾਅਵਾ ਕੀਤਾ ਗਿਆ ਹੈ। ਇਸ ਵੈੱਬਸਾਈਟ 'ਤੇ ਐਨ.ਆਰ.ਆਈ. ਖ਼ੁਦ ਨੂੰ ਦਰਜ ਕਰ ਸਕਣਗੇ ਤੇ ਇਥੋਂ ਤੱਕ ਕਿ ਐੱਨ.ਆਰ.ਆਈ. ਕਾਰਡ ਵੀ ਵੈੱਬਸਾਈਟ ਤੋਂ ਆਪਣੇ ਆਪ ਜਾਰੀ ਹੋ ਸਕੇਗਾ। ਪੰਜਾਬ ਸਰਕਾਰ ਨੇ ਹਰ ਪ੍ਰਵਾਸੀ ਭਾਰਤੀ ਦੀ ਰਜਿਸਟਰੇਸ਼ਨ ਨੂੰ ਲਾਜ਼ਮੀ ਬਣਾਇਆ ਹੈ। ਪੰਜਾਬ ਸਰਕਾਰ ਵੱਲੋਂ

ਪਹਿਲੀ ਵਾਰ ਅਜਿਹਾ ਵੱਡਾ ਉੱਦਮ ਕੀਤਾ ਜਾ ਰਿਹਾ ਹੈ। ਵੈਸੇ ਤਾਂ ਪ੍ਰਵਾਸੀ ਭਾਰਤੀਆਂ ਦੀ ਰਜਿਸਟਰੇਸ਼ਨ ਲਈ ਬੜੇ ਚਿਰਾਂ ਤੋਂ ਮੰਗ ਹੁੰਦੀ ਰਹੀ ਹੈ ਅਤੇ ਵਿਚਾਰਾਂ ਵੀ ਹੁੰਦੀਆਂ ਰਹੀਆਂ ਹਨ। ਪਰ ਆਖਿਰ ਪੰਜਾਬ ਸਰਕਾਰ ਨੇ ਪਹਿਲ ਕਰ ਲਈ ਹੈ। ਪ੍ਰਵਾਸੀ ਭਾਰਤੀਆਂ ਦੀ ਇਹ ਇਕ ਤਰ੍ਹਾਂ ਨਾਲ ਮਰਦਮਸ਼ੁਮਾਰੀ ਦਾ ਕਾਰਜ ਪੂਰਾ ਕਰੇਗਾ। ਜਿਥੇ ਇਸ ਕਾਰਜ ਨਾਲ ਪ੍ਰਵਾਸੀ ਪੰਜਾਬੀ ਭਾਰਤੀਆਂ ਦੀ ਗਿਣਤੀ ਬਾਰੇ ਮੁਕੰਮਲ ਰੂਪ ਵਿਚ ਜਾਣਕਾਰੀ ਹਾਸਲ ਹੋ ਸਕੇਗੀ, ਉਥੇ ਹੀ ਅੱਗੇ ਤੋਂ ਨਾਲ ਦੀ ਨਾਲ ਉਨ੍ਹਾਂ ਦੀਆਂ ਸਮੱਸਿਆਵਾਂ, ਲੋੜਾਂ ਅਤੇ ਹੋਰ ਹਰ ਤਰ੍ਹਾਂ ਦੇ ਮਸਲਿਆਂ ਬਾਰੇ ਪਤਾ ਲਗਾਉਣ ਦਾ ਰਸਤਾ ਵੀ ਖੁੱਲ੍ਹੇਗਾ। ਸਰਕਾਰ ਨੇ ਇਹ ਵੀ ਭਰੋਸਾ ਦਿੱਤਾ ਹੈ ਕਿ **24** ਘੰਟੇ ਚੱਲਣ ਵਾਲੀ ਐੱਨ.ਆਰ.ਆਈ. ਹੈਲਪਲਾਈਨ ਨੂੰ ਵੀ ਅਗਲੇ ਮਹੀਨੇ ਤੋਂ ਸ਼ੁਰੂ ਕਰ ਦਿੱਤਾ ਜਾਵੇਗਾ ਤਾਂ ਜੋ ਪ੍ਰਵਾਸੀ ਭਾਰਤੀ ਕਿਸੇ ਵੀ ਸਮੇਂ ਆਪਣੀ ਸ਼ਿਕਾਇਤ ਦਰਜ ਕਰਵਾ ਸਕਣ ਤੇ ਉਨ੍ਹਾਂ ਨੂੰ ਇਕ ਨਿਰਧਾਰਿਤ ਸਮੇਂ ਅੰਦਰ ਉਨ੍ਹਾਂ ਦੀ ਸ਼ਿਕਾਇਤ 'ਤੇ ਹੋਈ ਕਾਰਵਾਈ ਬਾਰੇ ਦੱਸਿਆ ਜਾਵੇਗਾ। ਪੰਜਾਬ ਸਰਕਾਰ ਨੇ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਦੇ ਬੱਚਿਆਂ ਨੂੰ ਪੰਜਾਬ ਦਾ ਸੱਭਿਆਚਾਰ ਅਤੇ ਵਿਰਸੇ ਬਾਰੇ ਜਾਗ੍ਰਿਤ ਕਰਨ ਲਈ ਇਥੇ ਆਉਣ-ਜਾਣ ਦੀ ਸਹੂਲਤ ਦੇਣ ਦਾ ਵੀ ਵਚਨ ਦੁਹਰਾਇਆ ਹੈ।

ਸੈਰ-ਸਪਾਟਾ ਵਿਭਾਗ ਨੂੰ ਵੀ ਹਦਾਇਤ ਕੀਤੀ ਕਿ 'ਆਪਣੀ ਮਾਤ ਭੂਮੀ ਨੂੰ ਜਾਣੋ' ਸਿਰਲੇਖ ਹੇਠ ਇਕ ਵਿਦਿਆਰਥੀਆਂ ਦੇ ਆਦਾਨ-ਪ੍ਰਦਾਨ ਦੇ ਪ੍ਰੋਗਰਾਮ ਦੀਆਂ ਸੰਭਾਵਨਾਵਾਂ ਦਾ ਪਤਾ ਲਾਇਆ ਜਾਵੇ।

ਪੰਜਾਬ ਸਰਕਾਰ ਨੇ ਦਹਾਕਾ ਪਹਿਲਾਂ ਪ੍ਰਵਾਸੀ ਪੰਜਾਬੀਆਂ ਦੀਆਂ ਸ਼ਹਿਰੀ ਜਾਇਦਾਦਾਂ ਕਿਰਾਏਦਾਰਾਂ ਤੋਂ ਖਾਲੀ ਕਰਵਾਉਣ ਲਈ ਰੈਂਟ ਐਕਟ ਵਿਚ ਨਵੀਂ ਸੋਧ ਕੀਤੀ ਸੀ। ਇਸ ਐਕਟ ਅਧੀਨ ਬਹੁਤ ਸਾਰੇ ਲੋਕਾਂ ਨੂੰ ਵੱਡੀ ਰਾਹਤ ਵੀ ਮਿਲੀ ਹੈ। ਪਰ ਇਹ ਐਕਟ ਸਿਰਫ਼ ਸ਼ਹਿਰੀ ਖੇਤਰਾਂ ਤੱਕ ਸੀਮਤ ਹੈ। ਪ੍ਰਵਾਸੀ ਪੰਜਾਬੀ ਇਹ ਮੰਗ ਕਰਦੇ ਰਹੇ ਹਨ ਕਿ ਇਹ ਰੈਂਟ ਐਕਟ ਛੋਟੇ ਕਸਬਿਆਂ ਅਤੇ ਪਿੰਡਾਂ ਵਿਚ ਵੀ ਲਾਗੂ ਹੋਣਾ ਚਾਹੀਦੀ ਹੈ। ਹੁਣ ਸਰਕਾਰ ਨੇ ਨਵੇਂ ਨਿਰਦੇਸ਼ ਦਿੱਤੇ ਹਨ ਕਿ ਪ੍ਰਵਾਸੀ ਭਾਰਤੀਆਂ ਦੀਆਂ ਜਾਇਦਾਦਾਂ ਦੀ ਸੁਰੱਖਿਆ ਤੇ ਵਤਨ ਵਾਪਸ ਆਉਣ ਦੇ ਇਛੁੱਕ ਪ੍ਰਵਾਸੀ ਭਾਰਤੀਆਂ ਦੀਆਂ ਜਾਇਦਾਦਾਂ ਨੂੰ ਕਿਰਾਏਦਾਰਾਂ ਤੋਂ ਖ਼ਾਲੀ ਕਰਵਾਉਣ ਲਈ ਕਾਨੂੰਨ 'ਚ ਸੋਧ ਦੀ ਪ੍ਰਕਿਰਿਆ ਆਰੰਭੀ ਜਾਵੇ। ਮਾਲ ਵਿਭਾਗ ਨੂੰ ਉਨ੍ਹਾਂ ਸੰਭਾਵਨਾਵਾਂ ਦਾ ਪਤਾ ਲਾਉਣ ਲਈ ਵੀ ਕਿਹਾ ਕਿ ਜੇਕਰ ਪ੍ਰਵਾਸੀ ਭਾਰਤੀ ਚਾਹੁਣ ਤਾਂ ਉਨ੍ਹਾਂ ਦੀਆਂ ਜਾਇਦਾਦਾਂ ਨੂੰ ਸਰਕਾਰ ਵੱਲੋਂ ਅਪਣਾ ਕੇ ਰਾਜ ਦੀ ਸੁਰੱਖਿਆ ਪ੍ਰਦਾਨ ਕੀਤੀ ਜਾ ਸਕੇ। ਪ੍ਰਵਾਸੀ ਭਾਰਤੀਆਂ ਨੂੰ ਕਈ ਤਰ੍ਹਾਂ ਦੀਆਂ ਦਰਪੇਸ਼ ਕਾਨੂੰਨੀ ਅੜਚਨਾਂ ਬਾਰੇ ਚਿੰਤਾ ਪ੍ਰਗਟ ਕਰਦਿਆਂ ਸਰਕਾਰ ਨੇ ਪ੍ਰਵਾਸੀ ਭਾਰਤੀ ਮਾਮਲੇ ਵਿਭਾਗ ਨੂੰ ਨਿਰਦੇਸ਼ ਦਿੱਤੇ ਕਿ ਉਹ ਕਾਨੂੰਨੀ ਮਾਹਿਰਾਂ ਦਾ ਇਕ ਪੈਨਲ ਤਿਆਰ ਕਰਨ, ਜਿਸ ਰਾਹੀਂ ਪ੍ਰਵਾਸੀ ਭਾਰਤੀਆਂ ਨੂੰ ਮੁਸੀਬਤ ਦੀ ਸਥਿਤੀ 'ਚ ਕਾਨੂੰਨੀ ਸਹਾਇਤਾ ਪ੍ਰਦਾਨ ਕੀਤੀ ਜਾ ਸਕੇ।

ਪੰਜਾਬ ਸਰਕਾਰ ਨੇ ਪਹਿਲੀ ਵਾਰ ਪ੍ਰਵਾਸੀ ਪੰਜਾਬੀਆਂ ਦੇ ਸਮੁੱਚੇ ਮਾਮਲਿਆਂ ਬਾਰੇ ਗਹਿਰੀ ਚਿੰਤਾ ਅਤੇ ਡੂੰਘਾ ਲਗਾਅ ਪ੍ਰਗਟਾਇਆ ਹੈ। ਲਗਭਗ ਸਾਰੇ ਹੀ ਅਹਿਮ ਮਸਲਿਆਂ ਬਾਰੇ

ਨਵੇਂ ਉੱਦਮ ਅਤੇ ਉਪਾਅ ਕਰਨ ਲਈ ਸਰੋਕਾਰ ਦਿਖਾਇਆ ਹੈ। ਹੁਣ ਸਵਾਲ ਇਹ ਹੈ ਕਿ ਸਰਕਾਰ ਕੀ ਇਨ੍ਹਾਂ ਸਾਰੇ ਕੀਤੇ ਗਏ ਐਲਾਨਾਂ ਉਪਰ ਸੁਹਿਰਦਤਾ ਨਾਲ ਅਮਲ ਵੀ ਕਰਵਾ ਸਕੇਗੀ? ਕਿਉਂਕਿ ਕਈ ਵਾਰ ਐਲਾਨ ਤਾਂ ਬੜੇ ਵਧੀਆ ਹੋ ਜਾਂਦੇ ਹਨ, ਪਰ ਅਮਲ ਕਰਨ ਬਾਝੋਂ ਰਹਿ ਜਾਂਦੇ ਹਨ। ਜੇਕਰ ਸਰਕਾਰ ਪੂਰੀ ਸੁਹਿਰਦਤਾ ਨਾਲ ਕੀਤੇ ਗਏ ਐਲਾਨਾਂ ਉਪਰ ਅਮਲ ਕਰਵਾ ਜਾਂਦੀ ਹੈ ਤਾਂ ਇਸ ਨਾਲ ਪ੍ਰਵਾਸੀ ਪੰਜਾਬੀਆਂ ਨੂੰ ਤਾਂ ਲਾਭ ਮਿਲੇਗਾ ਹੀ, ਨਾਲ ਪੰਜਾਬ ਸਰਕਾਰ ਨੂੰ ਵੀ ਇਸ ਦਾ ਫਾਇਦਾ ਹੋਵੇਗਾ। ਕਿਉਂਕਿ ਪ੍ਰਵਾਸੀ ਪੰਜਾਬੀਆਂ ਅੰਦਰ ਪੰਜਾਬ ਵਿਚ ਆਉਣ-ਜਾਣ ਅਤੇ ਪੂੰਜੀ ਨਿਵੇਸ਼ ਕਰਨ ਦਾ ਭਰੋਸਾ ਵਧੇਗਾ ਤੇ ਇਸ ਤਰ੍ਹਾਂ ਆਰਥਿਕ ਸੰਕਟ ਵਿਚ ਘਿਰੀ ਸਰਕਾਰ ਲਈ ਇਹ ਕਦਮ ਬੇਹੱਦ ਸਾਰਥਕ ਬਣ ਸਕਦਾ ਹੈ।

**00**

# ਸਿੱਖ ਘੱਟ ਗਿਣਤੀ ਲਈ ਖਤਰੇ ਦੀ ਘੰਟੀ
# ਮਿਲਵਾਕੀ ਗੋਲੀ ਕਾਂਡ

### ਅੰਕ 33, 9-15 ਅਗਸਤ, 2012

ਬਹੁ-ਭਾਸ਼ਾਈ, ਘੱਟ ਗਿਣਤੀਆਂ ਅਤੇ ਵੱਖ-ਵੱਖ ਨਸਲਾਂ ਵਾਲੇ ਮੁਲਕ ਅਮਰੀਕਾ ਵਿਚ ਸਭਨਾਂ ਵਰਗਾਂ ਪ੍ਰਤੀ ਬਰਾਬਰ ਦੇ ਸਤਿਕਾਰ ਅਤੇ ਇੱਜ਼ਤ-ਮਾਨ ਦੀ ਆਮ ਭਾਵਨਾ ਪਾਈ ਜਾਂਦੀ ਹੈ। ਕਾਲੀ ਨਸਲ ਦੇ ਬਰਾਕ ਓਬਾਮਾ ਦੇ ਅਮਰੀਕਾ ਦਾ ਰਾਸ਼ਟਰਪਤੀ ਬਣਨ ਨਾਲ ਇਹ ਭਾਵਨਾ ਮਜ਼ਬੂਤ ਹੋਈ ਸੀ ਕਿ ਅਮਰੀਕਾ ਹੁਣ ਸਿਰਫ਼ ਸਫੈਦ ਗੋਰਿਆਂ ਦਾ ਹੀ ਦੇਸ਼ ਨਹੀਂ, ਸਗੋਂ ਇਸ ਦੇਸ਼ ਦੇ ਲੋਕ ਹੋਰਨਾਂ ਨਸਲਾਂ ਅਤੇ ਕੌਮਾਂ ਦੇ ਲੋਕਾਂ ਨੂੰ ਪ੍ਰਵਾਨ ਕਰਨ ਅਤੇ ਸਤਿਕਾਰ ਦੇਣ ਲਈ ਤਿਆਰ ਹਨ। ਇਸ ਭਾਵਨਾ ਦਾ ਸੰਚਾਰ ਪੂਰੀ ਦੁਨੀਆ ਵਿਚ ਹੋਇਆ ਸੀ ਅਤੇ ਘੱਟ ਗਿਣਤੀਆਂ ਅਤੇ ਹੋਰਨਾਂ ਕੌਮਾਂ ਤੇ ਨਸਲਾਂ ਦੇ ਲੋਕਾਂ ਵਿਚ ਇਸ ਗੱਲ ਦਾ ਬੜਾ ਚੰਗਾ ਪ੍ਰਭਾਵ ਪਿਆ ਸੀ। ਪਰ ਪਿਛਲੇ ਦਿਨੀਂ ਮਿਲਵਾਕੀ ਨੇੜੇ ਓਕ ਕ੍ਰੀਕ ਦੇ ਗੁਰਦੁਆਰਾ ਸਾਹਿਬ ਵਿਖੇ ਇਕ ਨਸਲੀ ਨਫਰਤ ਭਰੀ ਘਟਨਾ ਦੇ ਵਾਪਰਨ ਨੇ ਅਮਰੀਕਾ ਅੰਦਰ ਪਨਪ-ਪਲਰ ਰਹੇ ਇਕ ਹੋਰ ਰੁਝਾਨ ਦਾ ਵੀ ਪ੍ਰਗਟਾਵਾ ਕੀਤਾ ਹੈ। ਐਤਵਾਰ ਦੀ ਦੁਪਹਿਰ ਨੂੰ ਓਕ ਕ੍ਰੀਕ ਦੇ ਗੁਰਦੁਆਰਾ ਸਾਹਿਬ ਵਿਖੇ ਸਿੱਖ ਸੰਗਤ ਜਦ ਸਰਬੱਤ ਦੇ ਭਲੇ ਲਈ ਅਰਦਾਸ ਕਰ ਰਹੀ ਸੀ, ਤਾਂ ਇਸ ਮੌਕੇ ਵੱਡੀ ਗਿਣਤੀ ਵਿਚ ਮਰਦ, ਔਰਤਾਂ, ਬੱਚੇ ਅਤੇ ਬਜ਼ੁਰਗ ਸ਼ਾਮਲ ਸਨ। ਇਹ ਲੋਕ ਵਾਹਿਗੁਰੂ ਅੱਗੇ ਸਮੂਹ ਲੋਕਾਂ ਦੀ ਭਲਾਈ ਲਈ ਅਰਦਾਸ ਵਿਚ ਲਵਲੀਨ ਸਨ, ਤਾਂ ਇਸ ਮੌਕੇ ਨਸਲੀ ਨਫਰਤ ਦੇ ਡੰਗੇ ਇਕ ਸਾਬਕਾ ਫੌਜੀ ਗੋਰੇ ਵੱਲੋਂ ਗੁਰਦੁਆਰਾ ਸਾਹਿਬ ਅੰਦਰ ਦਾਖਲ ਹੋ ਕੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ ਗਿਆ। ਇਸ ਨਾਲ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਅਤੇ ਪੰਜ ਹੋਰ ਸਿੱਖ ਮਾਰੇ ਗਏ। ਬਾਅਦ ਵਿਚ ਪੁਲਿਸ ਵੱਲੋਂ ਤੇਜ਼ੀ ਅਤੇ ਫੁਰਤੀਲੇ ਢੰਗ ਨਾਲ ਕੀਤੀ ਗਈ ਕਾਰਵਾਈ ਦੌਰਾਨ ਸਿੱਖਾਂ ਉਪਰ ਹਮਲਾ ਕਰਨ ਵਾਲੇ ਇਸ ਨਸਲੀ ਨਫਰਤ ਨਾਲ ਡੰਗੇ ਗੋਰੇ ਸਾਬਕਾ ਫੌਜੀ ਨੂੰ ਵੀ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਨਸਲੀ ਨਫਰਤ ਭਰੇ ਇਸ ਵਰਤਾਰੇ ਨੇ ਜਾਂ ਇਸ ਵਾਰਦਾਤ ਨੇ ਇਸ ਗੱਲ ਨੂੰ ਸਾਹਮਣੇ ਲਿਆਂਦਾ ਹੈ ਕਿ ਨਸਲ ਪ੍ਰਸਤੀ 'ਚ ਗੜੁੱਚ ਅਤੇ ਕੱਟੜ ਪੰਥੀ ਕਿਸਮ ਦੇ ਲੋਕਾਂ ਵਿਚ ਘੱਟ ਗਿਣਤੀਆਂ ਪ੍ਰਤੀ ਨਫਰਤ ਦੀ ਅੱਗ ਅਜੇ ਵੀ ਪਹਿਲਾਂ ਵਾਂਗ ਹੀ ਮੱਚ ਰਹੀ ਹੈ। ਗੁਰਦੁਆਰਾ ਸਾਹਿਬ ਵਿਖੇ ਵਾਪਰੀ ਇਸ ਘਟਨਾ ਨੂੰ ਇਕੱਲੀ-ਇਕਹਿਰੀ ਘਟਨਾ ਵਜੋਂ ਨਹੀਂ ਲਿਆ ਜਾਣਾ ਚਾਹੀਦਾ। ਸਗੋਂ ਇਸ ਘਟਨਾ ਨੂੰ ਸਮੁੱਚਿਤ ਰੂਪ ਵਿਚ ਦੇਖਿਆ ਜਾਣਾ ਚਾਹੀਦਾ ਹੈ। ਕਿਉਂਕਿ ਇਸ ਘਟਨਾ ਦੇ ਆਉਂਦੇ ਸਮੇਂ ਦੌਰਾਨ ਵਿਆਪਕ ਅਸਰ ਸਾਹਮਣੇ ਆਉਣੇ ਹਨ। ਅਮਰੀਕਾ ਅੰਦਰ ਇਸ ਸਮੇਂ ਸਿੱਖਾਂ ਦੀ ਗਿਣਤੀ 7 ਕੁ ਲੱਖ ਦੇ ਨੇੜ-ਤੇੜ ਹੈ ਤੇ ਅਸੀਂ ਇਕ ਛੋਟੀ ਜਿਹੀ ਘੱਟ ਗਿਣਤੀ ਵਜੋਂ ਇਥੇ ਰਹਿ ਰਹੇ ਹਾਂ।

ਓਕ ਕ੍ਰੀਕ ਦੀ ਮੰਦਭਾਗੀ ਤੇ ਹਿਰਦੇ ਵੇਦਕ ਘਟਨਾ ਵਿਚ 6 ਕੀਮਤੀ ਜਾਨਾਂ ਚਲੀਆਂ ਗਈਆਂ ਹਨ। ਇਸ ਘਟਨਾ ਨੇ ਸਮੁੱਚੇ ਅਮਰੀਕਾ ਵਿਚ ਹੀ ਨਹੀਂ, ਸਗੋਂ ਪੂਰੀ ਦੁਨੀਆ ਵਿਚ ਵੱਸਦੇ

ਸਿੱਖਾਂ ਦੇ ਮਨਾਂ ਨੂੰ ਵਲੂੰਧਰ ਸੁੱਟਿਆ ਹੈ। ਇਸ ਘਟਨਾ ਨਾਲ ਡਰ ਅਤੇ ਭੈਅ ਦੀ ਇਕ ਨਵੀਂ ਭਾਵਨਾ ਵੀ ਪੈਦਾ ਹੋਣੀ ਕੁਦਰਤੀ ਹੈ। ਜੇ ਦੇਖਿਆ ਜਾਵੇ ਤਾਂ ਘੱਟ ਗਿਣਤੀਆਂ ਖਿਲਾਫ ਅਜਿਹੀਆਂ ਘਟਨਾਵਾਂ ਉਸ ਸਮੇਂ ਵਧੇਰੇ ਵਾਪਰਦੀਆਂ ਹਨ ਜਾਂ ਦੂਜੇ ਸ਼ਬਦਾਂ ਵਿਚ ਕਹਿ ਲਈਏ ਕਿ ਘੱਟ ਗਿਣਤੀਆਂ ਖਿਲਾਫ ਨਫਰਤੀ ਹਮਲਿਆਂ ਦੀ ਭਰਮਾਰ ਉਸ ਸਮੇਂ ਜ਼ਿਆਦਾ ਸਾਹਮਣੇ ਆਉਂਦੀ ਹੈ, ਜਦ ਕਿਸੇ ਦੇਸ਼ ਨੂੰ ਆਰਥਿਕ ਸੰਕਟ ਵਿਚੋਂ ਗੁਜ਼ਰਨਾ ਪੈਂਦਾ ਹੈ। ਇਹ ਗੱਲ ਕੋਈ ਲੁਕੀ ਹੋਈ ਨਹੀਂ ਕਿ ਅਮਰੀਕਾ ਪਿਛਲੇ ਦੱਸ ਸਾਲ ਤੋਂ ਇਕ ਡੂੰਘੇ ਆਰਥਿਕ ਮੰਦਵਾੜੇ ਵਿਚੋਂ ਗੁਜ਼ਰ ਰਿਹਾ ਹੈ ਅਤੇ ਆਰਥਿਕ ਮੰਦਹਾਲੀ ਦਾ ਇਹ ਦੌਰ ਰੁਕਣ ਦਾ ਨਾਂ ਵੀ ਨਹੀਂ ਲੈ ਰਿਹਾ। ਬਰਾਕ ਓਬਾਮਾ ਲੋਕਾਂ ਦੀ ਇਸ ਕਰਕੇ ਹੀ ਪਸੰਦ ਬਣੇ ਸਨ, ਕਿਉਂਕਿ ਲੋਕਾਂ ਨੂੰ ਉਨ੍ਹਾਂ ਉਪਰ ਇਹ ਭਰੋਸਾ ਬੱਝ ਗਿਆ ਸੀ ਕਿ ਓਬਾਮਾ ਅਮਰੀਕਾ ਨੂੰ ਆਰਥਿਕ ਮੰਦਹਾਲੀ ਦੇ ਦੌਰ ਵਿਚੋਂ ਬਾਹਰ ਕੱਢਣਗੇ। ਇਸੇ ਤਰ੍ਹਾਂ ਅਮਰੀਕੀ ਲੋਕਾਂ ਨੂੰ ਇਹ ਵੀ ਆਸ ਸੀ ਕਿ ਓਬਾਮਾ ਦੇ ਰਾਸ਼ਟਰਪਤੀ ਬਣਨ ਨਾਲ ਅਮਰੀਕਾ ਦੇ ਮੱਧ-ਪੂਰਬ ਦੇ ਦੇਸ਼ਾਂ ਅਤੇ ਯੂਰਪੀਅਨ ਦੇਸ਼ਾਂ ਨਾਲ ਸੰਬੰਧ ਬਿਹਤਰ ਹੋਣਗੇ। ਪਰ ਲੋਕਾਂ ਦੀਆਂ ਇਹ ਸਾਰੀਆਂ ਉਮੀਦਾਂ ਪੂਰੀਆਂ ਨਹੀਂ ਹੋਈਆਂ। ਅਮਰੀਕਾ ਨੂੰ ਆਰਥਿਕ ਸੁਸਤ ਰਫਤਾਰ ਦਾ ਪਹਿਲਾਂ ਵਾਂਗ ਹੀ ਸਾਹਮਣਾ ਕਰਨਾ ਪੈ ਰਿਹਾ ਹੈ। ਇਰਾਕ, ਅਫਗਾਨਿਸਤਾਨ ਅਤੇ ਕੁਝ ਹੋਰਨਾਂ ਮੁਲਕਾਂ ਵਿਚ ਉਸ ਲਈ ਅਜੇ ਵੀ ਕਸੂਤੀ ਸਥਿਤੀ ਬਣੀ ਹੋਈ ਹੈ। ਲੱਖ ਯਤਨਾਂ ਦੇ ਬਾਵਜੂਦ ਅਮਰੀਕਾ ਇਨ੍ਹਾਂ ਦੇਸ਼ਾਂ ਵਿਚੋਂ ਫੌਜ ਕੱਢਣ ਵਿਚ ਕਾਮਯਾਬ ਨਹੀਂ ਹੋਇਆ ਹੈ। ਯੂਰਪੀਅਨ ਮੁਲਕ ਵੀ ਅਮਰੀਕਾ ਦੇ ਹੱਕ ਵਿਚ ਨਹੀਂ ਉਤਰੇ। ਅਜਿਹੀ ਸਥਿਤੀ ਵਿਚ ਅਮਰੀਕਾ ਦੀ ਅੰਦਰੂਨੀ ਹਾਲਤ ਲਗਾਤਾਰ ਸੰਕਟ ਮਈ ਬਣ ਗਈ ਹੈ। ਆਰਥਿਕ ਤੌਰ 'ਤੇ ਲੋਕ ਤੰਗੀ ਦਾ ਸ਼ਿਕਾਰ ਹੋ ਰਹੇ ਹਨ। ਬੇਰੁਜ਼ਗਾਰੀ ਦੀ ਦਰ ਲਗਾਤਾਰ ਵੱਧ ਰਹੀ ਹੈ।। ਭਾਵੇਂ ਓਬਾਮਾ ਪ੍ਰਸ਼ਾਸਨ ਨੇ ਹਾਲਾਤ ਠੀਕ ਕਰਨ ਲਈ ਕਾਫੀ ਯਤਨ ਕੀਤੇ ਹਨ ਅਤੇ ਕੁੱਝ ਹੱਦ ਤੱਕ ਸੁਧਾਰ ਹੋਇਆ ਹੈ। ਪਰ ਅਜਿਹੀ ਹਾਲਤ ਵਿਚ ਸਥਾਨਕ ਵਸੋਂ ਆਪਣੀ ਮੰਦਹਾਲੀ ਜਾਂ ਪੈਦਾ ਹੋ ਰਹੀ ਤੰਗੀ ਦੇ ਕਾਰਨਾਂ ਨੂੰ ਅਜਿਹੇ ਸੰਦਰਭ ਵਿਚ ਰੱਖ ਕੇ ਸਮਝਣ ਤੋਂ ਅਸਮਰੱਥ ਰਹਿੰਦੇ ਹਨ ਅਤੇ ਉਹ ਬਾਹਰੋਂ ਆ ਕੇ ਵਸੇ ਘੱਟ ਗਿਣਤੀ ਲੋਕਾਂ ਦੇ ਵਿਕਾਸ ਨੂੰ ਹੀ ਵਧੇਰੇ ਕਰਕੇ ਆਪਣੀ ਤੰਗੀ ਦਾ ਕਾਰਨ ਸਮਝਣ ਲੱਗ ਪੈਂਦੇ ਹਨ। ਲੋਕਾਂ ਦੇ ਜਿਹਨ ਅੰਦਰ ਪੈਦਾ ਹੁੰਦੀ ਅਜਿਹੀ ਸੋਚ ਕੱਟੜ ਪੰਥੀ ਤੇ ਤੰਗ ਨਜ਼ਰ ਨਸਲ ਪ੍ਰਸਤੀ ਦਾ ਸ਼ਿਕਾਰ ਲੋਕਾਂ ਨੂੰ ਫਿਰ ਘੱਟ ਗਿਣਤੀਆਂ ਉਪਰ ਹਮਲਿਆਂ ਲਈ ਉਤੇਜਿਤ ਕਰਦੀ ਹੈ। ਓਕ ਕ੍ਰੀਕ ਵਿਖੇ ਵਾਪਰੀ ਘਟਨਾ ਇਸੇ ਗੱਲ ਦਾ ਹੀ ਪ੍ਰਗਟਾਵਾ ਕਹੀ ਜਾ ਸਕਦੀ ਹੈ। ਇਸ ਘਟਨਾ ਦਾ ਮੁੱਖ ਜ਼ਿੰਮੇਵਾਰ ਸਾਬਕਾ ਫੌਜੀ ਕੱਟੜ ਨਸਲ ਪ੍ਰਸਤ ਸੀ ਅਤੇ ਉਸ ਵੱਲੋਂ ਆਪਣੇ ਸਰੀਰ ਉਪਰ ਖੁਦਵਾਇਆ **9/11** ਦਾ ਟੈਟੂ ਵੀ ਇਸ ਗੱਲ ਦਾ ਪ੍ਰਤੀਕ ਹੈ ਕਿ ਉਹ ਨਸਲ ਪ੍ਰਸਤੀ ਵਿਚ ਕਿਸ ਤਰ੍ਹਾਂ ਖੁੱਭਿਆ ਹੋਇਆ ਸੀ। ਸਾਡੇ ਭਾਈਚਾਰੇ ਲਈ ਇਹ ਘਟਨਾ ਇਕ ਖਤਰੇ ਦੀ ਘੰਟੀ ਕਹੀ ਜਾ ਸਕਦੀ ਹੈ। ਸਾਨੂੰ ਅਜਿਹੀਆਂ ਘਟਨਾਵਾਂ ਮੁੜ ਨਾ ਵਾਪਰਨ ਲਈ ਖੁਦ ਵੀ ਚੌਕਸ ਹੋਣਾ ਪਵੇਗਾ। ਇਸ ਗੱਲ ਦੀ ਪ੍ਰਸ਼ੰਸਾ ਕਰੇ ਬਿਨਾਂ ਨਹੀਂ ਰਹਿ ਸਕਦੇ ਕਿ ਅਮਰੀਕੀ ਪ੍ਰਸ਼ਾਸਨ ਨੇ ਇਸ ਮਾਮਲੇ ਵਿਚ ਇਕਦਮ ਤੇਜ਼ੀ ਨਾਲ ਪ੍ਰਤੀਕਿਰਿਆ ਦਿਖਾਈ ਹੈ ਅਤੇ ਐਫ.ਬੀ.ਆਈ. ਵੱਲੋਂ ਇਸ ਮਾਮਲੇ ਦੀ ਡੂੰਘਾਈ ਨਾਲ ਜਾਂਚ ਵੀ ਹੋ ਰਹੀ ਹੈ। ਪਰ ਇਕ ਗੱਲ ਅਸੀਂ ਕਹੇ ਬਿਨਾਂ ਨਹੀਂ ਰਹਿ ਸਕਦੇ ਕਿ

ਇਸ ਘਟਨਾ ਨੂੰ ਐਵੇਂ ਆਈ-ਗਈ ਕਰਕੇ ਨਹੀਂ ਛੱਡ ਦੇਣਾ ਚਾਹੀਦਾ, ਸਗੋਂ ਇਸ ਤੋਂ ਸਬਕ ਵੀ ਸਿੱਖਣਾ ਚਾਹੀਦਾ ਹੈ। ਬਿਗਾਨੇ ਮੁਲਕਾਂ ਵਿਚ ਸਿਰਫ਼ ਉਹ ਘੱਟ ਗਿਣਤੀਆਂ ਹੀ ਵਧੇਰੇ ਮਹਿਫ਼ੂਜ਼ ਰਹਿ ਸਕਦੀਆਂ ਹਨ, ਜਿਹੜੀਆਂ ਕਿਸੇ ਨਾ ਕਿਸੇ ਖੇਤਰ ਵਿਚ ਆਪਣੇ ਆਪ ਨੂੰ ਵਧੇਰੇ ਸੰਗਠਿਤ ਕਰ ਸਕਣ। ਭਾਵ ਘੱਟ ਗਿਣਤੀ ਦੇ ਲੋਕ ਬਹੁਤ ਥੋੜ੍ਹੀ ਗਿਣਤੀ ਵਿਚ ਹੁੰਦਿਆਂ ਹੋਇਆਂ ਵੀ, ਜੇਕਰ ਕਿਸੇ ਇਕ ਸਥਾਨ ਨੂੰ ਚੁਣ ਕੇ ਉਥੇ ਆਪਣਾ ਪ੍ਰਵਾਸ ਕਰਨ ਤਾਂ ਉਥੇ ਆਪਣੀ ਚੌਖੀ ਗਿਣਤੀ ਉਨ੍ਹਾਂ ਦੀ ਸੁਰੱਖਿਆ ਦੀ ਖੁਦ ਹੀ ਗਾਰੰਟੀ ਬਣ ਜਾਂਦੀ ਹੈ। ਕੈਨੇਡਾ ਨੂੰ ਇਸ ਪੱਖੋਂ ਪੈਮਾਨੇ ਵਜੋਂ ਦੇਖ ਸਕਦੇ ਹਾਂ। ਉਥੇ ਬ੍ਰਿਟਿਸ਼ ਕੋਲੰਬੀਆ 'ਚ ਸਰ੍ਹੀ ਅਤੇ ਐਬਟਸਫੋਰਡ, ਟੋਰਾਂਟੋ 'ਚ ਬਰੈਂਪਟਨ ਤੇ ਮਿਸੀਸਾਗਾ ਆਦਿ ਅਤੇ ਅਲਬਰਟਾ 'ਚ ਕੈਲਗਰੀ ਅਜਿਹੇ ਸਥਾਨ ਹਨ, ਜਿਥੇ ਸਿੱਖਾਂ ਦੀ ਵਸੋਂ ਕਾਫੀ ਸੰਘਣੀ ਹੈ। ਸੰਘਣੀ ਵਸੋਂ ਦੇ ਸਿਰ 'ਤੇ ਪੰਜਾਬੀ ਭਾਈਚਾਰਾ ਉਥੇ ਸਿਆਸੀ ਖੇਤਰ ਵਿਚ ਵੀ ਮਜ਼ਬੂਤ ਪੁਜ਼ੀਸ਼ਨ ਹਾਸਲ ਕਰ ਸਕਿਆ ਹੈ ਅਤੇ ਨਾਲ ਹੀ ਪ੍ਰਸ਼ਾਸਨਿਕ ਪੱਧਰ 'ਤੇ ਵੀ ਪੰਜਾਬੀ ਲੋਕਾਂ ਦੀ ਕਾਫੀ ਚੰਗੀ ਗਿਣਤੀ ਹੈ। ਵੈਨਕੂਵਰ 'ਚ ਤਾਂ ਪੁਲਿਸ ਮੁਖੀ ਵੀ ਇਕ ਪੰਜਾਬੀ ਰਹਿ ਚੁੱਕੇ ਹਨ। ਹੋਰ ਵੀ ਬਹੁਤ ਸਾਰੇ ਅਹਿਮ ਅਹੁਦੇ ਸਾਡੇ ਲੋਕਾਂ ਦੇ ਹੱਥ ਹਨ। ਸਿਆਸੀ ਪ੍ਰਸ਼ਾਸਨਿਕ ਖੇਤਰ 'ਚ ਕਿਸੇ ਭਾਈਚਾਰੇ ਦਾ ਪ੍ਰਭਾਵ ਉਸ ਲਈ ਗਾਰੰਟੀ ਦਾ ਸਾਧਨ ਬਣ ਜਾਂਦਾ ਹੈ। ਖੁਦ ਲੋਕਾਂ ਨੂੰ ਵੀ ਇਹ ਅਹਿਸਾਸ ਹੁੰਦਾ ਹੈ ਕਿ ਜੇਕਰ ਉਨ੍ਹਾਂ ਵੱਲ ਕੋਈ ਉਂਗਲ ਚੁੱਕੇਗਾ ਤਾਂ ਸਿਆਸਤ ਅਤੇ ਪ੍ਰਸ਼ਾਸਨ ਵਿਚ ਬੈਠੇ ਉਨ੍ਹਾਂ ਦੇ ਭਾਈਚਾਰੇ ਦੇ ਲੋਕ ਉਨ੍ਹਾਂ ਦੀ ਬਾਂਹ ਫੜਨ ਲਈ ਤੱਤਪਰ ਹੋਣਗੇ। ਅਜਿਹਾ ਦੋ ਤਰਫਾ ਵਿਸ਼ਵਾਸ ਤੇ ਭਰੋਸਾ ਭਾਈਚਾਰੇ ਦੀ ਸੁਰੱਖਿਆ ਦੀ ਗਾਰੰਟੀ ਬਣ ਜਾਂਦਾ ਹੈ। ਇਸ ਪੱਖੋਂ ਦੇਖਿਆਂ ਸਮੁੱਚੇ ਅਮਰੀਕਾ ਵਿਚ ਸਿੱਖਾਂ ਦੀ 7 ਲੱਖ ਦੇ ਕਰੀਬ ਵਸੋਂ ਆਪਣੇ ਆਪ ਵਿਚ ਕਾਫੀ ਹੈ। ਪਰ ਕਿਉਂਕਿ ਇਹ ਵਸੋਂ ਸਮੁੱਚੇ ਅਮਰੀਕਾ ਵਿਚ ਖਿੰਡੀ-ਪੁੰਡੀ ਹੈ। ਕੈਲੀਫੋਰਨੀਆ ਵਿਚ ਕੁੱਝ ਥਾਵਾਂ ਨੂੰ ਛੱਡ ਕੇ ਬਾਕੀ ਅਮਰੀਕਾ ਦੇ ਕਿਸੇ ਵੀ ਖੇਤਰ ਵਿਚ ਸਿੱਖਾਂ ਦੀ ਇਕ ਥਾਂ ਇੰਨੀ ਵਸੋਂ ਨਹੀਂ, ਜਿਸ ਦੇ ਬਲਬੂਤੇ ਉਹ ਸਿਆਸੀ ਅਤੇ ਪ੍ਰਸ਼ਾਸਨਿਕ ਖੇਤਰ ਵਿਚ ਆਪਣਾ ਸਥਾਨ ਹਾਸਲ ਕਰ ਸਕੇ। ਦੁਨੀਆ ਦੇ ਸਾਰੇ ਹੀ ਦੇਸ਼ਾਂ ਦਾ ਇਤਿਹਾਸ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਉਹ ਭਾਈਚਾਰੇ ਅਤੇ ਕੌਮਾਂ ਹੀ ਵਧੇਰੇ ਸੁਰੱਖਿਅਤਾ ਮਾਣ ਸਕਦੀਆਂ ਹਨ, ਜਿਨ੍ਹਾਂ ਦਾ ਕਿਸੇ ਨਾ ਕਿਸੇ ਇਕ ਖੇਤਰ ਵਿਚ ਵਸੋਂ ਪੱਖੋਂ ਵਧੇਰੇ ਜਮਘਟਾ ਹੋਵੇ। ਇਸ ਗੱਲ ਨੂੰ ਕੋਈ ਕੌਮ ਪ੍ਰਸਤੀ ਭੜਕਾਉਣ ਵਾਲੀ ਗੱਲ ਵੀ ਕਹਿ ਸਕਦਾ ਹੈ। ਪਰ ਇਹ ਜ਼ਮੀਨੀ ਸੱਚਾਈ ਹੈ। ਕਬੂਤਰ ਵਾਂਗ ਇਸ ਤੋਂ ਅੱਖਾਂ ਮੀਚ ਕੇ ਕਦੇ ਵੀ ਅਸੀਂ ਆਪਣੇ ਆਪ ਨੂੰ ਸੁਰੱਖਿਅਤ ਨਹੀਂ ਰੱਖ ਸਕਾਂਗੇ।

ਜੂਨ 84 'ਚ ਦਰਬਾਰ ਸਾਹਿਬ ਉਪਰ ਫੌਜੀ ਹਮਲੇ ਅਤੇ ਫਿਰ ਨਵੰਬਰ ਚੁਰਾਸੀ ਦੇ ਸਿੱਖ ਵਿਰੋਧੀ ਦੰਗਿਆਂ ਨੇ ਸਿੱਖਾਂ ਨੂੰ ਪਹਿਲੀ ਵਾਰ ਆਪਣੇ ਪੀੜਤ ਅਤੇ ਘੱਟ ਗਿਣਤੀ ਹੋਣ ਦਾ ਡੂੰਘਾ ਅਹਿਸਾਸ ਜਗਾਇਆ ਸੀ। ਪਹਿਲਾਂ ਵੀ ਸਿੱਖਾਂ 'ਚ ਬੇਗਾਨਗੀ ਦੀ ਭਾਵਨਾ ਭਾਵੇਂ ਆਮ ਪਾਈ ਜਾਂਦੀ ਸੀ। ਪਰ ਜੋ ਕੁਝ ਇਨ੍ਹਾਂ ਦੋ ਘਟਨਾਵਾਂ ਨੇ ਪੈਦਾ ਕੀਤਾ, ਉਸ ਦਾ ਮੁਕਾਬਲਾ ਹੋਰ ਕਿਸੇ ਨਾਲ ਨਹੀਂ। ਇਸੇ ਤਰ੍ਹਾਂ ਅਮਰੀਕਾ ਵਿਚ ਵੀ ਨਸਲ ਪ੍ਰਸਤੀ ਅਤੇ ਵਿਤਕਰੇ ਜਾਂ ਪਛਾਣ ਦੀ ਗਲਤੀ ਕਾਰਨ ਬਹੁਤ ਸਾਰੀਆਂ ਘਟਨਾਵਾਂ ਵਾਪਰਦੀਆਂ ਰਹੀਆਂ ਹਨ। ਪਰ ਇਨ੍ਹਾਂ ਦੀ ਤੀਬਰਤਾ ਅਤੇ ਡੂੰਘਾਈ ਉਹ ਨਹੀਂ ਸੀ, ਜਿਹੜੀ ਓਕ ਕ੍ਰੀਕ ਦੀ ਘਟਨਾ ਨੇ ਸਾਹਮਣੇ ਲਿਆਂਦੀ ਹੈ। ਇਸ ਘਟਨਾ

ਵਿਚ ਇਕ ਨਸਲ ਪ੍ਰਸਤ ਵਿਅਕਤੀ ਵੱਲੋਂ ਜਿਸ ਤਰ੍ਹਾਂ ਸਮੂਹਿਕ ਰੂਪ ਵਿਚ ਇਕੱਤਰ ਸਿੱਖਾਂ ਉਤੇ ਹਮਲਾ ਕੀਤਾ ਗਿਆ ਅਤੇ ਉਹ ਵੀ ਇਕ ਧਾਰਮਿਕ ਅਸਥਾਨ ਵਿਚ ਅਰਦਾਸ ਕਰਦੇ ਲੋਕਾਂ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ, ਇਹ ਆਪਣੇ ਆਪ ਵਿਚ ਇਕ ਵਿਲੱਖਣ ਘਟਨਾ ਹੈ ਅਤੇ ਆਉਣ ਵਾਲੇ ਸਮੇਂ ਵਿਚ ਕੀ ਕੁੱਝ ਹੋ ਸਕਦਾ ਹੈ, ਇਸ ਗੱਲ ਦੀ ਭਿਣਕ ਵੀ ਸਾਡੇ ਕੰਨਾਂ ਵਿਚ ਪਾਉਂਦੀ ਹੈ। ਸੋ ਸਾਡੇ ਭਾਈਚਾਰੇ ਨੂੰ ਖੁਦ ਚੌਕਸ ਹੋਣਾ ਚਾਹੀਦਾ ਹੈ। ਨਾ ਕਿਸੇ ਭੜਕਾਹਟ ਵਿਚ ਆਉਣਾ ਚਾਹੀਦਾ ਹੈ ਅਤੇ ਨਾ ਹੀ ਨਸਲ ਪ੍ਰਸਤੀ ਦਾ ਜਵਾਬ ਨਸਲ ਪ੍ਰਸਤੀ ਵਿਚ ਦਿੱਤੇ ਜਾਣ ਦੀ ਗੱਲ ਸੋਚਣੀ ਚਾਹੀਦੀ ਹੈ। ਇਸ ਦੇ ਉਲਟ ਸਾਨੂੰ ਪੂਰੇ ਤਹੱਮਲ ਅਤੇ ਸ਼ਾਂਤ ਚਿੱਤ ਰਹਿੰਦਿਆਂ ਦੂਸਰੀਆਂ ਨਸਲਾਂ ਅਤੇ ਕੌਮਾਂ ਦੇ ਲੋਕਾਂ ਨਾਲ ਭਾਈਚਾਰਕ ਸਾਂਝ ਨੂੰ ਮਜ਼ਬੂਤ ਕਰਨ ਦਾ ਯਤਨ ਕਰਨਾ ਚਾਹੀਦਾ ਹੈ ਅਤੇ ਆਪਣੀ ਵਸੋਂ ਨੂੰ ਕੁੱਝ ਖੇਤਰਾਂ ਵਿਚ ਸੰਘਣੇ ਬਣਾਉਣ ਲਈ ਜ਼ਰੂਰ ਯਤਨ ਕਰਨਾ ਚਾਹੀਦਾ ਹੈ।

**00**

# ਸਿੱਖ ਸੰਗਤ ਤੇ ਅਮਰੀਕੀ ਲੋਕਾਂ ਦੀ ਸਾਂਝ ਵਧਾਉ

**ਅੰਕ 34, 16-22 ਅਗਸਤ, 2012**

ਵਿਸਕਾਨਸਨ ਵਿਖੇ ਓਕ ਕ੍ਰੀਕ ਗੁਰਦੁਆਰਾ ਸਾਹਿਬ ਵਿਚ ਵਾਪਰੇ ਗੋਲੀ ਕਾਂਡ ਦਾ ਦਰਦ ਅਜੇ ਵੀ ਮੱਠਾ ਨਹੀਂ ਪਿਆ। ਪੂਰੀ ਦੁਨੀਆ ਵਿਚ ਵਸੀ ਸਿੱਖ ਸੰਗਤ ਅਤੇ ਹੋਰ ਲੋਕ ਇਸ ਘਟਨਾ ਨੂੰ ਲੈ ਕੇ ਬੇਹੱਦ ਦੁਖੀ ਅਤੇ ਚਿੰਤਤ ਹਨ। ਕਿਸੇ ਧਾਰਮਿਕ ਅਸਥਾਨ ਵਿਚ ਸਮੂਹਿਕ ਰੂਪ 'ਚ ਲੋਕਾਂ 'ਤੇ ਹੋਇਆ ਹਮਲਾ ਬੇਹੱਦ ਨਿੰਦਣਯੋਗ ਅਤੇ ਘਾਤਕ ਹੈ। ਪਰ ਇਸ ਘਟਨਾ ਦੇ ਪ੍ਰਤੀਕਰਮ ਵਜੋਂ ਪੂਰੇ ਅਮਰੀਕਾ ਵਿਚ ਜੋ ਹਾਲਾਤ ਸਾਹਮਣੇ ਆਏ, ਉਹ ਮਨ ਨੂੰ ਧਰਵਾਸ ਦੇਣ ਵਾਲੇ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਪੂਰੇ ਅਮਰੀਕਾ ਵਿਚ ਵਸੇ ਸਿੱਖਾਂ ਨੇ ਇਸ ਮਸਲੇ ਉਪਰ ਇਕਮੁੱਠਤਾ ਅਤੇ ਯਕਯਹਿਤੀ ਦਾ ਸਬੂਤ ਦਿੱਤਾ ਹੈ। ਹਰ ਗੁਰੂ ਘਰ ਵਿਚ ਸਿੱਖ ਸੰਗਤ ਨੇ ਇਕੱਠੇ ਹੋ ਕੇ ਸ਼ੋਕ ਸਭਾਵਾਂ ਕੀਤੀਆਂ ਹਨ। ਸ਼ਰਧਾਂਜਲੀਆਂ ਦਿੱਤੀਆਂ ਹਨ ਅਤੇ ਅਜਿਹਾ ਮੁੜ ਨਾ ਵਾਪਰਨ ਲਈ ਗੁਰੂ ਅੱਗੇ ਅਰਦਾਸਾਂ ਕੀਤੀਆਂ ਹਨ। ਮ੍ਰਿਤਕਾਂ ਦੇ ਸਸਕਾਰ ਮੌਕੇ ਅਤੇ ਬਾਅਦ ਵਿਚ ਸ਼ਰਧਾਂਜਲੀ ਸਮਾਗਮਾਂ ਵਿਚ ਸਿੱਖ ਸੰਗਤ ਪੂਰੇ ਅਮਰੀਕਾ ਵਿਚੋਂ ਆਪਣੀ ਸਦਭਾਵਨਾ ਦਿਖਾਉਣ ਲਈ ਵੱਡੀ ਗਿਣਤੀ ਵਿਚ ਪੁੱਜਦੀ ਰਹੀ ਹੈ। ਇਹ ਸਿੱਖ ਸੰਗਤ ਵਿਚ ਪੈਦਾ ਹੋ ਰਹੀ ਨਵੀਂ ਸੋਚ ਅਤੇ ਆਪਸੀ ਭਾਈਚਾਰੇ ਨੂੰ ਮਜ਼ਬੂਤ ਕਰਨ ਦੀ ਭਾਵਨਾ ਦਾ ਹੀ ਇਕ ਸੰਕੇਤ ਹੈ। ਭਾਵੇਂ ਇਸ ਦੁਖਦਾਈ ਘਟਨਾ ਕਾਰਨ ਹੀ ਅਜਿਹੀ ਸਦਭਾਵਨਾ ਸਾਹਮਣੇ ਆ ਰਹੀ ਹੈ, ਪਰ ਫਿਰ ਵੀ ਅਜਿਹੀ ਭਾਵਨਾ ਨੂੰ ਹੋਰ ਮਜ਼ਬੂਤ ਕਰਨ ਲਈ ਸਾਨੂੰ ਯਤਨਸ਼ੀਲ ਰਹਿਣਾ ਚਾਹੀਦਾ ਹੈ। ਦੂਜੀ ਬਹੁਤ ਹੀ ਅਹਿਮ ਗੱਲ ਇਹ ਹੈ ਕਿ ਅਮਰੀਕੀ ਗੋਰੀ ਵਸੋਂ ਨੇ ਵਿਆਪਕ ਪੱਧਰ 'ਤੇ ਇਸ ਘਟਨਾ ਦੀ ਨਿਖੇਧੀ ਕੀਤੀ ਹੈ। ਅੰਨ੍ਹੇਵਾਹ ਗੋਲੀਆਂ ਚਲਾ ਕੇ ਗੁਰਦੁਆਰਾ ਸਾਹਿਬ ਅੰਦਰ ਸਿਮਰਨ ਕਰ ਰਹੇ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦੇਣ ਦੀ ਹਿਰਦੇਵੇਦਕ ਘਟਨਾ ਦਾ ਡੂੰਘਾ ਦੁੱਖ ਜ਼ਾਹਿਰ ਕੀਤਾ ਹੈ। ਅਨੇਕਾਂ ਥਾਵਾਂ ਉਪਰ ਹੋਏ ਸ਼ਰਧਾਂਜਲੀ ਸਮਾਰੋਹਾਂ ਵਿਚ ਆਮ ਗੋਰੇ ਲੋਕਾਂ ਦਾ ਸ਼ਾਮਲ ਹੋਣਾ ਇਸ ਗੱਲ ਦਾ ਹੀ ਪ੍ਰਤੀਕ ਹੈ ਕਿ ਉਨ੍ਹਾਂ ਨੇ ਵੀ ਇਸ ਘਟਨਾ ਨੂੰ ਤ੍ਰਿਸਕਾਰ ਦੀ ਨਜ਼ਰ ਨਾਲ ਦੇਖਿਆ ਹੈ ਅਤੇ ਸਿੱਖਾਂ ਪ੍ਰਤੀ ਉਨ੍ਹਾਂ ਦੇ ਮਨ ਵਿਚ ਹਮਦਰਦੀ ਪੈਦਾ ਹੋਈ ਹੈ। ਇਸ ਦੇ ਨਾਲ ਹੀ ਸਮੁੱਚਾ ਅਮਰੀਕੀ ਪ੍ਰਸ਼ਾਸਨ ਇਸ ਘਟਨਾ ਨੂੰ ਲੈ ਕੇ ਬੇਹੱਦ ਚੌਕਸ ਅਤੇ ਸੰਵੇਦਨਸ਼ੀਲ ਰਿਹਾ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਓਕ ਕ੍ਰੀਕ ਗੁਰਦੁਆਰਾ ਸਾਹਿਬ ਦੀ ਘਟਨਾ ਇਕ ਨਫਰਤੀ ਹਮਲਾ ਸੀ, ਪਰ ਅਜਿਹੇ ਸਿਰਫਿਰੇ ਨਸਲੀ ਨਫਰਤ ਨਾਲ ਗੜੁੱਚ ਮੁੱਠੀ ਭਰ ਟੋਲੇ ਨਾਲ ਨਿਪਟਣ ਲਈ ਅਮਰੀਕੀ ਪ੍ਰਸ਼ਾਸਨ ਨੇ ਕਿਸੇ ਵੀ ਤਰ੍ਹਾਂ ਦੀ ਢਿੱਲ ਨਹੀਂ ਵਰਤੀ। ਗੁਰਦੁਆਰਾ ਸਾਹਿਬ ਵਿਖੇ ਇਕਦਮ ਪੁਲਿਸ ਅਧਿਕਾਰੀਆਂ ਦਾ ਪਹੁੰਚਣਾ ਅਤੇ ਹੱਤਿਆਰੇ ਨੂੰ ਪਾਰ ਲਾਉਣਾ ਆਪਣੇ ਆਪ ਵਿਚ ਹੀ ਮਿਸਾਲੀ ਕਾਰਵਾਈ ਹੈ। ਫਿਰ 30 ਮਿੰਟਾਂ ਵਿਚ ਹੀ ਪੂਰੇ ਅਮਰੀਕਾ ਦੇ ਗੁਰਦੁਆਰਿਆਂ ਦੁਆਲੇ ਪੁਲਿਸ ਸੁਰੱਖਿਆ ਤਾਇਨਾਤ ਹੋ ਗਈ ਸੀ। ਅਮਰੀਕੀ ਪ੍ਰਸ਼ਾਸਨ ਅਤੇ ਖਾਸ ਕਰ ਰਾਸ਼ਟਰਪਤੀ ਬਰਾਕ ਓਬਾਮਾ ਨੇ ਜਿਸ ਤਰ੍ਹਾਂ ਇਸ ਘਟਨਾ ਨੂੰ 'ਘਰੇਲੂ ਅੱਤਵਾਦ' ਦਾ ਨਾਂ ਦੇ ਕੇ ਇਸ ਵਿਰੁੱਧ ਲੜਾਈ ਦਾ ਐਲਾਨ ਕੀਤਾ ਹੈ, ਇਹ ਵੀ ਸਿੱਖ ਕੌਮ ਲਈ ਵੱਡੀ ਤਸੱਲੀ ਦਾ ਕਾਰਨ

ਹੈ। ਸ਼ਾਇਦ ਦੁਨੀਆ 'ਚ ਇਹ ਪਹਿਲੀ ਵਾਰੀ ਹੋਇਆ ਹੈ ਕਿ ਇਕ ਘੱਟ ਗਿਣਤੀ ਦੇ ਲੋਕਾਂ ਦੇ ਮਾਰੇ ਜਾਣ ਦੇ ਪ੍ਰਤੀਕਰਮ ਵਜੋਂ ਅਮਰੀਕਾ ਦਾ ਰਾਸ਼ਟਰੀ ਝੰਡਾ ਅੱਧਾ ਝੁਕਿਆ ਰੱਖਿਆ ਗਿਆ। ਹਾਲਾਂਕਿ ਇਸ ਦੇ ਉਲਟ ਨਵੰਬਰ **1984** 'ਚ ਭਾਰਤ ਅੰਦਰ ਹਜ਼ਾਰਾਂ ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਪਰ ਉਸ ਮੌਕੇ ਤਾਂ ਕੀ ਹੁਣ ਤੱਕ ਵੀ ਕਦੇ ਪਾਰਲੀਮੈਂਟ ਵਿਚ ਸ਼ਰਧਾਂਜਲੀ ਅਰਪਿਤ ਕਰਨ ਜਾਂ ਸ਼ੋਕ ਪ੍ਰਗਟ ਕਰਨ ਦਾ ਯਤਨ ਨਹੀਂ ਕੀਤਾ ਗਿਆ। ਇਥੋਂ ਤੱਕ ਕਿ ਹੁਣ ਵੀ ਇਸ ਘਟਨਾ ਤੋਂ ਬਾਅਦ **8** ਅਗਸਤ ਨੂੰ ਭਾਰਤ ਦੀ ਪਾਰਲੀਮੈਂਟ ਦਾ ਸੈਸ਼ਨ ਆਰੰਭ ਹੋਇਆ ਸੀ, ਉਸ ਦਿਨ ਵੀ ਭਾਰਤ ਦੀ ਪਾਰਲੀਮੈਂਟ ਵੱਲੋਂ ਸਿੱਖਾਂ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਨ ਦਾ ਤਹੱਈਆ ਨਹੀਂ ਕੀਤਾ ਗਿਆ।

ਓਕ ਕ੍ਰੀਕ ਦੀ ਘਟਨਾ ਨੇ ਇਕ ਵਾਰ ਫਿਰ ਇਹ ਗੱਲ ਸਾਹਮਣੇ ਲਿਆਂਦੀ ਹੈ ਕਿ ਸਿੱਖਾਂ ਨੂੰ ਜਿਥੇ ਆਪਸੀ ਭਾਈਚਾਰਾ ਬਣਾ ਕੇ ਰੱਖਣ ਦੀ ਜ਼ਰੂਰਤ ਹੈ, ਉਥੇ ਗੋਰੀ ਵਸੋਂ ਨਾਲ ਆਪਣੇ ਸੰਬੰਧਾਂ 'ਚ ਮਜ਼ਬੂਤੀ ਲਈ ਵੀ ਯਤਨਸ਼ੀਲ ਰਹਿਣਾ ਚਾਹੀਦਾ ਹੈ। ਜੇਕਰ ਸਾਡੀ ਲੀਡਰਸ਼ਿਪ ਗੁਰਦੁਆਰਿਆਂ ਦੇ ਝਗੜਿਆਂ ਵਿਚ ਪੈ ਕੇ ਅਦਾਲਤਾਂ ਦੇ ਚੱਕਰ ਲਗਾਉਂਦੀ ਰਹੇਗੀ ਤਾਂ ਇਸ ਨਾਲ ਕੁਝ ਨਹੀਂ ਸੰਵਰਨਾ। ਅਮਰੀਕਾ ਵਰਗੇ ਮੁਲਕਾਂ ਵਿਚ ਆ ਕੇ ਸਾਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਆਪਸੀ ਝਗੜੇ ਛੱਡ ਕੇ ਇਕਮਿੱਕ ਹੋ ਕੇ ਹੀ ਅਸੀਂ ਦੂਸਰਿਆਂ ਨੂੰ ਆਪਣੇ ਪ੍ਰਤੀ ਆਕਰਸ਼ਿਤ ਕਰ ਸਕਾਂਗੇ। ਸਿੱਖ ਲੀਡਰਸ਼ਿਪ ਨੂੰ ਵੀ ਚਾਹੀਦਾ ਹੈ ਕਿ ਉਹ ਸਿਰਫ਼ ਗੋਰੇ ਆਗੂਆਂ ਤੱਕ ਹੀ ਆਪਣਾ ਸਹਿਚਾਰ ਸੀਮਤ ਨਾ ਰੱਖਣ, ਸਗੋਂ ਆਮ ਗੋਰੀ ਵਸੋਂ ਤੱਕ ਵੀ ਆਪਸੀ ਭਾਈਚਾਰੇ ਅਤੇ ਸਾਂਝ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ। ਸਾਨੂੰ ਅਮਰੀਕਾ ਦੇ ਸਾਰੇ ਵੱਡੇ ਤਿਉਹਾਰਾਂ ਅਤੇ ਦਿਨਾਂ ਮੌਕੇ ਪਰਿਵਾਰਾਂ ਸਮੇਤ ਉਨ੍ਹਾਂ ਵਿਚ ਸ਼ਿਰਕਤ ਕਰਨੀ ਚਾਹੀਦੀ ਹੈ। ਸਾਡੇ ਆਪਣੇ ਸਮਾਗਮਾਂ ਵਿਚ ਉਨ੍ਹਾਂ ਨੂੰ ਵਿਸ਼ੇਸ਼ ਰੂਪ ਵਿਚ ਸੱਦੇ ਭੇਜਣੇ ਚਾਹੀਦੇ ਹਨ। ਅਜਿਹਾ ਕਰਕੇ ਅਸੀਂ ਉਥੋਂ ਦੇ ਲੋਕਾਂ ਨਾਲ ਆਪਣਾ ਰਾਬਤਾ ਵੀ ਬਣਾ ਸਕਾਂਗੇ ਅਤੇ ਸਿੱਖਾਂ ਦੇ ਖੁੱਲ੍ਹੇ-ਡੁੱਲੇ ਅਤੇ ਫਰਾਖ ਦਿਲ ਸੁਭਾਅ ਤੋਂ ਵੀ ਜਾਣੂੰ ਕਰਵਾ ਸਕਾਂਗੇ। ਸਾਨੂੰ ਰਾਜਸੀ ਖੇਤਰ ਵਿਚ ਵੀ ਆਪਣੀ ਕਦਮ ਵਧਾਉਣ ਦੀ ਜ਼ਰੂਰਤ ਹੈ। ਕਿਉਂਕਿ ਰਾਜਸੀ ਅਹੁਦਿਆਂ ਉਪਰ ਜੇਕਰ ਸਾਡੇ ਭਾਈਚਾਰੇ ਦੇ ਲੋਕ ਬੈਠੇ ਹੋਣਗੇ ਤਾਂ ਬਹੁਤ ਸਾਰੀਆਂ ਛੋਟੀਆਂ ਅਤੇ ਬੇਲੋੜੀਆਂ ਗੱਲਾਂ ਖੜ੍ਹੀਆਂ ਹੀ ਨਹੀਂ ਹੁੰਦੀਆਂ। ਸਾਡੇ ਲੋਕਾਂ ਦੇ ਅਜਿਹੀਆਂ ਕਮੇਟੀਆਂ ਅਤੇ ਸੰਸਥਾਵਾਂ ਵਿਚ ਬੈਠੇ ਹੋਣ ਕਾਰਨ ਅਜਿਹੀਆਂ ਆਮ ਗੱਲਾਂ ਵਾਪਰਦੀਆਂ ਹੀ ਨਹੀਂ, ਜਿਨ੍ਹਾਂ ਕਰਕੇ ਕਈ ਵਾਰ ਸਿੱਖਾਂ ਨੂੰ ਬੇਲੋੜੀ ਮੁਸ਼ਕਿਲ ਸਹਿਣੀ ਪੈਂਦੀ ਹੈ। ਸੋ ਇਸ ਘਟਨਾ ਨੂੰ ਸਾਨੂੰ ਗੰਭੀਰਤਾ ਨਾਲ ਲੈ ਕੇ ਸਮੁੱਚੀ ਸਿੱਖ ਸੰਗਤ ਨੂੰ ਇਹ ਗੱਲ ਗੰਭੀਰਤਾ ਨਾਲ ਵਿਚਾਰਨੀ ਚਾਹੀਦੀ ਹੈ ਕਿ ਸਿੱਖ ਸੰਗਤ ਅੰਦਰ ਪੈਦਾ ਹੋ ਰਹੀ ਆਪਸੀ ਏਕਤਾ ਦੀ ਭਾਵਨਾ ਗੋਰੀ ਵਸੋਂ ਵੱਲੋਂ ਦਿਖਾਈ ਗਈ ਸਾਡੇ ਪ੍ਰਤੀ ਸਦਭਾਵਨਾ ਨੂੰ ਅੱਗੇ ਵਧਾਉਣ ਲਈ ਸੁਚੇਤ ਰੂਪ ਵਿਚ ਯਤਨਸ਼ੀਲ ਹੋਣਾ ਚਾਹੀਦਾ ਹੈ।

**00**

# ਵਿਸਕਾਨਸਨ ਹਮਲਾ ਨਸਲੀ- ਸਿੱਖ ਸੰਗਠਨ ਸੁਚੇਤ ਹੋਣ

## ਅੰਕ 35, 23 ਅਗਸਤ, ਤੋਂ 29 ਅਗਸਤ, 2012

ਵਿਸਕਾਨਸਨ ਦੇ ਗੁਰਦੁਆਰਾ ਓਕ ਕ੍ਰੀਕ ਵਿਚ ਹੋਏ ਹਿਰਦੇਵੇਦਕ ਗੋਲੀਕਾਂਡ ਤੋਂ ਕੁਝ ਹੀ ਦਿਨ ਬਾਅਦ ਗੁਰੂ ਘਰ ਦੇ ਇਕ ਹੋਰ ਸ਼ਰਧਾਵਾਨ ਸਿੱਖ ਨੂੰ ਸਟੋਰ ਵਿਚ ਗੋਲੀ ਮਾਰ ਕੇ ਕਤਲ ਕਰ ਦੇਣ ਦੀ ਘਟਨਾ ਨੇ ਅਮਰੀਕਾ ਵਸਦੇ ਸਮੂਹ ਸਿੱਖ ਭਾਈਚਾਰੇ ਨੂੰ ਬੁਰੀ ਤਰ੍ਹਾਂ ਹਲੂਣ ਕੇ ਰੱਖ ਦਿੱਤਾ ਹੈ। ਓਕ ਕ੍ਰੀਕ ਗੁਰਦੁਆਰਾ ਸਾਹਿਬ ਵਿਖੇ ਵਾਪਰੀ ਘਟਨਾ ਦਾ ਸਦਮਾ ਅਜੇ ਮੱਠਾ ਵੀ ਨਹੀਂ ਸੀ ਪਿਆ ਕਿ ਇਹ ਇਕ ਹੋਰ ਨਵੀਂ ਘਟਨਾ ਵਾਪਰ ਗਈ। ਸਟੋਰ ਵਿਚ ਗੋਲੀ ਦਾ ਸ਼ਿਕਾਰ ਹੋਇਆ ਸ. ਦਲਬੀਰ ਸਿੰਘ ਗੁਰਦੁਆਰਾ ਓਕ ਕ੍ਰੀਕ ਦਾ ਸ਼ਰਧਾਲੂ ਸਿੱਖ ਸੀ। ਉਹ ਲਗਾਤਾਰ ਇਥੇ ਆਉਂਦਾ-ਜਾਂਦਾ ਰਹਿੰਦਾ ਸੀ। ਗੋਲੀ ਕਾਂਡ ਵਾਲੇ ਦਿਨ ਵੀ ਦਲਬੀਰ ਸਿੰਘ ਕੁਝ ਸਮੇਂ ਬਾਅਦ ਹੀ ਉਥੇ ਪੁੱਜਾ ਸੀ। ਪਹਿਲਾਂ-ਪਹਿਲ ਭਾਵੇਂ ਇਸ ਘਟਨਾ ਨੂੰ ਲੁਟੇਰਿਆਂ ਦੀ ਕਾਰਵਾਈ ਵਜੋਂ ਸਮਝਿਆ ਗਿਆ ਸੀ। ਪਰ ਇਸ ਮਾਮਲੇ 'ਚ 16 ਸਾਲਾਂ ਦੇ ਇਕ ਨੌਜਵਾਨ ਗੋਰੇ ਮੁੰਡੇ ਦੇ ਗ੍ਰਿਫ਼ਤਾਰ ਹੋਣ ਨਾਲ ਇਹ ਗੱਲ ਸਾਹਮਣੇ ਆਈ ਹੈ ਕਿ ਇਹ ਮਾਮਲਾ ਨਾ ਤਾਂ ਲੁਟੇਰਿਆਂ ਵੱਲੋਂ ਕੋਈ ਕੀਤੀ ਕਾਰਵਾਈ ਹੈ ਅਤੇ ਨਾ ਹੀ ਪਛਾਣ ਦੀ ਕਿਸੇ ਗਲਤੀ ਕਾਰਨ ਵਾਪਰੀ ਘਟਨਾ ਹੈ। ਘਟਨਾ ਵਾਪਰਨ ਦੇ ਪੂਰੇ ਬਿਰਤਾਂਤ ਨੂੰ ਦੇਖਿਆ ਜਾਵੇ ਤਾਂ ਇਹ ਨਸਲੀ ਨਫਰਤ ਨਾਲ ਕੀਤਾ ਗਿਆ ਕਤਲ ਨਜ਼ਰ ਆਉਂਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਸ. ਦਲਬੀਰ ਸਿੰਘ ਓਕ ਕ੍ਰੀਕ ਗੁਰਦੁਆਰਾ ਵਿਖੇ ਲਗਾਤਾਰ ਜਾਣ ਵਾਲਾ ਸ਼ਰਧਾਲੂ ਸੀ। ਦੂਜਾ ਕਾਤਲ ਨੇ ਘਟਨਾ ਵਾਲੇ ਦਿਨ ਸਟੋਰ ਉਪਰ ਕੰਮ ਕਰਦੇ ਸ. ਦਲਬੀਰ ਸਿੰਘ ਦੀ ਚੱਕਰ ਮਾਰ ਕੇ ਪੂਰੀ ਤਰ੍ਹਾਂ ਪਛਾਣ ਕੀਤੀ ਅਤੇ ਉਸ ਤੋਂ ਬਾਅਦ ਹੀ ਹਮਲਾ ਕੀਤਾ ਗਿਆ। ਗੁਰਦੁਆਰਾ ਓਕ ਕ੍ਰੀਕ ਵਿਚ ਵਾਪਰੀ ਗੋਲੀ ਕਾਂਡ ਦੀ ਘਟਨਾ ਨੂੰ ਵੀ ਮਹਿਜ਼ ਪਛਾਣ ਦੀ ਗਲਤੀ ਨਹੀਂ ਕਿਹਾ ਜਾ ਸਕਦਾ। ਕਿਉਂਕਿ ਇਥੇ ਬੜੇ ਲੰਮੇ ਸਮੇਂ ਤੋਂ ਗੁਰਦੁਆਰਾ ਸਾਹਿਬ ਚੱਲ ਰਿਹਾ ਹੈ ਅਤੇ ਹਰ ਹਫਤੇ ਸੈਂਕੜੇ ਸਿੱਖ ਬੀਬੀਆਂ, ਬੱਚੇ ਅਤੇ ਬਜ਼ੁਰਗ ਹਾਜ਼ਰੀ ਭਰਨ ਜਾਂਦੇ ਹਨ। ਇਸ ਕਰਕੇ ਇਹ ਕਿਸੇ ਨੂੰ ਵੀ ਭੁਲੇਖਾ ਨਹੀਂ ਕਿ ਇਹ ਧਾਰਮਿਕ ਅਸਥਾਨ ਕਿਸ ਫਿਰਕੇ ਨਾਲ ਸੰਬੰਧਤ ਹੈ। ਇਸੇ ਤਰ੍ਹਾਂ ਸ. ਦਲਬੀਰ ਸਿੰਘ ਦੇ ਕਤਲ ਨਾਲ ਸੰਬੰਧਤ ਵਰਤਾਰੇ 'ਤੇ ਵੀ ਝਾਤ ਮਾਰਿਆਂ ਇਹ ਗੱਲ ਕਿਸੇ ਵੀ ਤਰ੍ਹਾਂ ਸਾਬਤ ਨਹੀਂ ਹੁੰਦੀ ਕਿ ਉਹ ਕਿਸੇ ਲੁੱਟ ਜਾਂ ਗਲਤਫਹਿਮੀ ਨਾਲ ਹੋ ਗਈ ਕਾਰਵਾਈ ਹੋਵੇ ਸਗੋਂ ਇਹ ਦੋਵੇਂ ਘਟਨਾਵਾਂ ਸਪੱਸ਼ਟ ਰੂਪ ਵਿਚ ਇਸ ਗੱਲ ਦਾ ਸੰਕੇਤ ਹਨ ਕਿ ਕਾਤਲਾਂ ਵੱਲੋਂ ਕੀਤੀਆਂ ਗਈਆਂ ਇਹ ਕਾਰਵਾਈਆਂ ਪੂਰੀ ਤਰ੍ਹਾਂ ਨਸਲੀ ਨਫਰਤ ਨਾਲ ਕੀਤੀਆਂ ਗਈਆਂ ਹਨ। ਅਮਰੀਕੀ ਪ੍ਰਸ਼ਾਸਨ ਨੇ ਗੁਰਦੁਆਰਾ ਸਾਹਿਬ ਵਿਚ ਵਾਪਰੀ ਘਟਨਾ ਤੋਂ ਬਾਅਦ ਪੂਰੀ ਚੁਸਤੀ ਵੀ ਦਿਖਾਈ ਹੈ ਅਤੇ ਸਿੱਖਾਂ ਪ੍ਰਤੀ ਸਦਭਾਵਨਾ ਵਾਲਾ ਮਾਹੌਲ ਵੀ ਬਣਿਆ ਹੈ। ਪਰ ਸ. ਦਲਬੀਰ ਸਿੰਘ ਦੇ ਕਤਲ ਨੂੰ ਪ੍ਰਸ਼ਾਸਨ ਨੇ ਅਜੇ ਤੱਕ ਨਸਲੀ ਨਫਰਤ ਦੀ ਕਾਰਵਾਈ ਕਰਾਰ ਨਹੀਂ ਦਿੱਤਾ, ਸਗੋਂ ਇਸ ਨੂੰ ਇਕ ਆਮ ਵਾਰਦਾਤ ਵਜੋਂ ਹੀ ਲਿਆ ਜਾ ਰਿਹਾ ਹੈ।

ਗੁਰਦੁਆਰਾ ਸਾਹਿਬ ਤੋਂ ਇਕਦਮ ਬਾਅਦ ਵਾਪਰੀ ਇਹ ਘਟਨਾ ਇਸ ਗੱਲ ਦਾ ਸੰਕੇਤ

ਦਿੰਦੀ ਹੈ ਕਿ ਅਮਰੀਕੀ ਸਮਾਜ ਵਿਚ ਸਭ ਕੁਝ ਚੰਗਾ ਨਹੀਂ ਚੱਲ ਰਿਹਾ। ਅਮਰੀਕੀ ਸਮਾਜ ਦੇ ਇਕ ਹਿੱਸੇ ਵਿਚ ਕੱਟੜਵਾਦ, ਨਸਲੀ ਨਫਰਤ ਅਤੇ ਵਿਤਕਰੇ ਵਾਲੀ ਭਾਵਨਾ ਦਾ ਸੰਚਾਰ ਹਾ□ ਰਿਹਾ ਹੈ। ਸਿੱਖਾਂ ਵਿਰੁੱਧ ਹੋਈਆਂ ਇਹ ਦੋਵੇਂ ਘਟਨਾਵਾਂ ਇਸ ਗੱਲ ਦਾ ਸਪੱਸ਼ਟ ਸੰਕੇਤ ਵੀ ਦੇ ਰਹੀਆਂ ਹਨ। ਸਾਰੇ ਸਿੱਖ ਸੰਗਠਨਾਂ ਅਤੇ ਸਿੱਖ ਪਤਵੰਤਿਆਂ ਨੂੰ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਇਸ ਮਾਮਲੇ ਦੀ ਤਹਿ ਤੱਕ ਪੜਤਾਲ ਕਰਕੇ ਇਨ੍ਹਾਂ ਵਾਰਦਾਤਾਂ ਨੂੰ ਅੰਜਾਮ ਦੇਣ ਪਿੱਛੇ ਲੁੱਕੀਆਂ ਤਾਕਤਾਂ ਦਾ ਪਰਦਾਫਾਸ਼ ਹੋਣਾ ਚਾਹੀਦਾ ਹੈ। ਇਹ ਘਟਨਾਵਾਂ ਭਾਵੇਂ ਇੱਕਾ-ਦੁੱਕਾ ਕਹੀਆਂ ਜਾ ਸਕਦੀਆਂ ਹਨ। ਪਰ ਜੇਕਰ ਇਨ੍ਹਾਂ ਨੂੰ ਰੋਕਣ ਲਈ ਜ਼ੋਰਦਾਰ ਕਦਮ ਨਾ ਚੁੱਕੇ ਤਾਂ ਆਉਣ ਵਾਲੇ ਸਮੇਂ ਵਿਚ ਸਿੱਖ ਭਾਈਚਾਰੇ ਨੂੰ ਕਿਸੇ ਹੋਰ ਵੀ ਵੱਡੀ ਆਫਤ ਦਾ ਸਾਹਮਣਾ ਕਰਨਾ ਪੈ ਸਕਦਾ ਹੈ। ਸਿੱਖ ਸੰਗਠਨਾਂ ਨੂੰ ਚਾਹੀਦਾ ਹੈ ਕਿ ਉਹ ਇਸ ਮਾਮਲੇ ਦੀ ਉੱਚ ਪੱਧਰੀ ਜਾਂਚ ਕਰਵਾਉਣ 'ਤੇ ਜ਼ੋਰ ਦੇਣ ਤੇ ਫਿਰ ਇਸ ਸਾਰੀ ਜਾਂਚ ਨੂੰ ਜਨਤਕ ਕੀਤਾ ਜਾਵੇ ਅਤੇ ਇਸ ਪਿੱਛੇ ਕੰਮ ਕਰਦੇ ਸਾਰੇ ਲੋਕਾਂ ਨੂੰ ਅਦਾਲਤੀ ਕਟਹਿਰੇ ਵਿਚ ਖੜ੍ਹਾ ਕੀਤਾ ਜਾਵੇ। ਇਹ ਕੰਮ ਸੌਖਾ ਨਹੀਂ ਹੈ। ਇਸ ਵਾਸਤੇ ਪਹਿਲਾਂ ਤਾਂ ਸਾਡੇ ਭਾਈਚਾਰੇ ਦੇ ਸਮੂਹ ਸੰਗਠਨਾਂ ਨੂੰ ਇਕਮੁੱਠ ਹੋ ਕੇ ਆਵਾਜ਼ ਉਠਾਉਣੀ ਪਵੇਗੀ ਅਤੇ ਦੂਜਾ ਅਮਰੀਕੀ ਪ੍ਰਸ਼ਾਸਨ ਨੂੰ ਵੀ ਇਸ ਗੱਲ ਲਈ ਕਾਇਲ ਕਰਨਾ ਪਵੇਗਾ ਕਿ ਵਿਸਕਾਨਸਨ ਵਿਖੇ ਵਾਪਰੀਆਂ ਘਟਨਾਵਾਂ ਪਿੱਛੇ ਨਸਲੀ ਨਫਰਤ ਕੰਮ ਕਰ ਰਹੀ ਹੈ। ਅਮਰੀਕੀ ਪ੍ਰਸ਼ਾਸਨ ਹੁਣ ਤੱਕ ਇਹ ਪ੍ਰਭਾਵ ਦੇਣ ਵਿਚ ਹੀ ਲੱਗਾ ਹੋਇਆ ਹੈ ਕਿ ਸ. ਦਲਬੀਰ ਸਿੰਘ ਦਾ ਕਤਲ ਕਿਸੇ ਨਫਰਤੀ ਹਮਲੇ ਕਾਰਨ ਨਹੀਂ ਹੋਇਆ, ਸਗੋਂ ਆਮ ਹੁੰਦੇ ਜੁਰਮਾਂ ਦੀ ਹੀ ਇਕ ਕੜੀ ਹੈ। ਅਜਿਹੀ ਸੋਚ ਨਾਲ ਤਾਂ ਇਹੀ ਸਮਝਿਆ ਜਾਵੇਗਾ ਕਿ ਸਿੱਖਾਂ ਵਿਰੁੱਧ ਕੋਈ ਖਾਸ ਗਰੁੱਪ ਜਾਂ ਧੜਾ ਨਸਲੀ ਨਫਰਤ ਨਹੀਂ ਪਾਲ ਰਿਹਾ, ਸਗੋਂ ਆਮ ਜੁਰਮਾਂ ਕਾਰਨ ਹੀ ਇਹ ਕਤਲ ਹੋਇਆ ਹੈ। ਪਰ ਸਿੱਖ ਭਾਈਚਾਰੇ ਲਈ ਇਹ ਗੱਲ ਬੇਹੱਦ ਗੰਭੀਰ ਅਤੇ ਜ਼ਰੂਰੀ ਹੈ ਕਿ ਅਜਿਹੇ ਕਤਲਾਂ ਪਿੱਛੇ ਕਿਹੜਾ ਧੜਾ ਜਾਂ ਗਰੁੱਪ ਸਰਗਰਮ ਹੈ, ਉਸ ਦਾ ਪਤਾ ਲੱਗਣਾ ਚਾਹੀਦਾ ਹੈ। ਅਜਿਹੇ ਗਰੁੱਪ ਦੇ ਕੱਟੜਵਾਦੀ ਅਤੇ ਨਸਲੀ ਕੀ ਮਨਸੂਬੇ ਹਨ, ਉਹ ਲੋਕਾਂ ਸਾਹਮਣੇ ਆਉਣੇ ਚਾਹੀਦੇ ਹਨ। ਸੋ ਇਸ ਮੰਤਵ ਲਈ ਸਮੁੱਚੇ ਭਾਈਚਾਰੇ ਨੂੰ ਇਕ ਆਵਾਜ਼ ਹੋ ਕੇ ਆਪਣੀ ਆਵਾਜ਼ ਉਠਾਉਣੀ ਚਾਹੀਦੀ ਹੈ।

ਜੇਕਰ ਸਾਡੇ ਭਾਈਚਾਰੇ ਦੇ ਆਗੂ ਪ੍ਰਸ਼ਾਸਨ ਨੂੰ ਇਹ ਗੱਲ ਸਮਝਾਉਣ ਵਿਚ ਕਾਮਯਾਬ ਹੋ ਜਾਣ ਕਿ ਵਾਪਰੀ ਘਟਨਾ ਇਕ ਸਾਧਾਰਨ ਜੁਰਮ ਨਹੀਂ, ਸਗੋਂ ਨਸਲੀ ਨਫਰਤ ਅਧੀਨ ਕੀਤਾ ਗਿਆ ਇਕ ਹਮਲਾ ਹੈ, ਤਾਂ ਇਨ੍ਹਾਂ ਮਾਮਲਿਆਂ ਦੀ ਉਚ ਪੱਧਰੀ ਜਾਂਚ ਕਰਵਾਏ ਜਾਣ ਦਾ ਰਸਤਾ ਖੁੱਲ੍ਹ ਸਕਦਾ ਹੈ।

**00**

# ਉਤਰੀ ਅਮਰੀਕਾ ਵਿਚ ਪੰਜਾਬੀ ਪੱਤਰਕਾਰੀ; ਸਥਿਤੀ ਤੇ ਸਮੱਸਿਆਵਾਂ

ਅੰਕ 36, 30 ਅਗਸਤ-5 ਸਤੰਬਰ, 2012

ਪਿਛਲੇ ਦਿਨੀਂ ਫਰੀਮਾਂਟ ਵਿਖੇ ਵਿਸ਼ਵ ਪੰਜਾਬੀ ਸਾਹਿਤ ਅਕੈਡਮੀ ਵੱਲੋਂ ਦੋ ਦਿਨਾ ਪੰਜਾਬੀ ਕਾਨਫਰੰਸ ਕਰਵਾਈ ਗਈ। ਇਸ ਦੌਰਾਨ ਉਨ੍ਹਾਂ ਦੂਜੇ ਦਿਨ ਅਮਰੀਕਾ ਵਿਚ ਪੰਜਾਬੀ ਅਖ਼ਬਾਰਾਂ ਬਾਰੇ ਇਕ ਸੈਮੀਨਾਰ ਵੀ ਕਰਵਾਇਆ, ਜਿਸ ਵਿਚ ਜਿਥੇ ਕੁਝ ਸਥਾਨਕ ਪੰਜਾਬੀ ਅਖ਼ਬਾਰਾਂ ਦੇ ਸੰਪਾਦਕਾਂ ਨੇ ਹਿੱਸਾ ਲਿਆ, ਉਥੇ ਵਿਸ਼ਵ ਪ੍ਰਸਿੱਧ ਸਾਹਿਤਕਾਰ ਵੀ ਇਸ ਸੈਮੀਨਾਰ ਵਿਚ ਹਾਜ਼ਰ ਹੋਏ, ਜਿਨ੍ਹਾਂ ਵਿਚ ਗੁਰਭਜਨ ਗਿੱਲ, ਸੁਰਜੀਤ ਪਾਤਰ ਅਤੇ ਸੰਧੂ ਵਰਿਆਣਵੀ ਵੀ ਸ਼ਾਮਲ ਸਨ। ਸੈਮੀਨਾਰ ਦੌਰਾਨ ਜਿਥੇ ਪ੍ਰੋ. ਗੁਰਭਜਨ ਗਿੱਲ ਨੇ ਅਮਰੀਕਾ ਵਿਚ ਪੰਜਾਬੀ ਅਖ਼ਬਾਰਾਂ ਦੇ ਇਤਿਹਾਸ ਬਾਰੇ ਪਰਚਾ ਪੜ੍ਹਿਆ, ਉਥੇ ਕੁਝ ਆਲੋਚਕਾਂ ਨੇ ਇਥੋਂ ਨਿਕਲਦੀਆਂ ਅਖ਼ਬਾਰਾਂ ਬਾਰੇ ਦਿਲ ਖੋਲ੍ਹ ਕੇ ਆਲੋਚਨਾ ਕੀਤੀ। ਸ਼ਾਇਦ ਉਨ੍ਹਾਂ ਨੂੰ ਖੁਦ ਨੂੰ ਇਥੇ ਅਖ਼ਬਾਰ ਕੱਢਣ ਦਾ ਤਜ਼ਰਬਾ ਨਹੀਂ ਸੀ, ਜਿਸ ਕਰਕੇ ਉਨ੍ਹਾਂ ਨੇ ਅਖ਼ਬਾਰਾਂ ਕੱਢਣ ਵਾਲਿਆਂ ਦੇ ਨੁਕਸ ਤਾਂ ਜ਼ਰੂਰ ਕੱਢ ਦਿੱਤੇ ਪਰ ਨਾ ਤਾਂ ਉਨ੍ਹਾਂ ਨੇ ਅਖ਼ਬਾਰਾਂ ਦੇ ਇਥੋਂ ਕੱਢੇ ਜਾਣ ਦੀ ਕੋਈ ਤਾਰੀਫ ਕੀਤੀ ਤੇ ਨਾ ਹੀ ਕੋਈ ਅਜਿਹੀ ਸਲਾਹ ਦਿੱਤੀ, ਜਿਸ ਨਾਲ ਕਿ ਅਖ਼ਬਾਰਾਂ ਵਾਲੇ ਉਸ ਨੂੰ ਕੋਈ ਹਾਂ-ਪੱਖੀ ਹੁੰਗਾਰਾ ਸਮਝ ਸਕਦੇ। ਪ੍ਰਦੇਸਾਂ ਵਿਚ ਅਖ਼ਬਾਰ ਕੱਢਣਾ ਬਹੁਤ ਔਖਾ ਹੈ। ਇਹ ਇਕ ਅਜਿਹਾ ਕੰਮ ਹੈ 'ਜਾਂ ਰਾਹ ਪਿਆ ਜਾਣੀਏ, ਜਾਂ ਵਾਹ ਪਿਆ ਜਾਣੀਏ'।

ਉੱਤਰੀ ਅਮਰੀਕਾ ਵਿਚ ਪੰਜਾਬੀਆਂ ਦੇ ਪ੍ਰਵਾਸ ਦੇ ਨਾਲ ਹੀ ਪੰਜਾਬੀ ਪੱਤਰਕਾਰੀ ਦਾ ਵੀ ਆਰੰਭ ਹੋ ਗਿਆ ਸੀ। ਸ਼ਾਇਦ ਇਹ ਗੱਲ ਵੀ ਪੰਜਾਬੀਆਂ ਦੇ ਹੀ ਹਿੱਸੇ ਆਈ ਹੈ ਕਿ ਉੱਤਰੀ ਅਮਰੀਕਾ ਵਿਚ ਪੰਜਾਬੀਆਂ ਦੀ ਆਮਦ ਦੇ ਕੁਝ ਹੀ ਸਮੇਂ ਵਿਚ ਪੰਜਾਬੀ ਪੱਤਰਕਾਰੀ ਨੇ ਵੀ ਆਪਣਾ ਜਨਮ ਧਾਰ ਲਿਆ ਸੀ। ਉੱਤਰੀ ਅਮਰੀਕਾ ਵਿਚ ਨਸਲੀ ਅਤੇ ਹੋਰ ਬੇਗਾਨੇਪਣ ਦੀਆਂ ਦੀਆਂ ਸਮੱਸਿਆਵਾਂ ਨਾਲ ਜੂਝਣ ਅਤੇ ਭਾਰਤ ਦੀ ਜੰਗ-ਏ-ਆਜ਼ਾਦੀ 'ਚ ਕੁੱਦਣ ਲਈ ਜਥੇਬੰਦ ਹੋਏ ਪੰਜਾਬੀਆਂ ਨੇ ਆਪਣਾ ਪਹਿਲਾ ਪੰਜਾਬੀ ਪਰਚਾ ਕੈਲੀਫੋਰਨੀਆ ਦੀ ਧਰਤੀ ਤੋਂ ਹੀ ਸ਼ੁਰੂ ਕੀਤਾ ਸੀ। ਗੁਰਦੁਆਰਾ ਸਟਾਕਟਨ ਇਸ ਸਮੁੱਚੀ ਸਰਗਰਮੀ ਦਾ ਕੇਂਦਰ ਬਣਿਆ। ਉਸ ਤੋਂ ਬਾਅਦ ਅਨੇਕ ਹਾਲਤਾਂ ਵਿਚੋਂ ਲੰਘਦਿਆਂ ਜਿਵੇਂ-ਜਿਵੇਂ ਪੰਜਾਬੀਆਂ ਦਾ ਇਥੇ ਆਉਣਾ ਵਧਦਾ ਗਿਆ ਅਤੇ ਇਥੇ ਆਏ ਪੰਜਾਬੀਆਂ ਨੇ ਆਰਥਿਕ ਤੌਰ 'ਤੇ ਆਪਣੇ ਪੈਰ ਜਮਾਉਣੇ ਸ਼ੁਰੂ ਕਰ ਦਿੱਤੇ ਤਾਂ ਉਨ੍ਹਾ ਨੇ ਧਾਰਮਿਕ, ਸੱਭਿਆਚਾਰਕ, ਵਿਰਾਸਤ ਅਤੇ ਹੋਰ ਅਨੇਕਾਂ ਖੇਤਰਾਂ ਵਿਚ ਆਪਣੀ ਹੋਂਦ ਹਸਤੀ ਦਿਖਾਉਣੀ ਸ਼ੁਰੂ ਕੀਤੀ। ਇਸ ਦੇ ਨਾਲ ਹੀ ਪਿਛਲੇ ਤਿੰਨ-ਚਾਰ ਦਹਾਕੇ ਤੋਂ ਪੰਜਾਬੀ ਭਾਈਚਾਰੇ ਨੇ ਰਾਜਸੀ ਖੇਤਰ ਵਿਚ ਵੀ ਆਪਣੇ ਹੱਥ ਅਜਮਾਉਣੇ ਸ਼ੁਰੂ ਕੀਤੇ ਅਤੇ ਵੱਡੀ ਕਾਮਯਾਬੀ ਵੀ ਹਾਸਲ ਕੀਤੀ ਹੈ। ਇਸ ਕੁਝ ਦੇ ਨਾਲ ਹੀ ਪੰਜਾਬੀ ਪੱਤਰਕਾਰੀ ਖਾਸਕਰ ਪ੍ਰਿੰਟ ਮੀਡੀਏ (ਅਖ਼ਬਾਰਾਂ) ਨੇ ਆਪਣਾ ਰੰਗ ਰੂਪ ਵੀ ਨਿਖਾਰਿਆ ਹੈ, ਗੁਣਵੱਤਾ ਨੂੰ ਵੀ ਵਧਾਇਆ ਹੈ ਅਤੇ ਆਪਣਾ ਘੇਰਾ ਵੀ

ਹੋਰ ਵਧੇਰੇ ਵਿਸ਼ਾਲ ਕੀਤਾ ਹੈ। ਇਸ ਵੇਲੇ ਕੈਲੀਫੋਰਨੀਆ ਵਿਚ ਚਾਰ ਅਜਿਹੇ ਹਫਤਾਵਾਰੀ ਅਖ਼ਬਾਰ ਹਨ, ਜੋ ਇਥੋਂ ਹੀ ਕੱਢੇ ਅਤੇ ਚਲਾਏ ਜਾ ਰਹੇ ਹਨ, ਜਦਕਿ ਤਿੰਨ-ਚਾਰ ਹੋਰ ਹਫਤਾਵਾਰੀ ਅਖ਼ਬਾਰ ਹਨ, ਜਿਨ੍ਹਾਂ ਦੇ ਕੈਲੀਫੋਰਨੀਆ ਐਡੀਸ਼ਨ ਇਥੇ ਛਪਦੇ ਹਨ। ਕੁਝ ਪੰਦਰਵਾੜਾ ਅਖ਼ਬਾਰ ਵੀ ਚੱਲ ਰਹੇ ਹਨ। ਇਸ ਤੋਂ ਇਲਾਵਾ ਪੰਜਾਬੀ ਮੀਡੀਏ ਵਿਚ ਰੇਡੀਓ, ਟੀ.ਵੀ. ਅਤੇ ਇੰਟਰਨੈੱਟ ਅਖ਼ਬਾਰਾਂ ਦਾ ਵੀ ਕਾਫੀ ਯੋਗਦਾਨ ਹੈ। ਭਾਵੇਂ ਰੇਡੀਓ, ਟੀ.ਵੀ. ਅਤੇ ਇੰਟਰਨੈੱਟ ਨੇ ਆਪਣੀ ਭੂਮਿਕਾ ਵਿਚ ਕਾਫੀ ਵਾਧਾ ਕੀਤਾ ਹੈ ਅਤੇ ਤੇਜ਼ਤਰਾਰ ਖ਼ਬਰਾਂ ਅਤੇ ਹੋਰ ਪ੍ਰੋਗਰਾਮ ਦੇਣ ਵਿਚ ਅੱਗੇ ਆਏ ਹਨ। ਪਰ ਇਹ ਅਖ਼ਬਾਰਾਂ ਨੂੰ ਕਿਸੇ ਵੀ ਰੂਪ ਵਿਚ ਪ੍ਰਭਾਵਿਤ ਨਹੀਂ ਕਰ ਸਕੇ। ਹਫਤਾਵਾਰੀ ਛਪ ਰਹੇ ਅਖ਼ਬਾਰਾਂ ਦੀ ਲਗਾਤਾਰ ਵਧ ਰਹੀ ਗਿਣਤੀ ਇਸ ਗੱਲ ਦਾ ਸਬੂਤ ਕਹੀ ਜਾ ਸਕਦੀ ਹੈ। ਪਹਿਲਾਂ-ਪਹਿਲ ਆਮ ਕਰਕੇ ਇਥੋਂ ਛਪਦੇ ਪੰਜਾਬੀ ਅਖ਼ਬਾਰਾਂ ਵਿਚ ਜ਼ਿਆਦਾਤਰ ਖ਼ਬਰਾਂ ਪੰਜਾਬ ਨਾਲ ਸੰਬੰਧਤ ਹੀ ਹੁੰਦੀਆਂ ਸਨ ਜਾਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਬਹੁਤੇ ਅਖ਼ਬਾਰ ਪੰਜਾਬ ਤੋਂ ਛਪਦੇ ਪੰਜਾਬੀ ਅਖ਼ਬਾਰਾਂ ਦੀਆਂ ਕਾਪੀਆਂ ਕਹੇ ਜਾ ਸਕਦੇ ਸਨ। ਪਰ ਪਿਛਲੇ 5-7 ਸਾਲ ਤੋਂ ਪੰਜਾਬੀ ਅਖ਼ਬਾਰਾਂ ਨੇ ਉੱਤਰੀ ਅਮਰੀਕਾ ਦੀਆਂ ਪੰਜਾਬੀ ਭਾਈਚਾਰੇ ਨਾਲ ਸੰਬੰਧਤ ਖਬਰਾਂ ਅਤੇ ਸਮੱਸਿਆਵਾਂ ਬਾਰੇ ਵੀ ਲਿਖਣਾ ਸ਼ੁਰੂ ਕੀਤਾ ਹੈ। ਇਸ ਤੋਂ ਇਲਾਵਾ ਇਥੇ ਵਾਪਰਦੀਆਂ ਅਹਿਮ ਘਟਨਾਵਾਂ ਨੂੰ ਵੀ ਅਖ਼ਬਾਰਾਂ ਵਿਚ ਰਿਪੋਰਟ ਕੀਤਾ ਜਾਣ ਲੱਗਿਆ ਹੈ। ਇਸ ਰੁਝਾਨ ਨਾਲ ਅਖ਼ਬਾਰਾਂ ਪ੍ਰਤੀ ਲੋਕਾਂ ਦੀ ਰੁਚੀ ਹੋਰ ਵਧੇਰੇ ਵਧੀ ਹੈ। ਅਸੀਂ ਜਦੋਂ 4 ਸਾਲ ਪਹਿਲਾਂ 'ਪੰਜਾਬ ਮੇਲ' ਸ਼ੁਰੂ ਕੀਤਾ ਸੀ ਤਾਂ ਪੰਜਾਬ ਅਤੇ ਦੁਨੀਆਂ ਦੀਆਂ ਹੋਰ ਘਟਨਾਵਾਂ ਦੇ ਨਾਲ ਇਥੇ ਵਾਪਰਦੀਆਂ ਘਟਨਾਵਾਂ ਨੂੰ ਰਿਪੋਰਟ ਕਰਨ ਦਾ ਵੀ ਫੈਸਲਾ ਲਿਆ ਸੀ। ਲੋਕਾਂ ਵੱਲੋਂ ਸਾਡੇ ਇਸ ਕਦਮ ਦੀ ਸ਼ਲਾਘਾ ਹੋਈ ਸੀ।

ਅਖ਼ਬਾਰਾਂ ਆਪਣੇ ਲੋਕਾਂ ਨੂੰ ਦੁਨੀਆਂ ਦੀਆਂ ਤਾਜ਼ਾ ਘਟਨਾਵਾਂ ਨਾਲ ਜੋੜਨ ਦਾ ਬਹੁਤ ਹੀ ਅਹਿਮ ਅਤੇ ਵੱਡਾ ਸਾਧਨ ਹੈ। ਹੋਰਨਾਂ ਸੰਚਾਰ ਸਾਧਨਾਂ ਰਾਹੀਂ ਸਿਰਫ਼ ਸੰਖੇਪ ਸੂਚਨਾ ਮਿਲ ਸਕਦੀ ਹੈ ਜਾਂ ਦਿੱਤੀ ਜਾ ਸਕਦੀ ਹੈ। ਹੋਰ ਸਾਧਨਾਂ ਤੋਂ ਜਾਣਕਾਰੀ ਹਾਸਲ ਕਰਨ ਲਈ ਵਿਸ਼ੇਸ਼ ਥਾਂ ਬੈਠਣਾ ਪੈਂਦਾ ਹੈ। ਜਿਵੇਂ ਟੀ.ਵੀ. ਦੇਖਣ ਲਈ ਟੀ.ਵੀ. ਅੱਗੇ ਬੈਠਣਾ ਜ਼ਰੂਰੀ ਹੈ। ਇਸੇ ਤਰ੍ਹਾਂ ਕੰਪਿਊਟਰ ਉਪਰ ਜਾਣਾ ਪੈਂਦਾ ਹੈ। ਪਰ ਅਖ਼ਬਾਰ ਇਕ ਅਜਿਹਾ ਸਾਧਨ ਹੈ, ਜੋ ਸਾਰਾ ਦਿਨ ਤੁਹਾਡੇ ਕੋਲ ਰਹਿੰਦਾ ਹੈ। ਤੁਸੀਂ ਕਿਸੇ ਵੀ ਸਮੇਂ ਵਿਹਲ ਮਿਲਣ 'ਤੇ ਇਸ ਉਪਰ ਨਜ਼ਰ ਮਾਰ ਸਕਦੇ ਹੋ। ਅਖ਼ਬਾਰਾਂ ਵਿਚੋਂ ਤੁਹਾਨੂੰ ਵਧੇਰੇ ਵਿਸਥਾਰ ਨਾਲ ਜਾਣਕਾਰੀ ਮਿਲਦੀ ਹੈ। ਇਸੇ ਕਰਕੇ ਆਧੁਨਿਕ ਤਕਨਾਲੋਜੀ ਦੇ ਜਾਣਕਾਰੀ ਦੇਣ ਵਾਲੇ ਅਨੇਕ ਸਾਧਨ ਆ ਜਾਣ ਦੇ ਬਾਵਜੂਦ, ਅਖ਼ਬਾਰ ਹੀ ਜਾਣਕਾਰੀ ਦਾ ਵੱਡਾ ਖਜ਼ਾਨਾ ਬਣਿਆ ਹੋਇਆ ਹੈ। ਅਖ਼ਬਾਰ ਸਾਨੂੰ ਆਪਣੇ ਸੱਭਿਆਚਾਰ, ਵਿਰਾਸਤ ਨਾਲ ਜੋੜਨ ਅਤੇ ਆ ਰਹੀਆਂ ਤਬਦੀਲੀਆਂ ਬਾਰੇ ਜਾਗ੍ਰਿਤ ਅਤੇ ਸੁਚੇਤ ਕਰਨ ਦਾ ਸਾਧਨ ਵੀ ਬਣਦੇ ਹਨ। ਉੱਤਰੀ ਅਮਰੀਕਾ ਵਿਚ ਛਪਦੇ ਅਖ਼ਬਾਰਾਂ ਉਪਰ ਝਾਤ ਮਾਰੀਏ ਤਾਂ ਇਹ ਗੱਲ ਸਪੱਸ਼ਟ ਰੂਪ ਵਿਚ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਪੰਜਾਬੀ ਅਖ਼ਬਾਰ ਸਾਡੇ ਸੱਭਿਆਚਾਰ, ਧਰਮ, ਵਿਰਸੇ ਅਤੇ ਬੋਲੀ ਨੂੰ ਪ੍ਰਚਾਰਨ, ਨਵੀਂ ਪੀੜ੍ਹੀ ਤੱਕ ਪਹੁੰਚਾਉਣ ਅਤੇ ਇਨ੍ਹਾਂ ਵਿਚ ਵਾਪਰਦੀਆਂ ਤਬਦੀਲੀਆਂ ਬਾਰੇ ਲੋਕਾਂ ਨੂੰ ਸੁਚੇਤ ਕਰਨ ਵਿਚ ਅਹਿਮ ਤੇ ਬੁਨਿਆਦੀ ਭੂਮਿਕਾ

ਨਿਭਾਅ ਰਹੇ ਹਨ। ਪੰਜਾਬੀ ਅਖ਼ਬਾਰਾਂ ਦੀ ਹੋਂਦ ਕਾਰਨ ਹੀ ਸਾਡੇ ਘਰਾਂ ਵਿਚ ਪੰਜਾਬੀ ਮਾਹੌਲ ਉਸਰਦਾ ਹੈ। ਅੰਗਰੇਜ਼ੀ ਸਕੂਲਾਂ ਵਿਚ ਪੜ੍ਹਦੇ ਸਾਡੀ ਨਵੀਂ ਪੀੜ੍ਹੀ ਦੇ ਬੱਚੇ ਜੇਕਰ ਪੰਜਾਬੀ ਪੜ੍ਹਨਾ ਨਾ ਵੀ ਜਾਣਦੇ ਹੋਣ ਤਾਂ ਵੀ ਘਰ ਵਿਚ ਪਈ ਪੰਜਾਬੀ ਅਖ਼ਬਾਰ 'ਚ ਛਪਦੀਆਂ ਅਨੇਕ ਤਰ੍ਹਾਂ ਦੀਆਂ ਤਸਵੀਰਾਂ ਉਨ੍ਹਾਂ ਨੂੰ ਪੰਜਾਬੀਅਤ ਦਾ ਅਹਿਸਾਸ ਕਿਸੇ ਨਾ ਕਿਸੇ ਰੂਪ ਵਿਚ ਕਰਵਾਉਂਦੀਆਂ ਹੀ ਰਹਿੰਦੀਆਂ ਹਨ। ਇਸ ਪੱਖੋਂ ਇਨ੍ਹਾਂ ਮੁਲਕਾਂ ਵਿਚ ਆਪਣੀ ਧਰਮ, ਬੋਲੀ ਅਤੇ ਸੱਭਿਆਚਾਰ ਜਾਂ ਇਹ ਕਹਿ ਲਈਏ ਕਿ ਆਪਣੀ ਹੋਂਦ ਹਸਤੀ ਨੂੰ ਬਚਾਉਣ ਅਤੇ ਅੱਗੇ ਤੋਰੀ ਰੱਖਣ ਦਾ ਇਹ ਬਹੁਤ ਹੀ ਅਹਿਮ ਸਾਧਨ ਬਣੇ ਹੋਏ ਹਨ। ਸਾਡੇ ਲਈ ਇਹ ਤਸੱਲੀ ਵਾਲੀ ਗੱਲ ਹੈ ਕਿ ਸਾਡੇ ਸਾਰੇ ਹੀ ਅਖ਼ਬਾਰ ਵੱਧ-ਘੱਟ ਰੂਪ ਵਿਚ ਇਸ ਕੰਮ ਪ੍ਰਤੀ ਸਮਰਪਿਤ ਵੀ ਹਨ। ਇਹ ਸਾਡੀ ਜ਼ਿੰਮੇਵਾਰੀ ਵੀ ਬਣਦੀ ਹੈ ਕਿ ਅਸੀਂ ਪੂਰੀ ਸਮਰਪਿਤ ਭਾਵਨਾ ਨਾਲ ਆਪਣੇ ਸੱਭਿਆਚਾਰ, ਧਰਮ ਅਤੇ ਵਿਰਾਸਤ ਬਾਰੇ ਵੱਧ ਤੋਂ ਵੱਧ ਜਾਗ੍ਰਿਤ ਕਰਨ ਵਾਲਾ ਸਾਹਿਤ ਛਾਪਣ ਦਾ ਯਤਨ ਕਰੀਏ।

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਅਖ਼ਬਾਰ ਕੱਢਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ, ਖਾਸਕਰ ਬਾਹਰਲੇ ਮੁਲਕਾਂ ਵਿਚ ਆ ਕੇ ਅਖ਼ਬਾਰ ਕੱਢਣਾ ਹੋਰ ਵੀ ਵੱਡੇ ਜੋਖਮ ਵਾਲਾ ਕਾਰਜ ਹੈ। **1993** ਵਿਚ ਜਦ ਮੈਂ ਲੁਧਿਆਣੇ ਤੋਂ 'ਪੰਜਾਬ ਮਹਾਨ' ਨਾਂ ਦਾ ਅਖ਼ਬਾਰ ਕੱਢਿਆ ਸੀ ਤਾਂ ਇਸ ਦੇ ਆਰੰਭਿਕ ਸਮਾਗਮ ਵਿਚ ਆਏ ਪੰਜਾਬੀ ਸੱਭਿਆਚਾਰ ਦਾ ਗਵਰਨਰ ਕਹੇ ਜਾਂਦੇ ਜਗਦੇਵ ਸਿੰਘ ਜੱਸੋਵਾਲ ਨੇ ਕਿਹਾ ਸੀ ਕਿ ''ਅਖ਼ਬਾਰ ਕੱਢਣਾ ਹਰ ਰੋਜ਼ ਧੀ ਦੀ ਡੋਲੀ ਤੋਰਨ ਵਾਲੀ ਗੱਲ ਹੁੰਦੀ ਹੈ।'' ਮੈਂ ਆਪਣੇ ਤਜਰਬੇ ਵਿਚ ਦੇਖਿਆ ਕਿ ਸ. ਜੱਸੋਵਾਲ ਦੀ ਕਹੀ ਇਹ ਗੱਲ ਸੌ ਫੀਸਦੀ ਸੱਚ ਹੈ। ਅਖ਼ਬਾਰ ਲਈ ਸਮੱਗਰੀ ਇਕੱਠੀ ਕਰਨਾ, ਸੰਪਾਦਿਤ ਕਰਨਾ, ਅਖ਼ਬਾਰ ਤਿਆਰ ਕਰਨਾ ਅਤੇ ਛਪਾਉਣਾ ਅਤੇ ਫਿਰ ਇਸ ਨੂੰ ਵੰਡਣ ਤੱਕ ਦਾ ਕਾਰਜ ਬੜਾ ਹੀ ਮਿਹਨਤ ਅਤੇ ਕਠਿਨ ਮੁਸ਼ੱਕਤ ਭਰਿਆ ਹੁੰਦਾ ਹੈ। ਕੈਲੀਫੋਰਨੀਆ ਸੂਬਾ ਪਹਿਲੀ ਗੱਲ ਤਾਂ ਆਪਣੇ ਆਪ ਵਿਚ ਕਾਫੀ ਦੂਰ ਤੱਕ ਫੈਲਿਆ ਹੋਇਆ ਹੈ। ਇਥੇ ਅਖ਼ਬਾਰ ਵੰਡਣਾ ਕਾਫੀ ਮੁਸ਼ਕਲ ਕੰਮ ਹੁੰਦਾ ਹੈ। ਪਰ ਇਸ ਤੋਂ ਵੀ ਇਲਾਵਾ ਆਸ-ਪਾਸ ਦੇ ਸੂਬਿਆਂ ਅੰਦਰ ਅਖ਼ਬਾਰ ਭੇਜਣ ਲਈ ਆਰਥਿਕ ਤੌਰ 'ਤੇ ਕਾਫੀ ਬੋਝ ਝੱਲਣਾ ਪੈਂਦਾ ਹੈ। ਅਮਰੀਕਾ ਤੋਂ ਨਿਕਲਦੇ ਪੰਜਾਬੀ ਅਖ਼ਬਾਰ ਆਰਥਿਕ ਪੱਖੋਂ ਕੋਈ ਬਹੁਤੀ ਮਜ਼ਬੂਤ ਸਥਿਤੀ ਵਿਚ ਨਹੀਂ ਹਨ। ਇਕ-ਅੱਧ ਨੂੰ ਛੱਡ ਕੇ ਇਹ ਸਾਰੇ ਹੀ ਨਿੱਜੀ ਵਿਅਕਤੀਆਂ ਦੇ ਹੰਭਲੇ ਨਾਲ ਕੱਢੇ ਜਾ ਰਹੇ ਹਨ। ਟਰੱਸਟ ਜਾਂ ਸੰਸਥਾਵਾਂ ਵੱਲੋਂ ਅਖ਼ਬਾਰ ਚਲਾਉਣ ਦਾ ਘੱਟ ਹੀ ਤਜਰਬਾ ਹੈ। ਦੂਜੀ ਇਕ ਹੋਰ ਗੱਲ ਇਹ ਸਾਹਮਣੇ ਆਈ ਹੈ ਕਿ ਪੰਜਾਬੀਆਂ ਬਾਰੇ ਇਕ ਆਮ ਕਹਾਵਤ ਹੈ ਕਿ ਇਹ ਜਿਸ ਕੰਮ ਵੱਲ ਨੂੰ ਵੀ ਪੈਂਦੇ ਹਨ ਤਾਂ ਸਾਰੇ ਹੱਥ ਧੋ ਕੇ ਉਸੇ ਪਾਸੇ ਵੱਲ ਨੂੰ ਹੀ ਤੁਰ ਪੈਂਦੇ ਹਨ। ਟਰੱਕਿੰਗ, ਰੈਸਟੋਰੈਂਟ, ਗਰੌਸਰੀ ਸਟੋਰਾਂ ਵਰਗੇ ਅਨੇਕਾਂ ਕਾਰੋਬਾਰਾਂ ਵਿਚ ਅਜਿਹੀਆਂ ਗੱਲਾਂ ਸਾਹਮਣੇ ਆਈਆਂ ਹਨ। ਇਕ ਵਾਰ ਜਦੋਂ ਸਾਡੇ ਲੋਕਾਂ ਨੇ ਟਰੱਕ ਕਾਰੋਬਾਰ ਵਿਚ ਹੱਥ ਅਜ਼ਮਾਇਆ ਤਾਂ ਵੱਡੀ ਗਿਣਤੀ ਵਿਚ ਲੋਕ ਇਸੇ ਕੰਮ ਵਿਚ ਪੈ ਗਏ। ਇਸੇ ਤਰ੍ਹਾਂ ਰੈਸਟੋਰੈਂਟ ਅਤੇ ਗਰੌਸਰੀ ਸਟੋਰਾਂ ਦਾ ਹਾਲ ਹੋਇਆ। ਅਜਿਹਾ ਰੁਝਾਨ ਅਖ਼ਬਾਰੀ ਖੇਤਰ ਵਿਚ ਵੀ ਸਾਹਮਣੇ ਆਇਆ ਹੈ। ਕੁਝ ਸਾਲ ਪਹਿਲਾਂ ਜਦ ਕਈ ਅਖ਼ਬਾਰ ਨਿਕਲਣੇ ਸ਼ੁਰੂ ਹੋਏ ਤਾਂ ਬਹੁਤ ਸਾਰੇ ਉਨ੍ਹਾਂ ਲੋਕਾਂ ਨੇ ਵੀ ਅਖ਼ਬਾਰ ਕੱਢਣੇ ਸ਼ੁਰੂ ਕਰ ਦਿੱਤੇ, ਜਿਨ੍ਹਾਂ ਦਾ ਅਖ਼ਬਾਰੀ ਕਾਰੋਬਾਰ

ਨਾਲ ਦੂਰ-ਨੇੜੇ ਦਾ ਵੀ ਰਿਸ਼ਤਾ ਨਹੀਂ ਸੀ। ਅਜਿਹੀ ਗੈਰ ਤਜਰਬੇਕਾਰੀ ਕਾਰਨ ਬਹੁਤ ਸਾਰਿਆਂ ਨੂੰ ਨਿੱਜੀ ਨੁਕਸਾਨ ਤਾਂ ਹੋਇਆ ਹੀ ਹੋਵੇਗਾ, ਪਰ ਨਾਲ ਦੀ ਨਾਲ ਉਹ ਪੰਜਾਬੀ ਪੱਤਰਕਾਰੀ ਬਾਰੇ ਵੀ ਅਨੇਕ ਤਰ੍ਹਾਂ ਦੇ ਭਰਮ-ਭੁਲੇਖੇ ਅਤੇ ਗਲਤ ਪ੍ਰਭਾਵ ਪੈਦਾ ਕਰਨ ਦਾ ਸਾਧਨ ਬਣ ਗਏ। ਇਸ ਨਾਲ ਯੋਗ ਢੰਗ ਨਾਲ ਨਿਕਲਣ ਵਾਲੇ ਅਖ਼ਬਾਰਾਂ ਨੂੰ ਵੀ ਬੇਵਜ੍ਹਾ ਨੁਕਸਾਨ ਝੱਲਣਾ ਪਿਆ। ਅਜਿਹੀ ਬਿਰਤੀ ਤੋਂ ਵੀ ਸਾਨੂੰ ਗੁਰੇਜ਼ ਕਰਨਾ ਚਾਹੀਦਾ ਹੈ। ਕਈ ਵਾਰ ਅਸੀਂ ਨਿੱਜੀ ਸ਼ੌਹਰਤ ਜਾਂ ਆਰਥਿਕ ਲਾਭ ਲਈ ਕੁਝ ਅਜਿਹੇ ਕਦਮ ਚੁੱਕ ਲੈਂਦੇ ਹਾਂ, ਜਿਨ੍ਹਾਂ ਦਾ ਸਮੁੱਚੇ ਤੌਰ ’ਤੇ ਸਾਡੇ ਭਾਈਚਾਰੇ ਨੂੰ ਨੁਕਸਾਨ ਝੱਲਣਾ ਪੈਂਦਾ ਹੈ। ਅਜਿਹਾ ਕਰਨ ਨਾਲ ਨਿੱਜੀ ਦੀ ਥਾਂ ਜਦ ਭਾਈਚਾਰੇ ਨੂੰ ਨੁਕਸਾਨ ਹੁੰਦਾ ਹੈ ਤਾਂ ਇਸ ਦੇ ਅਸਰ ਵੀ ਵਿਆਪਕ ਹੁੰਦੇ ਹਨ। ਸੋ ਅਜਿਹੇ ਸਾਧਨਾਂ ਦੀ ਵਰਤੋਂ ਕਰਨ ਲੱਗਿਆਂ ਵਧੇਰੇ ਸੁਚੇਤ ਹੋਣ ਦੀ ਜ਼ਰੂਰਤ ਹੈ।

ਪਿਛਲੇ ਸਮੇਂ ਦੌਰਾਨ ਅਸੀਂ ਦੇਖਦੇ ਰਹੇ ਹਾਂ ਕਿ ਸਾਡੇ ਧਾਰਮਿਕ ਅਸਥਾਨਾਂ ਵਿਚ ਚਲਦੀ ਧੜੇਬੰਦੀ ਅਤੇ ਲੜਾਈ-ਝਗੜਿਆਂ ਦਾ ਪੰਜਾਬੀ ਪੱਤਰਕਾਰੀ ਉਪਰ ਵੀ ਬੜਾ ਡੂੰਘਾ ਪ੍ਰਭਾਵ ਪਿਆ ਹੈ। ਬਹੁਤ ਸਾਰੇ ਅਖ਼ਬਾਰ ਕਿਸੇ ਨਾ ਕਿਸੇ ਧੜੇ ਦੇ ਪੱਖ ਵਿਚ ਡਟ ਗਏ। ਇਸ ਤਰ੍ਹਾਂ ਨਿਰਪੱਖ ਅਤੇ ਨਿਰਲੇਪ ਪੱਤਰਕਾਰੀ ਵਾਲਾ ਅਕਸ ਜਾਂਦਾ ਰਿਹਾ ਅਤੇ ਸਮਾਜ ਨੂੰ ਜਾਗ੍ਰਿਤ ਕਰਨ ਵਾਲੇ ਅਖ਼ਬਾਰ ਖੁਦ ਹੀ ਲੋਕਾਂ ਨੂੰ ਧੜੇਬੰਦੀਆਂ ਜਾਂ ਧਾਰਮਿਕ ਖੇਤਰ ’ਚ ਲੜਾਈ-ਝਗੜਿਆਂ ਦਾ ਸ਼ਿਕਾਰ ਬਣਾਉਣ ਦਾ ਸਾਧਨ ਬਣ ਗਏ। ਜਾਣੇ ਜਾਂ ਅਣਜਾਣੇ ਤੌਰ ’ਤੇ ਹੋਏ ਅਜਿਹੇ ਕੰਮਾਂ ਤੋਂ ਸਾਨੂੰ ਸਬਕ ਸਿੱਖਣਾ ਚਾਹੀਦਾ ਹੈ। ਮੀਡੀਏ ਨੂੰ ਕਿਸੇ ਇਕ ਗਰੁੱਪ ਜਾਂ ਧੜੇ ਦੇ ਹੱਕ ’ਚ ਖੜ੍ਹਨ ਦੀ ਬਜਾਏ, ਨਿਰਲੇਪ ਹੋ ਕੇ ਘਟਨਾਵਾਂ ਦਾ ਵਿਸ਼ਲੇਸ਼ਣ ਕਰਨਾ ਚਾਹੀਦਾ ਹੈ ਅਤੇ ਵੱਧ ਤੋਂ ਵੱਧ ਹਕੀਕਤ ਲੋਕਾਂ ਸਾਹਮਣੇ ਪੇਸ਼ ਕਰਨੀ ਚਾਹੀਦੀ ਹੈ। ਅਖ਼ਬਾਰਾਂ ਦੀ ਭਰੋਸੇਯੋਗਤਾ ਤਾਂ ਹੀ ਬਣਦੀ ਹੈ, ਜੇਕਰ ਉਹ ਹਕੀਕਤ ਦੇ ਨੇੜੇ ਹੋ ਕੇ ਲਿਖਣ ਅਤੇ ਧੜੇਬੰਦੀ ਤੋਂ ਉਪਰ ਉਠ ਕੇ ਸਹੀ ਜਾਣਕਾਰੀ ਦੇਣ ਅਤੇ ਵਿਸ਼ਲੇਸ਼ਣ ਕਰਨ ਦਾ ਯਤਨ ਕਰਨ। ਜੇਕਰ ਅਖ਼ਬਾਰ ਲੋਕਾਂ ਪ੍ਰਤੀ ਜਵਾਬਦੇਹ ਬਣਨਗੇ ਤਾਂ ਹੀ ਉਨ੍ਹਾਂ ਦੀ ਭਰੋਸੇਯੋਗਤਾ ਬਣੇਗੀ। ਇਸ ਪੱਖੋਂ ਪੰਜਾਬੀ ਪੱਤਰਕਾਰਾਂ ਨੂੰ ਵਧੇਰੇ ਸੁਚੇਤ ਹੋਣ ਦੀ ਜ਼ਰੂਰਤ ਹੈ।ਅਮਰੀਕਾ ਤੋਂ ਨਿਕਲਦੇ ਅਖ਼ਬਾਰਾਂ ਦੀ ਆਰਥਿਕ ਸਥਿਤੀ ਕੋਈ ਬਹੁਤੀ ਚੰਗੀ ਨਹੀਂ। ਅਖ਼ਬਾਰਾਂ ਦਾ ਪੱਧਰ ਉੱਚਾ ਚੁੱਕਣ ਅਤੇ ਆਰਥਿਕ ਸਥਿਤੀ ਨੂੰ ਬੇਹਤਰ ਬਣਾਉਣ ਲਈ ਅਖ਼ਬਾਰਾਂ ਦੀ ਖੁਦ ਦੀ ਸੰਸਥਾ ਬਣਾਏ ਜਾਣ ਬਾਰੇ ਵੀ ਪਿਛਲੇ ਸਮੇਂ ਦੌਰਾਨ ਯਤਨ ਹੋਏ ਹਨ। ਇਹ ਬਹੁਤ ਹੀ ਸ਼ਲਾਘਾਯੋਗ ਕਾਰਜ ਹੈ। ਜੇਕਰ ਅਸੀਂ ਅਖ਼ਬਾਰਾਂ ਵਾਲੇ ਖੁਦ ਬੈਠ ਕੇ ਆਪਣੇ ਮਸਲਿਆਂ ਬਾਰੇ ਵਿਚਾਰਾਂਗੇ ਅਤੇ ਉਨ੍ਹਾਂ ਦੇ ਹੱਲ ਲਈ ਕੋਈ ਪ੍ਰੋਗਰਾਮ ਉਲੀਕਾਂਗੇ, ਤਾਂ ਹੀ ਅਸੀਂ ਹੋਰਨਾਂ ਤੋਂ ਸਹਿਯੋਗ ਦੀ ਮੰਗ ਕਰ ਸਕਾਂਗੇ। ਭਾਵੇਂ ਅਜੇ ਤੱਕ ਕੋਈ ਨਾ ਕੋਈ ਸੰਸਥਾ ਬਣਾਏ ਜਾਣ ਬਾਰੇ ਵਿਚਾਰ-ਵਟਾਂਦਰਾ ਹੀ ਚੱਲ ਰਿਹਾ ਹੈ।

ਅਸੀਂ ਵਿਸ਼ਵ ਪੰਜਾਬੀ ਅਕੈਡਮੀ ਵੱਲੋਂ ਅਖ਼ਬਾਰਾਂ ਬਾਰੇ ਸੈਮੀਨਾਰ ਕਰਵਾਏ ਜਾਣ ਲਈ ਧੰਨਵਾਦ ਕਰਦੇ ਹਾਂ, ਪਰ ਨਾਲ ਹੀ ਇਕ ਸੁਝਾਅ ਦਿੰਦੇ ਹਾਂ ਕਿ ਅਜਿਹੇ ਸੈਮੀਨਾਰਾਂ ਵਿਚ ਉਨ੍ਹਾਂ ਨੂੰ ਹੀ ਬੋਲਣ ਦਾ ਮੌਕਾ ਦਿੱਤਾ ਜਾਇਆ ਕਰੇ, ਜਿਨ੍ਹਾਂ ਵਿਦੇਸ਼ਾਂ ’ਚ ਅਖ਼ਬਾਰੀ ਤਜ਼ਰਬੇ ਨੂੰ ਆਪਣੇ ਪਿੰਡੇ ’ਤੇ ਹੰਢਾਇਆ ਹੋਵੇ। **00**

# ਪ੍ਰਵਾਸੀ ਭਾਰਤੀਆਂ ਲਈ ਮੋਬਾਈਲ ਸਿੱਮਾਂ ਉਤੇ ਬੰਦਿਸ਼ ਯੋਗ ਨਹੀਂ

### ਅੰਕ 37, 6-12 ਸਤੰਬਰ, 2012

ਮੋਬਾਈਲ ਫੋਨ ਅੱਜ ਦੇ ਤੇਜ਼ ਰਫਤਾਰ ਜ਼ਮਾਨੇ ਦੀ ਮੁੱਢਲੀ ਲੋੜ ਬਣ ਗਈ ਹੈ। ਕੋਈ ਵੀ ਸੈਲਾਨੀ ਜਾਂ ਵਿਅਕਤੀ ਬਾਹਰ ਜਾ ਕੇ ਫੋਨ ਬਿਨਾਂ ਨਹੀਂ ਰਹਿ ਸਕਦਾ। ਹਰ ਵਿਅਕਤੀ ਨੂੰ ਆਲੇ-ਦੁਆਲੇ ਨਾਲ ਜੁੜੇ ਰਹਿਣ ਲਈ ਮੋਬਾਈਲ ਫੋਨ ਬਹੁਤ ਹੀ ਜ਼ਰੂਰੀ ਬਣ ਗਿਆ ਹੈ। ਇਹ ਸਿਰਫ਼ ਵਪਾਰਕ ਕੰਮਾਂ ਲਈ ਹੀ ਨਹੀਂ, ਸਗੋਂ ਆਮ ਸਮਾਜਿਕ ਜੀਵਨ ਅਤੇ ਸੁਰੱਖਿਆ ਦਾ ਵੀ ਜ਼ਰੀਆ ਬਣ ਗਏ ਹਨ। ਭਾਰਤ ਸਰਕਾਰ ਨੇ ਵਿਦੇਸ਼ੀ ਸੈਲਾਨੀਆਂ ਨੂੰ ਸਿਰਫ਼ ਤਿੰਨ ਮਹੀਨੇ ਲਈ ਹੀ ਸਿਮ ਕਾਰਡ ਦੇਣ ਦੀ ਪ੍ਰਵਾਨਗੀ ਦਿੱਤੀ ਹੈ। ਭਾਵ ਹੁਣ ਭਾਰਤ ਵਿਚ ਜਾਣ ਵਾਲਾ ਕੋਈ ਵੀ ਵਿਦੇਸ਼ੀ ਸੈਲਾਨੀ ਤਿੰਨ ਮਹੀਨੇ ਤੋਂ ਵੱਧ ਮੋਬਾਈਲ ਫੋਨ ਸਿਮ ਕਾਰਡ ਨਹੀਂ ਲੈ ਸਕੇਗਾ। ਇਸ ਗੱਲ ਵਿਚ ਕਿਸੇ ਨੂੰ ਵੀ ਕੋਈ ਭੁਲੇਖਾ ਨਹੀਂ ਹੈ ਕਿ ਇਸ ਸਮੇਂ ਵੱਡੀ ਗਿਣਤੀ ਵਿਚ ਭਾਰਤੀ ਵਿਦੇਸ਼ਾਂ ਵਿਚ ਜਾ ਵਸੇ ਹਨ। ਅਤੇ ਬਹੁਤ ਸਾਰੇ ਉਨ੍ਹਾਂ ਦੇਸ਼ਾਂ ਦੇ ਨਾਗਰਿਕ ਵੀ ਬਣ ਗਏ ਹਨ। ਇਸ ਤਰ੍ਹਾਂ ਇਹ ਲੋਕ ਜਦ ਆਪਣੇ ਮੂਲ ਦੇਸ਼ ਭਾਰਤ ਵਿਚ ਜਾਂਦੇ ਹਨ। ਤਾਂ ਇਨ੍ਹਾਂ ਨੂੰ ਵੀ ਵੀਜ਼ਾ ਲੈ ਕੇ ਹੀ ਜਾਣਾ ਪੈਂਦਾ ਹੈ ਅਤੇ ਕਾਨੂੰਨ ਤੌਰ 'ਤੇ ਭਾਰਤ ਅੰਦਰ ਅਜਿਹੇ ਲੋਕ ਵਿਦੇਸ਼ੀ ਨਾਗਰਿਕ ਹੀ ਸਮਝੇ ਜਾਂਦੇ ਹਨ। ਅਜਿਹੇ ਲੋਕਾਂ ਕੋਲ ਆਮ ਕਰਕੇ 6-6 ਮਹੀਨੇ ਦਾ ਵੀਜ਼ਾ ਹੁੰਦਾ ਹੈ। ਇਨ੍ਹਾਂ ਲੋਕਾਂ ਨੂੰ ਜੇਕਰ ਟੈਲੀਫੋਨ ਕੁਨੈਕਸ਼ਨ ਸਿਰਫ 3 ਮਹੀਨੇ ਦੇ ਹੀ ਮਿਲਣਗੇ ਤਾਂ ਫਿਰ ਬਾਕੀ ਸਮਾਂ ਉਹ ਕਿਵੇਂ ਗੁਜ਼ਾਰਨਗੇ। ਪਹਿਲੀ ਗੱਲ ਤਾਂ ਇਹ ਹੈ ਕਿ ਵਿਦੇਸ਼ੀ ਸੈਲਾਨੀਆਂ ਉਪਰ ਅਜਿਹੀ ਪਾਬੰਦੀ ਕਿਸੇ ਪੱਖੋਂ ਸਹੀ ਨਹੀਂ। ਕਿਉਂਕਿ ਇਕ ਪਾਸੇ ਤਾਂ ਭਾਰਤ ਸਰਕਾਰ ਵਿਦੇਸ਼ੀ ਸੈਲਾਨੀਆਂ ਨੂੰ ਆਪਣੇ ਵੱਲ ਆਕਰਸ਼ਿਤ ਕਰਨ ਦੀ ਨਿੱਤ ਨਵੀਆਂ ਯੋਜਨਾਵਾਂ ਬਣਾਉਣ ਦੇ ਐਲਾਨ ਕਰਦੀ ਹੈ। ਪਰ ਦੂਜੇ ਪਾਸੇ ਟੈਲੀਫੋਨ ਵਰਗੇ ਸੰਚਾਰ ਸਾਧਨ ਦੀਆਂ ਪਾਬੰਦੀਆਂ ਲਾ ਕੇ ਉਨ੍ਹਾਂ ਦਾ ਆਪਣੇ ਦੇਸ਼ ਜਾਂ ਕਾਰੋਬਾਰਾਂ ਨਾਲ ਸੰਬੰਧ ਤੋੜਨ ਦੇ ਕਦਮ ਉਠਾ ਰਹੀ ਹੈ। ਭਾਵੇਂ ਵਿਦੇਸ਼ੀ ਸੈਲਾਨੀ ਆਏ ਹੋਣ ਜਾਂ ਐਨ.ਆਰ.ਆਈ. ਆਪਣੇ ਦੇਸ਼ ਆਏ ਹੋਣ, ਦੋਵਾਂ ਲਈ ਪਿੱਛੇ ਆਪਣੇ ਪਰਿਵਾਰਾਂ, ਸਾਕ-ਸੰਬੰਧੀਆਂ ਅਤੇ ਕਾਰੋਬਾਰੀ ਲੋਕਾਂ ਨਾਲ ਸੰਪਰਕ ਬਣਾਈ ਰੱਖਣਾ ਬੇਹੱਦ ਜ਼ਰੂਰੀ ਹੁੰਦਾ ਹੈ। ਜੇਕਰ ਉਨ੍ਹਾਂ ਨੂੰ ਟੈਲੀਫੋਨ ਦੀ ਸਹੂਲਤ ਤੋਂ ਹੀ ਵਾਂਝਾ ਕਰ ਦਿੱਤਾ ਗਿਆ ਤਾਂ ਫਿਰ ਉਹ ਅਜਿਹਾ ਕਿੰਝ ਕਰ ਸਕਣਗੇ।

ਸਿਮ ਕਾਰਡਾਂ ਦੀ ਦੁਰਵਰਤੋਂ ਰੋਕਣ ਲਈ ਸਰਕਾਰ ਵੱਲੋਂ ਜਾਰੀ ਨਵੀਆਂ ਹਦਾਇਤਾਂ ਅਨੁਸਾਰ ਟੈਲੀਕਾਮ ਸੇਵਾ ਕੰਪਨੀਆਂ ਵਿਦੇਸ਼ੀ ਸੈਲਾਨੀਆਂ ਨੂੰ ਤਿੰਨ ਮਹੀਨੇ ਤੋਂ ਵੱਧ ਸਮੇਂ ਵਾਸਤੇ ਮੋਬਾਈਲ ਕੁਨੈਕਸ਼ਨ ਨਹੀਂ ਦੇਣਗੀਆਂ। ਅਸਲ ਵਿੱਚ ਸੰਚਾਰ ਸੇਵਾ ਅੰਦਰ ਪਿਛਲੇ ਸਮੇਂ ਦੌਰਾਨ ਆਏ ਇਨਕਲਾਬ ਨਾਲ ਆਮ ਆਦਮੀ ਨੂੰ ਬਹੁਤ ਵੱਡੀਆਂ ਸਹੂਲਤਾਂ ਮਿਲੀਆਂ ਹਨ ਪਰ ਸ਼ਰਾਰਤੀ ਤੱਤਾਂ ਵੱਲੋਂ ਇਸ ਦੀ ਦੁਰਵਰਤੋਂ ਨੇ ਨਵੀਆਂ ਸਮੱਸਿਆਵਾਂ ਵੀ ਖੜੀਆਂ ਕੀਤੀਆਂ ਹਨ ਜਿਨ੍ਹਾਂ 'ਤੇ ਕਾਬੂ ਪਾਉਣ ਲਈ ਸਰਕਾਰ ਨੇ ਵੱਖ-ਵੱਖ ਖੇਤਰਾਂ ਨਾਲ ਸਬੰਧਤ ਨਵੇਂ ਕਦਮ ਉਠਾਏ ਹਨ। ਇਸ

ਤਹਿਤ ਵਿਦੇਸ਼ੀਆਂ ਦੇ ਮੋਬਾਈਲ ਕੁਨੈਕਸ਼ਨਾਂ ਦੀ ਵਰਤੋਂ ਬਾਰੇ ਨਜ਼ਰ ਰੱਖਣ ਲਈ ਟੈਲੀਕਾਮ ਕੰਪਨੀਆਂ ਨੂੰ ਹਦਾਇਤਾਂ ਜਾਰੀ ਹੋਈਆਂ ਹਨ। ਇਹ ਸਹੀ ਹੈ ਕਿ ਸਰਕਾਰ ਇਸ ਤਰ੍ਹਾਂ ਦੇ ਉਪਰਾਲੇ ਵੱਡੇ ਹਿੱਤਾਂ ਨੂੰ ਧਿਆਨ ਵਿੱਚ ਰੱਖ ਕੇ ਕਰਦੀ ਹੈ ਪਰ ਇਸ ਨਾਲ ਕਈ ਵਾਰ ਨਵੀਆਂ ਪੇਚੀਦਗੀਆਂ ਖੜੀਆਂ ਹੋ ਜਾਂਦੀਆਂ ਹਨ। ਨਿਸ਼ਚਿਤ ਤੌਰ ’ਤੇ ਸਰਕਾਰ ਵੱਲੋਂ ਟੈਲੀਕਾਮ ਸੇਵਾ ਕੰਪਨੀਆਂ ਲਈ ਨਵੀਆਂ ਹਦਾਇਤਾਂ ਵਿਦੇਸ਼ੀ ਸੈਲਾਨੀਆਂ ਲਈ ਮੁਸ਼ਕਲਾਂ ਖੜੀਆਂ ਕਰਨ ਵਾਲੀਆਂ ਹਨ। ਸਰਕਾਰ ਨੇ ਸੈਲਾਨੀਆਂ ਜਾਂ ਭਾਰਤ ਆਉਣ ਵਾਲੇ ਐਨ.ਆਰ.ਆਈਜ਼ ਲਈ ਤਿੰਨ ਮਹੀਨੇ ਤੋਂ ਬਾਅਦ ਕਿਸੇ ਹੋਰ ਤਰੀਕੇ ਨਾਲ ਸੰਚਾਰ ਸਾਧਨਾਂ ਰਾਹੀਂ ਆਪਣੇ ਪਿੱਛੇ ਜੁੜੇ ਰਹਿਣ ਲਈ ਕੋਈ ਬਦਲਵਾਂ ਪ੍ਰਬੰਧ ਵੀ ਨਹੀਂ ਕੀਤਾ। ਸਰਕਾਰ ਦਾ ਅਜਿਹੀ ਪਾਬੰਦੀ ਲਾਉਣ ਪਿੱਛੇ ਤਰਕ ਇਹੀ ਹੈ ਕਿ ਮੋਬਾਈਲ ਫੋਨ ਵਰਗੀ ਆਧੁਨਿਕ ਸੰਚਾਰ ਸੁਵਿਧਾ ਦਾ ਗਲਤ ਇਸਤੇਮਾਲ ਕੀਤਾ ਜਾ ਸਕਦਾ ਹੈ। ਪਰ ਇਸ ਸ਼ੱਕ ਨੂੰ ਸਮੁੱਚੇ ਲੋਕਾਂ ਉਪਰ ਲਾਗੂ ਕਰਨਾ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ। ਇਹ ਗੱਲ ਸਭ ਜਾਣਦੇ ਹਨ ਕਿ ਗਲਤ ਕੰਮ ਕਰਨ ਵਿਚ ਸਥਾਨਕ ਲੋਕ ਵੀ ਘੱਟ ਨਹੀਂ ਹੁੰਦੇ। ਮੌਜੂਦਾ ਆਧੁਨਿਕ ਸੰਚਾਰ ਸਾਧਨ ਇਸ ਪੱਖੋਂ ਹੋਰ ਵੀ ਵਧੇਰੇ ਕਾਰਗਰ ਹਨ ਕਿ ਇਸ ਦੀ ਗਲਤ ਵਰਤੋਂ ਕਰਨ ਵਾਲੇ ਦੀ ਸ਼ਨਾਖਤ ਕਰ ਸਕਣਾ ਕੋਈ ਬਹੁਤਾ ਮੁਸ਼ਕਿਲ ਕੰਮ ਨਹੀਂ ਰਹਿ ਗਿਆ। ਚਾਹੀਦਾ ਤਾਂ ਇਹ ਹੈ ਕਿ ਅਸੀਂ ਆਪਣੇ ਐਨ.ਆਰ.ਆਈਜ਼ ਜਾਂ ਸੈਲਾਨੀਆਂ ਨੂੰ ਜੇਕਰ ਆਪਣੇ ਵੱਲ ਆਕਰਸ਼ਿਤ ਕਰਨਾ ਹੈ ਅਤੇ ਇਥੇ ਪੂੰਜੀ ਨਿਵੇਸ਼ ਕਰਨ ਲਈ ਉਤਸ਼ਾਹਿਤ ਕਰਨਾ ਹੈ ਤਾਂ ਉਨ੍ਹਾਂ ਨੂੰ ਹੋਰ ਵਧੇਰੇ ਸਹੂਲਤ ਦਿੱਤੀ ਜਾਣੀ ਚਾਹੀਦੀ ਹੈ। ਸੰਚਾਰ ਸਾਧਨਾਂ ਦੀ ਵਰਤੋਂ ਕਰਨ ਤੋਂ ਰੋਕਣਾ ਇਕ ਬੇਲੋੜੀ ਕਾਰਵਾਈ ਹੀ ਹੈ। ਕਿਉਂਕਿ ਅਜਿਹੀਆਂ ਪਾਬੰਦੀਆਂ ਲੱਗਣ ਨਾਲ ਫਿਰ ਉਹ ਸੰਚਾਰ ਸਾਧਨਾਂ ਦੀ ਹੋਰ ਅਨੇਕਾਂ ਤਰੀਕਿਆਂ ਰਾਹੀਂ ਗਲਤ ਵਰਤੋਂ ਕਰਨ ਵੱਲ ਚਲੇ ਜਾਂਦੇ ਹਨ। ਜਿਨ੍ਹਾਂ ਲਈ ਉਨ੍ਹਾਂ ਨੂੰ ਕਦੇ ਵੀ ਜ਼ਿੰਮੇਵਾਰ ਵੀ ਨਹੀਂ ਠਹਿਰਾਇਆ ਜਾ ਸਕਦਾ। ਸੋ, ਸਰਕਾਰ ਨੇ ਜੇਕਰ ਟੂਰਿਜ਼ਮ ਨੂੰ ਵਧਾਉਣਾ ਹੈ ਅਤੇ ਐਨ.ਆਰ.ਆਈ. ਨੂੰ ਭਾਰਤ ਵਿਚ ਪੈਸਾ ਲਗਾਉਣ ਲਈ ਉਤਸ਼ਾਹਿਤ ਕਰਨਾ ਹੈ ਤਾਂ ਉਨ੍ਹਾਂ ਨੂੰ ਹਰ ਕਿਸਮ ਦੀ ਸਹੂਲਤ ਦੇਣੀ ਪਵੇਗੀ, ਖਾਸਕਰ ਸੰਚਾਰ ਸਾਧਨਾਂ ਦੀ ਵਰਤੋਂ ਉਤੇ ਪਾਬੰਦੀ ਤਾਂ ਕਿਸੇ ਰੂਪ ਵਿਚ ਵੀ ਕੋਈ ਸਹਿਣ ਨਹੀਂ ਕਰ ਸਕਦਾ। ਇਸ ਕਰਕੇ ਭਾਰਤ ਸਰਕਾਰ ਨੂੰ ਕਿਸੇ ਵੀ ਸਾਧਨ ਦੀ ਦੁਰਵਰਤੋਂ ਲਈ ਤਕਨੀਕੀ ਢੰਗ ਨਾਲ ਕਦਮ ਚੁੱਕਣੇ ਚਾਹੀਦੇ ਹਨ ਅਤੇ ਦੋਸ਼ੀਆਂ ਵਿਰੁੱਧ ਕਾਰਵਾਈ ਕਰਨੀ ਚਾਹੀਦੀ ਹੈ, ਨਾ ਕਿ ਆਮ ਲੋਕਾਂ ਨੂੰ ਨਿਸ਼ਾਨਾ ਬਣਾ ਕੇ ਬਿਨਾਂ ਵਜ੍ਹਾ ਪ੍ਰੇਸ਼ਾਨ ਕਰਨ ਦੇ ਰਾਹ ਤੁਰਨਾ ਚਾਹੀਦਾ ਹੈ।

**00**

# ਕੈਲੀਫੋਰਨੀਆ ਦੀ ਧਰਤੀ 'ਤੇ ਸਿੱਖਾਂ ਦੀ ਸ਼ਾਨਦਾਰ ਜਿੱਤ

## ਅੰਕ 38, 13-19 ਸਤੰਬਰ, 2012

ਕੈਲੀਫੋਰਨੀਆ ਵਿਚ ਗਵਰਨਰ ਨੇ 2 ਅਜਿਹੇ ਬਿੱਲਾਂ ਨੂੰ ਦਸਤਖਤ ਕਰਕੇ ਕਾਨੂੰਨ ਦਾ ਰੂਪ ਦਿੱਤਾ ਹੈ, ਜਿਨ੍ਹਾਂ ਨਾਲ ਕੈਲੀਫੋਰਨੀਆ ਵਿਚ ਰਹਿੰਦੇ ਸਿੱਖਾਂ ਨੂੰ ਆਪਣੇ ਧਰਮ, ਸੱਭਿਆਚਾਰ ਅਤੇ ਇਤਿਹਾਸ ਉਪਰ ਮਾਣ ਕਰਨ ਦਾ ਕਾਨੂੰਨੀ ਹੱਕ ਹਾਸਲ ਹੋ ਗਿਆ ਹੈ। ਨਵੇਂ ਬਣੇ ਕਾਨੂੰਨਾਂ ਤਹਿਤ ਜਿੱਥੇ ਹੁਣ ਕਿਸੇ ਵੀ ਕੰਮ ਵਾਲੀ ਥਾਂ ਕਿਸੇ ਸਿੱਖ ਨੂੰ ਆਪਣੇ ਪਹਿਰਾਵੇ ਜਾਂ ਧਾਰਮਿਕ ਪਛਾਣ ਕਾਰਨ ਵਿਤਕਰੇ ਜਾਂ ਜ਼ਲਾਲਤ ਦਾ ਸ਼ਿਕਾਰ ਨਹੀਂ ਹੋਣਾ ਪਵੇਗਾ। ਅਗਰ ਕੋਈ ਅਜਿਹੀ ਘਟਨਾ ਵਾਪਰਦੀ ਹੈ ਤਾਂ ਕਾਨੂੰਨ ਉਸ ਦੀ ਮਦਦ ਉਪਰ ਖੜ੍ਹਾ ਹੋਵੇਗਾ। ਕਿਸੇ ਵੀ ਸਿੱਖ ਨਾਲ ਧਾਰਮਿਕ ਪਛਾਣ ਜਾਂ ਪਹਿਰਾਵੇ ਦੇ ਆਧਾਰ 'ਤੇ ਜੇਕਰ ਕੋਈ ਮਾਲਕ ਜਾਂ ਹੋਰ ਵਿਅਕਤੀ ਕੰਮ ਵਾਲੀ ਜਗ੍ਹਾ ਕਿਸੇ ਸਿੱਖ ਨਾਲ ਵਿਤਕਰਾ ਕਰਦਾ ਹੈ ਤਾਂ ਇਹ ਕਾਨੂੰਨੀ ਜੁਰਮ ਬਣ ਗਿਆ ਹੈ। ਦੂਜੇ ਬਿੱਲ ਮੁਤਾਬਕ ਸਿੱਖ ਧਰਮ ਪਹਿਰਾਵੇ, ਸੱਭਿਆਚਾਰ ਅਤੇ ਇਤਿਹਾਸ ਬਾਰੇ ਕੈਲੀਫੋਰਨੀਆ ਸੂਬੇ ਦੇ ਸਾਰੇ ਵਿੱਦਿਅਕ ਅਦਾਰਿਆਂ 'ਚ 6ਵੀਂ ਤੋਂ 10ਵੀਂ ਜਮਾਤ ਤੱਕ ਸਿੱਖਿਆ ਦਿੱਤੀ ਜਾਵੇਗੀ। ਕੈਲੀਫੋਰਨੀਆ ਦੇ ਗਵਰਨਰ ਜੈਰੀ ਬਰਾਊਨ ਨੇ ਇਨ੍ਹਾਂ ਬਿੱਲਾਂ ਉਪਰ ਦਸਤਖ਼ਤ ਕਰਦਿਆਂ ਕਿਹਾ ਹੈ ਕਿ ਵਿਸਕਾਨਸਨ ਵਿਚ ਵਾਪਰਿਆ ਦੁਖਾਂਤ ਇਸ ਗੱਲ ਦਾ ਸੰਕੇਤ ਹੈ ਕਿ ਬਹੁਤ ਸਾਰੇ ਲੋਕ ਅਮਰੀਕਾ ਵਿਚ ਅਜੇ ਸਿੱਖਾਂ ਅਤੇ ਸਿੱਖੀ ਬਾਰੇ ਵਾਕਿਫ਼ ਨਹੀਂ ਹਨ। ਇਸ ਘਟਨਾ ਤੋਂ ਬਾਅਦ ਸਿੱਖਾਂ ਨੂੰ ਹੋਰ ਮਜ਼ਬੂਤ ਹੋ ਕੇ ਨਿਕਲਣਾ ਪਵੇਗਾ। ਉਨ੍ਹਾਂ ਦਾ ਇਹ ਕਹਿਣ ਦਾ ਅਰਥ ਹੈ ਕਿ ਸਿੱਖਾਂ ਨੂੰ ਆਪਣੀ ਪਹਿਚਾਣ, ਧਰਮ ਅਤੇ ਸੱਭਿਆਚਾਰ ਬਾਰੇ ਹੋਰਨਾਂ ਧਰਮਾਂ ਅਤੇ ਨਸਲਾਂ ਦੇ ਲੋਕਾਂ ਨੂੰ ਜਾਣੂੰ ਕਰਵਾਉਣ ਲਈ ਹੋਰ ਵਧੇਰੇ ਯਤਨ ਕਰਨ ਦੀ ਜ਼ਰੂਰਤ ਹੈ। ਸਕੂਲਾਂ ਵਿਚ ਸਿੱਖ ਧਰਮ ਅਤੇ ਸੱਭਿਆਚਾਰ ਬਾਰੇ ਪੜ੍ਹਾਈ ਸ਼ੁਰੂ ਹੋਣ ਨਾਲ ਜਿੱਥੇ ਸਿੱਖਾਂ ਬਾਰੇ ਹਰ ਧਰਮ ਦੇ ਵਿਦਿਆਰਥੀਆਂ ਨੂੰ ਜਾਣਕਾਰੀ ਮਿਲੇਗੀ, ਉਥੇ ਸਾਡੀ ਨਵੀਂ ਪੀੜ੍ਹੀ ਖੁਦ ਵੀ ਆਪਣੇ ਬਾਰੇ ਹੋਰ ਡੂੰਘਾਈ ਨਾਲ ਜਾਣ ਸਕੇਗੀ ਅਤੇ ਸਕੂਲਾਂ ਵਿਚ ਵੀ ਮਾਣ ਹੋਵੇਗਾ ਕਿ ਉਥੇ ਸਾਡੇ ਆਪਣੇ ਧਰਮ ਅਤੇ ਸੱਭਿਆਚਾਰ ਦੀ ਗੱਲ ਹੋ ਰਹੀ ਹੈ।

ਕੈਲੀਫੋਰਨੀਆ ਵਿਚ ਵਸਿਆਂ ਸਿੱਖਾਂ ਨੂੰ 1 ਸਦੀ ਤੋਂ ਵੱਧ ਸਮਾਂ ਬੀਤ ਚੁੱਕਿਆ ਹੈ। ਪਿਛਲੇ ਕਈ ਦਹਾਕਿਆਂ ਤੋਂ ਸਿੱਖ ਇਥੇ ਮੰਗ ਕਰਦੇ ਆ ਰਹੇ ਸਨ ਕਿ ਸਿੱਖਾਂ ਨਾਲ ਉਨ੍ਹਾਂ ਦੀ ਪਹਿਚਾਣ ਅਤੇ ਧਾਰਮਿਕ ਚਿੰਨ੍ਹਾਂ ਦੇ ਆਧਾਰ ਉਤੇ ਹੁੰਦੇ ਵਿਤਕਰੇ ਨੂੰ ਰੋਕਣ ਲਈ ਕਾਨੂੰਨ ਬਣਨਾ ਚਾਹੀਦਾ ਹੈ। ਸਿੱਖਾਂ ਦੀ ਵਿਲੱਖਣ ਪਛਾਣ ਅਤੇ ਧਰਮ ਬਾਰੇ ਜਾਗ੍ਰਿਤੀ ਫੈਲਾਉਣ ਲਈ ਅਨੇਕ ਢੰਗਾਂ ਨਾਲ ਲੋਕਾਂ ਨੂੰ ਜਾਗ੍ਰਿਤ ਕਰਨ ਦੀ ਮੰਗ ਉਠਦੀ ਰਹੀ ਹੈ। ਹੁਣ ਕੈਲੀਫੋਰਨੀਆ ਦੀ ਅਸੈਂਬਲੀ ਵੱਲੋਂ ਦੋਵੇਂ ਬਿੱਲ ਪਾਸ ਕਰਨ ਅਤੇ ਫਿਰ ਗਵਰਨਰ ਵੱਲੋਂ ਇਨ੍ਹਾਂ ਨੂੰ ਕਾਨੂੰਨ ਵਜੋਂ ਮਾਨਤਾ ਦਿੱਤੇ ਜਾਣ ਬਾਅਦ ਸਿੱਖਾਂ ਦੀ ਇਹ ਬੜੀ ਵੱਡੀ ਇਤਿਹਾਸਕ ਜਿੱਤ ਹੈ ਅਤੇ ਅਮਰੀਕਾ ਦੇ ਹੋਰਨਾਂ ਸੂਬਿਆਂ ਵਿਚ ਵੀ ਅਜਿਹਾ ਪ੍ਰਬੰਧ ਕਰਨ ਲਈ ਰਸਤਾ ਖੁੱਲ੍ਹ ਗਿਆ ਹੈ। ਕੈਲੀਫੋਰਨੀਆ ਵਿਚ ਸਿੱਖਾਂ ਦੀ ਕਾਫੀ ਤਕੜੀ ਗਿਣਤੀ ਹੈ ਪਰ ਇਸ ਦੇ ਬਾਵਜੂਦ ਵੀ ਸਿੱਖਾਂ ਨਾਲ ਵਿਤਕਰੇ ਦੀਆਂ ਘਟਨਾਵਾਂ

ਹੁੰਦੀਆਂ ਰਹਿੰਦੀਆਂ ਸਨ। ਸਿੱਖ ਕੁਲੀਸ਼ਨ ਵੱਲੋਂ **2010** ਵਿਚ ਕਰਵਾਏ ਗਏ ਇਕ ਸਰਵੇਖਣ ਵਿਚ ਇਹ ਗੱਲ ਆਖੀ ਗਈ ਸੀ ਕਿ ਸਾਨ ਫਰਾਂਸਿਸਕੋ ਬੇਅ-ਏਰੀਆ ਵਿਚ **12** ਫੀਸਦੀ ਦੇ ਕਰੀਬ ਸਿੱਖ ਵਿਤਕਰੇ ਦਾ ਸ਼ਿਕਾਰ ਹੋਏ ਹਨ। ਕਈਆਂ ਨੂੰ ਉਨ੍ਹਾਂ ਦੇ ਸਿਰ ਅਤੇ ਮੂੰਹ ਉਪਰ ਰੱਖੇ ਵਾਲਾਂ ਕਾਰਨ ਨੌਕਰੀ ਉਪਰ ਨਹੀਂ ਸੀ ਰੱਖਿਆ ਗਿਆ। ਕਈਆਂ ਨੂੰ ਕਿਰਪਾਨ ਪਹਿਨਣ ਕਰਕੇ ਕੰਮ ਦੇਣ ਤੋਂ ਇਨਕਾਰ ਕੀਤਾ ਗਿਆ ਸੀ। ਕਈਆਂ ਨੂੰ ਉਨ੍ਹਾਂ ਦੀ ਪਗੜੀ ਅਤੇ ਪਹਿਰਾਵੇ ਬਾਰੇ ਇਤਰਾਜ਼ ਸੀ। ਪਰ ਹੁਣ ਇਹ ਕਾਨੂੰਨ ਕਿਸੇ ਵੀ ਕੇਸਾਧਾਰੀ ਤੇ ਪਗੜੀਧਾਰੀ ਸਿੱਖ ਨਾਲ ਅਜਿਹੇ ਵਿਤਕਰੇ ਨੂੰ ਸਹਿਣ ਨਹੀਂ ਕਰਨਗੇ। ਇਹ ਕਾਨੂੰਨ ਪਾਸ ਹੋਣ ਨਾਲ ਸਿੱਖਾਂ ਦੀ ਕੈਲੀਫੋਰਨੀਆ ਨਾਲ ਪ੍ਰਤੀਬੱਧਤਾ ਅਤੇ ਅਪਣੱਤ ਹੋਰ ਵਧੇਗੀ ਅਤੇ ਹੁਣ ਕੈਲੀਫੋਰਨੀਆ ਵੀ ਉਨ੍ਹਾਂ ਨੂੰ ਆਪਣੇ ਪੰਜਾਬ ਵਰਗਾ ਹੀ ਲੱਗਣ ਲੱਗੇਗਾ। 'ਪੰਜਾਬ ਮੇਲ' ਵੱਲੋਂ ਵੀ ਪਿਛਲੇ ਸਾਲਾਂ ਦੌਰਾਨ ਇਸ ਗੱਲ ਉਪਰ ਲਗਾਤਾਰ ਜ਼ੋਰ ਦਿੱਤਾ ਜਾਂਦਾ ਰਿਹਾ ਹੈ ਕਿ ਸਿੱਖਾਂ ਦੀ ਵੱਖਰੀ ਪਛਾਣ ਅਤੇ ਧਰਮ ਬਾਰੇ ਲੋਕਾਂ ਨੂੰ ਜਾਣੂੰ ਕਰਵਾਉਣ ਲਈ ਲਗਾਤਾਰ ਯਤਨ ਹੋਣੇ ਚਾਹੀਦੇ ਹਨ ਅਤੇ ਸਕੂਲੀ ਸਿਲੇਬਸ ਵਿਚ ਵੀ ਇਹ ਗੱਲ ਸ਼ਾਮਲ ਕੀਤੀ ਜਾਣੀ ਚਾਹੀਦੀ ਹੈ।

ਕੈਲੀਫੋਰਨੀਆ ਵਿਚ ਇਸ ਸਮੇਂ **130** ਦੇ ਕਰੀਬ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ। ਗਵਰਨਰ ਨੇ ਇਸ ਮੌਕੇ ਇਹ ਵੀ ਭਰੋਸਾ ਦਿੱਤਾ ਕਿ ਕੈਲੀਫੋਰਨੀਆ ਵਿਚ ਸਾਰੀਆਂ ਹੀ ਭਾਸ਼ਾਵਾਂ ਨੂੰ ਬਰਾਬਰ ਦਾ ਸਤਿਕਾਰ ਦਿੱਤਾ ਜਾਂਦਾ ਹੈ। ਸਰਕਾਰੀ ਪੱਧਰ 'ਤੇ ਹੋਏ ਇਹ ਯਤਨ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹਨ ਕਿ ਕੈਲੀਫੋਰਨੀਆ ਵਿਚ ਸਿੱਖਾਂ ਨੇ ਆਪਣੀਆਂ ਜੜ੍ਹਾਂ ਡੂੰਘੀਆਂ ਕਰ ਲਈਆਂ ਹਨ ਅਤੇ ਇਥੋਂ ਦੇ ਸਮਾਜ ਦਾ ਇਕ ਮਜ਼ਬੂਤ ਅੰਗ ਬਣ ਗਏ ਹਨ। ਭਾਵੇਂ ਇਕ ਸਦੀ ਤੋਂ ਅਸੀਂ ਲੋਕ ਪ੍ਰਵਾਸੀ ਬਣ ਕੇ ਇਥੇ ਆ ਰਹੇ ਸੀ। ਸਾਨੂੰ ਨਸਲੀ ਵਿਤਕਰੇ ਸਮੇਤ ਹੋਰ ਬਹੁਤ ਸਾਰੀਆਂ ਸਮੱਸਿਆਵਾਂ ਨਾਲ ਜੂਝਣਾ ਪੈਂਦਾ ਰਿਹਾ ਹੈ। ਪਰ ਸਾਡੇ ਲੋਕਾਂ ਨੇ ਨਸਲੀ ਵਿਤਕਰੇ ਖਿਲਾਫ ਇਕ ਲੰਬੀ ਜੱਦੋ-ਜਹਿਦ ਲੜੀ ਹੈ। ਹੁਣ ਨਵੇਂ ਪਾਸ ਹੋਏ ਕਾਨੂੰਨ ਇਸ ਲੰਬੀ ਜੱਦੋ-ਜਹਿਦ ਦੇ ਹੀ ਨਤੀਜੇ ਹਨ। ਇਨ੍ਹਾਂ ਕਾਨੂੰਨਾਂ ਨਾਲ ਸਿੱਖਾਂ ਨੂੰ ਮਾਨਸਿਕ ਅਤੇ ਅਮਲੀ ਪੱਧਰ 'ਤੇ ਬੜੀ ਵੱਡੀ ਰਾਹਤ ਵੀ ਮਿਲੇਗੀ ਅਤੇ ਲਾਭ ਵੀ ਪੁੱਜੇਗਾ। ਕੰਮ ਵਾਲੀਆਂ ਥਾਵਾਂ ਉਪਰ ਆਪਣੀ ਪਛਾਣ ਹੀ ਉਨ੍ਹਾਂ ਲਈ ਡਰ ਵਾਲਾ ਮਾਹੌਲ ਬਣਾਈ ਰੱਖਦੀ ਸੀ। ਹੁਣ ਕਾਨੂੰਨਨ ਤੌਰ 'ਤੇ ਵਿਤਕਰਾ ਖਤਮ ਹੋਣ ਨਾਲ ਕਿਸੇ ਨੂੰ ਵੀ ਆਪਣੀ ਪਗੜੀ ਜਾਂ ਕੇਸਾਂ ਕਾਰਨ ਨੌਕਰੀ ਤੋਂ ਕੱਢੇ ਜਾਣ ਜਾਂ ਕਿਸੇ ਹੋਰ ਢੰਗ ਨਾਲ ਨੁਕਸਾਨ ਪਹੁੰਚਾਏ ਜਾਣ ਦੀ ਮਾਨਸਿਕ ਪੀੜਾ ਉਨ੍ਹਾਂ ਸਿਰੋਂ ਲਹਿ ਗਈ ਹੈ ਸਗੋਂ ਸਿੱਖਾਂ ਅੰਦਰ ਹੁਣ ਇਕ ਵੱਖਰੀ ਤਰ੍ਹਾਂ ਦਾ ਅਹਿਸਾਸ ਜਾਗੇਗਾ ਕਿ ਜੇਕਰ ਉਨ੍ਹਾਂ ਖਿਲਾਫ ਕੋਈ ਵਿਤਕਰਾ ਕਰਦਾ ਹੈ ਤਾਂ ਉਸ ਨੂੰ ਕਾਨੂੰਨੀ ਸ਼ਿਕੰਜੇ 'ਚ ਕੱਸਿਆ ਜਾ ਸਕੇਗਾ। ਇਸੇ ਤਰ੍ਹਾਂ ਸਕੂਲਾਂ ਅੰਦਰ ਸਾਡੇ ਸੱਭਿਆਚਾਰ ਅਤੇ ਇਤਿਹਾਸ ਦੀ ਪੜ੍ਹਾਈ ਸਾਡੇ ਆਪਣੇ ਅੰਦਰ ਆਪਣੇ ਧਰਮ ਅਤੇ ਸੱਭਿਆਚਾਰ ਬਾਰੇ ਪੈਦਾ ਹੋਏ ਮਾਣ ਨੂੰ ਹੋਰ ਵਧਾਵੇਗੀ। ਸਾਡੇ ਬੱਚੇ ਜਦ ਦੇਖਣਗੇ ਕਿ ਉਨ੍ਹਾਂ ਦਾ ਧਰਮ ਅਤੇ ਸੱਭਿਆਚਾਰ ਉਨ੍ਹਾਂ ਦੇ ਸਕੂਲ ਸਿਲੇਬਸ ਵਿਚ ਸ਼ਾਮਲ ਹੈ ਤਾਂ ਇਹ ਗੱਲ ਉਨ੍ਹਾਂ ਲਈ ਮਾਣ ਵਾਲੀ ਹੋਵੇਗੀ। ਹੋਰਨਾਂ ਨਸਲਾਂ, ਧਰਮਾਂ ਦੇ ਲੋਕਾਂ ਨਾਲ ਗੱਲ ਕਰਦਿਆਂ ਉਹ ਕਹਿ ਸਕਣਗੇ ਕਿ ਅਸੀਂ ਉਸੇ ਧਰਮ ਨਾਲ ਸੰਬੰਧਤ ਹਾਂ, ਜਿਸ ਦੀ ਸਿਲੇਬਸ ਵਿਚ ਗੱਲ ਹੋ ਰਹੀ ਹੈ। **0**

## ਗੁਲਜ਼ਾਰ ਸਿੰਘ ਰਣੀਕੇ ਵੱਲੋਂ ਅਸਤੀਫਾ - ਪੰਜਾਬ ਸਰਕਾਰ ਦੀਆਂ ਮੁਸ਼ਕਿਲਾਂ 'ਚ ਹੋ ਰਿਹੈ ਲਗਾਤਾਰ ਵਾਧਾ

**ਅੰਕ 39, 20-26 ਸਤੰਬਰ, 2012**

ਪੰਜਾਬ ਅੰਦਰ ਅਕਾਲੀ-ਭਾਜਪਾ ਸਰਕਾਰ ਨੂੰ ਮੁੜ ਸਥਾਪਤ ਹੋਇਆਂ ਅਜੇ ਪੂਰੇ 6 ਮਹੀਨੇ ਨਹੀਂ ਬੀਤੇ ਕਿ ਇਸ ਦੇ ਤਿੰਨ ਮੰਤਰੀਆਂ ਨੂੰ ਅਹੁਦੇ ਤੋਂ ਹੱਥ ਧੋਣੇ ਪਏ ਹਨ। ਪਸ਼ੂ ਪਾਲਣ ਅਤੇ ਸਮਾਜ ਭਲਾਈ ਮੰਤਰੀ ਗੁਲਜ਼ਾਰ ਸਿੰਘ ਰਣੀਕੇ ਦਾ ਨਾਂ ਪੇਂਡੂ ਵਿਕਾਸ ਲਈ ਆਏ ਫੰਡਾਂ ਵਿਚ ਹੇਰਾਫੇਰੀ ਦੇ ਦੋਸ਼ ਲੱਗਣ ਬਾਅਦ ਉਹ ਪੰਜਾਬ ਵਜ਼ਾਰਤ ਵਿਚੋਂ ਬਾਹਰ ਹੋ ਗਏ ਹਨ। ਇਸ ਤੋਂ ਪਹਿਲਾਂ ਬੀਬੀ ਜਗੀਰ ਕੌਰ ਨੂੰ ਉਸ ਵਿਰੁੱਧ ਲੰਮੇ ਸਮੇਂ ਤੋਂ ਚੱਲ ਰਹੇ ਇਕ ਨਿੱਜੀ ਕੇਸ ਵਿਚ ਸਜ਼ਾ ਹੋ ਜਾਣ ਕਾਰਨ ਅਸਤੀਫਾ ਦੇਣ ਲਈ ਮਜਬੂਰ ਹੋਣਾ ਪਿਆ ਸੀ। ਅਜੇ ਸਰਕਾਰ ਦੇ ਗਲੋਂ ਇਹ ਨਮੋਸ਼ੀ ਲੱਥੀ ਵੀ ਨਹੀਂ ਸੀ ਕਿ ਭ੍ਰਿਸ਼ਟਾਚਾਰ ਦੇ ਇਕ ਮਾਮਲੇ ਵਿਚ ਇਕ ਹੋਰ ਸੀਨੀਅਰ ਮੰਤਰੀ ਅਤੇ ਅਕਾਲੀ ਆਗੂ ਜਥੇਦਾਰ ਤੋਤਾ ਸਿੰਘ ਨੂੰ ਅਦਾਲਤ ਵੱਲੋਂ ਸਜ਼ਾ ਦੇ ਦਿੱਤੀ ਗਈ। ਉਹ ਵੀ ਵਜ਼ਾਰਤ ਤੋਂ ਬਾਹਰ ਹੋ ਗਏ। ਤੀਜਾ ਮਾਮਲਾ ਪਸ਼ੂ ਪਾਲਣ ਮੰਤਰੀ ਗੁਲਜ਼ਾਰ ਸਿੰਘ ਰਣੀਕੇ ਦਾ ਹੈ। ਉਨ੍ਹਾਂ ਵਿਰੁੱਧ ਦੋਸ਼ ਹੈ ਕਿ ਉਨ੍ਹਾਂ ਦੇ ਵਿਧਾਨ ਸਭਾ ਹਲਕੇ ਅਟਾਰੀ ਵਿਚ ਕੇਂਦਰ ਸਰਕਾਰ ਵੱਲੋਂ ਭੇਜੇ ਸਰਹੱਦੀ ਵਿਕਾਸ ਫੰਡ ਅਤੇ ਪੰਜਾਬ ਸਰਕਾਰ ਦੁਆਰਾ ਮੰਤਰੀ ਵੱਲੋਂ ਦਿੱਤੇ ਗਏ ਅਖਤਿਆਰੀ ਫੰਡ ਪੰਚਾਂ-ਸਰਪੰਚਾਂ ਦੇ ਜਾਅਲੀ ਅਕਾਊਂਟ ਖੁਲ੍ਹਵਾ ਕੇ ਕਢਵਾ ਲਏ ਗਏ, ਜਦਕਿ ਪਿੰਡਾਂ ਵਿਚ ਕੋਈ ਪੈਸਾ ਗਿਆ ਹੀ ਨਹੀਂ। ਅਨੇਕਾਂ ਪਿੰਡਾਂ ਦੇ ਪੰਚਾਂ-ਸਰਪੰਚਾਂ ਨੇ ਕਿਹਾ ਹੈ ਕਿ ਉਨ੍ਹਾਂ ਦੇ ਨਾਂ ਉਪਰ ਜਾਅਲੀ ਬੈਂਕ ਖਾਤੇ ਖੁਲ੍ਹਵਾਏ ਗਏ ਹਨ। ਦੱਸੀ ਗਈ ਬੈਂਕ ਵਿਚ ਉਨ੍ਹਾਂ ਕਦੇ ਕੋਈ ਬੈਂਕ ਖਾਤਾ ਨਹੀਂ ਖੁਲ੍ਹਵਾਇਆ ਅਤੇ ਨਾ ਹੀ ਕੋਈ ਚੈੱਕ ਜਮ੍ਹਾ ਕਰਵਾਇਆ ਹੈ। ਸ਼ੁਰੂ ਵਿਚ ਜਦੋਂ ਇਹ ਮਾਮਲਾ ਸਾਹਮਣੇ ਆਇਆ ਸੀ ਤਾਂ ਮੰਤਰੀ ਦੇ ਪੀ.ਏ. ਨੂੰ ਦੋਸ਼ੀ ਕਹਿ ਕੇ ਉਸ ਵਿਰੁੱਧ ਗ੍ਰਿਫ਼ਤਾਰੀ ਵਾਰੰਟ ਜਾਰੀ ਕਰ ਦਿੱਤੇ ਗਏ ਅਤੇ ਮਾਮਲੇ ਉਪਰ ਠੰਡਾ ਛਿੜਕਣ ਦਾ ਯਤਨ ਕੀਤਾ ਗਿਆ। ਪਰ ਅਖ਼ਬਾਰਾਂ ਵੱਲੋਂ ਇਸ ਮਾਮਲੇ ਦੀ ਪਰਤ ਦਰ ਪਰਤ ਜਦ ਪੋਲ ਖੋਲ੍ਹੀ ਗਈ ਤਾਂ ਇਹ ਮਾਮਲਾ ਪੀ.ਏ. ਤੋਂ ਅੱਗੇ ਵਧਣ ਦੀ ਗੱਲ ਸਾਹਮਣੇ ਆਉਣ ਲੱਗੀ। ਅਜਿਹਾ ਕੁਝ ਦੋ-ਚਾਰ ਪਿੰਡਾਂ ਵਿਚ ਨਹੀਂ ਹੋਇਆ। ਮੰਤਰੀ ਦੇ ਖੁਦ ਦੇ ਪਿੰਡ ਵਿਚ ਜਿੱਥੇ ਉਹ ਲਗਾਤਾਰ ਸਰਪੰਚ ਰਹੇ ਹਨ, ਵੀ 11 ਲੱਖ ਰੁਪਏ ਦੀ ਆਈ ਗ੍ਰਾਂਟ ਦਾ ਘਪਲਾ ਹੋਣ ਦਾ ਮਾਮਲਾ ਸਾਹਮਣੇ ਆਇਆ ਹੈ। ਇਸੇ ਤਰ੍ਹਾਂ ਹਲਕੇ ਦੇ ਸਾਰੇ ਪਿੰਡਾਂ ਵਿਚ ਹੀ ਗ੍ਰਾਂਟ ਤਾਂ ਆਈ ਹੈ ਪਰ ਪੰਚਾਇਤਾਂ ਨੂੰ ਮਿਲੀ ਅਤੇ ਨਾ ਹੀ ਕਿਸੇ ਪਿੰਡ ਵਿਚ ਕੋਈ ਵਿਕਾਸ ਕਾਰਜ ਹੀ ਹੋਇਆ ਹੈ। ਇਹ ਕੋਈ ਢਾਈ ਕਰੋੜ ਦਾ ਘਪਲਾ ਹੈ। ਸ਼ੁਰੂ ਵਿਚ ਇਸ ਮਾਮਲੇ ਦੀ ਜਾਂਚ ਪੰਜਾਬ ਪੁਲਿਸ ਕਰ ਰਹੀ ਸੀ। ਪਰ ਉਸ ਵੱਲੋਂ ਇਸ ਮਾਮਲੇ ਵਿਚ ਕੋਈ ਖਾਸ ਪ੍ਰਗਤੀ ਨਹੀਂ ਦਿਖਾਈ ਗਈ। ਆਖਿਰ ਜਦ ਮੀਡੀਆ ਨੇ ਸਾਰੇ ਮਾਮਲੇ ਦੀ ਤੱਥਾਂ ਸਹਿਤ ਪੋਲ ਖੋਲ੍ਹ ਕੇ ਰੱਖ ਦਿੱਤੀ ਤਾਂ ਮਜਬੂਰ ਹੋਏ ਮੁੱਖ ਮੰਤਰੀ ਪੰਜਾਬ ਨੇ ਇਸ ਮਾਮਲੇ ਦੀ ਜਾਂਚ ਵਿਜੀਲੈਂਸ ਵਿਭਾਗ ਨੂੰ ਸੌਂਪ ਦਿੱਤੀ ਹੈ। ਨੈਤਿਕ ਜ਼ਿੰਮੇਵਾਰੀ ਕਬੂਲ ਕਰਦਿਆਂ ਮੰਤਰੀ ਨੇ ਵੀ

ਵਜ਼ਾਰਤ ਵਿਚੋਂ ਬਾਹਰ ਹੋਣ ਦਾ ਫੈਸਲਾ ਕਰ ਲਿਆ ਹੈ। ਮੰਤਰੀ ਦੇ ਵਜ਼ਾਰਤ ਵਿਚੋਂ ਬਾਹਰ ਹੋਣ ਅਤੇ ਪੰਜਾਬ ਸਰਕਾਰ ਵੱਲੋਂ ਇਸ ਮਾਮਲੇ ਦੀ ਜਾਂਚ ਵਿਜੀਲੈਂਸ ਵਿਭਾਗ ਹਵਾਲੇ ਕਰ ਦੇਣ ਨਾਲ ਗੱਲ ਖਤਮ ਨਹੀਂ ਹੋਣੀ। ਕੁਝ ਹੀ ਮਹੀਨਿਆਂ ਵਿਚ ਸਰਕਾਰ ਨੂੰ ਇਹ ਤੀਜਾ ਵੱਡਾ ਝਟਕਾ ਲੱਗਾ ਹੈ। ਪੰਜਾਬ ਦੀ **16** ਮੈਂਬਰੀ ਵਜ਼ਾਰਤ ਦੇ ਤਿੰਨ ਮੰਤਰੀ ਇੰਨੇ ਸਮੇਂ ਵਿਚ ਗੱਦੀਓਂ ਲਹਿਣ ਦੇ ਮਾਮਲੇ ਨੇ ਸਰਕਾਰ ਦੀ ਸਮੁੱਚੀ ਕਾਰਗੁਜ਼ਾਰੀ ਉਪਰ ਗੰਭੀਰ ਸਵਾਲੀਆ ਚਿੰਨ੍ਹ ਲਗਾ ਦਿੱਤੇ ਹਨ। ਸ. ਰਣੀਕੇ ਉਪਰ ਘਪਲੇ ਦੇ ਲੱਗ ਰਹੇ ਦੋਸ਼ ਤਾਜ਼ਾ ਨਹੀਂ, ਸਗੋਂ ਪਹਿਲੀ ਸਰਕਾਰ ਵੇਲੇ ਦੇ ਹਨ। ਅਗਰ ਉਸ ਸਮੇਂ ਅਜਿਹੇ ਮਾਮਲਿਆਂ ਦੀ ਕਿਸੇ ਨੇ ਸਾਰ ਹੀ ਨਹੀਂ ਲਈ ਤਾਂ ਇਹ ਗੱਲ ਉਠਣੀ ਸੁਭਾਵਿਕ ਹੈ ਕਿ ਸਰਕਾਰ ਦੀ ਸਮੁੱਚੀ ਕਾਰਗੁਜ਼ਾਰੀ ਹੀ ਸ਼ੱਕ ਦੀ ਨਜ਼ਰ ਹੇਠ ਹੈ। ਸਰਹੱਦ ਵਿਕਾਸ ਫੰਡ ਦੇ ਚੈੱਕ ਆਏ, ਫਿਰ ਫਰਜ਼ੀ ਖਾਤੇ ਖੋਲ੍ਹ ਕੇ ਪੈਸੇ ਕਢਵਾ ਲਏ ਗਏ। ਹੈਰਾਨੀ ਦੀ ਗੱਲ ਇਹ ਹੈ ਕਿ ਆਏ ਇਸ ਪੈਸੇ ਦੇ ਵਰਤੋਂ ਸਰਟੀਫਿਕੇਟ ਵੀ ਕੇਂਦਰ ਸਰਕਾਰ ਨੂੰ ਭੇਜ ਦਿੱਤੇ ਗਏ ਹਨ। ਸਪੱਸ਼ਟ ਹੈ ਕਿ ਪਿੰਡਾਂ ਵਿਚ ਕੋਈ ਵੀ ਵਿਕਾਸ ਕਾਰਜ ਹੋਇਆ ਨਹੀਂ, ਪਰ ਸਰਕਾਰੀ ਅਧਿਕਾਰੀਆਂ ਨੇ ਉੱਚ ਦਬਾਅ ਹੇਠ ਵਰਤੋਂ ਸਰਟੀਫਿਕੇਟ ਬਣਾ ਕੇ ਸਾਰੇ ਮਾਮਲੇ ਉਪਰ ਪਰਦਾ ਪਾਉਣ ਦਾ ਯਤਨ ਕੀਤਾ ਹੈ। ਇਹ ਸਾਰੀ ਕਾਰਵਾਈ ਨਾ ਤਾਂ ਇਹ ਮੰਨੀ ਜਾ ਸਕਦੀ ਹੈ ਕਿ ਕੋਈ ਛੋਟੀ-ਮੋਟੀ ਗੱਲ ਹੈ ਅਤੇ ਨਾ ਹੀ ਕੋਈ ਇਸ ਗੱਲ ਉਪਰ ਯਕੀਨ ਕਰ ਸਕਦਾ ਹੈ ਕਿ ਇਸ ਸਾਰੀ ਹੀ ਘਪਲੇਬਾਜ਼ੀ ਦਾ ਸ. ਗੁਲਜ਼ਾਰ ਸਿੰਘ ਰਣੀਕੇ ਨੂੰ ਕੋਈ ਇਲਮ ਹੀ ਨਹੀਂ ਸੀ। ਸ. ਰਣੀਕੇ ਆਪਣੇ ਪਿੰਡ ਦੇ ਸਰਪੰਚ ਰਹੇ ਹਨ। ਉਹ ਤੀਜੀ ਵਾਰ ਵਜ਼ਾਰਤ ਵਿਚ ਸ਼ਾਮਲ ਹੋਏ ਹਨ। ਚਾਰ ਵਾਰ ਅਟਾਰੀ ਹਲਕੇ ਤੋਂ ਵਿਧਾਇਕ ਚੁਣੇ ਗਏ ਹਨ। ਉਸ ਦੇ ਆਪਣੇ ਹੀ ਪਿੰਡ ਵਿਚ ਆਇਆ **11** ਲੱਖ ਰੁਪਇਆ ਖੁਰਦ-ਬੁਰਦ ਹੋ ਗਿਆ ਹੋਵੇ ਤੇ ਉਸ ਨੂੰ ਕੋਈ ਪਤਾ ਹੀ ਨਾ ਹੋਵੇ, ਇਸ ਗੱਲ ਉਪਰ ਭਲਾ ਕੌਣ ਯਕੀਨ ਕਰ ਸਕਦਾ ਹੈ। ਕੀ ਉਨ੍ਹਾਂ ਆਪਣੇ ਪਿੰਡ ਦੇ ਵਿਕਾਸ ਬਾਰੇ ਕਦੇ ਕਿਸੇ ਨਾਲ ਗੱਲ ਹੀ ਨਹੀਂ ਕੀਤੀ ਹੋਵੇਗੀ? ਇਹ ਗੱਲਾਂ ਸਪੱਸ਼ਟ ਸੰਕੇਤ ਕਰਦੀਆਂ ਹਨ ਕਿ ਇੰਨੀ ਵੱਡੀ ਇਹ ਘਪਲੇਬਾਜ਼ੀ ਸਿਰਫ਼ ਉਨ੍ਹਾਂ ਦਾ ਪੀ.ਏ. ਹੀ ਨਹੀਂ ਕਰ ਸਕਦਾ। ਇਸ ਮਾਮਲੇ ਵਿਚ ਉਸ ਦੀ ਸਰਪ੍ਰਸਤੀ ਕਿਸੇ ਨਾ ਕਿਸੇ ਪੱਧਰ ਉਤੇ ਹੋਈ ਹੈ। ਨਹੀਂ ਤਾਂ ਮਹਿਜ਼ ਪੀ.ਏ. ਦੇ ਆਧਾਰ ’ਤੇ ਸਰਕਾਰੀ ਅਧਿਕਾਰੀ ਵੀ ਅਜਿਹੀ ਘਪਲੇਬਾਜ਼ੀ ਨੂੰ ਪ੍ਰਵਾਨਗੀ ਦੇਣ ਲਈ ਤਿਆਰ ਨਹੀਂ ਹੋ ਸਕਦੇ।

ਸ. ਗੁਲਜ਼ਾਰ ਸਿੰਘ ਰਣੀਕੇ ਦੇ ਅਸਤੀਫੇ ਨਾਲ ਪੰਜਾਬ ਸਰਕਾਰ ਲਈ ਇਕ ਨਵਾਂ ਨੈਤਿਕ ਸੰਕਟ ਖੜ੍ਹਾ ਹੋ ਗਿਆ ਹੈ। ਸਰਕਾਰ ਦੂਜੀ ਵਾਰ ਇਹ ਦਾਅਵਾ ਕਰਕੇ ਆਈ ਕਿ ਅਸੀਂ ਪੰਜਾਬ ਦੇ ਵਿਕਾਸ ਲਈ ਸਮਰਪਿਤ ਸੀ ਅਤੇ ਅੱਗੋਂ ਵੀ ਸਮਰਪਿਤ ਹੋਣਾ ਹੈ। ਪਰ ਮੰਤਰੀਆਂ ਦੇ ਘਪਲੇ ਸਾਹਮਣੇ ਆਉਣ ਅਤੇ ਪੇਂਡੂ ਖੇਤਰ ਵਿਚ ਵਿਕਾਸ ਕਾਰਜ ਵਿਚਾਲੇ ਹੀ ਲਟਕੇ ਹੋਣ ਦੀ ਗੱਲ ਨੇ ਸਰਕਾਰ ਦੇ ਇਨ੍ਹਾਂ ਦਾਅਵਿਆਂ ਉਪਰ ਵੀ ਗੰਭੀਰ ਸਵਾਲੀਆ ਚਿੰਨ੍ਹ ਲਗਾ ਦਿੱਤਾ ਹੈ ਕਿ ਪਿੰਡਾਂ ਦੇ ਵਿਕਾਸ ਪ੍ਰਤੀ ਸਰਕਾਰ ਦਾ ਸਮਰਪਣ ਕਿਹੋ ਜਿਹਾ ਹੈ। ਜੇ ਪਿੰਡਾਂ ਦੇ ਵਿਕਾਸ ਲਈ ਆਇਆ ਫੰਡ ਮੰਤਰੀ ਹੀ ਛਕ ਜਾਂਦੇ ਹਨ ਤਾਂ ਫਿਰ ਪਿੰਡਾਂ ਦੇ ਲੋਕਾਂ ਨੇ ਵਿਕਾਸ ਦਾ ਮੂੰਹ ਕਿੱਥੋਂ ਦੇਖਣਾ ਹੈ। ਸਰਕਾਰ ਨੂੰ ਆਪਣੇ ਦਾਅਵਿਆਂ ਪ੍ਰਤੀ ਮੁੜ ਧਿਆਨ ਦੇਣਾ ਪਵੇਗਾ। ਕੇਂਦਰ ਸਰਕਾਰ ਵੱਲੋਂ ਲਗਾਤਾਰ ਇਹ ਦੋਸ਼ ਲੱਗਦੇ ਰਹੇ ਹਨ ਕਿ ਪੰਜਾਬ ਸਰਕਾਰ ਉਨ੍ਹਾਂ ਵੱਲੋਂ ਭੇਜੇ ਫੰਡਾਂ ਦੀ ਸਹੀ ਢੰਗਾਂ ਨਾਲ

ਵਰਤੋਂ ਨਹੀਂ ਕਰਦੀ ਹੈ। ਸਰਕਾਰ ਨੇ ਕਈ ਵਾਰ ਪੜਤਾਲ ਲਈ ਕਮੇਟੀਆਂ ਵੀ ਭੇਜੀਆਂ ਹਨ। ਪਰ ਇਸ ਬਹੁਕਰੋੜੀ ਘਪਲੇ ਦੇ ਸਾਹਮਣੇ ਆਉਣ ਨਾਲ ਕੇਂਦਰ ਸਰਕਾਰ ਵੱਲੋਂ ਲਗਾਏ ਜਾਂਦੇ ਦੋਸ਼ਾਂ ਵਿਚ ਵੀ ਵਜ਼ਨ ਬਣ ਗਿਆ ਹੈ। ਹੁਣ ਲੋਕ ਇਹ ਸੋਚਣ ਲਈ ਵੀ ਮਜਬੂਰ ਹੋਣਗੇ ਕਿ ਕਿਤੇ ਕੇਂਦਰ ਸਰਕਾਰ ਵੱਲੋਂ ਭੇਜੇ ਫੰਡਾਂ ਦੀ ਵਾਕਈ ਦੁਰਵਰਤੋਂ ਤਾਂ ਨਹੀਂ ਕੀਤੀ ਜਾ ਰਹੀ। ਉਂਝ ਤਾਂ ਭਾਰਤ ਵਿਚ ਇਹ ਗੱਲ ਜਿਵੇਂ ਆਮ ਹੀ ਪ੍ਰਚੱਲਿਤ ਹੋ ਗਈ ਹੈ ਕਿ ਚੋਰ ਉਹੀ ਹੈ, ਜਿਹੜਾ ਫੜਿਆ ਗਿਆ, ਭਾਵ ਸਰਕਾਰ ਵਿਚ ਬੈਠੇ ਸਾਰੇ ਵੱਡੇ ਲੋਕ ਘਪਲੇਬਾਜ਼ੀਆਂ ਕਰਨ ਵਿਚ ਕਿਸੇ ਨਾਲੋਂ ਘੱਟ ਨਹੀਂ, ਪਰ ਦੋਸ਼ੀ ਸਿਰਫ਼ ਉਹੀ ਗਿਣਿਆ ਜਾਂਦਾ ਹੈ, ਜਿਹੜਾ ਮੌਕੇ ’ਤੇ ਫੜਿਆ ਜਾਵੇ।

**00**

# 'ਅਮਰੀਕਾ 'ਚ ਸਿੱਖਾਂ ਦੇ 100 ਸਾਲ' ਸਮਾਗਮ ਸ਼ਲਾਘਾਯੋਗ ਕਦਮ

### ਅੰਕ 40, 27 ਸਤੰਬਰ ਤੋਂ 3 ਅਕਤੂਬਰ, 2012

ਅਮਰੀਕਾ ਦੀ ਧਰਤੀ ਉਪਰ 'ਸਿੱਖਾਂ ਦੇ 100 ਸਾਲ ਸਮਾਗਮ' ਕਰਵਾਏ ਜਾ ਰਹੇ ਹਨ। ਇਨ੍ਹਾਂ ਸਮਾਗਮਾਂ ਦਾ ਕੇਂਦਰ ਹੈ 100 ਸਾਲ ਪਹਿਲਾਂ ਗਦਰੀ ਬਾਬਿਆਂ ਦੇ ਉਦਮ ਨਾਲ ਉਸਰਿਆ ਗੁਰਦੁਆਰਾ ਸਟਾਕਟਨ ਸਾਹਿਬ। ਇਹ ਗੁਰਦੁਆਰਾ ਸਾਹਿਬ ਅਮਰੀਕਨ ਸਿੱਖ ਦੇ ਇਤਿਹਾਸ ਦਾ ਵੀ ਕੇਂਦਰ ਬਣ ਗਿਆ ਹੈ। ਇਸ ਜਗ੍ਹਾ ਤੋਂ ਹੀ ਗਦਰੀ ਬਾਬਿਆਂ ਨੇ ਭਾਰਤ ਨੂੰ ਆਜ਼ਾਦ ਕਰਵਾਉਣ ਲਈ ਗ਼ਦਰ ਸ਼ੁਰੂ ਕਰਨ ਦੀਆਂ ਵਿਉਂਤਾਂ ਬਣਾਉਣੀਆਂ ਸ਼ੁਰੂ ਕੀਤੀਆਂ ਸਨ ਅਤੇ ਅਮਰੀਕਾ ਦੀ ਧਰਤੀ ਉਪਰ ਨਸਲੀ ਵਿਤਕਰੇ ਅਤੇ ਹੋਰ ਅਨੇਕ ਤਰ੍ਹਾਂ ਦੀਆਂ ਆ ਰਹੀਆਂ ਦਿੱਕਤਾਂ ਖਿਲਾਫ ਸੰਘਰਸ਼ ਦਾ ਮੁੱਢ ਬੰਨ੍ਹਿਆ ਸੀ। ਅਸਲ ਵਿਚ ਇਹ ਗੁਰਦੁਆਰਾ ਸਾਹਿਬ ਸਿੱਖਾਂ ਵੱਲੋਂ ਭਾਰਤ ਦੀ ਆਜ਼ਾਦੀ ਅਤੇ ਅਮਰੀਕਾ ਦੀ ਧਰਤੀ ਉਪਰ ਮਾਣ ਅਤੇ ਸਨਮਾਨ ਹਾਸਲ ਕਰਨ ਲਈ ਵੱਡੀ ਲੜਾਈ ਦਾ ਮੁੱਢ ਬਣਿਆ ਸੀ। ਇਹ ਸਾਡਾ ਮਾਣ ਮੱਤਾ ਇਤਿਹਾਸ ਹੈ ਅਤੇ ਇਸ ਸਮੇਂ ਜਦ ਅਸੀਂ 100 ਸਾਲਾ ਸਮਾਗਮ ਕਰਵਾ ਰਹੇ ਹਾਂ ਤਾਂ ਸਾਨੂੰ ਇਸ ਸਮੇਂ ਦੌਰਾਨ ਸਾਡੇ ਪੁਰਖਿਆਂ ਵੱਲੋਂ ਕੀਤੀਆਂ ਗੌਰਵਮਈ ਕੁਰਬਾਨੀਆਂ ਤੇ ਸੰਘਰਸ਼ਾਂ ਨੂੰ ਉਜਾਗਰ ਕਰਨਾ ਚਾਹੀਦਾ ਹੈ ਤਾਂਕਿ ਅਸੀਂ ਆਪਣੇ ਵੱਡਮੁੱਲੇ ਵਿਰਸੇ ਅਤੇ ਸੱਭਿਆਚਾਰ ਬਾਰੇ ਨਵੀਂ ਪੀੜ੍ਹੀ ਨੂੰ ਸੁਚੇਤ ਕਰ ਸਕੀਏ।

ਪੰਜਾਬੀਆਂ ਦਾ ਮੁੱਢ ਭਾਵੇਂ ਪੰਜਾਬ ਹੈ ਪਰ ਇਹ ਸ਼ਾਇਦ ਪਹਿਲੀ ਵਿਲੱਖਣ ਕੌਮ ਹੈ ਕਿ ਜਿਸ ਨੇ ਆਪਣੀ ਵਿਰਾਸਤ ਦੇ ਝੰਡੇ ਪੰਜਾਬ ਤੋਂ ਬਾਹਰ ਵੀ ਗੱਢ ਦਿੱਤੇ ਹਨ। ਆਮ ਤੌਰ 'ਤੇ ਕੌਮਾਂ ਦੀ ਵਿਰਾਸਤ ਉਨ੍ਹਾਂ ਦੀ ਜੰਮਣ ਭੌਇੰ ਨਾਲ ਹੀ ਜੁੜੀ ਹੋਈ ਹੈ। ਉਹ ਕੌਮਾਂ ਆਪਣੀਆਂ ਯਾਦਾਂ, ਇਤਿਹਾਸਕ ਵਲਵਲੇ ਅਤੇ ਵਿਰਾਸਤ ਦਾ ਜਜ਼ਬਾ ਆਪਣੇ ਮੁੱਢ ਤੋਂ ਹੀ ਹਾਸਲ ਕਰਦੇ ਹਨ ਪਰ ਪੰਜਾਬੀਆਂ ਨੇ ਆਪਣੀਆਂ ਕੁਰਬਾਨੀਆਂ ਅਤੇ ਮਿਹਨਤ ਸਦਕਾ ਕੁੱਲ ਦੁਨੀਆ ਵਿਚ ਸੰਘਰਸ਼ ਦੇ ਅਜਿਹੇ ਕਾਰਨਾਮੇ ਕੀਤੇ ਹਨ,

ਜੋ ਸਮਾਂ ਲੰਘਣ ਨਾਲ ਉਨ੍ਹਾਂ ਥਾਵਾਂ ਉਪਰ ਵਿਰਾਸਤ ਦਾ ਚਿੰਨ੍ਹ ਬਣ ਗਏ ਹਨ। ਵਿਰਾਸਤ ਕਿਸੇ ਕੌਮ ਦੇ ਲੋਕਾਂ ਵੱਲੋਂ ਕਿਸੇ ਜਗ੍ਹਾ ਰਹਿਣ ਨਾਲ ਨਹੀਂ ਬਣ ਜਾਂਦੀ। ਵਿਰਾਸਤ ਕਾਇਮ ਕਰਨ ਲਈ ਲੰਬੇ ਸੰਘਰਸ਼ ਕਰਨੇ ਪੈਂਦੇ ਹਨ, ਕੁਰਬਾਨੀਆਂ ਦੇਣੀਆਂ ਪੈਂਦੀਆਂ ਹਨ। ਅਜਿਹੀ ਹੀ ਲਾ-ਮਿਸਾਲ ਕੁਰਬਾਨੀਆਂ ਅਤੇ ਸੰਘਰਸ਼ ਦੀ ਗਾਥਾ ਹੈ ਭਾਰਤ ਦੀ ਆਜ਼ਾਦੀ ਦੇ ਇਤਿਹਾਸ ਵਿਚ ਗਦਰ ਪਾਰਟੀ ਦੀ। ਗਦਰ ਲਹਿਰ ਦਾ ਆਰੰਭ ਅਮਰੀਕਾ ਵਿਚ ਕੈਲੀਫੋਰਨੀਆ ਦੀ ਧਰਤੀ ਤੋਂ ਹੋਇਆ ਸੀ। ਕੈਲੀਫੋਰਨੀਆ ਦੀ ਧਰਤੀ ਉਪਰ 1912 ਵਿਚ ਗਦਰ ਪਾਰਟੀ ਦਾ ਮੁੱਢ ਬੱਝਿਆ ਸੀ। ਸਟਾਕਟਨ ਦਾ ਗੁਰਦੁਆਰਾ ਗਦਰੀ ਲਹਿਰ ਦਾ ਮੁੱਢ ਬਣਿਆ। ਇਸ ਗੁਰਦੁਆਰੇ ਦਾ 100 ਸਾਲਾ ਇਤਿਹਾਸ ਪੰਜਾਬੀਆਂ ਦੀ ਵਿਰਾਸਤ ਦਾ ਇਕ ਜਿਉਂਦਾ ਜਾਗਦਾ ਸਬੂਤ ਹੈ। ਇਸ ਜਗ੍ਹਾ ਬੈਠ ਕੇ ਹੀ ਸੋਹਣ ਸਿੰਘ ਭਕਨਾ, ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ

ਲਾਲਾ ਹਰਦਿਆਲ ਵਰਗੇ ਯੋਧਿਆਂ ਨੇ ਭਾਰਤ ਦੀ ਜੰਗੇ ਆਜ਼ਾਦੀ ਵਿਚ ਕੁੱਦਣ ਲਈ ਗਦਰ ਪਾਰਟੀ ਕਾਇਮ ਕਰਨ ਦੀਆਂ ਵਿਉਂਤਾਂ ਘੜੀਆਂ। ਇਹ ਸਥਾਨ ਗਦਰ ਪਾਰਟੀ ਦੇ ਨਾਂ ਉਪਰ ਪੰਜਾਬੀਆਂ ਦੀ ਲਾ-ਮਿਸਾਲ ਵਿਰਾਸਤ ਦਾ ਇਕ ਚਿੰਨ੍ਹ ਹੈ। ਗਦਰ ਪਾਰਟੀ ਨੇ ਭਾਰਤ ਦੀ ਜੰਗੇ-ਆਜ਼ਾਦੀ ਦਾ ਬਿਗਲ ਵਜਾਉਣ ਵਿਚ ਬਹੁਤ ਅਹਿਮ ਰੋਲ ਅਦਾ ਕੀਤਾ। ਬਰਤਾਨਵੀਂ ਹਾਕਮਾਂ ਨੂੰ ਭਾਰਤ ਛੱਡ ਜਾਣ ਲਈ ਵਿਦੇਸ਼ਾਂ ਵਿਚੋਂ ਭਾਰਤੀਆਂ ਦੀ ਇਹ ਪਹਿਲੀ ਲਲਕਾਰ ਸੀ। ਗੁਰਦੁਆਰਾ ਸਟਾਕਟਨ ਦੀ **100**ਵੀਂ ਵਰ੍ਹੇਗੰਢ ਮਨਾਈ ਜਾ ਰਹੀ ਹੈ। ਇਹ ਆਪਣੇ ਆਪ ਇਸ ਧਰਤੀ ਉਪਰ ਸਾਡੀ ਵਿਰਾਸਤ ਦਾ ਚਿੰਨ੍ਹ ਹੈ। ਗੁਰਦੁਆਰਾ ਸਟਾਕਟਨ ਗਦਰ ਲਹਿਰ ਦੇ ਰਾਹੀਂ ਭਾਰਤ ਦੀ ਜੰਗੇ-ਆਜ਼ਾਦੀ ਵਿਚ ਪ੍ਰਵਾਸੀ ਭਾਰਤੀਆਂ ਵੱਲੋਂ ਪਾਏ ਯੋਗਦਾਨ ਦਾ ਜਿਉਂਦਾ ਜਾਗਦਾ ਸਬੂਤ ਹੈ।

ਸ਼ਤਾਬਦੀ ਸਮਾਗਮਾਂ ਦੌਰਾਨ ਪ੍ਰਬੰਧਕਾਂ ਵੱਲੋਂ ਅਮਰੀਕਾ ਵਿਚ ਸਿੱਖਾਂ ਦੇ **100** ਸਾਲ ਵਿਸ਼ੇ ਉਪਰ ਸੈਮੀਨਾਰ ਅਤੇ ਸਮਾਗਮ ਕਰਵਾਏ ਗਏ ਹਨ, ਜੋ ਆਪਣੇ ਆਪ ਵਿਚ ਹੀ ਬਹੁਤ ਅਹਿਮ ਹੈ। ਇਸ ਦੇ ਨਾਲ ਹੀ ਜੋ ਨਵਾਂ ਮੀਲ ਪੱਥਰ ਗੱਡਿਆ ਗਿਆ ਹੈ, ਉਹ ਹੈ ਗੁਰਦੁਆਰਾ ਸਟਾਕਟਨ ਵਿਖੇ ਗਦਰੀ ਬਾਬਿਆਂ ਦੀ ਯਾਦ ਵਿਚ ਬਣਾਇਆ ਜਾ ਰਿਹਾ ਅਜਾਇਬ ਘਰ। ਇਸ ਅਜਾਇਬ ਘਰ ਵਿਚ ਗਦਰੀ ਬਾਬਿਆਂ ਦੇ ਸੰਘਰਸ਼ ਨਾਲ ਸੰਬੰਧਤ ਹਰ ਵਸਤ ਅਤੇ ਯਾਦ ਨੂੰ ਸੰਭਾਲਣ ਦਾ ਯਤਨ ਕੀਤਾ ਜਾਵੇਗਾ। ਇਹ ਸਿੱਖਾਂ ਦੇ ਅਮਰੀਕਾ ਦੀ ਧਰਤੀ ਉਪਰ ਇਤਿਹਾਸ ਦੀ ਛਾਪ ਲਗਾਉਣ ਦਾ ਇਕ ਬਹੁਤ ਹੀ ਅਹਿਮ ਕਦਮ ਹੈ। ਆਉਣ ਵਾਲੀਆਂ ਪੀੜ੍ਹੀਆਂ, ਨਾ ਸਿਰਫ਼ ਇਸ ਤੋਂ ਪ੍ਰੇਰਣਾ ਹੀ ਲੈ ਸਕਣਗੀਆਂ, ਸਗੋਂ ਇਹ ਉਨ੍ਹਾਂ ਲਈ ਚਾਨਣ ਮੁਨਾਰਾ ਵੀ ਬਣੇਗਾ।

ਕਿਉਂਕਿ ਇਹ ਪੈੜਾਂ ਖ਼ੂਨ ਡੋਲ ਕੇ ਕੀਤੇ ਲੰਬੇ ਸੰਘਰਸ਼ ਦਾ ਨਤੀਜਾ ਹਨ। **100** ਸਾਲ ਲੰਘਣ ਬਾਅਦ ਅੱਜ ਸਟਾਕਟਨ ਸਾਡੇ ਵਿਰਸੇ ਦਾ ਇਕ ਅਹਿਮ ਅੰਗ ਬਣ ਗਿਆ ਹੈ। ਹਰ ਪੰਜਾਬੀ ਨੂੰ ਇਸ ਉਪਰ ਮਾਣ ਹੈ। ਸਟਾਕਟਨ ਦੀ ਧਰਤੀ ਉਪਰ ਆ ਕੇ ਇਥੇ ਆ ਵਸੇ ਪੰਜਾਬੀਆਂ ਨੂੰ ਹੁਣ ਕੁਝ ਵੀ ਓਪਰਾ ਨਹੀਂ ਲੱਗਦਾ, ਸਗੋਂ ਜਦ ਉਹ ਗਦਰੀ ਬਾਬਿਆਂ ਵੱਲੋਂ ਇਸ ਧਰਤੀ ਉਪਰ ਕੀਤੇ ਸੰਘਰਸ਼ ਦੀਆਂ ਯਾਦਾਂ ਤਾਜ਼ੀਆਂ ਕਰਦੇ ਹਨ ਤਾਂ ਸਭ ਕੁਝ ਆਪਣਾ-ਆਪਣਾ ਲੱਗਦਾ ਹੈ। ਇਹੀ ਗੱਲ ਹੈ, ਜੋ ਵਿਰਸੇ ਦਾ ਅੰਗ ਬਣਦੀ ਹੈ। ਪੰਜਾਬੀਆਂ ਦਾ ਇਤਿਹਾਸ ਤੇ ਵਿਰਸਾ ਪੰਜਾਬ ਤੋਂ ਬਾਹਰ ਦੁਨੀਆ ਭਰ ਵਿਚ ਫੈਲ ਚੁੱਕਿਆ ਹੈ। ਪੰਜਾਬੀਆਂ ਦਾ ਜਿੰਨਾ ਪੁਰਾਣਾ ਪ੍ਰਵਾਸ ਦਾ ਇਤਿਹਾਸ ਹੈ, ਓਨਾ ਹੀ ਨਸਲੀ ਵਿਤਕਰੇ, ਮਨੁੱਖੀ ਅਧਿਕਾਰਾਂ ਅਤੇ ਜੰਗੇ ਆਜ਼ਾਦੀ ਵਿਚ ਸ਼ਾਮਲ ਹੋ ਕੇ ਸੰਘਰਸ਼ ਕਰਨ ਦਾ ਇਤਿਹਾਸ ਹੈ। ਇਹ ਇਤਿਹਾਸ ਹੀ ਸਾਨੂੰ ਇਸ ਗੱਲ ਦਾ ਅਹਿਸਾਸ ਕਰਵਾਉਂਦਾ ਹੈ ਕਿ ਅਮਰੀਕਾ ਸਮੇਤ ਹੋਰਨਾਂ ਮੁਲਕਾਂ ਵਿਚ ਵੀ ਅਸੀਂ ਅਪਣੱਤ ਦੇ ਕੇਂਦਰ ਪੈਦਾ ਕਰ ਲਏ ਹਨ। ਭਾਵ ਹੋਰਨਾਂ ਮੁਲਕਾਂ ਵਿਚ ਵੀ ਪੰਜਾਬੀ ਵਿਰਸਾ ਵਿਕਸਿਤ ਤੇ ਸਥਾਪਿਤ ਹੋਣਾ ਸ਼ੁਰੂ ਹੋ ਗਿਆ ਹੈ। ਕੈਲੀਫੋਰਨੀਆ ਦੀ ਧਰਤੀ ਉਪਰ ਗਦਰ ਲਹਿਰ ਦੀਆਂ ਪੈੜਾਂ ਦੇ ਚਿੰਨ੍ਹ ਸਾਡੇ ਅਮੀਰ ਵਿਰਸੇ ਦਾ ਅਜਿਹਾ ਅੰਗ ਹੈ, ਜਿਸ ਉਪਰ ਸਾਡੀਆਂ ਪੀੜ੍ਹੀਆਂ ਹਮੇਸ਼ਾ ਮਾਣ ਕਰਦੀਆਂ ਰਹੀਆਂ ਹਨ। ਸੋ ਲੋੜ ਹੈ ਵਿਦੇਸ਼ੀ ਧਰਤੀਆਂ ਉਪਰ ਆ ਕੇ ਕੀਤੇ ਸੰਘਰਸ਼ ਦੌਰਾਨ ਰਚੇ ਗਏ ਇਤਿਹਾਸ ਅਤੇ ਵਿਰਸੇ ਦੇ ਹਰ ਅੰਗ ਅਤੇ ਕਣ ਨੂੰ ਪਛਾਨਣ ਅਤੇ ਸੰਭਾਲਣ ਦੀ। ਕੈਲੀਫੋਰਨੀਆ ਦੀ ਧਰਤੀ ਉਪਰ ਵੀ ਪੰਜਾਬੀ ਵਿਰਸੇ ਦੀਆਂ ਬਹੁਤ ਸਾਰੀਆਂ ਘਟਨਾਵਾਂ ਮੌਜੂਦ ਹਨ। ਹੁਣ ਮੌਕਾ ਆ ਗਿਆ ਹੈ ਕਿ ਹੁਣ

ਅਸੀਂ ਹਰ ਥਾਂ ਉਪਰ ਪਏ ਪੰਜਾਬੀ ਵਜੂਦ ਨੂੰ ਪਛਾਣ ਕੇ ਉਸ ਦੀ ਸੰਭਾਲ ਕਰੀਏ ਅਤੇ ਨਵੀਆਂ ਪੀੜ੍ਹੀਆਂ ਨੂੰ ਉਸ ਸੰਬੰਧੀ ਜਾਗ੍ਰਿਤ ਕਰੀਏ।

00

# ਵਰਲਡ ਕਬੱਡੀ ਕੱਪ ਅਤੇ ਅਮਰੀਕਾ ਦੀਆਂ ਕਬੱਡੀ ਫੈਡਰੇਸ਼ਨਾਂ

### ਅੰਕ 41, 4 -10 ਅਕਤੂਬਰ, 2012

ਪੰਜਾਬ ਅੰਦਰ ਤੀਜਾ ਵਰਲਡ ਕਬੱਡੀ ਕੱਪ ਕਰਵਾਉਣ ਦੀਆਂ ਤਿਆਰੀਆਂ ਸ਼ੁਰੂ ਹੋ ਚੁੱਕੀਆਂ ਹਨ। ਪੰਜਾਬ ਸਰਕਾਰ ਨੇ ਇਸ ਵਾਰ ਵੀ ਵਰਲਡ ਕਬੱਡੀ ਕੱਪ ਬੜੇ ਵੱਡੇ ਪੱਧਰ 'ਤੇ ਕਰਵਾਉਣ ਦਾ ਫੈਸਲਾ ਕੀਤਾ ਹੈ। ਪਹਿਲੀ ਦਸੰਬਰ ਤੋਂ ਸ਼ੁਰੂ ਹੋਣ ਵਾਲੇ ਵਰਲਡ ਕਬੱਡੀ ਕੱਪ ਲਈ ਇਸ ਵਾਰ ਪਹਿਲੇ ਸਾਲ ਨਾਲੋਂ ਵਧੇਰੇ ਟੀਮਾਂ ਭਾਗ ਲੈਣ ਦੇ ਯਤਨ ਹੋ ਰਹੇ ਹਨ। ਪੰਜਾਬੀਆਂ ਦੀ ਮਾਂ ਖੇਡ ਕਬੱਡੀ ਨੂੰ ਪ੍ਰਫੁਲਿਤ ਕਰਨ ਅਤੇ ਵਿਸ਼ਾਲ ਬਣਾਉਣ ਵਿਚ ਪ੍ਰਵਾਸੀ ਪੰਜਾਬੀਆਂ ਨੇ ਸਭ ਤੋਂ ਅਹਿਮ ਰੋਲ ਅਦਾ ਕੀਤਾ ਹੈ। ਇਕ ਸਮਾਂ ਅਜਿਹਾ ਆ ਗਿਆ ਸੀ, ਜਦ ਕਬੱਡੀ ਖੇਡ ਪੂਰੀ ਤਰ੍ਹਾਂ ਅਣਗੌਲਿਆਂ ਕਰ ਦਿੱਤੀ ਗਈ ਸੀ। ਪਰ 1980ਵਿਆਂ ਤੋਂ ਬਾਅਦ ਵਿਦੇਸ਼ਾਂ ਵਿਚ ਕਬੱਡੀ ਦੇ ਸ਼ੁਰੂ ਹੋਣ ਨਾਲ ਪੰਜਾਬ ਅੰਦਰ ਵੀ ਇਸ ਖੇਡ ਦੇ ਮੁੜ ਪ੍ਰਚਲਿਤ ਅਤੇ ਪ੍ਰਫੁਲਿਤ ਹੋਣ ਦੇ ਆਸਾਰ ਬਣ ਗਏ। ਅੱਜ ਕਬੱਡੀ ਦੁਨੀਆ ਦੇ ਬਹੁਤ ਸਾਰੇ ਦੇਸ਼ਾਂ ਵਿਚ ਇਕ ਆਮ ਖੇਡ ਵਜੋਂ ਮਾਨਤਾ ਹਾਸਲ ਕਰ ਚੁੱਕੀ ਹੈ। ਕੁੱਝ ਮਹੀਨੇ ਪਹਿਲਾਂ ਈਰਾਨ ਵਿਚ ਕਬੱਡੀ ਮੈਚ ਹੋਏ ਹਨ, ਜਿਸ ਵਿਚ ਬਹੁਤ ਸਾਰੇ ਦੇਸ਼ਾਂ ਦੀਆਂ ਟੀਮਾਂ ਨੇ ਹਿੱਸਾ ਲਿਆ। ਇਸੇ ਤਰ੍ਹਾਂ ਟੋਰਾਂਟੋ ਵਿਚ ਵੀ ਵਰਲਡ ਕਬੱਡੀ ਖੇਡ ਮੇਲਾ ਕਰਵਾਇਆ ਗਿਆ। ਪਰ ਪੰਜਾਬ ਸਰਕਾਰ ਵੱਲੋਂ ਵੱਡੇ ਇਨਾਮ ਵਾਲੇ ਵਰਲਡ ਕਬੱਡੀ ਕੱਪ ਨੇ ਮਾਂ ਖੇਡ ਕਬੱਡੀ ਨੂੰ ਹੋਰ ਵਧੇਰੇ ਉਭਾਰਿਆ ਹੈ। ਅਮਰੀਕਾ ਦੀ ਧਰਤੀ ਉਪਰ ਵੀ ਪੰਜਾਬੀਆਂ ਨੇ ਕਬੱਡੀ ਨੂੰ ਪ੍ਰਚਲਿਤ ਕਰਨ ਵਿਚ ਬਹੁਤ ਸ਼ਲਾਘਾਯੋਗ ਯਤਨ ਕੀਤਾ ਹੈ। ਕਬੱਡੀ ਹੁਣ ਅਨਪੜ੍ਹ ਅਤੇ ਪੇਂਡੂ ਲੋਕਾਂ ਦੀ ਹੀ ਖੇਡ ਨਹੀਂ ਰਹੀ, ਸਗੋਂ ਵਿਕਸਿਤ ਸ਼ਹਿਰਾਂ ਅਤੇ ਪੜ੍ਹੇ ਲਿਖੇ ਲੋਕਾਂ ਦਾ ਵੀ ਇਸ ਨੇ ਧਿਆਨ ਖਿੱਚਿਆ ਹੈ। ਇਥੋਂ ਤੱਕ ਕਿ ਬਹੁਤ ਸਾਰੀਆਂ ਮਾਵਾਂ ਵੀ ਆਪਣੇ ਪੁੱਤਾਂ ਨੂੰ ਕਬੱਡੀ ਪਾਉਂਦਿਆਂ ਵੇਖਣ ਲਈ ਔਰਤਾਂ ਨੂੰ ਨਾਲ ਲੈ ਕੇ ਮੈਚ ਵੇਖਣ ਆਉਂਦੀਆਂ ਹਨ। ਕਬੱਡੀ ਖੇਡ ਦੀ ਹਰਮਨ ਪਿਆਰਤਾ ਇਸ ਗੱਲ ਤੋਂ ਵੇਖੀ ਜਾ ਸਕਦੀ ਹੈ ਗਰਮੀ ਰੁੱਤ ਦੇ ਤਿੰਨ ਚਾਰ ਮਹੀਨੇ ਪੂਰੇ ਯੂਰਪੀ ਅਤੇ ਉਤਰੀ ਅਮਰੀਕਾ ਤੋਂ ਇਲਾਵਾ ਆਸਟ੍ਰੇਲੀਆ ਤੇ ਨਿਊਜ਼ੀਲੈਂਡ ਵਰਗੇ ਮੁਲਕਾਂ ਵਿਚ ਵੀ ਕਬੱਡੀ ਖੇਡ ਮੇਲੇ ਵੱਡੀ ਪੱਧਰ 'ਤੇ ਕਰਵਾਏ ਜਾਂਦੇ ਹਨ।

ਪੰਜਾਬ ਸਰਕਾਰ ਵੱਲੋਂ ਪਿਛਲੇ ਸਾਲ ਕਰਵਾਏ ਗਏ ਵਰਲਡ ਕਬੱਡੀ ਕੱਪ ਵਿਚ ਅਮਰੀਕਾ ਤੋਂ ਵੀ ਕਬੱਡੀ ਟੀਮ ਭਾਗ ਲੈਣ ਗਈ ਸੀ। ਇਸ ਟੀਮ ਬਾਰੇ ਕਈ ਤਰ੍ਹਾਂ ਦੇ ਵਾਦ-ਵਿਵਾਦ ਵੀ ਪੈਦਾ ਹੋਏ। ਵਰਲਡ ਕਬੱਡੀ ਦੇ ਪ੍ਰਬੰਧਕਾਂ ਵੱਲੋਂ ਖਿਡਾਰੀਆਂ ਦੇ ਡੋਪ ਟੈਸਟ ਲੈਣ ਦੀ ਵਿਵਸਥਾ ਕੀਤੀ ਗਈ ਸੀ। ਪਰ ਅਮਰੀਕੀ ਟੀਮ ਨੂੰ ਇਹ ਇਤਰਾਜ਼ ਸੀ ਕਿ ਉਨ੍ਹਾਂ ਨਾਲ ਪੱਖਪਾਤ ਕੀਤਾ ਜਾ ਰਿਹਾ ਹੈ। ਇਸੇ ਗੱਲ ਨੂੰ ਲੈ ਕੇ ਅਮਰੀਕੀ ਕਬੱਡੀ ਟੀਮ ਅਤੇ ਪ੍ਰਬੰਧਕਾਂ ਨੇ ਡੋਪ ਟੈਸਟ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਵਰਲਡ ਕਬੱਡੀ ਕੱਪ ਦੇ ਪ੍ਰਬੰਧਕਾਂ ਨੇ ਇਸੇ ਗੱਲ ਨੂੰ ਮੰਨਦਿਆਂ ਕਿ ਅਮਰੀਕਾ ਟੀਮ ਨੇ ਆਪਣੀ ਗਲਤੀ ਦਾ ਇਕਬਾਲ ਕਰ ਲਿਆ ਹੈ। ਇਸ

ਤਰ੍ਹਾਂ ਅਮਰੀਕਾ ਦੀ ਟੀਮ ਵਰਲਡ ਕਬੱਡੀ ਕੱਪ ਦੇ ਮੁਕਾਬਲੇ ਵਿਚੋਂ ਬਾਹਰ ਕਰ ਦਿੱਤੀ ਗਈ ਸੀ। ਹੁਣ ਵੀ ਅਮਰੀਕਾ ਵਿਚ ਵੱਖ-ਵੱਖ ਕਬੱਡੀ ਫੈਡਰੇਸ਼ਨਾਂ ਹੋਂਦ ਵਿਚ ਹਨ। ਉਨ੍ਹਾਂ ਵੱਲੋਂ ਵੱਖ-ਵੱਖ ਕਬੱਡੀ ਟੂਰਨਾਮੈਂਟ ਕਰਵਾਏ ਜਾਂਦੇ ਹਨ। ਅਮਰੀਕੀ ਕਬੱਡੀ ਫੈਡਰੇਸ਼ਨਾਂ ਦੇ ਪ੍ਰਬੰਧਕਾਂ ਵੱਲੋਂ ਹਾਲੇ ਤਾਂਈਂ ਨਾ ਤਾਂ ਵਰਲਡ ਕਬੱਡੀ ਕੱਪ ਵਿਚ ਭਾਗ ਲੈਣ ਲਈ ਕੋਈ ਯੋਜਨਾ ਬਣਾਏ ਜਾਣ ਬਾਰੇ ਯਤਨ ਹੀ ਸਾਹਮਣੇ ਆਏ ਹਨ ਅਤੇ ਨਾ ਹੀ ਡੋਪ ਟੈਸਟ ਬਾਰੇ ਕੋਈ ਪੱਖ ਸਪੱਸ਼ਟ ਕੀਤਾ ਗਿਆ ਹੈ। ਹਾਂ ਇਸ ਗੱਲ ਦਾ ਪਤਾ ਲੱਗਾ ਹੈ ਕਿ ਅਮਰੀਕੀ ਕਬੱਡੀ ਪ੍ਰਬੰਧਕ ਇਹ ਮੰਗ ਕਰ ਰਹੇ ਹਨ ਕਿ ਉਨ੍ਹਾਂ ਨੂੰ ਪਹਿਲਾਂ ਵਾਲੀ ਟੀਮ ਨੂੰ ਖਿਡਾਉਣ ਲਈ ਇਕ ਹੋਰ ਮੌਕਾ ਦਿੱਤਾ ਜਾਵੇ। ਭਾਵ ਪਿਛਲੀ ਟੀਮ ਦੇ ਸਾਰੇ ਮੈਂਬਰਾਂ ਨੂੰ ਹੀ ਮੁੜ ਖੇਡਣ ਦੀ ਇਜਾਜ਼ਤ ਦਿੱਤੀ ਜਾਵੇ। ਕਿਉਂਕਿ ਹੁਣ ਤੱਕ ਇਹ ਗੱਲ ਸੁਣਨ ਨੂੰ ਆਈ ਹੈ ਕਿ ਅਮਰੀਕੀ ਟੀਮ ਨੂੰ ਡੋਪ ਟੈਸਟ ਫੇਲ ਹੋ ਜਾਣ ਦੇ ਦੋਸ਼ ਤਹਿਤ ਮੁਕਾਬਲੇ ਵਿਚੋਂ ਬਾਹਰ ਕਰ ਦਿੱਤਾ ਗਿਆ ਸੀ। ਇਸ ਹਾਲਤ ਵਿਚ ਡੋਪ ਟੈਸਟ ਵਿਚ ਸਾਹਮਣੇ ਆਏ ਖਿਡਾਰੀਆਂ ਨੂੰ ਅਗਲੇ ਸਾਲ ਖੇਡਣ ਦੀ ਇਜਾਜ਼ਤ ਨਹੀਂ ਦਿੱਤੀ ਜਾਂਦੀ। ਅਮਰੀਕੀ ਕਬੱਡੀ ਖੇਡ ਪ੍ਰਬੰਧਕਾਂ ਦਾ ਇਹ ਵੀ ਕਹਿਣਾ ਹੈ ਕਿ ਉਹ ਅੱਗੇ ਤੋਂ ਡੋਪ ਟੈਸਟ ਦਾ ਪੂਰਾ ਖਿਆਲ ਰੱਖਣਗੇ। ਉਨ੍ਹਾਂ ਦਾ ਕਹਿਣਾ ਹੈ ਕਿ ਰੈਡ ਬੁੱਲ ਪੀਣ ਜਾਂ ਕਈ ਤਾਕਤ ਵਾਲੀਆਂ ਗੋਲੀਆਂ ਖਾਣਾ ਵੀ ਡੋਪ ਟੈਸਟ ਵਿਚ ਆ ਜਾਂਦਾ ਹੈ। ਪ੍ਰਬੰਧਕ ਕਹਿ ਰਹੇ ਹਨ ਕਿ ਉਹ ਡੋਪ ਟੈਸਟ ਦੀਆਂ ਸਾਰੀਆਂ ਸ਼ਰਤਾਂ ਪ੍ਰਵਾਨ ਕਰਨਗੇ ਅਤੇ ਅਜਿਹੀਆਂ ਗੋਲੀਆਂ ਖਾਣ ਜਾਂ ਰੈਡ ਬੁੱਲ ਆਦਿ ਤੋਂ ਵੀ ਖਿਡਾਰੀਆਂ ਨੂੰ ਪਰਹੇਜ਼ ਕਰਨ ਲਈ ਪ੍ਰੇਰਿਤ ਕਰਨਗੇ। ਤਾਂਕਿ ਕਬੱਡੀ ਖੇਡ ਵਿਚ ਉਹ ਸੁਚੱਜੇ ਢੰਗ ਨਾਲ ਆਪਣੀ ਖੇਡ ਦਾ ਪ੍ਰਦਰਸ਼ਨ ਕਰ ਸਕਣ। ਅਜਿਹੇ ਭਰੋਸੇ ਨਾਲ ਵਰਲਡ ਕਬੱਡੀ ਕੱਪ ਦੇ ਪ੍ਰਬੰਧਕ ਅਮਰੀਕੀ ਟੀਮ ਨੂੰ ਮੁੜ ਖੇਡਣ ਦੀ ਇਜਾਜ਼ਤ ਦਿੰਦੇ ਹਨ ਜਾਂ ਨਹੀਂ, ਇਸ ਗੱਲ ਬਾਰੇ ਹਾਲ ਦੀ ਘੜੀ ਕੁੱਝ ਕਹਿਣਾ ਮੁਸ਼ਕਿਲ ਹੈ। ਪਰ ਸਾਡੀ ਰਾਏ ਹੈ ਕਿ ਅਮਰੀਕੀ ਖੇਡ ਫੈਡਰੇਸ਼ਨਾਂ ਦੇ ਪ੍ਰਬੰਧਕਾਂ ਨੂੰ ਵਰਲਡ ਕਬੱਡੀ ਵਿਚ ਹਰ ਹੀਲੇ ਭਾਗ ਲੈਣਾ ਚਾਹੀਦਾ ਹੈ। ਤਾਂਕਿ ਕਬੱਡੀ ਖੇਡ ਵਿਚ ਰੁਚੀ ਲੈਣ ਵਾਲੇ ਨੌਜਵਾਨਾਂ ਨੂੰ ਹੋਰ ਵਧੇਰੇ ਉਤਸ਼ਾਹਿਤ ਕੀਤਾ ਜਾ ਸਕੇ। ਦੂਜੇ ਪਾਸੇ ਵਰਲਡ ਕਬੱਡੀ ਕੱਪ ਦੇ ਪ੍ਰਬੰਧਕਾਂ ਨੂੰ ਵੀ ਚਾਹੀਦਾ ਹੈ ਕਿ ਹਾਲੇ ਕੌਮਾਂਤਰੀ ਪੱਧਰ 'ਤੇ ਕਬੱਡੀ ਇੰਨਾ ਮਿਆਰ ਅਤੇ ਰੁਤਬਾ ਹਾਸਲ ਨਹੀਂ ਕਰ ਸਕੀ ਕਿ ਹੁਣ ਸਾਰੇ ਨਿਯਮਾਂ ਨੂੰ ਬੜੀ ਸਖਤੀ ਨਾਲ ਲਾਗੂ ਕਰਵਾਇਆ ਜਾਵੇ। ਚਾਹੀਦਾ ਤਾਂ ਇਹ ਹੈ ਕਿ ਜੇਕਰ ਕਿਸੇ ਕਾਰਨ ਪਿਛਲੇ ਵਰ੍ਹੇ ਵਿਵਾਦ ਪੈਦਾ ਹੋਇਆ ਸੀ ਤਾਂ ਉਸ ਨੂੰ ਆਪਸੀ ਸਹਿਯੋਗ ਨਾਲ ਹੱਲ ਕਰਨਾ ਚਾਹੀਦਾ ਹੈ। ਜੇਕਰ ਅਮਰੀਕੀ ਪ੍ਰਬੰਧਕ ਵਰਲਡ ਕਬੱਡੀ ਕੱਪ ਪ੍ਰਬੰਧਕਾਂ ਦਾ ਜਾਬਤਾ ਮੰਨਣ ਲਈ ਰਾਜ਼ੀ ਹੁੰਦੇ ਹਨ ਤਾਂ ਅਮਰੀਕੀ ਟੀਮ ਨੂੰ ਖੇਡਣ ਦੀ ਇਜਾਜ਼ਤ ਮਿਲਣੀ ਚਾਹੀਦੀ ਹੈ। ਕਿਉਂਕਿ ਤਕਨੀਕੀ ਕਾਰਨਾਂ ਕਰਕੇ ਕਿਸੇ ਵੀ ਵਿਅਕਤੀ ਦੀ ਪ੍ਰਤਿਭਾ ਜਾਂ ਖੇਡ ਦੇ ਹੁਨਰ ਨੂੰ ਪ੍ਰਫੁਲਿਤ ਹੋਣ ਤੋਂ ਰੋਕਣਾ ਵੀ ਖੇਡ ਨੂੰ ਅਣਗੌਲਿਆਂ ਕਰਨ ਵਾਲੀ ਗੱਲ ਹੀ ਹੋਵੇਗੀ। ਅਮਰੀਕੀ ਖੇਡ ਫੈਡਰੇਸ਼ਨਾਂ ਦੇ ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਉਹ ਹੁਣੇ ਤੋਂ ਵਰਲਡ ਕਬੱਡੀ ਕੱਪ ਦੇ ਪ੍ਰਬੰਧਕਾਂ ਨਾਲ ਤਾਲਮੇਲ ਬਣਾਉਣ ਤਾਂਕਿ ਕਿਸੇ ਵੀ ਤਰ੍ਹਾਂ ਦੀ ਪੈਦਾ ਹੋਣ ਵਾਲੀ ਗਲਤਫਹਿਮੀ ਤੋਂ ਬਚਿਆ ਜਾ ਸਕੇ। **0**

# ਭਾਰਤ ਲਈ ਵਿਕਾਸ ਦੇ ਰਾਹ ਖੋਲ੍ਹ ਸਕਦੀ ਹੈ ਐਫ.ਡੀ.ਆਈ.

### ਅੰਕ 42, 11 -17 ਅਕਤੂਬਰ, 2012

ਭਾਰਤ ਅੰਦਰ ਜਦ ਤੋਂ ਡਾ. ਮਨਮੋਹਨ ਸਿੰਘ ਨੇ ਆਰਥਿਕ ਸੁਧਾਰਾਂ ਦਾ ਬੀੜਾ ਚੁੱਕਿਆ ਹੈ ਤਾਂ ਭਾਰਤ ਦੀ ਆਰਥਿਕ ਹਾਲਤ ਲਗਾਤਾਰ ਸੁਧਰਦੀ ਆਈ ਹੈ। ਪਹਿਲੀ ਵਾਰ ਹੈ ਕਿ ਭਾਰਤ ਦੀ ਵਿਕਾਸ ਦਰ ਲਗਾਤਾਰ ਕਾਫੀ ਉੱਚੀ ਰਹਿੰਦੀ ਆ ਰਹੀ ਹੈ। ਚੀਨ ਤੋਂ ਬਾਅਦ ਭਾਰਤ ਹੀ ਅਜਿਹਾ ਦੇਸ਼ ਹੈ, ਜਿਸ ਦੀ ਵਾਧੇ ਦੀ ਦਰ ਸਭ ਤੋਂ ਉੱਚੀ ਹੈ। 1992 ਵਿਚ ਡਾ. ਮਨਮੋਹਨ ਸਿੰਘ ਉਸ ਸਮੇਂ ਭਾਰਤ ਦੇ ਵਿੱਤ ਵਿਭਾਗ ਦਾ ਕਾਰਜ ਸੰਭਾਲਿਆ ਸੀ, ਜਦ ਭਾਰਤ ਆਰਥਿਕ ਤੌਰ 'ਤੇ ਕੰਗਾਲੀ ਦੇ ਕਗਾਰ ਉਪਰ ਜਾ ਖੜ੍ਹਾ ਹੋਇਆ ਸੀ। ਭਾਰਤ ਦੇ ਸੋਨੇ ਦੇ ਭੰਡਾਰ ਵਿਕ ਚੁੱਕੇ ਸਨ ਅਤੇ ਕਰਜ਼ੇ ਦੀ ਪੰਡ ਵਸੋਂ ਬਾਹਰੀ ਹੋ ਰਹੀ ਸੀ। ਅਜਿਹੇ ਸਮੇਂ ਡਾ. ਮਨਮੋਹਨ ਸਿੰਘ ਨੇ ਦੇਸ਼ ਦੀ ਆਰਥਿਕ ਨੀਤੀ ਨੂੰ ਅਜਿਹੇ ਢੰਗ ਨਾਲ ਵਿਉਂਤਣਾ ਸ਼ੁਰੂ ਕੀਤਾ ਕਿ ਕੁਝ ਸਾਲਾਂ ਵਿਚ ਹੀ ਵਿਦੇਸ਼ੀ ਮੁਦਰਾ ਭੰਡਾਰ ਵਿਚ ਸੁਧਾਰ ਆ ਗਿਆ ਅਤੇ ਗਹਿਣੇ ਪਏ ਸੋਨੇ ਦੇ ਭੰਡਾਰ ਵੀ ਵਾਪਸ ਲੈ ਲਏ। ਵੱਖ-ਵੱਖ ਖੇਤਰਾਂ ਵਿਚ ਦੇਸ਼ ਨੂੰ ਆਰਥਿਕ ਤੌਰ 'ਤੇ ਇਕ ਨਵੀਂ ਦਿਸ਼ਾ ਮਿਲਣ ਲੱਗੀ। ਸੰਸਾਰ ਪੱਧਰ 'ਤੇ ਉਦਾਰੀਕਰਨ ਅਤੇ ਸੰਸਾਰੀਕਰਨ ਦੀਆਂ ਆ ਰਹੀਆਂ ਨੀਤੀਆਂ ਦਾ ਡਾ. ਮਨਮੋਹਨ ਸਿੰਘ ਨੇ ਬਾਖੂਬੀ ਲਾਭ ਲਿਆ। ਵੱਡੇ ਪੂੰਜੀ ਨਿਵੇਸ਼ ਲਈ ਰਾਹ ਖੁੱਲ੍ਹੇ। ਆਖਿਰ 2004 ਵਿਚ ਡਾ. ਮਨਮੋਹਨ ਸਿੰਘ ਨੇ ਮੁੜ ਪ੍ਰਧਾਨ ਮੰਤਰੀ ਵਜੋਂ ਦੇਸ਼ ਦੀ ਵਾਗਡੋਰ ਸੰਭਾਲੀ ਅਤੇ ਆਰਥਿਕ ਸੁਧਾਰਾਂ ਦੇ ਖੇਤਰ ਵਿਚ ਮੁੜ ਨਵੀਆਂ ਪੁਲਾਂਘਾਂ ਪੁੱਟਣੀਆਂ ਸ਼ੁਰੂ ਕੀਤੀਆਂ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਨਵੇਂ ਆਰਥਿਕ ਸੁਧਾਰਾਂ ਨੇ ਦੇਸ਼ ਵਿਚ ਮਹਿੰਗਾਈ 'ਚ ਵਾਧਾ ਕੀਤਾ ਹੈ। ਪਰ ਇਸ ਦੇ ਨਾਲ ਹੀ ਇਸ ਗੱਲ ਵਿਚ ਵੀ ਓਨੀ ਹੀ ਸੱਚਾਈ ਹੈ ਕਿ ਲੋਕਾਂ ਦੀ ਆਮਦਨ ਵਿਚ ਵਾਧਾ ਹੋਇਆ ਹੈ, ਰੋਜ਼ਗਾਰ ਦੇ ਮੌਕੇ ਵਧੇ ਹਨ, ਭਾਰਤ ਅੰਦਰ ਬੁਨਿਆਦੀ ਢਾਂਚੇ ਦਾ ਵਿਕਾਸ ਬੜੀ ਤੇਜ਼ੀ ਨਾਲ ਚੱਲ ਰਿਹਾ ਹੈ। ਦਿੱਲੀ ਦਾ ਇੰਦਰਾ ਗਾਂਧੀ ਕੌਮਾਂਤਰੀ ਹਵਾਈ ਅੱਡਾ ਇਸੇ ਗੱਲ ਦਾ ਸਬੂਤ ਹੈ, ਜੋ ਕੌਮਾਂਤਰੀ ਹਵਾਈ ਅੱਡੇ ਦੇ ਬਰਾਬਰ ਦੀਆਂ ਸਹੂਲਤਾਂ ਦੇ ਰਿਹਾ ਹੈ। ਦੇਸ਼ ਅੰਦਰ 6 ਮਾਰਗੀ ਸੜਕਾਂ ਦੇ ਜਾਲ ਵਿਛ ਰਹੇ ਹਨ। ਕੌਮਾਂਤਰੀ ਪੱਧਰ ਦੀਆਂ ਕੰਪਨੀਆਂ ਵੱਖ-ਵੱਖ ਸੇਵਾਵਾਂ ਪ੍ਰਦਾਨ ਕਰਨ ਲਈ ਯਤਨਸ਼ੀਲ ਹਨ। ਇਸੇ ਤਰ੍ਹਾਂ ਸੂਚਨਾ ਟੈਕਨਾਲੋਜੀ ਵਿਚ ਭਾਰਤ ਨੇ ਬੜੀਆਂ ਵੱਡੀਆਂ ਪੁਲਾਂਘਾਂ ਪੁੱਟੀਆਂ ਹਨ। ਵਿੱਦਿਅਕ ਖੇਤਰ ਵਿਚ ਬਹੁਤ ਹੀ ਨਾਮੀ ਵਿੱਦਿਅਕ ਸੰਸਥਾਵਾਂ ਖੁੱਲ੍ਹ ਰਹੀਆਂ ਹਨ। ਮੈਡੀਕਲ ਖੇਤਰ ਵਿਚ ਇੰਨੀ ਵੱਡੀ ਤਰੱਕੀ ਹੋਈ ਹੈ ਕਿ ਵਿਦੇਸ਼ਾਂ ਵਿਚੋਂ ਲੋਕ ਉਥੇ ਆਪਣਾ ਇਲਾਜ ਕਰਵਾਉਣ ਜਾਂਦੇ ਹਨ। ਮੈਡੀਕਲ ਟੂਰਿਜ਼ਮ ਦਾ ਸਭ ਤੋਂ ਵੱਧ ਲਾਭ ਇਸ ਵੇਲੇ ਭਾਰਤ ਵਿਚ ਹੋ ਰਿਹਾ ਹੈ। ਭਾਰਤ ਨੂੰ ਆਪਣੇ ਵਿਕਾਸ ਦੀ ਮੰਜ਼ਿਲ ਨੂੰ ਅੱਗੇ ਤੋਰਨ ਲਈ ਵੱਡੇ ਪੂੰਜੀ ਨਿਵੇਸ਼ ਦੀ ਜ਼ਰੂਰਤ ਹੈ। ਲੰਮੇ ਸਮੇਂ ਤੋਂ ਪੱਛੜੇ ਅਤੇ ਗਰੀਬ ਦੇਸ਼ ਲਈ ਅੱਗੇ ਵਧਣ ਵਾਸਤੇ ਦੇਸ਼ ਦੇ ਅੰਦਰੋਂ ਹੀ ਸਾਧਨ ਜੁਟਾਉਣੇ ਮੁਸ਼ਕਿਲ ਹਨ। ਇਸ ਵਾਸਤੇ ਬਾਹਰਲੇ ਮੁਲਕਾਂ ਅਤੇ ਕੰਪਨੀਆਂ ਵੱਲ ਲਗਾਤਾਰ

ਝਾਕ ਰੱਖੀ ਜਾਂਦੀ ਰਹੀ ਹੈ। ਬਾਹਰਲੀਆਂ ਕੰਪਨੀਆਂ ਅਤੇ ਕਾਰੋਬਾਰੀ ਲੋਕਾਂ ਵੱਲੋਂ ਭਾਰਤ ਅੰਦਰ ਪੂੰਜੀ ਨਿਵੇਸ਼ ਵਿਚ ਵੱਡੀ ਰੁਕਾਵਟ ਇਹ ਸੀ ਕਿ ਉਨ੍ਹਾਂ ਨੂੰ ਉਥੇ ਪੂੰਜੀ ਨਿਵੇਸ਼ ਕਰਨ ਦੀ ਕਾਨੂੰਨੀ ਖੁੱਲ੍ਹ ਨਹੀਂ ਸੀ ਮਿਲ ਰਹੀ। ਹੁਣ ਭਾਰਤ ਸਰਕਾਰ ਨੇ ਮਲਟੀਬ੍ਰਾਂਡ ਪਰਚੂਨ ਖੇਤਰ, ਬੀਮਾ ਕੰਪਨੀਆਂ, ਹਵਾਈ ਕੰਪਨੀਆਂ ਅਤੇ ਹੋਰ ਅਨੇਕਾਂ ਖੇਤਰਾਂ ਵਿਚ ਪੂੰਜੀ ਨਿਵੇਸ਼ ਦੀ ਖੁੱਲ੍ਹ ਦੇ ਦਿੱਤੀ ਹੈ। ਇਨ੍ਹਾਂ ਖੇਤਰਾਂ ਵਿਚ ਵਿਦੇਸ਼ੀ ਕੰਪਨੀਆਂ **51** ਫੀਸਦੀ ਤੱਕ ਆਪਣਾ ਸਰਮਾਇਆ ਲਗਾ ਸਕਦੀਆਂ ਹਨ। ਸਰਕਾਰ ਵੱਲੋਂ ਦਿੱਤੀ ਇਸ ਖੁੱਲ੍ਹ ਕਾਰਨ ਹੁਣ ਕੰਪਨੀਆਂ ਨੂੰ ਸੁਰੱਖਿਆ ਮਿਲ ਗਈ ਹੈ ਅਤੇ ਉਹ ਖੁੱਲ੍ਹੇ ਦਿਲ ਨਾਲ ਪੈਸਾ ਲਗਾਉਣ ਲਈ ਤਿਆਰ ਹੋਣਗੀਆਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਰਤ ਪਰਚੂਨ ਖੇਤਰ 'ਚ ਦੁਨੀਆਂ ਦੀ ਸਭ ਤੋਂ ਵੱਡੀ ਮੰਡੀ ਹੈ। ਇਸ ਦੀ **1** ਅਰਬ **20** ਕਰੋੜ ਲੋਕਾਂ ਦੀ ਰੋਜ਼ਮਰਾ ਦੀ ਜ਼ਰੂਰਤ ਪੈਦਾ ਕਰਨ ਲਈ ਪਰਚੂਨ ਖੇਤਰ ਹੀ ਇਕ ਵਿਸ਼ਾਲ ਮੰਡੀ ਮੁਹੱਈਆ ਕਰਦਾ ਹੈ। ਵਿਦੇਸ਼ੀ ਕੰਪਨੀਆਂ ਦਾ ਇਸ ਪਾਸੇ ਵੱਲ ਆਉਣਾ ਇਕ ਤਾਂ ਕੁਆਲਿਟੀ ਵਿਚ ਸੁਧਾਰ ਲਿਆਵੇਗਾ, ਦੂਜਾ ਮੁਕਾਬਲੇਬਾਜ਼ੀ ਕਾਰਨ ਲੋਕਾਂ ਨੂੰ ਸਸਤੇ ਭਾਅ ਸਾਮਾਨ ਮਿਲ ਸਕੇਗਾ। ਇਸ ਵੇਲੇ ਪਰਚੂਨ ਖੇਤਰ ਵਿਚ ਆਮ ਹਟਵਾਣੀਏ ਦਾ ਕਬਜ਼ਾ ਹੈ। ਉਹ ਕਿਸਾਨ ਜਾਂ ਹੋਰ ਲੋਕਾਂ ਤੋਂ ਚੀਜ਼ਾਂ ਲੈ ਕੇ ਬਹੁਤ ਹੀ ਮਹਿੰਗੇ ਭਾਅ ਅੱਗੇ ਖਪਤਕਾਰਾਂ ਨੂੰ ਪਹੁੰਚਾਉਂਦੇ ਹਨ। ਬਹੁਤੇ ਦਲਾਲਾਂ ਦਾ ਖਾਤਮਾ ਹੋ ਜਾਣ ਨਾਲ ਵੱਡੀਆਂ ਕੰਪਨੀਆਂ ਲੋਕਾਂ ਨੂੰ ਘੱਟ ਭਾਅ ਉਪਰ ਚੀਜ਼ਾਂ ਮੁਹੱਈਆ ਕਰ ਸਕਣਗੀਆਂ।

ਬਾਹਰਲੇ ਮੁਲਕਾਂ ਤੋਂ ਕੰਪਨੀਆਂ ਵੱਲੋਂ ਵੱਡੇ ਪੱਧਰ 'ਤੇ ਪੈਸਾ ਲਗਾਉਣ ਨਾਲ ਨਵੇਂ ਤੋਂ ਨਵੇਂ ਖੇਤਰਾਂ 'ਚ ਵਿਕਾਸ ਦੇ ਰਾਹ ਖੁੱਲ੍ਹਣਗੇ, ਜਿਸ ਨਾਲ ਰੋਜ਼ਗਾਰ ਦੇ ਮੌਕੇ ਹੋਰ ਵਧਣਗੇ ਅਤੇ ਲੋਕਾਂ ਦੀ ਆਮਦਨ ਵਿਚ ਵਾਧਾ ਹੋਵੇਗਾ। ਬਾਹਰਲੇ ਮੁਲਕਾਂ ਵਿਚ ਵਸੇ ਭਾਰਤੀਆਂ ਨੇ ਵੀ ਡਾ. ਮਨਮੋਹਨ ਸਿੰਘ ਦੀ ਇਸ ਨੀਤੀ ਦਾ ਸਵਾਗਤ ਕੀਤਾ ਹੈ। ਪ੍ਰਵਾਸੀ ਭਾਰਤੀਆਂ ਨੂੰ ਇਸ ਨਵੇਂ ਆਰਥਿਕ ਸੁਧਾਰਾਂ ਦੀ ਨੀਤੀ ਦਾ ਵੀ ਲਾਭ ਹੋਵੇਗਾ। ਉਹ ਆਪਣੇ ਮੁਲਕ ਵਿਚ ਬੇਝਿਜਕ ਹੋ ਕੇ ਪੈਸਾ ਲਗਾਉਣ ਲਈ ਅੱਗੇ ਆ ਸਕਦੇ ਹਨ। ਹੁਣ ਤੱਕ ਪ੍ਰਵਾਸੀ ਭਾਰਤੀਆਂ ਨੂੰ ਵੀ ਭਾਰਤ ਵਿਚ ਪੈਸਾ ਲਗਾਉਣ ਲਈ ਅਨੇਕ ਤਰ੍ਹਾਂ ਦੀਆਂ ਦਿੱਕਤਾਂ ਦਾ ਸਾਹਮਣਾ ਕਰਨਾ ਪੈਂਦਾ ਸੀ। ਹੁਣ ਲੋਕਾਂ ਅੰਦਰ ਇਹ ਆਸ ਜਾਗੀ ਹੈ ਕਿ ਨਵੇਂ ਆਰਥਿਕ ਸੁਧਾਰਾਂ ਕਾਰਨ ਪੂੰਜੀ ਨਿਵੇਸ਼ ਕਰਨ ਵਾਲਿਆਂ ਨੂੰ ਸਹੂਲਤਾਂ ਮਿਲਣਗੀਆਂ ਅਤੇ ਪੂੰਜੀ ਨਿਵੇਸ਼ ਕਰਨ ਵਾਲੇ ਵਧੇਰੇ ਸੁਰੱਖਿਅਤ ਹੋਣਗੇ। ਜੇਕਰ ਭਾਰਤ ਸਰਕਾਰ ਆਰਥਿਕ ਸੁਧਾਰਾਂ ਦੀ ਇਸ ਲੜੀ ਨੂੰ ਅੱਗੇ ਤੋਰ ਸਕੇ ਤਾਂ ਇਸ ਨਾਲ ਭਾਰਤ ਦਾ ਵਿਕਾਸ ਵੀ ਹੋਵੇਗਾ ਅਤੇ ਉਥੋਂ ਦੀ ਗਰੀਬ ਜਨਤਾ ਵੀ ਸੁੱਖ ਸਹੂਲਤਾਂ ਵਾਲੀ ਜ਼ਿੰਦਗੀ ਜਿਊਣ ਦੇ ਕਾਬਿਲ ਹੋ ਸਕੇਗੀ। ਇਸ ਦੇ ਨਾਲ ਹੀ ਬਾਹਰਲੇ ਮੁਲਕਾਂ ਵਿਚ ਵੱਸਦੇ ਭਾਰਤੀਆਂ ਨੂੰ ਵੀ ਮਾਣ ਹੋਵੇਗਾ ਕਿਉਂਕਿ ਜੇਕਰ ਪੰਜਾਬ ਅਤੇ ਭਾਰਤ ਵਿਚ ਤਰੱਕੀ ਹੁੰਦੀ ਹੈ ਤਾਂ ਇਸ ਦੀ ਸਭ ਤੋਂ ਵੱਧ ਖੁਸ਼ੀ ਇਥੇ ਰਹਿੰਦੇ ਪ੍ਰਵਾਸੀ ਭਾਰਤੀਆਂ ਨੂੰ ਹੁੰਦੀ ਹੈ। ਅਸੀਂ ਵੀ ਮਾਣ ਨਾਲ ਕਹਿ ਸਕਾਂਗੇ ਕਿ ਅਸੀਂ ਵਿਕਸਿਤ ਹੋ ਰਹੇ ਭਾਰਤ ਦੇ ਮੂਲ ਵਾਸੀ ਹਾਂ।

**00**

# ਸ਼ਹੀਦੀ ਯਾਦਗਾਰ ਬਾਰੇ ਵਿਵਾਦ 'ਸ਼ਾਂਤ ਪਾਣੀਆਂ' 'ਚ ਖਲਲ ਪਾਉਣ ਦਾ ਯਤਨ

### ਅੰਕ 43, 18 -24 ਅਕਤੂਬਰ, 2012

ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਮ੍ਰਿਤਸਰ ਵਿਖੇ ਜੂਨ 1984 ਦੇ ਸਾਕੇ ਦੀ ਯਾਦਗਾਰ ਬਾਰੇ ਮੁੜ ਫਿਰ ਸਿਆਸੀ ਵਾਵੇਲਾ ਖੜ੍ਹਾ ਕੀਤਾ ਜਾ ਰਿਹਾ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਵਿਰੋਧ ਕਰਨ ਵਾਲਿਆਂ ਦਾ ਤਰਕ ਹੈ ਕਿ ਯਾਦਗਾਰ ਬਣਾਉਣ ਨਾਲ 'ਮੁੜ ਸਿੱਖਾਂ ਦੇ ਜ਼ਖ਼ਮ ਹਰੇ ਹੋਣਗੇ'। ਇਕ ਗੱਲ ਤਾਂ ਚੰਗੀ ਹੈ ਕਿ ਉਹ ਇਹ ਸਾਰੇ ਮੰਨ ਕੇ ਚੱਲ ਰਹੇ ਹਨ ਕਿ ਇਸ ਆਪ੍ਰੇਸ਼ਨ ਨੇ ਸਿੱਖ-ਮਨਾਂ ਨੂੰ ਵਲੂੰਧਰਿਆ ਸੀ। ਜੇਕਰ ਹਕੀਕਤ ਇਹ ਹੈ ਤਾਂ ਫਿਰ ਸ਼ਾਂਤ ਹੋ ਰਹੇ ਸਿੱਖ ਮਨਾਂ ਨੂੰ ਅਜਿਹੀਆਂ ਗੱਲਾਂ ਕਰਕੇ ਵਾਰ-ਵਾਰ ਕਿਉਂ ਉਚੇੜਿਆ ਜਾ ਰਿਹਾ ਹੈ। ਹੁਣ ਯਾਦਗਾਰ ਦੇ ਰੂਪ 'ਚ ਗੁਰਦੁਆਰਾ ਸਾਹਿਬ ਦੀ ਉਸਾਰੀ ਬਾਰੇ ਕਈ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ ਤੇ 1988 'ਚ ਪਾਸ ਕੀਤੇ ਇਕ ਕਾਨੂੰਨ ਤਹਿਤ ਇਸ ਉਸਾਰੀ ਉੱਪਰ ਰੋਕ ਲਗਾਉਣ ਬਾਰੇ ਕੇਂਦਰ ਸਰਕਾਰ ਵੱਲੋਂ ਵਿਚਾਰ ਕੀਤੇ ਜਾਣ ਦੀਆਂ ਵੀ ਅਟਕਲਾਂ ਹਨ। ਦਰਅਸਲ 1988 ਵਿਚ ਭਾਰਤ ਸਰਕਾਰ ਨੇ ਇਕ ਅਜਿਹਾ ਕਾਨੂੰਨ ਪਾਸ ਕੀਤਾ ਸੀ, ਜੋ ਧਾਰਮਿਕ ਘੱਟ ਗਿਣਤੀਆਂ ਦੇ ਹੱਕਾਂ ਉਪਰ ਛਾਪਾ ਮਾਰਨ ਵਾਲਾ ਹੈ ਅਤੇ ਧਾਰਮਿਕ ਘੱਟ ਗਿਣਤੀਆਂ ਦੀ ਆਜ਼ਾਦ ਹੈਸੀਅਤ ਅਤੇ ਹੋਂਦ ਤੋਂ ਇਨਕਾਰ ਕਰਨ ਦਾ ਹੀ ਰਾਹ ਖੋਲ੍ਹਦਾ ਹੈ।

ਜੂਨ '84 ਦੇ ਨੀਲਾ ਤਾਰਾ ਸਾਕੇ ਦਾ ਮੁੱਢ ਤੇ ਪਿਛੋਕੜ 1982 'ਚ ਆਰੰਭ ਹੋਏ ਧਰਮ ਯੁੱਧ ਮੋਰਚੇ ਨਾਲ ਜੁੜਿਆ ਹੋਇਆ ਹੈ। ਇਹ ਮੋਰਚਾ ਸਿੱਖਾਂ ਅਤੇ ਪੰਜਾਬ ਨਾਲ ਹੋ ਰਹੀ ਬੇਇਨਸਾਫੀ ਵਿਰੁੱਧ ਇਕ ਲਾਮਿਸਾਲ ਜਨਤਕ ਲਾਮਬੰਦੀ ਸੀ, ਜਿਸ ਵਿਚ ਲੱਖਾਂ ਲੋਕ ਜੇਲ੍ਹਾਂ ਵਿਚ ਗਏ ਅਤੇ ਲੱਖਾਂ ਦੀ ਗਿਣਤੀ 'ਚ ਪੰਜਾਬੀਆਂ ਨੇ ਵਾਰ-ਵਾਰ ਸੜਕਾਂ ਉੱਪਰ ਆ ਕੇ ਆਪਣੇ ਰੋਸ ਦਾ ਮੁਜ਼ਾਹਰਾ ਕੀਤਾ। ਪਰ ਕੇਂਦਰ ਦੀ ਕਾਂਗਰਸ ਸਰਕਾਰ ਨੇ ਕਦੇ ਵੀ ਲੋਕਾਂ ਦੀਆਂ ਭਾਵਨਾਵਾਂ ਦੀ ਕਦਰ ਨਹੀਂ ਕੀਤੀ, ਸਗੋਂ ਇਸ ਸੰਘਰਸ਼ ਨੂੰ ਖਦੇੜਨ ਅਤੇ ਆਪਣੀ ਸ਼ਰੀਕ ਪਾਰਟੀ ਅਕਾਲੀ ਦਲ ਨੂੰ ਬਦਨਾਮ ਕਰਨ ਲਈ ਹੀ ਸ਼ਾਤਰਾਨਾ ਚਾਲਾਂ ਚੱਲੀਆਂ ਜਾਂਦੀਆਂ ਰਹੀਆਂ। ਇਸ ਸੰਘਰਸ਼ ਨੂੰ ਬਦਨਾਮ ਕਰਨ ਲਈ ਇਸ ਦੀ ਹਰ ਮੰਗ ਨੂੰ ਗਲਤ ਕਹਿ ਕੇ ਠੁਕਰਾਇਆ ਗਿਆ। ਪਰ ਬਾਅਦ ਵਿਚ ਸਮਾਂ ਲੰਘਣ ਬਾਅਦ ਧਰਮ ਯੁੱਧ ਮੋਰਚੇ ਦੀਆਂ ਕਰੀਬ ਸਾਰੀਆਂ ਹੀ ਮੰਗਾਂ ਨਾਲ ਕੇਂਦਰ ਸਰਕਾਰ ਨੇ ਨਾ ਸਿਰਫ ਸਹਿਮਤੀ ਪ੍ਰਗਟ ਕੀਤੀ ਸਗੋਂ ਬਹੁਤ ਸਾਰੀਆਂ ਨੂੰ ਪ੍ਰਵਾਨ ਵੀ ਕਰ ਲਿਆ। ਸੰਵਿਧਾਨ ਦੀ ਧਾਰਾ 25 'ਚ ਸੋਧ ਧਰਮ ਯੁੱਧ ਮੋਰਚੇ ਦੀ ਸਭ ਤੋਂ ਅਹਿਮ ਮੰਗ ਸੀ। ਵਰਣਨਯੋਗ ਹੈ ਕਿ ਸੰਵਿਧਾਨ ਦੀ ਧਾਰਾ 25 ਸਿੱਖਾਂ ਨੂੰ ਵੱਖਰਾ ਧਰਮ ਮੰਨਣ ਦੀ ਬਜਾਏ ਹਿੰਦੂ ਧਰਮ ਦਾ ਇਕ ਅੰਗ ਹੀ ਨਿਰਧਾਰਤ ਕਰਦੀ ਹੈ। ਸਿੱਖ ਇਸ ਸੋਧ ਲਈ ਲਗਾਤਾਰ ਸੰਘਰਸ਼ ਕਰਦੇ ਆਏ ਹਨ। ਇਸ ਸੋਧ ਲਈ ਆਵਾਜ਼ ਉਠਾਉਣ ਵਾਲੇ ਸਿੱਖ ਆਗੂਆਂ ਉਪਰ ਦੇਸ਼ ਧਰੋਹੀ ਦੇ ਕੇਸ ਬਣਾਏ ਗਏ ਅਤੇ ਜੇਲ੍ਹ 'ਚ ਸੁੱਟੇ ਜਾਂਦੇ ਰਹੇ। ਪਰ ਭਾਰਤ ਸਰਕਾਰ ਨੇ ਹੁਣ ਇਹ ਗੱਲ ਵੀ ਪ੍ਰਵਾਨ ਕਰ ਲਈ

ਹੈ ਅਤੇ 25ਵੀਂ ਧਾਰਾ 'ਚ ਸੋਧ ਬਿੱਲ ਇਸ ਸਮੇਂ ਪਾਰਲੀਮੈਂਟ 'ਚ ਵਿਚਾਰਧੀਨ ਹੈ। ਇਸ ਦੇ ਨਾਲ ਹੀ ਆਨੰਦ ਮੈਰਿਜ ਐਕਟ ਸੋਧ ਬਿੱਲ ਨੂੰ ਪਾਰਲੀਮੈਂਟ ਪਹਿਲਾਂ ਹੀ ਕਾਨੂੰਨ ਦੇ ਰੂਪ ਵਿਚ ਪਾਸ ਕਰ ਚੁੱਕੀ ਹੈ। ਇਹ ਸੋਧ ਵੀ ਅਸਿੱਧੇ ਢੰਗ ਨਾਲ ਸਿੱਖਾਂ ਦੀ ਆਜ਼ਾਦ ਹਸਤੀ ਦੀ ਜਾਮਨ ਬਣਦੀ ਹੈ। ਆਨੰਦ ਮੈਰਿਜ ਐਕਟ ਦੀ ਪ੍ਰਵਾਨਗੀ ਵੀ ਧਰਮ ਯੁੱਧ ਮੋਰਚੇ 'ਚ ਇਕ ਅਹਿਮ ਮੰਗ ਸੀ। ਇਨ੍ਹਾਂ ਮੰਗਾਂ ਉਪਰ ਜਦ ਸ਼ਾਂਤਮਈ ਅਤੇ ਜਨਤਕ ਸੰਘਰਸ਼ ਨੂੰ ਕੇਂਦਰ ਸਰਕਾਰ ਵੱਲੋਂ ਕੋਈ ਹਾਂ-ਪੱਖੀ ਹੁੰਗਾਰਾ ਦੇਣ ਦੀ ਬਜਾਏ ਉਲਟਾ ਸਗੋਂ ਦਬਾਉਣ ਅਤੇ ਬਦਨਾਮ ਕਰਨ ਦਾ ਯਤਨ ਕੀਤਾ ਗਿਆ ਤਾਂ ਗਰਮ ਖਿਆਲੀ ਰੁਝਾਨ ਨੇ ਜ਼ੋਰ ਫੜਨਾ ਸ਼ੁਰੂ ਕੀਤਾ ਅਤੇ ਕੇਂਦਰ ਸਰਕਾਰ ਦੀਆਂ ਅਜਿਹੀਆਂ ਨੀਤੀਆਂ ਦਾ ਨਤੀਜਾ ਦਰਬਾਰ ਸਾਹਿਬ ਉਪਰ ਫੌਜੀ ਹਮਲੇ ਦੇ ਰੂਪ ਵਿਚ ਨਿਕਲਿਆ। ਇਸੇ ਤਰ੍ਹਾਂ ਸੂਬਿਆਂ ਨੂੰ ਵਧੇਰੇ ਅਧਿਕਾਰ ਅਤੇ ਦੇਸ਼ ਅੰਦਰ ਫੈਡਰਲ ਢਾਂਚਾ ਵੀ ਇਸ ਅੰਦੋਲਨ ਦਾ ਮੁੱਖ ਮੁੱਦਾ ਸੀ। ਬਾਅਦ ਵਿਚ ਇਸ ਮੁੱਦੇ ਨੂੰ ਵੀ ਕੇਂਦਰ ਸਰਕਾਰ ਨੇ ਇਕ ਕਮਿਸ਼ਨ ਦੇ ਹਵਾਲੇ ਕਰਨ ਦੀ ਮੰਗ ਪ੍ਰਵਾਨ ਕੀਤੀ। ਇਸ ਕਰਕੇ ਸਵਾਲ ਤਾਂ ਇਹ ਉਠਦਾ ਹੈ ਕਿ ਇਸ ਸਮੇਂ ਦੌਰਾਨ ਸਿੱਖਾਂ ਨਾਲ ਇੰਨੀਆਂ ਵਧੀਕੀਆਂ ਹੋਈਆਂ ਅਤੇ ਉਨ੍ਹਾਂ ਨੂੰ ਵੱਡੀਆਂ ਕੁਰਬਾਨੀਆਂ ਦੇਣੀਆਂ ਪਈਆਂ। ਕੀ ਸਿੱਖਾਂ ਨੂੰ ਵਾਪਰੇ ਇਸ ਸਾਰੇ ਇਤਿਹਾਸ ਨੂੰ ਯਾਦ ਕਰਨਾ ਜਾਂ ਉਸ ਉਪਰ ਮਾਣ ਕਰਨਾ ਕੋਈ ਗੁਨਾਹ ਹੈ। ਜੇ ਨਹੀਂ ਤਾਂ ਫਿਰ ਇਸ ਬਾਰੇ ਯਾਦਗਾਰ ਸਥਾਪਤ ਕਰਨ 'ਚ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ।

ਕੇਂਦਰ ਸਰਕਾਰ ਤੇ ਕੁਝ ਹੋਰ ਤਾਕਤਾਂ ਵੱਲੋਂ ਪੰਜਾਬ ਖਾਸਕਰ ਸਿੱਖਾਂ ਪ੍ਰਤੀ ਅਜਿਹਾ ਵਤੀਰਾ ਅਖਤਿਆਰ ਕੀਤਾ ਹੋਇਆ ਹੈ ਕਿ ਉਨ੍ਹਾਂ ਦੀ ਮੌਕਾ-ਬਾ-ਮੌਕਾ ਬਾਂਹ ਮਰੋੜਨ ਤੋਂ ਕਦੇ ਵੀ ਸੰਕੋਚ ਨਹੀਂ ਕੀਤਾ ਜਾਂਦਾ। ਸਿੱਖ ਇਸ ਸਮੇਂ ਸ਼ਾਂਤਮਈ ਢੰਗ ਨਾਲ ਜਿਊ ਰਹੇ ਹਨ। ਕਿਧਰੇ ਵੀ ਕਿਸੇ ਤਰ੍ਹਾਂ ਦਾ ਕੋਈ ਰੌਲਾ-ਗੌਲਾ ਨਹੀਂ। ਪਰ ਪਿਛਲੇ ਕੁਝ ਦਿਨਾਂ ਤੋਂ ਸਿੱਖਾਂ ਵਿਰੁੱਧ ਬੇਵਜ੍ਹਾ ਅਜਿਹੀ ਭੜਕਾਊ ਬਿਆਨਬਾਜ਼ੀ ਹੋ ਰਹੀ ਹੈ ਜੋ ਸ਼ਾਂਤ ਪਾਣੀਆਂ 'ਚ ਖਲਲ ਪਾਉਣ ਦਾ ਸਬੱਬ ਬਣ ਸਕਦੀ ਹੈ। ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਇਹ ਸਪੱਸ਼ਟ ਕਰ ਚੁੱਕੀ ਹੈ ਕਿ ਯਾਦਗਾਰ ਇਕ ਗੁਰਦੁਆਰੇ ਵਜੋਂ ਉਸਾਰੀ ਜਾ ਰਹੀ ਹੈ। ਫਿਰ ਇਸ ਉੱਪਰ 1988 ਦੇ ਕਾਨੂੰਨ ਲਾਗੂ ਕਰਨ ਦੀਆਂ ਗੱਲਾਂ ਮਹਿਜ਼ ਸਿੱਖਾਂ ਨੂੰ ਨੀਵਾਂ ਦਿਖਾਉਣ ਤੋਂ ਵੱਧ ਕੁਝ ਨਹੀਂ। ਕੇਂਦਰ ਸਰਕਾਰ ਦੀ ਰਾਜਸੀ ਚਾਲਬਾਜ਼ੀ ਵੀ ਸਪੱਸ਼ਟ ਝਲਕਦੀ ਨਜ਼ਰ ਆ ਰਹੀ ਹੈ। ਇਕ ਦਿਨ ਪਹਿਲਾਂ ਗ੍ਰਹਿ ਮੰਤਰੀ ਦਾ ਬਿਆਨ ਸੀ ਕਿ ਉਹ ਯਾਦਗਾਰ ਉਸਾਰੇ ਜਾਣ ਦੇ ਮਾਮਲੇ 'ਚ ਸ਼੍ਰੋਮਣੀ ਕਮੇਟੀ ਦੇ ਕੰਮਕਾਜ 'ਚ ਕੋਈ ਦਖਲ ਨਹੀਂ ਦੇਣਗੇ। ਪਰ ਅਗਲੇ ਦਿਨ ਹੀ ਇਹ ਖ਼ਬਰਾਂ ਪ੍ਰਮੁੱਖਤਾ ਨਾਲ ਛਪ ਗਈਆਂ ਕਿ ਕੇਂਦਰ ਸਰਕਾਰ ਯਾਦਗਾਰ ਬਣਨ ਤੋਂ ਰੋਕਣ ਲਈ 1988 'ਚ ਪਾਸ ਕਾਨੂੰਨ ਨੂੰ ਲਾਗੂ ਕਰੇਗੀ। ਇਸ ਤੋਂ ਸਪੱਸ਼ਟ ਹੈ ਕਿ ਕੇਂਦਰ ਸਰਕਾਰ ਵਿਚ ਵੀ ਕਈ ਤਰ੍ਹਾਂ ਦੀਆਂ ਲਾਬੀਆਂ ਕੰਮ ਕਰ ਰਹੀਆਂ ਹਨ। ਪਰ ਉੱਘੇ ਸਿੱਖ ਚਿੰਤਕ ਤੇ ਸਾਬਕਾ ਰਾਜ ਸਭਾ ਮੈਂਬਰ ਸ. ਤਰਲੋਚਨ ਸਿੰਘ ਦਾ ਕਹਿਣਾ ਹੈ ਕਿ ਸਾਰਾ ਵਿਵਾਦ ਬਿਨਾਂ ਵਜ੍ਹਾ ਸਿੱਖਾਂ ਦੇ ਗਲ ਮੜ੍ਹਿਆ ਜਾ ਰਿਹਾ ਹੈ।

**00**

# ਪ੍ਰਵਾਸੀ ਪੰਜਾਬੀ ਸੰਮੇਲਨ ਬਾਰੇ ਪਹਿਲੋਂ ਹੀ ਐਲਾਨ ਚੰਗਾ ਕਦਮ

## ਅੰਕ 44, 25 ਅਕਤੂਬਰ ਤੋਂ 31 ਅਕਤੂਬਰ, 2012

ਪੰਜਾਬ ਸਰਕਾਰ ਵੱਲੋਂ ਤਿੰਨ ਰੋਜਾ ਪ੍ਰਵਾਸੀ ਭਾਰਤੀ ਸੰਮੇਲਨ ਕਰਵਾਏ ਜਾਣ ਬਾਰੇ ਤਰੀਕਾਂ ਦਾ ਐਲਾਨ ਪਹਿਲੋਂ ਹੀ ਕਰ ਦਿੱਤਾ ਗਿਆ ਹੈ। ਇਹ ਸੰਮੇਲਨ 3 ਤੋਂ 5 ਜਨਵਰੀ ਨੂੰ ਚੰਡੀਗੜ੍ਹ ਅਤੇ ਜਲੰਧਰ ਵਿਖੇ ਕਰਵਾਇਆ ਜਾਣਾ ਹੈ। ਪ੍ਰਵਾਸੀ ਭਾਰਤੀ ਸੰਮੇਲਨ ਬਾਰੇ ਕਾਫੀ ਸਮਾਂ ਪਹਿਲਾਂ ਹੀ ਕੀਤਾ ਗਿਆ ਇਹ ਫੈਸਲਾ ਸ਼ਲਾਘਾਯੋਗ ਕਦਮ ਹੈ। ਹੁਣ ਵਿਦੇਸ਼ਾਂ ਵਿਚ ਵੱਸਦੇ ਪ੍ਰਵਾਸੀ ਪੰਜਾਬੀ ਇਸ ਸੰਮੇਲਨ ਵਿਚ ਸ਼ਾਮਲ ਹੋਣ ਦੀ ਤਿਆਰੀ ਕਰ ਸਕਦੇ ਹਨ। ਪਹਿਲੇ ਸਾਲਾਂ ਦੌਰਾਨ ਕਈ ਵਾਰ ਤਾਂ ਅਜਿਹਾ ਹੋਇਆ ਹੈ ਕਿ ਅਜਿਹਾ ਸੰਮੇਲਨ ਕੁਝ ਦਿਨ ਪਹਿਲਾਂ ਹੀ ਰੱਖਣ ਦਾ ਫੈਸਲਾ ਕੀਤਾ ਜਾਂਦਾ ਸੀ ਅਤੇ ਵਿਦੇਸ਼ਾਂ ਵਿਚ ਵਸੇ ਪੰਜਾਬੀਆਂ ਨੂੰ ਤਾਂ ਇਸ ਬਾਰੇ ਸੂਚਨਾ ਤੱਕ ਵੀ ਨਹੀਂ ਸੀ ਦਿੰਦੇ। ਸੋ ਇਸ ਵਾਰ ਸਰਕਾਰ ਨੇ ਇਹ ਚੰਗੀ ਗੱਲ ਕੀਤੀ ਹੈ ਕਿ ਸਮਾਂ ਰਹਿੰਦਿਆਂ ਹੀ ਤਰੀਖਾਂ ਦਾ ਐਲਾਨ ਕਰ ਦਿੱਤਾ ਹੈ ਅਤੇ ਬਾਹਰਲੇ ਮੁਲਕਾਂ ਵਿਚ ਵਸੇ ਪੰਜਾਬੀਆਂ ਨੂੰ ਇਸ ਦੀ ਸੂਚਨਾ ਵੀ ਸਮੇਂ ਸਿਰ ਮਿਲ ਸਕੇਗੀ। ਪਹਿਲਾਂ ਮਿਲੀ ਸੂਚਨਾ ਕਾਰਨ ਇਸ ਵਾਰ ਲਾਜ਼ਮੀ ਹੀ ਬਾਹਰਲੇ ਮੁਲਕਾਂ ਤੋਂ ਸ਼ਾਮਲ ਹੋਣ ਵਾਲੇ ਪ੍ਰਵਾਸੀ ਪੰਜਾਬੀਆਂ ਦੀ ਗਿਣਤੀ ਵੀ ਵਧੇਰੇ ਹੋਵੇਗੀ।

ਪੰਜਾਬ ਸਰਕਾਰ ਨੇ ਸਮਾਂ ਰਹਿੰਦੇ ਸੰਮੇਲਨ ਦੀ ਤਰੀਕ ਦਾ ਐਲਾਨ ਤਾਂ ਕਰ ਦਿੱਤਾ ਹੈ, ਪਰ ਸੰਮੇਲਨ ਨੂੰ ਹੋਰ ਕਾਮਯਾਬ ਕਰਨ ਲਈ ਹੋਰ ਵੀ ਕਈ ਕਦਮ ਚੁੱਕਣ ਦੀ ਜ਼ਰੂਰਤ ਹੈ। ਪਹਿਲੀ ਗੱਲ ਤਾਂ ਇਹ ਕਿ ਜਿਸ ਤਰ੍ਹਾਂ ਪ੍ਰਵਾਸੀ ਭਾਰਤੀ ਸੰਮੇਲਨ ਦੇਸ਼ ਪੱਧਰ ਉਪਰ ਭਾਰਤ ਸਰਕਾਰ ਵੱਲੋਂ ਕਰਵਾਇਆ ਜਾਂਦਾ ਹੈ, ਉਸੇ ਤਰ੍ਹਾਂ ਪੰਜਾਬ ਵਿਚ ਹੋਣ ਵਾਲੇ ਸੰਮੇਲਨ ਵਿਚ ਵੀ ਕਈ ਨਵੀਆਂ ਗੱਲਾਂ ਜੋੜੀਆਂ ਜਾਣੀਆਂ ਚਾਹੀਦੀਆਂ ਹਨ। ਇਸ ਗੱਲ ਤੋਂ ਸਾਰੇ ਭਲੀ-ਭਾਂਤ ਜਾਣੂੰ ਹਨ ਕਿ ਦੇਸ਼ ਦੇ ਸਭ ਤੋਂ ਵੱਧ ਪ੍ਰਵਾਸੀ ਭਾਰਤੀ ਪੰਜਾਬ ਵਿਚੋਂ ਹਨ। ਵੱਖ-ਵੱਖ ਮੁਲਕਾਂ ਵਿਚ ਪੰਜਾਬੀਆਂ ਨੇ ਆਪਣੀ ਚੰਗੀ ਪਛਾਣ ਵੀ ਬਣਾਈ ਹੋਈ ਹੈ। ਇਸ ਕਰਕੇ ਪੰਜਾਬ ਦਾ ਪ੍ਰਵਾਸੀ ਭਾਰਤੀ ਸੰਮੇਲਨ ਕਿਸੇ ਪੱਖੋਂ ਵੀ ਘੱਟ ਨਹੀਂ ਹੋਣਾ ਚਾਹੀਦਾ। ਪਹਿਲੀ ਗੱਲ ਤਾਂ ਇਹ ਹੈ ਕਿ ਇਸ ਸੰਮੇਲਨ ਵਿਚ ਬਾਕਾਇਦਾ ਸਾਰੇ ਮੁਲਕਾਂ ਵਿਚ ਪ੍ਰਵਾਸੀ ਪੰਜਾਬੀਆਂ ਨੂੰ ਸੂਚਿਤ ਕੀਤਾ ਜਾਣਾ ਚਾਹੀਦਾ ਹੈ। ਅੱਜ ਸਾਰੀ ਦੁਨੀਆ ਵਿਚ ਪੰਜਾਬੀ ਮੀਡੀਆ ਵੱਡੀ ਪੱਧਰ 'ਤੇ ਪ੍ਰਚਲਿਤ ਹੋ ਚੁੱਕਾ ਹੈ। ਪਰ ਸਾਨੂੰ ਇਸ ਗੱਲ ਦਾ ਅਫਸੋਸ ਹੈ ਕਿ ਪੰਜਾਬ ਸਰਕਾਰ ਵਿਦੇਸ਼ਾਂ ਵਿਚਲੇ ਪ੍ਰਵਾਸੀ ਪੰਜਾਬੀ ਮੀਡੀਏ ਪ੍ਰਤੀ ਕਦੇ ਵੀ ਬਹੁਤੀ ਗੰਭੀਰ ਨਹੀਂ ਰਹੀ ਹੈ। ਜੇਕਰ ਪੰਜਾਬ ਸਰਕਾਰ ਨੇ ਆਪਣਾ ਕੋਈ ਸੁਨੇਹਾ ਪ੍ਰਵਾਸੀ ਪੰਜਾਬੀਆਂ ਕੋਲ ਭੇਜਣਾ ਹੈ ਤਾਂ ਇਸ ਦਾ ਸਭ ਤੋਂ ਵਧੀਆ ਜ਼ਰੀਆ ਪ੍ਰਵਾਸੀ ਪੰਜਾਬੀ ਮੀਡੀਆ ਹੈ। ਪੰਜਾਬ ਸਰਕਾਰ ਨੂੰ ਇਸ ਸੰਮੇਲਨ ਦੀ ਕਾਮਯਾਬੀ ਲਈ ਵੀ ਪ੍ਰਵਾਸੀ ਪੰਜਾਬੀ ਮੀਡੀਏ ਨੂੰ ਭਰੋਸੇ ਵਿਚ ਲੈਣਾ ਚਾਹੀਦਾ ਹੈ ਅਤੇ ਉਸ ਨਾਲ ਬਾਕਾਇਦਾ ਤਾਲਮੇਲ ਬਣਾਉਣਾ ਚਾਹੀਦਾ ਹੈ। ਪ੍ਰਵਾਸੀ ਪੰਜਾਬੀ ਮੀਡੀਏ ਦੇ ਪ੍ਰਤੀਨਿਧਾਂ ਨੂੰ ਇਸ ਸੰਮੇਲਨ ਵਿਚ ਸ਼ਾਮਲ ਹੋਣ ਲਈ ਵਿਸ਼ੇਸ਼ ਤੌਰ 'ਤੇ

ਸੱਦਿਆ ਜਾਣਾ ਚਾਹੀਦਾ ਹੈ। ਦੂਜਾ, ਪ੍ਰਵਾਸੀ ਭਾਰਤੀ ਸੰਮੇਲਨ ਵਾਂਗ ਪੰਜਾਬ ਵਿਚਲੇ ਸੰਮੇਲਨ ਵੀ ਪਹਿਲੋਂ ਹੀ ਆਉਣ ਵਾਲੇ ਲੋਕਾਂ ਦੀ ਬੁਕਿੰਗ ਹੋਣੀ ਚਾਹੀਦੀ ਹੈ। ਅਜਿਹੀ ਬੁਕਿੰਗ ਦਾ ਪ੍ਰਬੰਧ ਆਨ ਲਾਈਨ ਸਰਕਾਰ ਦੀ ਵੈਬਸਾਈਟ ਉਪਰ ਹੋਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਆਉਣ ਵਾਲੇ ਪ੍ਰਵਾਸੀ ਭਾਰਤੀਆਂ ਨੂੰ ਇਕ ਤਾਂ ਇਥੇ ਪੁੱਜਣ ਅਤੇ ਸਮਾਗਮ ਵਿਚ ਸ਼ਾਮਲ ਹੋਣ 'ਚ ਕੋਈ ਦਿੱਕਤ ਨਹੀਂ ਆਵੇਗੀ ਅਤੇ ਦੂਜਾ ਉਨ੍ਹਾਂ ਦੇ ਰਹਿਣ ਅਤੇ ਆਉਣ-ਜਾਣ ਦੀ ਵਿਵਸਥਾ ਵੀ ਪਹਿਲੋਂ ਹੀ ਜਾਣਕਾਰੀ ਹੋਣ ਕਾਰਨ ਚੰਗੇ ਢੰਗ ਨਾਲ ਕਰਨ ਵਿਚ ਮਦਦ ਮਿਲ ਸਕਦੀ ਹੈ।

ਪ੍ਰਵਾਸੀ ਭਾਰਤੀ ਸੰਮੇਲਨ ਮਹਿਜ਼ ਇਕ ਰਸਮ ਨਹੀਂ ਬਣਨਾ ਚਾਹੀਦਾ। ਇਹ ਪੰਜਾਬ ਦੇ ਅਤੇ ਪ੍ਰਵਾਸੀ ਭਾਰਤੀਆਂ ਦੇ ਕਈ ਮਸਲੇ ਅਤੇ ਮਕਸਦ ਹੱਲ ਕਰਨ ਦਾ ਸਾਧਨ ਵੀ ਬਣ ਸਕਦਾ ਹੈ। ਇਹ ਸੰਮੇਲਨ ਵਿਦੇਸ਼ਾਂ ਵਿਚ ਬੈਠੇ ਪੰਜਾਬੀਆਂ ਅਤੇ ਆਪਣੀ ਜਨਮ ਭੂਮੀ ਪੰਜਾਬ ਨਾਲ ਨਵੀਂ ਪੀੜੀ ਦੇ ਜੁੜਨ ਦਾ ਇਕ ਚੰਗਾ ਜ਼ਰੀਆ ਬਣ ਸਕਦਾ ਹੈ। ਇਸ ਨੁਕਤਾ ਨਿਗਾਹ ਤੋਂ ਵੀ ਇਸ ਸੰਮੇਲਨ ਦੇ ਪ੍ਰਬੰਧਾਂ ਅਤੇ ਮਸਲਿਆਂ ਦੀ ਵਿਉਂਤਬੰਦੀ ਕੀਤੀ ਜਾ ਸਕਦੀ ਹੈ। ਅਜਿਹੇ ਸੰਮੇਲਨ ਵਿਚ ਦੁਨੀਆ ਭਰ ਵਿਚ ਵੱਖ-ਵੱਖ ਖੇਤਰਾਂ ਵਿਚ ਵੱਡੀਆਂ-ਵੱਡੀਆਂ ਪ੍ਰਾਪਤੀਆਂ ਕਰਨ ਵਾਲੇ ਪੰਜਾਬੀ ਮੂਲ ਦੇ ਸਨੱਅਤਕਾਰਾਂ, ਵਪਾਰੀਆਂ ਅਤੇ ਹੋਰ ਕਾਰੋਬਾਰੀਆਂ ਨੂੰ ਵਿਸ਼ੇਸ਼ ਤੌਰ 'ਤੇ ਸੱਦਿਆ ਜਾਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਪੰਜਾਬ ਵਿਚ ਪੂੰਜੀ ਨਿਵੇਸ਼ ਕਰਨ ਲਈ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ। ਬਹੁਤ ਸਾਰੇ ਪ੍ਰਵਾਸੀ ਪੰਜਾਬੀ ਹਨ, ਜੋ ਪੰਜਾਬ ਵਿਚ ਕਾਰੋਬਾਰ ਕਰਨਾਂ ਚਾਹੁੰਦੇ ਹਨ, ਪਰ ਉਚਿਤ ਤਾਲਮੇਲ ਅਤੇ ਮਾਹੌਲ ਦੀ ਘਾਟ ਕਾਰਨ ਉਹ ਇਸ ਪਾਸੇ ਤੋਂ ਕਈ ਵਾਰ ਟਾਲ ਵੱਟ ਜਾਂਦੇ ਹਨ। ਇਸੇ ਤਰ੍ਹਾਂ ਇਸ ਸੰਮੇਲਨ ਨੂੰ ਹੋਰ ਪ੍ਰਭਾਵਸ਼ਾਲੀ ਬਣਾਉਣ ਲਈ ਦੁਨਿਆ ਭਰ ਵਿਚ ਵੱਖ-ਵੱਖ ਖੇਤਰਾਂ ਵਿਚ ਚੰਗਾ ਨਾਂ ਬਣਾਉਣ ਵਾਲੇ ਪ੍ਰਵਾਸੀ ਪੰਜਾਬੀਆਂ ਨੂੰ ਹਰ ਵਰ੍ਹੇ ਸਨਮਾਨ ਦਿੱਤੇ ਜਾਣ ਦਾ ਵੀ ਪ੍ਰਬੰਧ ਹੋਣਾ ਚਾਹੀਦਾ ਹੈ। ਅਜਿਹੇ ਪ੍ਰਵਾਸੀ ਪੰਜਾਬੀਆਂ ਦੀ ਚੋਣ ਕਰਨ ਲਈ ਕਈ ਮਹੀਨੇ ਪਹਿਲਾਂ ਇਕ ਜਿਊਰੀ ਬਣਨੀ ਚਾਹੀਦੀ ਹੈ। ਅਜਿਹਾ ਕਰਨ ਨਾਲ ਵਿਦੇਸ਼ਾਂ ਵਿਚ ਰਹਿਣ ਵਾਲੇ ਨਾਮੀ ਵਿਅਕਤੀਆਂ ਨੂੰ ਵੀ ਆਪਣੇ ਪਿਛੋਕੜ ਨਾਲ ਜੁੜਨ ਉਪਰ ਮਾਣ ਬਣੇਗਾ।

ਪ੍ਰਵਾਸੀ ਪੰਜਾਬੀਆਂ ਦੇ ਪੰਜਾਬ ਅੰਦਰ ਅਨੇਕਾਂ ਮਸਲੇ ਹਨ। ਕਈ ਲੋਕਾਂ ਦੀਆਂ ਜਾਇਦਾਦਾਂ ਉਪਰ ਲੋਕਾਂ ਨੇ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ। ਵਿਆਹਾਂ ਬਾਰੇ ਸੰਬੰਧੀ ਅਨੇਕ ਤਰ੍ਹਾਂ ਦੇ ਅਦਾਲਤੀ ਝਮੇਲੇ ਹਨ। ਕਈ ਲੋਕਾਂ ਨੂੰ ਬਿਨਾਂ ਵਜ੍ਹਾ ਪੁਲਿਸ ਅਤੇ ਸੁਆਰਥੀ ਲੋਕਾਂ ਨੇ ਅਦਾਲਤੀ ਝਮੇਲਿਆਂ ਵਿਚ ਉਲਝਾਇਆ ਹੋਇਆ ਹੈ। ਇਸ ਤਰ੍ਹਾਂ ਦੇ ਸਭ ਕਿਸਮ ਦੇ ਮਸਲੇ ਹੱਲ ਕਰਨ ਲਈ ਵੀ ਇਸ ਸੰਮੇਲਨ ਵਿਚ ਖੁੱਲ੍ਹ ਕੇ ਵਿਚਾਰ ਹੋਣੀ ਚਾਹੀਦੀ ਹੈ ਅਤੇ ਇਸ ਸੰਬੰਧੀ ਰਾਜ ਪੱਧਰ 'ਤੇ ਇਕ ਉਚ ਪੱਧਰੀ ਪੱਕੀ ਕਮੇਟੀ ਬਣਨੀ ਚਾਹੀਦੀ ਹੈ ਤਾਂਕਿ ਜਿਸ ਕਿਸੇ ਪ੍ਰਵਾਸੀ ਪੰਜਾਬੀ ਨੂੰ ਕੋਈ ਸਮੱਸਿਆ ਆਵੇ ਤਾਂ ਉਹ ਇਸ ਕਮੇਟੀ ਤੱਕ ਸਿੱਧੇ ਤੌਰ 'ਤੇ ਪਹੁੰਚ ਕਰ ਸਕੇ।

**00**

# ਐਨ.ਆਰ.ਆਈ. ਸਭਾ ਦਾ ਸੰਮੇਲਨ, ਪਰ ਪ੍ਰਵਾਸੀ ਪੰਜਾਬੀਆਂ ਦੀ ਸੱਦ-ਪੁੱਛ ਨਹੀਂ

### ਅੰਕ 45, 1-7 ਨਵੰਬਰ, 2012

ਜਲੰਧਰ ਵਿਖੇ 28 ਅਕਤੂਬਰ ਨੂੰ ਐਨ.ਆਰ.ਆਈ. ਸਭਾ ਪੰਜਾਬ ਦੇ ਜਨਰਲ ਹਾਊਸ ਦੀ ਮੀਟਿੰਗ ਕੀਤੀ ਗਈ। ਇਸ ਮੀਟਿੰਗ ਵਿਚ ਸਭਾ ਦੇ ਸੰਚਾਲਨ ਲਈ ਕਈ ਸੰਵਿਧਾਨਕ ਸੋਧਾਂ ਕਰਨ ਦੇ ਮਤੇ ਪਾਸ ਕੀਤੇ ਗਏ। ਇਸ ਵੇਲੇ ਐਨ.ਆਰ.ਆਈ. ਸਭਾ ਦੇ 18 ਹਜ਼ਾਰ ਤੋਂ ਵੱਧ ਮੈਂਬਰ ਹਨ। ਪਰ ਸਭਾ ਦੇ ਜਨਰਲ ਹਾਊਸ ਦੀ ਮੀਟਿੰਗ ਵਿਚ ਸਿਰਫ਼ 200 ਕੁ ਦੇ ਕਰੀਬ ਹੀ ਮੈਂਬਰ ਹਾਜ਼ਰ ਸਨ। ਸਭਾ ਦੇ ਜਨਰਲ ਹਾਊਸ ਅਤੇ ਸਾਲਾਨਾ ਹੁੰਦੇ ਪ੍ਰਧਾਨਗੀ ਚੋਣ ਸੰਮੇਲਨਾਂ ਵਿਚ ਵੀ ਕਦੇ ਬਹੁਤਾ ਇਕੱਠ ਨਹੀਂ ਹੋਇਆ। ਪ੍ਰਧਾਨ ਦੀ ਚੋਣ ਲਈ ਮੈਂਬਰਾਂ ਨੂੰ ਆਪਣੇ ਨਾਮਿਨੀ ਨਾਮਜ਼ਦ ਕਰਕੇ ਵੋਟ ਦੇਣ ਦਾ ਅਧਿਕਾਰ ਦੇਣ ਦਾ ਅਧਿਕਾਰ ਵੀ ਦਿੱਤਾ ਗਿਆ ਹੈ। ਪਰ ਬਹੁਤੇ ਮੈਂਬਰਾਂ ਦਾ ਵਿਚਾਰ ਹੈ ਕਿ ਨੋਮਨੀ ਨਾਮਜ਼ਦ ਕਰਨ ਵਿਚ ਮੈਂਬਰਾਂ ਦੀ ਥਾਂ ਇਸ ਦੇ ਪ੍ਰਧਾਨ ਜਾਂ ਹੋਰ ਅਹੁਦੇਦਾਰ ਬਣਨ ਵਾਲੇ ਲੋਕ ਖੁਦ ਹੀ ਅਜਿਹੇ ਲੋਕਾਂ ਨੂੰ ਨਾਮਿਨੀ ਬਣਾ ਲੈਂਦੇ ਹਨ, ਜਿਨ੍ਹਾਂ ਦਾ ਪ੍ਰਵਾਸੀ ਪੰਜਾਬੀਆਂ ਨਾਲ ਕੋਈ ਵਾਹ-ਵਾਸਤਾ ਨਹੀਂ ਹੁੰਦਾ। ਪਿਛਲੇ ਸਾਲ ਹੋਏ ਸੰਮੇਲਨਾਂ ਵਿਚ ਬਹੁਤ ਸਾਰੇ ਖੇਤ ਮਜ਼ਦੂਰ, ਲੋਕਾਂ ਦੇ ਨਿੱਜੀ ਡਰਾਈਵਰ ਜਾਂ ਹੋਰ ਕਾਮੇ ਵੋਟ ਪਾਉਣ ਲਈ ਆਏ ਹੋਏ ਨਜ਼ਰ ਆਏ ਸਨ। ਜਨਰਲ ਹਾਊਸ ਦੀ ਮੀਟਿੰਗ ਵਿਚ ਸਮੁੱਚੇ ਤੌਰ 'ਤੇ ਇਹ ਆਮ ਰਾਏ ਸੀ ਕਿ ਮੈਂਬਰਾਂ ਨੂੰ ਨਾਮਿਨੀ ਨਾਮਜ਼ਦ ਕਰਨ ਅਤੇ ਨਾਮਿਨੀ ਨੂੰ ਵੋਟ ਦਾ ਅਧਿਕਾਰ ਦੇਣ ਦੀ ਵਿਵਸਥਾ ਖਤਮ ਕੀਤੀ ਜਾਣੀ ਚਾਹੀਦੀ ਹੈ। ਇਸ ਦੀ ਬਜਾਏ ਸਮੁੱਚੇ ਮੈਂਬਰਾਂ ਨੂੰ ਚੋਣ ਦੌਰਾਨ ਖੁਦ ਹਾਜ਼ਰ ਹੋ ਕੇ ਵੋਟ ਪਾਉਣ ਦਾ ਹੀ ਹੱਕ ਹੋਵੇ। ਜਨਰਲ ਹਾਊਸ ਵੱਲੋਂ ਇਸ ਸੰਬੰਧੀ ਪੇਸ਼ ਕੀਤੇ ਮਤੇ ਨੂੰ ਸਰਵਸੰਮਤੀ ਨਾਲ ਪ੍ਰਵਾਨ ਕਰ ਲਿਆ ਗਿਆ ਅਤੇ ਸਿਫਾਰਸ਼ ਕੀਤੀ ਕਿ ਅੱਗੇ ਤੋਂ ਸਿਰਫ਼ ਮੈਂਬਰਾਂ ਨੂੰ ਹੀ ਵੋਟ ਪਾਉਣ ਦਾ ਹੱਕ ਦੇਣ ਲਈ ਸੰਵਿਧਾਨ ਵਿਚ ਸੋਧ ਕਰ ਲਈ ਜਾਵੇ। ਇਸ ਦੇ ਨਾਲ ਹੀ ਇਕ ਹੋਰ ਅਹਿਮ ਗੱਲ ਇਹ ਉਭਰ ਕੇ ਸਾਹਮਣੇ ਆਈ ਕਿ ਸਭਾ ਦੀ ਸਮੁੱਚੀ ਕਾਰਗੁਜ਼ਾਰੀ ਚਲਾਉਣ ਵਿਚ ਸਭਾ ਦੇ ਚੇਅਰਮੈਨ ਜੋ ਅਹੁਦੇ ਵਜੋਂ ਜਲੰਧਰ ਦਾ ਡਿਵੀਜ਼ਨਲ ਕਮਿਸ਼ਨਰ ਹੁੰਦਾ ਹੈ, ਨੂੰ ਸਮੁੱਚੇ ਅਧਿਕਾਰ ਹੋਣ ਜਾਂ ਸਭਾ ਦੇ ਚੁਣੇ ਹੋਏ ਪ੍ਰਤੀਨਿਧਾਂ ਅਤੇ ਪ੍ਰਧਾਨ ਨੂੰ ਇਹ ਹੱਕ ਹਾਸਲ ਹੋਵੇ, ਇਸ ਸੰਬੰਧੀ ਵੀ ਆਮ ਰਾਏ ਇਹੀ ਪਾਈ ਗਈ ਕਿ ਸਰਕਾਰੀ ਅਧਿਕਾਰੀਆਂ ਦੀ ਸਰਪ੍ਰਸਤੀ ਭਾਵੇਂ ਜ਼ਰੂਰੀ ਹੈ ਅਤੇ ਪ੍ਰਵਾਸੀ ਪੰਜਾਬੀਆਂ ਦੇ ਕੰਮ ਕਰਵਾਉਣ ਜਾਂ ਮੁਸ਼ਕਿਲਾਂ ਹੱਲ ਕਰਵਾਉਣ ਲਈ ਸਰਕਾਰੀ ਅਧਿਕਾਰੀਆਂ ਦੀ ਮਦਦ ਵੀ ਜ਼ਰੂਰੀ ਹੈ। ਪਰ ਨਾਲ ਹੀ ਸਭਾ ਦਾ ਕੰਮਕਾਜ ਚਲਾਉਣ ਵਿਚ ਸਭਾ ਦੇ ਚੁਣੇ ਹੋਏ ਪ੍ਰਤੀਨਿਧਾਂ ਨੂੰ ਹੀ ਅਧਿਕਾਰ ਹੋਣਾ ਚਾਹੀਦਾ ਹੈ। ਇਸ ਸਮੇਂ ਐਨ.ਆਰ.ਆਈ. ਸਭਾ ਦੇ ਸੰਵਿਧਾਨ ਮੁਤਾਬਕ ਸਭਾ ਦੀ ਕਾਰਜਕਾਰਨੀ ਅਤੇ ਜਨਰਲ ਹਾਊਸ ਦੀ ਮੀਟਿੰਗ ਵੱਲੋਂ ਪਾਸ ਕੀਤੇ ਮਤੇ ਤਾਂ ਹੀ ਪਾਸ ਹੋਏ ਸਮਝੇ ਜਾਂਦੇ ਹਨ, ਜੇਕਰ ਸਭਾ ਦਾ ਚੇਅਰਮੈਨ-ਕਮ-ਕਮਿਸ਼ਨਰ ਜਲੰਧਰ ਡਵੀਜ਼ਨ ਉਨ੍ਹਾਂ ਨੂੰ ਪ੍ਰਵਾਨਗੀ ਦੇਵੇ। ਚੇਅਰਮੈਨ ਕੋਲ ਇੰਨੀ ਤਾਕਤ ਹੈ ਕਿ ਉਹ ਸਭਾ ਦੇ

ਚੁਣੇ ਹੋਏ ਪ੍ਰਤੀਨਿਧਾਂ ਵੱਲੋਂ ਕੀਤੇ ਕਿਸੇ ਵੀ ਫੈਸਲੇ ਨੂੰ ਇਕੱਲੇ ਤੌਰ 'ਤੇ ਰੱਦ ਕਰ ਸਕਦਾ ਹੈ। ਭਾਵ ਸਭਾ ਦੀ ਸਮੁੱਚੀ ਕਾਰਗੁਜ਼ਾਰੀ ਨੂੰ ਚਲਾਉਣ ਅਤੇ ਨਿਭਾਉਣ ਵਿਚ ਸਭ ਤੋਂ ਤਾਕਤਵਰ ਚੇਅਰਮੈਨ ਹੈ। ਆਮ ਮੈਂਬਰਾਂ ਵਿਚ ਇਹ ਰਾਇ ਸੀ ਕਿ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਿਲਾਂ ਅਤੇ ਭਾਵਨਾਵਾਂ ਨੂੰ ਜਿਸ ਤਰ੍ਹਾਂ ਉਨ੍ਹਾਂ ਦੇ ਆਪਣੇ ਪ੍ਰਤੀਨਿਧ ਸਮਝ ਸਕਦੇ ਹਨ, ਸਰਕਾਰੀ ਅਧਿਕਾਰੀਆਂ ਲਈ ਉਸ ਤਰ੍ਹਾਂ ਸਮਝਣਾ ਮੁਸ਼ਕਿਲ ਹੈ। ਇਸ ਕਰਕੇ ਸਭਾ ਦੀ ਸਮੁੱਚੀ ਕਾਰਗੁਜ਼ਾਰੀ ਨੂੰ ਚਲਾਉਣ ਅਤੇ ਵਿਉਂਤਣ ਦਾ ਹੱਕ ਚੁਣੇ ਹੋਏ ਪ੍ਰਤੀਨਿਧਾਂ ਨੂੰ ਮਿਲਣਾ ਚਾਹੀਦਾ ਹੈ। ਇਸ ਬਾਰੇ ਵੀ ਇਕ ਮਤਾ ਪਾਸ ਕਰਕੇ ਸਭਾ ਦੇ ਚੀਫ ਪੈਟਰਨ ਮੁੱਖ ਮੰਤਰੀ ਅਤੇ ਐਨ.ਆਰ.ਆਈ. ਵਿਭਾਗ ਦੇ ਮੰਤਰੀ ਨੂੰ ਜ਼ਰੂਰੀ ਸੋਧਾਂ ਲਈ ਭੇਜਿਆ ਗਿਆ ਹੈ। ਵਰਨਣਯੋਗ ਹੈ ਕਿ ਐਨ.ਆਰ.ਆਈ. ਸਭਾ ਦੀ ਸਾਲਾਨਾ ਚੋਣ ਵੀ **2** ਸਾਲ ਦੀ ਬਜਾਏ **3** ਸਾਲ ਬਾਅਦ ਕੀਤੇ ਜਾਣ ਦਾ ਮਤਾ ਪਾਸ ਕੀਤਾ ਗਿਆ ਹੈ। ਇਸ ਵਾਰ ਪ੍ਰਧਾਨਗੀ ਚੋਣ **27** ਜਨਵਰੀ ਨੂੰ ਕਰਵਾਏ ਜਾਣ ਲਈ ਤਰੀਕ ਮਿੱਥੀ ਗਈ ਹੈ। ਇਸ ਵਾਰ ਪ੍ਰਧਾਨਗੀ ਚੋਣ ਵਿਧਾਨ ਸਭਾ ਚੋਣਾਂ ਵਾਂਗ ਹੋਵੇਗੀ। ਬਾਕਾਇਦਾ ਪਹਿਲਾਂ ਉਮੀਦਵਾਰ ਆਪਣੇ ਨਾਮਜ਼ਦਗੀ ਪੱਤਰ ਦਾਖਲ ਕਰਨਗੇ ਅਤੇ ਫਿਰ ਵੋਟਾਂ ਪੈਣਗੀਆਂ। ਪਰ ਇਸ ਤੋਂ ਪਹਿਲਾਂ ਚੋਣਾਂ ਦਾ ਅਮਲ ਇਕੋ ਦਿਨ ਵਿਚ ਹੀ ਪੂਰਾ ਕੀਤਾ ਜਾਂਦਾ ਸੀ। ਸਵੇਰੇ ਪਹਿਲੋਂ ਸਰਵਸੰਮਤੀ ਦਾ ਯਤਨ ਕੀਤਾ ਜਾਂਦਾ ਸੀ। ਜੇਕਰ ਸਰਵਸੰਮਤੀ ਨਾ ਹੋਵੇ ਤਾਂ ਉਸੇ ਵੇਲੇ ਉਮੀਦਵਾਰ ਐਲਾਨ ਕੇ ਵੋਟਾਂ ਪੁਆਈਆਂ ਜਾਂਦੀਆਂ ਸਨ। ਆਮ ਮੈਂਬਰਾਂ ਦੀ ਰਾਏ ਸੀ ਕਿ ਅਜਿਹਾ ਹੋਣ ਨਾਲ ਰੌਲਾ-ਕਚੌਲਾ ਪੈਂਦਾ ਹੈ ਅਤੇ ਮੈਂਬਰਾਂ ਨੂੰ ਵੀ ਆਪਣਾ ਮਨ ਬਣਾਉਣ ਲਈ ਕੋਈ ਸਮਾਂ ਨਹੀਂ ਮਿਲਦਾ। ਇਸ ਕਰਕੇ ਹੁਣ ਪ੍ਰਧਾਨ ਦੀ ਚੋਣ ਲਈ ਬਾਕਾਇਦਾ ਚੋਣ ਅਮਲ ਮਿਥਿਆ ਗਿਆ ਹੈ।

ਸਭਾ ਦੀ ਕਾਰਗੁਜ਼ਾਰੀ ਚਲਾਉਣ ਦਾ ਅਧਿਕਾਰ ਅਫਸਰਸ਼ਾਹੀ ਨੂੰ ਹੋਵੇ ਜਾਂ ਚੁਣੇ ਹੋਏ ਨੁਮਾਇੰਦਿਆਂ ਹੱਥ, ਇਸ ਬਾਰੇ ਪਹਿਲਾਂ ਵੀ ਬੜੀ ਵਾਰ ਚਰਚਾ ਹੁੰਦੀ ਰਹੀ ਹੈ। ਪਰ ਇਸ ਵਾਰ ਜਨਰਲ ਹਾਊਸ ਦੀ ਮੀਟਿੰਗ ਵੱਲੋਂ ਮਤਾ ਪਾਸ ਕਰਕੇ ਸੰਵਿਧਾਨਕ ਮੰਗ ਕੀਤੇ ਜਾਣ ਨਾਲ ਇਹ ਮਸਲਾ ਵਧੇਰੇ ਗੰਭੀਰਤਾ ਫੜ ਗਿਆ ਹੈ।

ਐਨ.ਆਰ.ਆਈ. ਸਭਾ ਮੁੱਖ ਰੂਪ ਵਿਚ ਪ੍ਰਵਾਸੀ ਪੰਜਾਬੀਆਂ ਦੀ ਪ੍ਰਤੀਨਿਧ ਸਭਾ ਹੈ। ਪਰ ਜਨਰਲ ਹਾਊਸ ਦੀ ਮੀਟਿੰਗ ਵਿਚ ਵਿਦੇਸ਼ਾਂ ਵਿਚ ਬਣੀਆਂ ਐਨ.ਆਰ.ਆਈ. ਸਭਾਵਾਂ ਦੇ ਕਿਸੇ ਵੀ ਆਗੂ ਨੂੰ ਨਾ ਸੱਦਿਆ ਗਿਆ ਹੈ ਅਤੇ ਨਾ ਹੀ ਉਨ੍ਹਾਂ ਨਾਲ ਕੋਈ ਰਾਬਤਾ ਹੀ ਕੀਤਾ ਗਿਆ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਅਜਿਹੀਆਂ ਸੰਸਥਾਵਾਂ ਨੂੰ ਐਨ.ਆਰ.ਆਈ. ਸਭਾ ਪੰਜਾਬ ਵੱਲੋਂ ਕੋਈ ਮਾਨਤਾ ਹੀ ਨਹੀਂ। ਚਾਹੀਦਾ ਤਾਂ ਇਹ ਹੈ ਕਿ ਜੇਕਰ ਐਨ.ਆਰ.ਆਈ. ਸਭਾ ਪ੍ਰਵਾਸੀ ਪੰਜਾਬੀਆਂ ਦੇ ਮਸਲੇ ਅਤੇ ਮੁਸ਼ਕਿਲਾਂ ਹੱਲ ਕਰਨ ਲਈ ਬਣੀ ਹੈ ਤਾਂ ਬਾਹਰਲੇ ਮੁਲਕਾਂ ਵਿਚ ਬੈਠੇ ਉਨ੍ਹਾਂ ਦੇ ਪ੍ਰਤੀਨਿਧਾਂ ਨੂੰ ਇਸ ਦੀ ਹਰ ਸਰਗਰਮੀ ਵਿਚ ਸ਼ਾਮਲ ਕੀਤਾ ਜਾਵੇ ਅਤੇ ਉਨ੍ਹਾਂ ਦੇ ਵਿਚਾਰ ਅਤੇ ਸੁਝਾਅ ਲੈ ਕੇ ਹੀ ਇਸ ਦੀ ਕਾਰਵਾਈ ਨੂੰ ਚਲਾਇਆ ਜਾਵੇ। ਪਰ ਲੱਗਦਾ ਹੈ ਕਿ ਐਨ.ਆਰ.ਆਈ. ਸਭਾ ਪੰਜਾਬ ਦੀ ਕਾਰਗੁਜ਼ਾਰੀ ਕੁੱਝ ਲੋਕਾਂ ਦੁਆਲੇ ਜੁੜ ਕੇ ਹੀ ਰਹਿ ਗਈ ਹੈ ਅਤੇ ਸਮੁੱਚੇ ਪ੍ਰਵਾਸੀ ਪੰਜਾਬੀਆਂ ਦੀਆਂ ਭਾਵਨਾਵਾਂ ਅਤੇ ਮੁਸ਼ਕਿਲਾਂ ਨਾਲ ਉਨ੍ਹਾਂ ਦਾ ਕੋਈ ਬਹੁਤਾ ਸਰੋਕਾਰ ਨਹੀਂ ਹੈ। **0**

# ਕੋਸ਼ਿਸ਼ ਜਾਰੀ ਰੱਖੋ, ਸ਼ੁਰੂਆਤ ਚੰਗੀ ਹੈ

## ਅੰਕ 46, 8-14 ਨਵੰਬਰ, 2012

ਅਮਰੀਕਨ ਕਾਂਗਰਸਮੈਨ ਦੀਆਂ ਚੋਣਾਂ ਹੋਈਆਂ ਹਨ। ਹਰ 2 ਸਾਲ ਬਾਅਦ ਹੁੰਦੀਆਂ ਇਨ੍ਹਾਂ ਚੋਣਾਂ 'ਚ ਇਸ ਵਾਰ 6 ਭਾਰਤੀ ਮੂਲ ਦੇ ਆਗੂਆਂ ਨੇ ਵੱਖ-ਵੱਖ ਰਾਜਸੀ ਪਾਰਟੀਆਂ ਵੱਲੋਂ ਚੋਣਾਂ 'ਚ ਆਪਣੀ ਕਿਸਮਤ ਅਜਮਾਈ। ਭਾਵੇਂ ਇਨ੍ਹਾਂ ਚੋਣਾਂ ਵਿਚ ਉਨ੍ਹਾਂ ਨੂੰ ਜਿੱਤ ਹਾਸਲ ਕਰਨ 'ਚ ਕਾਮਯਾਬੀ ਨਹੀਂ ਹੋਈ। ਪਰ ਆਪੋ ਆਪਣੀ ਪਾਰਟੀ ਦੀ ਪ੍ਰਾਇਮਰੀ ਜਿੱਤ ਹਾਸਲ ਕਰਕੇ ਮੁੱਖ ਮੁਕਾਬਲੇ 'ਚ ਆਉਣਾ ਹੀ ਉਨ੍ਹਾਂ ਲਈ ਚੰਗੀ ਸ਼ੁਰੂਆਤ ਅਤੇ ਵੱਡੀ ਪ੍ਰਾਪਤੀ ਹੈ। ਜਦੋਂ ਸਾਡੇ ਲੋਕ ਇਸ ਮੁਲਕ ਵਿਚ ਆਏ ਸਨ ਤਾਂ ਉਸ ਸਮੇਂ ਰੋਜੀ ਹਾਸਲ ਕਰਨਾ ਹੀ ਬੜੀ ਵੱਡੀ ਗੱਲ ਸੀ। ਬਿਗਾਨੀਆਂ ਥਾਵਾਂ, ਓਪਰੇ ਜਲਵਾਯੂ ਅਤੇ ਵਾਤਾਵਰਣ ਅਤੇ ਨਸਲੀ ਭਿੰਨ-ਭੇਦ ਵਾਲੇ ਮਾਹੌਲ ਵਿਚ ਸਾਡੇ ਲੋਕਾਂ ਨੇ ਬਹੁਤ ਹੀ ਸਖ਼ਤ ਅਤੇ ਹੱਡ ਭੰਨਵੀਂ ਮਿਹਨਤ ਕਰਕੇ ਰੋਟੀ-ਰੋਜ਼ੀ ਹੀ ਹਾਸਲ ਨਹੀਂ ਕੀਤੀ, ਸਗੋਂ ਇਨ੍ਹਾਂ ਮੁਲਕਾਂ ਵਿਚ ਪੱਕੇ ਤੌਰ 'ਤੇ ਸਥਾਪਿਤ ਹੋਣ 'ਚ ਵੀ ਸਫਲਤਾ ਹਾਸਲ ਕਰ ਲਈ ਹੈ। ਇਸ ਕੰਮ ਨੂੰ 5-6 ਦਹਾਕੇ ਲੱਗ ਗਏ। ਪਿਛਲੀ ਅੱਧੀ ਸਦੀ ਤੋਂ ਸਾਡੇ ਲੋਕਾਂ ਨੇ ਇਥੇ ਰੋਟੀ-ਰੋਜ਼ੀ ਤੋਂ ਅੱਗੇ ਵਧ ਕੇ ਆਪਣੀ ਸਥਾਪਤੀ ਨੂੰ ਮਜ਼ਬੂਤ ਕਰਨ ਅਤੇ ਹੋਰਨਾਂ ਖੇਤਰਾਂ ਵਿਚ ਆਪਣੀ ਸਾਖ ਬਣਾਉਣ ਲਈ ਯਤਨ ਆਰੰਭ ਕੀਤੇ। 1950ਵਿਆਂ ਵਿਚ ਦਲੀਪ ਸਿੰਘ ਸੌਂਦ ਅਜਿਹੇ ਭਾਰਤੀ ਪੰਜਾਬੀ ਸਾਹਮਣੇ ਆਏ, ਜੋ ਕਾਂਗਰਸਮੈਨ ਦੀ ਸੀਟ ਜਿੱਤ ਕੇ ਅਮਰੀਕਾ ਦੀ ਵੱਕਾਰੀ ਸੈਨੇਟ ਵਿਚ ਪੁੱਜੇ। ਅਮਰੀਕਾ ਦੀ ਉਚ ਤਾਕਤ ਸੈਨੇਟ ਵਿਚ ਸਾਡੇ ਲੋਕਾਂ ਦੀ ਇਹ ਪਹਿਲੀ ਵੱਡੀ ਸਫਲਤਾ ਸੀ। ਉਸ ਤੋਂ ਬਾਅਦ ਸਿੱਖਿਆ, ਸੂਚਨਾ ਪ੍ਰਸਾਰਣ ਤੋਂ ਲੈ ਕੇ ਅਨੇਕ ਵਪਾਰਕ ਅਤੇ ਸਨਅਤੀ ਕਾਰੋਬਾਰਾਂ ਵਿਚ ਪੰਜਾਬੀ ਭਾਰਤੀਆਂ ਨੇ ਆਪਣੀ ਜ਼ੋਰ-ਅਜ਼ਮਾਈ ਕੀਤੀ ਅਤੇ ਸਫਲਤਾਵਾਂ ਵੀ ਹਾਸਲ ਕੀਤੀਆਂ ਹਨ। ਇਸ ਵਾਰ 6 ਭਾਰਤੀ ਮੂਲ ਦੇ ਆਗੂਆਂ ਨੇ ਕਾਂਗਰਸਮੈਨ ਬਣਨ ਲਈ ਚੋਣਾਂ ਵਿਚ ਭਾਗ ਲਿਆ ਅਤੇ ਚੰਗੀਆਂ ਵੋਟਾਂ ਹਾਸਲ ਕੀਤੀਆਂ ਹਨ। ਜਿੱਤਣ 'ਚ ਕਾਮਯਾਬੀ ਭਾਵੇਂ ਨਹੀਂ ਮਿਲੀ, ਪਰ ਗਿਣਤੀ ਪੱਖੋਂ ਬੜੀ ਵੱਡੀ ਸੰਤੁਸ਼ਟੀ ਵਾਲੀ ਗੱਲ ਹੈ। ਪਿਛਲੀ ਵਾਰ ਵੀ ਕਰਨਲ ਡਾ. ਅਰਜਿੰਦਰ ਸਿੰਘ ਸੇਖੋਂ, ਨਵਰਾਜ ਸਿੰਘ ਨੇ ਚੋਣ ਵਿਚ ਹਿੱਸਾ ਲਿਆ ਸੀ। ਇਹ ਦੋਵੇਂ ਆਗੂ ਪੱਗੜੀਧਾਰੀ ਸਿੱਖ ਵਜੋਂ ਚੋਣ ਮੈਦਾਨ ਵਿਚ ਨਿੱਤਰੇ ਸਨ। ਇਨ੍ਹਾਂ ਦੇ ਚੋਣ ਲੜਨ ਨਾਲ ਸਿੱਖਾਂ ਦੀ ਵੱਖਰੀ ਪਛਾਣ ਬਾਰੇ ਵੀ ਲੋਕਾਂ ਨੂੰ ਜਾਗ੍ਰਿਤੀ ਮਿਲੀ ਸੀ। ਇਸ ਵਾਰ ਇਨ੍ਹਾਂ ਉਮੀਦਵਾਰਾਂ ਵਿਚ ਡੈਮੋਕ੍ਰੇਟਿਕ ਦਾ ਅਮੀ ਬੇਰਾ ਤੇ ਰਿਪਬਲਿਕਨ ਦੇ ਰਣਜੀਤ ਰਿੱਕੀ ਗਿੱਲ ਸ਼ਾਮਲ ਸਨ। ਇਨ੍ਹਾਂ ਤੋਂ ਇਲਾਵਾ ਉਪੇਂਦਰ ਚਿਵੁਕੁਲਾ (ਨਿਊਜਰਸੀ), ਮਨਨ ਤ੍ਰਿਵੇਦੀ (ਪੈਨਸਿਲਵੇਨੀਆ), ਸਈਦ ਤਾਜ (ਮਿਸ਼ੀਗਨ) ਵੀ ਭਾਰਤੀ ਮੂਲ ਦੇ ਅਮਰੀਕੀ ਉਮੀਦਵਾਰ ਸਨ। ਬੌਬੀ ਵਿਰਕ ਨੇ ਸਿਆਟਲ ਤੋਂ ਇਨ੍ਹਾਂ ਚੋਣਾਂ 'ਚ ਹਿੱਸਾ ਲਿਆ ਸੀ। ਇਨ੍ਹਾਂ ਸਾਰੇ ਉਮੀਦਵਾਰਾਂ ਵੱਲੋਂ ਬੜੇ ਚੰਗੇ ਢੰਗ ਨਾਲ ਚੋਣ ਮੁਹਿੰਮ ਵਿਚ ਕਾਰਗੁਜ਼ਾਰੀ ਦਿਖਾਈ ਗਈ। ਅਮਰੀਕਾ ਦੀ ਕਾਂਗਰਸਮੈਨ ਲਈ 6 ਭਾਰਤੀ ਮੂਲ ਦੇ ਆਗੂਆਂ ਦਾ ਮੈਦਾਨ ਵਿਚ ਆਉਣਾ ਹੀ ਬੜੀ ਅਹਿਮ ਗੱਲ ਹੈ। ਭਾਰਤੀ ਲੋਕਾਂ ਨੇ ਵੀ ਇਨ੍ਹਾਂ ਚੋਣਾਂ 'ਚ ਬੜੀ ਦਿਲਚਸਪੀ ਦਿਖਾਈ ਹੈ। ਇਸ ਤੋਂ ਪਹਿਲਾਂ ਵੀ ਬੌਬੀ ਜਿੰਦਲ (ਲੂਸੀਆਨਾ) ਅਤੇ ਨਿੱਕੀ

ਹੈਲੀ ਰੰਧਾਵਾ (ਨਾਰਥ ਕੈਰੀਲੋਨਾ) ਦੋ ਸਟੇਟਾਂ ਦੇ ਗਵਰਨਰ ਹਨ। ਬੌਬੀ ਜਿੰਦਲ ਦਾ ਪਿਛੋਕੜ ਪੰਜਾਬ ਦੇ ਮਲੇਰਕੋਟਲਾ ਨਾਲ ਹੈ, ਜਦਕਿ ਨਿੱਕੀ ਰੰਧਾਵਾ ਅੰਮ੍ਰਿਤਸਰ ਨਾਲ ਸੰਬੰਧ ਰੱਖਦੀ ਹੈ। ਯੂਬਾ ਸਿਟੀ ਸਮੇਤ ਹੋਰ ਅਨੇਕਾਂ ਸ਼ਹਿਰਾਂ ਵਿਚ ਭਾਰਤੀ ਮੂਲ ਦੇ ਆਗੂ ਮੇਅਰ, ਕੌਂਸਲਰ ਅਤੇ ਹੋਰ ਅਹਿਮ ਅਹੁਦਿਆਂ ਲਈ ਚੁਣੇ ਜਾਂਦੇ ਰਹੇ ਹਨ। ਸਪੱਸ਼ਟ ਹੈ ਕਿ ਸਾਡੇ ਲੋਕਾਂ ਨੇ ਪਿਛਲੇ 5 ਦਹਾਕਿਆਂ ਦੌਰਾਨ ਅਮਰੀਕਾ ਦੀ ਰਾਜਨੀਤਿਕ ਅਤੇ ਸਮਾਜਿਕ ਜ਼ਿੰਦਗੀ ਵਿਚ ਆਪਣਾ ਚੰਗਾ ਦਖਲ ਬਣਾ ਲਿਆ ਹੈ ਅਤੇ ਉਸ ਦੇ ਨਤੀਜੇ ਵੀ ਸਾਹਮਣੇ ਆਉਣ ਲੱਗੇ ਹਨ। ਕਿੱਥੇ ਸਾਡੇ ਲੋਕ ਇਥੇ ਰੋਜ਼ੀ-ਰੋਟੀ ਲਈ ਤਰਸਦੇ ਸਨ ਅਤੇ ਅੱਜ ਉਹ ਇਸ ਦੇਸ਼ ਦੇ ਹੁਕਮਰਾਨਾਂ ਵਿਚ ਸ਼ਾਮਲ ਹੋਣ ਲਈ ਯਤਨਸ਼ੀਲ ਹਨ। ਥੋੜ੍ਹੇ ਜਿਹੇ ਅਰਸੇ ਵਿਚ ਇਹ ਬੜਾ ਵੱਡਾ ਅਤੇ ਗੌਰਵਮਈ ਸਫਰ ਹੈ। ਸਾਡੇ ਗੁਆਂਢੀ ਦੇਸ਼ ਕੈਨੇਡਾ ਵਿਚ ਵੀ ਪੰਜਾਬੀਆਂ ਨੇ ਬੜੀਆਂ ਵੱਡਾਂ ਮੱਲ੍ਹਾਂ ਮਾਰੀਆਂ ਹਨ। ਉਥੇ ਵੀ ਪੰਜਾਬੀਆਂ ਦਾ ਪ੍ਰਵਾਸ ਲਗਭਗ ਅਮਰੀਕਾ ਦੇ ਪੰਜਾਬੀ ਪ੍ਰਵਾਸ ਵੇਲੇ ਹੀ ਸ਼ੁਰੂ ਹੋਇਆ ਸੀ। ਪਰ ਬਹੁ-ਭਾਂਤੀ ਸੱਭਿਆਚਾਰ ਅਤੇ ਭਾਸ਼ਾਵਾਂ ਵਾਲੇ ਕੈਨੇਡੀਅਨ ਸਮਾਜ ਵਿਚ ਕੁੱਝ ਥਾਵਾਂ ਉਤੇ ਪੰਜਾਬੀਆਂ ਦੀ ਵਸੋਂ ਵਧੇਰੇ ਸੰਘਣੀ ਹੋਣ ਕਾਰਨ ਉਥੇ ਸਾਡੇ ਲੋਕਾਂ ਨੂੰ ਅੱਗੇ ਜਾਣ ਦੇ ਵਧੇਰੇ ਮੌਕੇ ਮਿਲੇ ਹਨ। ਸਾਨੂੰ ਉਨ੍ਹਾਂ ਤੋਂ ਵੀ ਸਬਕ ਸਿਖਣਾ ਚਾਹੀਦਾ ਹੈ। ਸਾਨੂੰ ਹੁਣ ਆਪਣੇ ਪਿੱਛੇ ਵੱਲ ਬਹੁਤਾ ਝਾਕਣ ਦੀ ਲੋੜ ਹੈ। ਇਸ ਦੇਸ਼ ਵਿਚ ਵੱਸਦਿਆਂ ਇਥੇ ਦੇ ਹਰ ਰੰਗ ਨੂੰ ਮਾਨਣ ਅਤੇ ਉਸ ਵਿਚ ਆਪਣਾ ਦਖਲ ਬਣਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ। ਅਸੀਂ ਇਸ ਗੱਲ ਦੇ ਕਦੇ ਵੀ ਹਾਮੀ ਨਹੀਂ ਬਣ ਸਕਦੇ ਕਿ ਆਪਣੇ ਪਿਛੋਕੜ ਨੂੰ ਭੁੱਲ ਜਾਈਏ। ਸਾਨੂੰ ਆਪਣੇ ਪਿਛੋਕੜ ਨਾਲ ਜੁੜੇ ਰਹਿਣੇ ਚਾਹੀਦਾ ਹੈ ਅਤੇ ਆਪਣੀਆਂ ਨਵੀਆਂ ਪੀੜ੍ਹੀਆਂ ਨੂੰ ਇਸ ਨਾਲ ਜੋੜੀ ਰੱਖਣ ਲਈ ਲਗਾਤਾਰ ਯਤਨਸ਼ੀਲ ਰਹਿਣਾ ਚਾਹੀਦਾ ਹੈ। ਪੰਜਾਬ ਸਾਡੀਆਂ ਜੜ੍ਹਾਂ ਹਨ। ਉਨ੍ਹਾਂ ਜੜ੍ਹਾਂ ਨਾਲੋਂ ਅਸੀਂ ਕਦੇ ਵੀ ਟੁੱਟ ਨਹੀਂ ਸਕਦੇ। ਪਰ ਹੁਣ ਸਾਨੂੰ ਇਥੋਂ ਦੀ ਰਾਜਨੀਤੀ ਅਤੇ ਸਮਾਜਿਕ ਹਾਲਾਤ ਵਿਚ ਉਸੇ ਤਰ੍ਹਾਂ ਆਪਣਾ ਪ੍ਰਭਾਵ ਬਣਾਉਣ ਲਈ ਲਗਾਤਾਰ ਯਤਨ ਕਰਨੇ ਚਾਹੀਦੇ ਹਨ, ਜਿਸ ਤਰ੍ਹਾਂ ਅਸੀਂ ਪੰਜਾਬ ਵਿਚ ਬਣਾਉਂਦੇ ਰਹੇ ਹਾਂ। ਸਾਡੀਆਂ ਨਵੀਆਂ ਪੀੜ੍ਹੀਆਂ ਦੀ ਸਾਂਝ ਅਤੇ ਹੋਂਦ ਹੁਣ ਇਥੋਂ ਨਾਲ ਹੀ ਜੁੜ ਗਈ ਹੈ। ਇਸ ਕਰਕੇ ਇਥੇ ਹਾਸਲ ਕੀਤੀ ਮਜਬੂਤੀ ਨਾਲ ਹੀ ਅਸੀਂ ਆਪਣੀਆਂ ਜੜ੍ਹਾਂ ਪੰਜਾਬ ਬਾਰੇ ਕੁਝ ਚੰਗਾ ਸੋਚ ਅਤੇ ਕਰ ਸਕਦੇ ਹਾਂ।

ਅਮਰੀਕਾ ਵਿਚ ਹਰ ਦੋ ਸਾਲ ਬਾਅਦ ਕਾਂਗਰਸਮੈਨ ਦੀਆਂ ਚੋਣਾਂ ਆਉਂਦੀਆਂ ਹਨ ਅਤੇ ਚਾਰ ਸਾਲ ਬਾਅਦ ਰਾਸ਼ਟਰਪਤੀ ਦੀ ਚੋਣ ਹੁੰਦੀ ਹੈ। ਇਹ ਚੋਣਾਂ ਅਮਰੀਕੀ ਰਾਜਨੀਤੀ ਵਿਚ ਵੱਡੀ ਹਲਚਲ ਪੈਦਾ ਕਰਦੀਆਂ ਹਨ ਅਤੇ ਇਨ੍ਹਾਂ ਚੋਣਾਂ ਮੌਕੇ ਸਾਰੇ ਦੇਸ਼ ਵਿਚ ਇਕ ਵੱਖਰੀ ਤਰ੍ਹਾਂ ਦਾ ਰਾਜਸੀ ਮਾਹੌਲ ਪੈਦਾ ਹੁੰਦਾ ਹੈ। ਜੇਕਰ ਅਸੀਂ ਅਜਿਹੇ ਮੌਕਿਆਂ ਨੂੰ ਸੂਝਬੂਝ ਨਾਲ ਵਰਤੀਏ ਤਾਂ ਇਸ ਦੇ ਚੰਗੇ ਨਤੀਜੇ ਕੱਢੇ ਜਾ ਸਕਦੇ ਹਨ। ਇਨ੍ਹਾਂ ਚੋਣਾਂ ਮੌਕੇ ਜੇਕਰ ਸਾਡੇ ਲੋਕ ਵੱਧ ਤੋਂ ਵੱਧ ਗਿਣਤੀ ਵਿਚ ਉਮੀਦਵਾਰ ਬਣਦੇ ਹਨ ਜਾਂ ਹੋਰ ਤਰੀਕੇ ਨਾਲ ਸਰਗਰਮ ਭੂਮਿਕਾ ਨਿਭਾਉਂਦੇ ਹਨ ਤਾਂ ਇਕ ਘੱਟ ਗਿਣਤੀ ਭਾਈਚਾਰੇ ਵਜੋਂ ਸਿੱਖੀ ਦੀ ਵਿਲੱਖਣ ਪਛਾਣ ਬਾਰੇ ਵੀ ਅਸੀਂ ਲੋਕਾਂ ਨੂੰ ਜਾਗ੍ਰਿਤ ਕਰ ਸਕਦੇ ਹਾਂ। ਕਰਨਲ ਡਾ. ਅਰਜਿੰਦਰ ਪਾਲ ਸਿੰਘ ਸੇਖੋਂ ਅਤੇ ਨਵਰਾਜ ਸਿੰਘ ਦੇ ਪੱਗੜੀਧਾਰੀ ਸਿੱਖ ਵਜੋਂ ਚੋਣ ਲੜਨ ਨਾਲ ਸਿੱਖਾਂ ਦੀ ਪਛਾਣ ਬਾਰੇ ਕਿਸੇ ਨੂੰ ਦੱਸਣ ਦੀ ਕੋਈ ਲੋੜ

ਹੀ ਨਹੀਂ ਸੀ, ਸਗੋਂ ਉਨ੍ਹਾਂ ਦਾ ਸਾਬਤ ਸੂਰਤ ਚਿਹਰਾ ਅਤੇ ਪਹਿਰਾਵਾ ਹੀ ਸਿੱਖੀ ਦੀ ਪਹਿਚਾਣ ਬਾਰੇ ਸਭ ਭਰਮ-ਭੁਲੇਖੇ ਦੂਰ ਕਰਦਾ ਸੀ। ਸੋ ਸਾਡੇ ਭਾਈਚਾਰੇ ਨੂੰ ਵੀ ਅਜਿਹੇ ਮੌਕਿਆਂ ਨੂੰ ਬੜੀ ਸੂਝਬੂਝ, ਤਰਤੀਬ ਅਤੇ ਯੋਜਨਾਬੱਧ ਢੰਗ ਨਾਲ ਵਰਤਣਾ ਚਾਹੀਦਾ ਹੈ। ਇਸ ਤਰੀਕੇ ਨਾਲ ਅਸੀਂ ਅਮਰੀਕੀ ਸਮਾਜ ਵਿਚ ਸਿੱਖ ਭਾਈਚਾਰੇ ਬਾਰੇ ਜਾਗ੍ਰਿਤੀ ਪੈਦਾ ਕਰਨ ਦਾ ਇਕ ਅਹਿਮ ਕਾਰਜ ਵੀ ਪੂਰਾ ਕਰ ਰਹੇ ਹੋਵੇ।

**00**

# ਸਿੱਖ ਅਵੇਸਲੇਪਣ ਦੀ ਮਾਨਸਿਕਤਾ ਤਿਆਗਣ

## ਅੰਕ 47, 15-21 ਨਵੰਬਰ, 2012

ਸਿੱਖ ਕੌਮ ਜਿੱਥੇ ਮਿਹਨਤੀ, ਸਿਰੜੀ ਅਤੇ ਜ਼ੋਖਿਮ ਭਰੇ ਕੰਮ ਕਰਨ ਦੀ ਬਿਰਤੀ ਨਾਲ ਭਰਪੂਰ ਹੈ ਅਤੇ ਇਨ੍ਹਾਂ ਗੁਣਾਂ ਦੀ ਪੂਰੀ ਦੁਨੀਆ 'ਚ ਧੂਮ ਵੀ ਪੈ ਰਹੀ ਹੈ। ਅਜਿਹੀ ਗੁਣਾਂ ਸਿਰ 'ਤੇ ਅਸੀਂ ਬਾਹਰਲੇ ਮੁਲਕਾਂ ਦੀਆਂ ਬਿਗਾਨੀਆਂ ਧਰਤੀਆਂ ਉਪਰ ਵੱਡੀਆਂ ਮੱਲ੍ਹਾਂ ਮਾਰਨ ਵਿਚ ਸਫਲਤਾ ਹਾਸਲ ਕੀਤੀ ਹੈ। ਅੱਜ ਅਨੇਕ ਮੁਲਕ ਹਨ, ਜਿਥੇ ਸਾਡੇ ਲੋਕਾਂ ਨੇ ਆਪਣੀ ਮਿਹਨਤ ਅਤੇ ਜ਼ੋਖਿਮ ਭਰੇ ਹਾਲਤਾਂ 'ਚ ਕੰਮ ਕਰਕੇ ਆਪਣੇ ਆਪ ਨੂੰ ਸਥਾਪਿਤ ਕਰ ਲਿਆ ਹੈ। ਹੋਰਨਾਂ ਕੌਮਾਂ ਅਤੇ ਨਸਲਾਂ ਦਾ ਧਿਆਨ ਵੀ ਆਪਣੇ ਵੱਲ ਖਿੱਚਿਆ ਹੈ। ਪਰ ਇਸ ਦੇ ਨਾਲ ਹੀ ਇਹ ਗੱਲ ਵੀ ਬੜੀ ਅਫਸੋਸ ਅਤੇ ਚਿੰਤਾ ਵਾਲੀ ਹੈ ਕਿ ਅਸੀਂ ਆਪਣੀ ਮਾਨਸਿਕਤਾ ਵਿਚ ਵੱਡੀ ਪੱਧਰ 'ਤੇ ਫੈਲੇ ਅਵੇਸਲੇਪਣ ਨੂੰ ਤਿਆਗਣ ਲਈ ਅੱਗੇ ਨਹੀਂ ਆ ਰਹੇ। ਅਸੀਂ ਹਰ ਥਾਈਂ ਅਨੇਕ ਮੌਕੇ ਅਜਾਈਂ ਗੁਆ ਦਿੰਦੇ ਹਾਂ। ਅੱਜ ਅਮਰੀਕਾ ਵਿਚ ਹੀ ਨਹੀਂ, ਸਗੋਂ ਹੋਰ ਵੀ ਬਹੁਤ ਸਾਰੇ ਮੁਲਕਾਂ ਵਿਚ ਸਿੱਖਾਂ ਦੀ ਪਛਾਣ ਦਾ ਮਸਲਾ ਵੱਡੇ ਪੱਧਰ 'ਤੇ ਉਭਰ ਕੇ ਸਾਹਮਣੇ ਆਇਆ ਹੈ। ਆਪਣੀ ਪਛਾਣ ਬਾਰੇ ਗਲਤਫਹਿਮੀਆਂ ਦੂਰ ਕਰਨ ਅਤੇ ਲੋਕਾਂ ਨੂੰ ਇਸ ਬਾਰੇ ਜਾਗ੍ਰਿਤ ਕਰਨ ਲਈ ਪਿਛਲੇ ਸਾਲਾਂ ਦੌਰਾਨ ਕਾਫੀ ਕੁੱਝ ਕੀਤਾ ਜਾਂਦਾ ਰਿਹਾ ਹੈ। ਕੈਲੀਫੋਰਨੀਆ 'ਚ ਸਿੱਖਾਂ ਦੀ ਭੂਮਿਕਾ ਅਤੇ ਇਥੇ ਨਿਭਾਏ ਜਾ ਰਹੇ ਰੋਲ ਨੂੰ ਧਿਆਨ ਵਿਚ ਰੱਖਦਿਆਂ ਇਸ ਬਾਰੇ ਕੈਲੀਫੋਰਨੀਆ ਸੂਬਾ ਅਸੈਂਬਲੀ ਨੇ ਨਵੰਬਰ ਮਹੀਨਾ ਸਿੱਖ ਚੇਤਨਾ ਮਹੀਨੇ ਵਜੋਂ ਮਨਾਉਣ ਦਾ ਵਿਧਾਨਕ ਫੈਸਲਾ ਲਿਆ ਸੀ। ਸ਼ਾਇਦ ਦੁਨੀਆ 'ਚ ਇਹ ਪਹਿਲਾ ਮੌਕਾ ਹੈ ਕਿ ਕਿਸੇ ਬਾਹਰੋਂ ਆਈ ਕੌਮ ਦੇ ਯੋਗਦਾਨ ਨੂੰ ਪ੍ਰਵਾਨ ਕਰਨ ਅਤੇ ਉਸ ਨੂੰ ਸਿਜਦਾ ਕਰਨ ਲਈ ਉਸ ਕੌਮ ਬਾਰੇ ਜਾਗ੍ਰਿਤੀ ਪੈਦਾ ਕਰਨ ਲਈ ਅਜਿਹੀ ਚੇਤੰਨਾ ਮੁਹਿੰਮ ਮਨਾਉਣ ਦਾ ਕਿਸੇ ਸਰਕਾਰ ਵੱਲੋਂ ਸੂਬਾਈ ਵਿਧਾਨ ਸਭਾ ਦੀ ਫਲੋਰ 'ਤੇ ਫੈਸਲਾ ਲਿਆ ਗਿਆ ਹੋਵੇ। ਸਿੱਖ ਕੌਮ ਲਈ ਇਹ ਬਹੁਤ ਹੀ ਅਹਿਮ ਅਤੇ ਵੱਡਭਾਗਾ ਸਮਾਂ ਸੀ ਕਿ ਕੋਈ ਸਰਕਾਰ ਸਾਡੇ ਬਾਰੇ ਚੇਤਨਾ ਪੈਦਾ ਕਰਨ ਲਈ ਖੁਦ ਹੀ ਜਾਗ੍ਰਿਤੀ ਮੁਹਿੰਮ ਆਰੰਭ ਕਰ ਰਹੀ ਹੈ। ਪਰ ਅਫਸੋਸ ਇਸ ਗੱਲ ਦਾ ਹੈ ਕਿ ਸਰਕਾਰ ਦੇ ਇਸ ਫੈਸਲੇ ਦਾ ਲਾਭ ਉਠਾਉਣ ਲਈ ਸਿੱਖ ਸੰਸਥਾਵਾਂ ਗੁਰਦੁਆਰਾ ਸਾਹਿਬ ਦੀਆਂ ਕਮੇਟੀਆਂ ਸਿੱਖ ਬੁੱਧੀਜੀਵੀਆਂ ਅਤੇ ਹੋਰ ਸਮਾਜਿਕ ਅਤੇ ਸੱਭਿਆਚਾਰਕ ਸੰਸਥਾਵਾਂ ਨੇ ਕੋਈ ਵੀ ਲਾਭ ਨਹੀਂ ਲਿਆ। ਲੱਗਦਾ ਹੈ ਕਿ ਜਿਵੇਂ ਇਨ੍ਹਾਂ ਸਾਰਿਆਂ ਨੇ ਇਸ ਫੈਸਲੇ ਨੂੰ ਨਾ ਤਾਂ ਗੰਭੀਰਤਾ ਨਾਲ ਲਿਆ ਹੈ ਅਤੇ ਨਾ ਹੀ ਇਸ ਦੀ ਕੋਈ ਕਦਰ ਪਾਈ ਹੈ। ਸਿੱਖ ਚੇਤਨਾ ਮਹੀਨਾ ਮੁਹਿੰਮ ਗੋਰਿਆਂ ਨੇ ਨਹੀਂ ਸੀ ਚਲਾਉਣੀ। ਇਸ ਮੁਹਿੰਮ ਨੂੰ ਸੁਚੱਜੇ ਰੂਪ ਵਿਚ ਕਿਵੇਂ ਚਲਾਉਣਾ ਹੈ, ਇਸ ਮੁਹਿੰਮ ਦੌਰਾਨ ਅਸੀਂ ਲੋਕਾਂ ਕੋਲ ਆਪਣੇ ਸੱਭਿਆਚਾਰ, ਧਰਮ ਅਤੇ ਵਿਰਸੇ ਦੇ ਕਿਹੜੇ ਪੱਖ ਉਜਾਗਰ ਕਰਨੇ ਹਨ, ਕਿਹੜੀਆਂ ਸਾਡੀਆਂ ਫਖਰ ਯੋਗ ਇਤਿਹਾਸਕ ਪ੍ਰਾਪਤੀਆਂ ਹਨ, ਜੋ ਲੋਕਾਂ ਸਾਹਮਣੇ ਰੱਖਣੀਆਂ ਹਨ ਅਤੇ ਕੈਲੀਫੋਰਨੀਆ ਦੀ ਧਰਤੀ ਉਪਰ ਸਿੱਖਾਂ ਦੀਆਂ ਕਿਹੜੀਆਂ ਮਾਣਮੱਤੀਆਂ ਸਰਗਰਮੀਆਂ ਹਨ, ਜਿਹੜੀਆਂ ਇਥੋਂ ਦੇ ਲੋਕਾਂ ਨੂੰ ਯਾਦ ਕਰਾਉਣੀਆਂ ਹਨ, ਅਜਿਹੀਆਂ ਗੱਲਾਂ ਬਾਰੇ ਤਿਆਰੀ ਅਤੇ ਯੋਜਨਾ ਸਾਡੀਆਂ ਅਜਿਹੀਆਂ ਸੰਸਥਾਵਾਂ ਨੇ ਖੁਦ

ਬਣਾਉਣੀ ਸੀ। ਸਾਡੀਆਂ ਇਨ੍ਹਾਂ ਸੰਸਥਾਵਾਂ ਨੇ ਤਾਂ ਸੂਬਾਈ ਅਸੈਂਬਲੀ ਦੇ ਫੈਸਲੇ ਨੂੰ ਰੱਦੀ ਦੀ ਟੋਕਰੀ 'ਚ ਸੁੱਟਣ ਵਾਲੀ ਗੱਲ ਕੀਤੀ ਹੈ। ਨਵੰਬਰ ਮਹੀਨਾ ਅੱਧਾ ਬੀਤਣ ਲੱਗਿਆ ਹੈ ਪਰ ਸਿੱਖ ਚੇਤਨਾ ਮਹੀਨਾ ਮਨਾਉਣ ਵਾਲੀ ਗੱਲ ਬਹੁਤ ਹੀ ਘੱਟ ਦਿਖਾਈ ਦਿੱਤੀ ਹੈ। ਸੰਸਥਾ ਵੱਲੋਂ ਇਸ ਸੰਬੰਧੀ ਕੋਈ ਵੀ ਗੰਭੀਰ ਉਪਰਾਲਾ ਵੀ ਹੁੰਦਾ ਨਜ਼ਰ ਨਹੀਂ ਆ ਰਿਹਾ। ਇਥੋਂ ਤੱਕ ਕਿ ਕੁਝ ਦਿਨ ਪਹਿਲਾਂ ਸੈਕਰਾਮੈਂਟੋ ਵਿਖੇ ਵੈਟਰਨ ਡੇਅ ਪਰੇਡ ਹੋਈ। ਇਸ ਪਰੇਡ ਵਿਚ ਵੱਖ-ਵੱਖ ਨਸਲਾਂ ਅਤੇ ਕੌਮਾਂ ਦੇ ਲੋਕਾਂ ਨੇ ਵੱਡੀ ਗਿਣਤੀ ਵਿਚ ਭਾਗ ਲਿਆ। ਅਫਗਾਨਿਸਤਾਨ ਦੀ ਜੰਗ 'ਚ ਸਾਡੀ ਕੌਮ ਦੇ ਸ਼ਹੀਦ ਹੋਏ ਗੁਰਪ੍ਰੀਤ ਸਿੰਘ ਦੀਆਂ ਤਸਵੀਰਾਂ ਇਸ ਮੌਕੇ ਵਿਸ਼ੇਸ਼ ਖਿੱਚ ਦਾ ਕਾਰਨ ਬਣੀਆਂ। ਪਰ ਅਫਸੋਸ ਇਸ ਗੱਲ ਦਾ ਹੈ ਕਿ ਸਾਡੇ ਲੋਕਾਂ ਨੇ ਇਸ ਵੈਟਰਨ ਡੇਅ ਪਰੇਡ 'ਚ ਹਿੱਸਾ ਲੈਣ ਦੀ ਜ਼ਰੂਰਤ ਹੀ ਨਹੀਂ ਸਮਝੀ। ਉਥੇ ਬੜੀ ਮੁਸ਼ਕਿਲ **5-7** ਸਿੱਖ ਹੀ ਨਜ਼ਰ ਆ ਰਹੇ ਸਨ। ਜੇਕਰ ਅਸੀਂ ਆਪਣੇ ਬਾਰੇ ਜਾਗ੍ਰਿਤੀ ਪੈਦਾ ਕਰਨ ਦੇ ਮੌਕੇ ਦਾ ਹੀ ਲਾਹਾ ਲੈਣ ਲਈ ਤਿਆਰ ਨਹੀਂ ਹਾਂ, ਤਾਂ ਸਾਡੀ ਜਾਗ੍ਰਿਤੀ ਮੁਹਿੰਮ 'ਚ ਹੋਰਨਾਂ ਕੌਮਾਂ ਦੇ ਲੋਕਾਂ ਦੇ ਸ਼ਾਮਲ ਹੋਣ ਦੀ ਗੱਲ ਅਸੀਂ ਕਿਵੇਂ ਸੋਚ ਸਕਦੇ ਹਾਂ। ਸਾਡੇ ਭਾਈਚਾਰੇ ਦੇ ਹਰ ਵਰਗ ਦੇ ਨੇਤਾਵਾਂ ਨੂੰ ਮਿਲ ਬੈਠ ਕੇ ਵਿਚਾਰ ਕਰਨੀ ਚਾਹੀਦੀ ਹੈ ਅਤੇ ਸਾਡੇ ਆਪਣੇ ਧਰਮ, ਸੱਭਿਆਚਾਰ ਅਤੇ ਵਿਰਸੇ ਬਾਰੇ ਹੋਰਨਾਂ ਲੋਕਾਂ ਤੱਕ ਜਾਗ੍ਰਿਤੀ ਪੈਦਾ ਕਰਨ ਦੇ ਮੌਕਿਆਂ ਦੀ ਭਰਪੂਰ ਵਰਤੋਂ ਕਰਨ ਬਾਰੇ ਖੁੱਲ੍ਹ ਕੇ ਵਿਚਾਰਾਂ ਹੋਣੀਆਂ ਚਾਹੀਦੀਆਂ ਹਨ। ਖਾਸ ਕਰਕੇ ਅਮਰੀਕੀ ਸਮਾਜ ਦੇ ਅਹਿਮ ਦਿਨਾਂ ਮੌਕੇ ਹੁੰਦੇ ਸਮਾਗਮਾਂ ਵਿਚ ਜੇਕਰ ਅਸੀਂ ਹੁਮਹੁਮਾ ਕੇ ਨਹੀਂ ਪੁੱਜਦੇ ਅਤੇ ਆਪਣੇ ਵਿਲੱਖਣ ਸੱਭਿਆਚਾਰ, ਧਰਮ ਅਤੇ ਵਿਰਾਸਤ ਦਾ ਜਿਉਂਦਾ ਜਾਗਦਾ ਪ੍ਰਦਰਸ਼ਨ ਉਥੇ ਨਹੀਂ ਕਰਦੇ ਤਾਂ ਫਿਰ ਅਸੀਂ ਆਪਣੀ ਪਛਾਣ ਬਾਰੇ ਲੋਕਾਂ ਕੋਲ ਹੋਰ ਕਿਹੜੀ ਗੱਲ ਪੇਸ਼ ਕਰਾਂਗੇ। ਸਾਨੂੰ ਗੁਰੂਆਂ ਨੇ ਆਪਣੀ ਵਿਲੱਖਣ ਪਛਾਣ ਦਾ ਇਕ ਬੜਾ ਹੀ ਵੱਡਾ ਅਮੁੱਲ ਖਜ਼ਾਨਾ ਦਿੱਤਾ ਹੈ। **10** ਸਾਬਤ ਸੂਰਤ ਪੱਗੜੀਧਾਰੀ ਸਿੱਖ ਕਿਤੇ ਵੀ ਖਲ੍ਹੋ ਜਾਣ ਤਾਂ ਸਾਰੇ ਲੋਕ ਉਨ੍ਹਾਂ ਵੱਲ ਆਕਰਸ਼ਿਤ ਹੋ ਜਾਂਦੇ ਹਨ। ਆਪਣੀ ਵੱਖਰੀ ਪਛਾਣ ਬਾਰੇ ਹੋਰਨਾਂ ਨੂੰ ਜਾਗ੍ਰਿਤ ਕਰਨ ਦਾ ਇਸ ਤੋਂ ਵਧੀਆ ਅਮਲੀ ਅਤੇ ਆਕਰਸ਼ਿਤ ਤਰੀਕਾ ਭਲਾ ਹੋਰ ਕੀ ਹੋ ਸਕਦਾ ਹੈ।

**00**

# ਪ੍ਰਵਾਸੀ ਪੰਜਾਬੀ ਸੰਮੇਲਨ ਬਾਰੇ ਐਲਾਨ ਚੰਗੇ ਪਰ ਜੇ ਅਮਲ ਹੋਵੇ

## ਅੰਕ 48, 22 ਨਵੰਬਰ -28 ਨਵੰਬਰ, 2012

ਪੰਜਾਬ ਸਰਕਾਰ ਨੇ 3 ਤੋਂ 5 ਜਨਵਰੀ ਨੂੰ ਪ੍ਰਵਾਸੀ ਪੰਜਾਬੀ ਸੰਮੇਲਨ ਸੱਦਿਆ ਹੈ। ਇਸ ਸੰਮੇਲਨ ਵਿਚ ਬਾਹਰਲੇ ਮੁਲਕਾਂ ਦੇ ਸਾਰੇ ਚੁਣੇ ਹੋਏ ਪੰਜਾਬੀ ਮੈਂਬਰ ਪਾਰਲੀਮੈਂਟ, ਵਿਧਾਨ ਸਭਾਵਾਂ ਦੇ ਮੈਂਬਰ, ਮੇਅਰ, ਕੌਂਸਲਰ ਅਤੇ ਹੋਰ ਅਹੁਦੇਦਾਰ ਪੰਜਾਬੀਆਂ ਨੂੰ ਬੁਲਾਉਣ ਦਾ ਐਲਾਨ ਕੀਤਾ ਗਿਆ ਹੈ। ਸੰਮੇਲਨ ਦੀ ਤਿਆਰੀ ਬਾਰੇ ਐਨ.ਆਰ.ਆਈ. ਮਾਮਲਿਆਂ ਬਾਰੇ ਪੰਜਾਬ ਸਰਕਾਰ ਦੇ ਮੰਤਰੀ ਬਿਕਰਮ ਸਿੰਘ ਮਜੀਠੀਆ ਨੇ ਇਕ ਮੀਟਿੰਗ ਕੀਤੀ ਹੈ। ਇਸ ਮੀਟਿੰਗ ਵਿਚ ਕਾਫੀ ਅਹਿਮ ਗੱਲਾਂ ਕੀਤੀਆਂ ਗਈਆਂ ਹਨ। ਪ੍ਰਵਾਸੀ ਪੰਜਾਬੀਆਂ ਨੂੰ ਸਰਕਾਰੀ ਦਫਤਰਾਂ 'ਚ ਖੱਜਲ-ਖੁਆਰੀ ਤੋਂ ਮੁਕਤ ਕਰਨ ਦਾ ਐਲਾਨ ਵੀ ਕੀਤਾ ਗਿਆ ਹੈ। ਪੰਜਾਬ ਸਰਕਾਰ ਨੇ ਵਿਦੇਸ਼ਾਂ ਤੋਂ ਭੇਜੀਆਂ ਜਾਂਦੀਆਂ ਪਾਵਰ ਆਫ ਅਟਾਰਨੀਆਂ (ਮੁਖਤਿਆਰਨਾਮੇ), ਜਿਹੜੇ ਪਹਿਲਾਂ ਸਿਰਫ਼ ਡਵੀਜ਼ਨਲ ਕਮਿਸ਼ਨਰ ਦੇ ਦਫਤਰ ਵਿਖੇ ਹੀ ਤਸਦੀਕ ਹੁੰਦੇ ਸਨ। ਉਹ ਹੁਣ ਡਿਪਟੀ ਕਮਿਸ਼ਨਰਾਂ ਦੇ ਦਫਤਰਾਂ ਵਿਚ ਤਸਦੀਕ ਕਰਨ ਦਾ ਫੈਸਲਾ ਕੀਤਾ ਹੈ। ਇਸ ਨਾਲ ਪ੍ਰਵਾਸੀ ਪੰਜਾਬੀਆਂ ਨੂੰ ਦੂਰ ਦੁਰਾਡੇ ਡਵੀਜ਼ਨਲ ਕਮਿਸ਼ਨਰਾਂ ਦੇ ਦਫਤਰਾਂ ਵਿਚ ਜਾਣ ਤੋਂ ਨਿਜਾਤ ਹੋਵੇਗੀ ਅਤੇ ਆਪਣੇ ਨੇੜੇ ਹੀ ਆਪਣੇ ਜ਼ਿਲ੍ਹਿਆਂ ਵਿਚ ਉਹ ਪਾਵਰ ਅਟਾਰਨੀਆਂ ਤਸਦੀਕ ਕਰਾ ਸਕਣਗੇ। ਇਸੇ ਤਰ੍ਹਾਂ ਐਨ.ਆਰ.ਆਈ. ਮੰਤਰੀ ਨੇ ਸਾਰੇ ਜ਼ਿਲ੍ਹਿਆਂ 'ਚ ਐਨ.ਆਰ.ਆਈ. ਥਾਣੇ ਵੀ ਬਣਾਉਣ ਦਾ ਐਲਾਨ ਕੀਤਾ ਹੈ। ਇਸ ਸੰਬੰਧੀ ਅੰਮ੍ਰਿਤਸਰ ਜ਼ਿਲ੍ਹੇ 'ਚ ਇਕ ਵਿਸ਼ੇਸ਼ ਐਨ.ਆਰ.ਆਈ. ਥਾਣਾ ਬਣਾਇਆ ਜਾਵੇਗਾ। ਐਨ.ਆਰ.ਆਈ. ਥਾਣੇ ਭਾਵੇਂ ਪਹਿਲਾਂ ਵੀ ਕਈ ਜ਼ਿਲ੍ਹਿਆਂ ਵਿਚ ਚੱਲ ਰਹੇ ਹਨ। ਪਰ ਹੁਣ ਸਾਰੇ ਜ਼ਿਲ੍ਹਿਆਂ ਵਿਚ ਬਣਾਉਣ ਅਤੇ ਇਨ੍ਹਾਂ ਦੀ ਕਾਰਗੁਜ਼ਾਰੀ ਨੂੰ ਸੁਧਾਰਨ ਲਈ ਨਵਾਂ ਉਪਰਾਲਾ ਕੀਤਾ ਹੈ। ਇਸੇ ਤਰ੍ਹਾਂ ਪੰਜਾਬ ਸਰਕਾਰ ਨੇ ਪ੍ਰਵਾਸੀ ਪੰਜਾਬੀਆਂ ਦੀਆਂ ਜਾਇਦਾਦਾਂ ਉਪਰ ਨਾਜਾਇਜ਼ ਕਬਜ਼ਿਆਂ ਬਾਰੇ ਵੀ ਨਵੇਂ ਉਪਰਾਲੇ ਕਰਨ ਦਾ ਦਾਅਵਾ ਕੀਤਾ ਹੈ। ਸ. ਮਜੀਠੀਆ ਨੇ ਸਮੂਹ ਐਸ.ਐਸ.ਪੀਜ਼ ਨੂੰ ਕਿਹਾ ਕਿ ਕਿਸੇ ਵੀ ਪ੍ਰਵਾਸੀ ਭਾਰਤੀ ਦੀ ਜਾਇਦਾਦ 'ਤੇ ਕਬਜ਼ਾ ਆਦਿ ਕਰਨ ਦੇ ਮਾਮਲਿਆਂ ਨਾਲ ਸਖਤੀ ਨਾਲ ਨਜਿੱਠਿਆ ਜਾਵੇ। ਉਨ੍ਹਾਂ ਇਹ ਵੀ ਕਿਹਾ ਹੈ ਕਿ ਪ੍ਰਵਾਸੀ ਭਾਰਤੀਆਂ ਦੀਆਂ ਜਾਇਦਾਦਾਂ ਬਾਰੇ ਧੱਕੇਸ਼ਾਹੀ ਰੋਕਣ ਲਈ ਹੇਠਲੇ ਪੱਧਰ ਤੱਕ ਇਸ ਫੈਸਲੇ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਵੇ। ਇਹ ਵੀ ਵਿਵਸਥਾ ਕੀਤੀ ਗਈ ਹੈ ਕਿ ਕਿਸੇ ਵੀ ਪ੍ਰਵਾਸੀ ਪੰਜਾਬੀ ਦੀ ਜ਼ਮੀਨ ਜਾਇਦਾਦ ਉਪਰ ਜੇਕਰ ਕੋਈ ਨਾਜਾਇਜ਼ ਕਬਜ਼ਾ ਕਰਦਾ ਹੈ ਤਾਂ ਥਾਣੇ ਦਾ ਐਸ.ਐਚ.ਓ. ਇਸ ਲਈ ਜ਼ਿੰਮੇਵਾਰ ਹੋਵੇਗਾ ਅਤੇ ਅਜਿਹੀ ਸੂਰਤ ਵਿਚ ਸੰਬੰਧਤ ਥਾਣਾ ਮੁਖੀ ਖਿਲਾਫ ਕਾਰਵਾਈ ਕੀਤੀ ਜਾਵੇਗੀ।

ਪੰਜਾਬ ਸਰਕਾਰ ਨੇ ਪ੍ਰਵਾਸੀ ਪੰਜਾਬੀ ਸੰਮੇਲਨ ਵਿਚ ਭਾਗ ਲੈਣ ਗਏ ਪ੍ਰਵਾਸੀ ਪੰਜਾਬੀਆਂ ਨੂੰ ਰਾਜ ਅੰਦਰਲੀਆਂ ਇਤਿਹਾਸਕ ਥਾਵਾਂ ਦੀ ਯਾਤਰਾ ਕਰਵਾਉਣ ਦਾ ਪ੍ਰੋਗਰਾਮ ਵੀ

ਉਲੀਕਿਆ ਹੈ। ਮੀਟਿੰਗ ਵਿਚ ਕਿਹਾ ਗਿਆ ਹੈ ਕਿ ਵੱਖ-ਵੱਖ ਦੇਸ਼ਾਂ ਵਿਚੋਂ ਵਫਦਾਂ ਨੂੰ ਸੱਦਾ ਪੱਤਰ ਭੇਜਿਆ ਜਾ ਰਿਹਾ ਹੈ ਅਤੇ ਇਥੇ ਆਉਣ ਵਾਲੇ ਪ੍ਰਵਾਸੀ ਪੰਜਾਬੀਆਂ ਨੂੰ ਸ੍ਰੀ ਆਨੰਦਪੁਰ ਸਾਹਿਬ ਵਿਖੇ ਸਥਾਪਿਤ ਵਿਰਾਸਤ-ਏ-ਖਾਲਸਾ, ਚੱਪੜਚਿੜੀ 'ਚ ਬਣੇ ਨਿਸ਼ਾਨ-ਏ-ਸਿੱਖੀ ਸਮੇਤ ਹੋਰ ਅਹਿਮ ਸਥਾਨਾਂ ਦੀ ਯਾਤਰਾ ਕਰਵਾਈ ਜਾਵੇਗੀ। ਇਸੇ ਤਰ੍ਹਾਂ ਪ੍ਰਵਾਸੀ ਪੰਜਾਬੀਆਂ ਨੂੰ ਆਕਰਸ਼ਿਤ ਕਰਨ ਵਾਲੀਆਂ ਕਈ ਹੋਰ ਵੀ ਗੱਲਾਂ ਕੀਤੀਆਂ ਗਈਆਂ ਹਨ। ਅਸੀਂ ਇਨ੍ਹਾਂ ਕਾਲਮਾਂ ਰਾਹੀਂ ਹਮੇਸ਼ਾ ਇਹ ਆਵਾਜ਼ ਉਠਾਈ ਹੈ ਕਿ ਪੰਜਾਬ ਸਰਕਾਰ ਪ੍ਰਵਾਸੀ ਪੰਜਾਬੀਆਂ ਨੂੰ ਬਣਦੀਆਂ ਸਹੂਲਤਾਂ ਪ੍ਰਦਾਨ ਕਰੇ ਅਤੇ ਉਨ੍ਹਾਂ ਦੀ ਜਾਨ-ਮਾਲ ਦੀ ਰਾਖੀ ਦਾ ਪ੍ਰਬੰਧ ਕਰੇ। ਖਾਸ ਕਰ ਪ੍ਰਵਾਸੀ ਪੰਜਾਬੀਆਂ ਦੀਆਂ ਜ਼ਮੀਨ-ਜਾਇਦਾਦਾਂ ਉਪਰ ਨਾਜਾਇਜ਼ ਕਬਜ਼ਿਆਂ ਨੂੰ ਸਖ਼ਤੀ ਨਾਲ ਰੋਕਿਆ ਜਾਵੇ।

ਭਾਵੇਂ ਸਰਕਾਰ ਨੇ ਪਿਛਲੇ ਸਾਲਾਂ ਦੌਰਾਨ ਪ੍ਰਵਾਸੀ ਪੰਜਾਬੀਆਂ ਦੇ ਹੱਕ 'ਚ ਬਹੁਤ ਸਾਰੇ ਕਦਮ ਚੁੱਕੇ ਹਨ ਅਤੇ ਉਨ੍ਹਾਂ ਦੀ ਜਾਨ-ਮਾਲ ਦੀ ਰਾਖੀ ਕਰਨ ਦੇ ਅਨੇਕ ਵਾਰ ਐਲਾਨ ਹੁੰਦੇ ਰਹੇ ਹਨ ਪਰ ਅਮਲੀ ਤੌਰ 'ਤੇ ਬਹੁਤਾ ਫਰਕ ਪਿਆ ਕਿਧਰੇ ਨਜ਼ਰ ਨਹੀਂ ਆਉਂਦਾ। ਬਹੁਤ ਸਾਰੇ ਜ਼ਿਲ੍ਹਿਆਂ ਵਿਚ ਐਨ.ਆਰ.ਆਈ. ਥਾਣੇ ਬਣਿਆਂ ਨੂੰ ਕਈ ਵਰ੍ਹੇ ਬੀਤ ਗਏ ਹਨ। ਪੁਲਿਸ ਵਿਭਾਗ ਦਾ ਵੱਖਰਾ ਐਨ.ਆਰ.ਆਈ. ਸੈੱਲ ਵੀ ਬਣਿਆ ਹੈ, ਜਿਸ ਦੀ ਮੁਖੀ ਆਈ.ਜੀ. ਰੈਂਕ ਦੀ ਅਧਿਕਾਰੀ ਸ਼੍ਰੀਮਤੀ ਗੁਰਪ੍ਰੀਤ ਕੌਰ ਦਿਓ ਨੂੰ ਲਗਾਇਆ ਗਿਆ ਹੈ। ਪਰ ਇਸ ਸਭ ਕੁਝ ਦੇ ਬਾਵਜੂਦ ਹਕੀਕਤ ਇਹ ਹੈ ਕਿ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਿਲਾਂ ਅਤੇ ਸ਼ਿਕਾਇਤਾਂ ਵਿਚ ਕੋਈ ਵੇਖਣਯੋਗ ਫਰਕ ਨਜ਼ਰ ਨਹੀਂ ਆਇਆ। ਪ੍ਰਵਾਸੀ ਪੰਜਾਬੀਆਂ ਨੂੰ ਆਪਣੀ ਮੁਸ਼ਕਿਲ ਲਈ ਸਾਲਾਂਬੱਧੀ ਐਨ.ਆਰ.ਆਈ. ਥਾਣਿਆਂ ਦੇ ਚੱਕਰ ਲਗਾਉਣੇ ਪੈਂਦੇ ਹਨ। ਪਹਿਲਾਂ ਵਾਂਗ ਹੀ ਅਜੇ ਵੀ ਪ੍ਰਵਾਸੀ ਪੰਜਾਬੀਆਂ ਖਿਲਾਫ ਅਨੇਕ ਤਰ੍ਹਾਂ ਦੇ ਝੂਠੇ ਇਲਜ਼ਾਮਾਂ ਹੇਠ ਮੁਕੱਦਮੇ ਦਰਜ ਹੋ ਰਹੇ ਹਨ। ਪੰਜਾਬ ਮੇਲ ਨੂੰ ਬਹੁਤ ਸਾਰੀਆਂ ਅਜਿਹੀਆਂ ਸ਼ਿਕਾਇਤਾਂ ਲਿਖਤੀ ਰੂਪ ਵਿਚ ਮਿਲੀਆਂ ਹਨ, ਜਿਨ੍ਹਾਂ ਵਿਚ ਪੰਜਾਬ ਅੰਦਰ ਪੁਲਿਸ ਵੱਲੋਂ ਝੂਠੇ ਪਰਚੇ ਦਰਜ ਕਰਕੇ ਪ੍ਰਵਾਸੀ ਪੰਜਾਬੀਆਂ ਨੂੰ ਬੇਵਜ੍ਹਾ ਪ੍ਰੇਸ਼ਾਨ ਕੀਤੇ ਜਾਣ ਦੇ ਬਿਰਤਾਂਤ ਲਿਖੇ ਹੋਏ ਹਨ। ਹੁਣ ਵੀ ਐਨ.ਆਰ.ਆਈ. ਮਾਮਲਿਆਂ ਦੇ ਮੰਤਰੀ ਵੱਲੋਂ ਕੀਤੇ ਐਲਾਨ ਅਤੇ ਗੱਲਾਂ ਬੜੀਆਂ ਚੰਗੀਆਂ ਹਨ। ਪਰ ਪ੍ਰਵਾਸੀ ਪੰਜਾਬੀਆਂ ਨੂੰ ਇਸ ਦਾ ਕੋਈ ਲਾਭ ਤਾਂ ਹੀ ਹੋਵੇਗਾ, ਜੇਕਰ ਅਮਲੀ ਰੂਪ ਵਿਚ ਹੇਠਲੇ ਪੱਧਰ ਤੱਕ ਇਨ੍ਹਾਂ ਨੂੰ ਲਾਗੂ ਕਰਵਾਇਆ ਜਾਵੇ। ਕਿਸੇ ਵੀ ਖੇਤਰ ਵਿਚ ਕਿਸੇ ਪ੍ਰਵਾਸੀ ਪੰਜਾਬੀ ਦੀ ਜ਼ਮੀਨ ਜਾਇਦਾਦ ਉਪਰ ਜੇਕਰ ਕਬਜ਼ਾ ਹੁੰਦਾ ਹੈ, ਤਾਂ ਇਸ ਬੇਨਿਯਮੀ ਲਈ ਥਾਣਾ ਮੁਖੀ ਨੂੰ ਜ਼ਿੰਮੇਵਾਰੀ ਠਹਿਰਾਏ ਜਾਣ ਦੀ ਗੱਲ ਜੇ ਲਾਗੂ ਹੋ ਜਾਵੇ ਤਾਂ ਪੱਕ ਨਾਲ ਹੀ **99**ਵੇਂ ਫੀਸਦੀ ਮਾਮਲੇ ਇਕਦਮ ਖਤਮ ਹੋ ਸਕਦੇ ਹਨ। ਹੁਣ ਕੀਤੇ ਐਲਾਨ ਵੀ ਇਸੇ ਪਰਖ ਕਸਵਟੀ ਉਪਰ ਦੇਖੇ ਜਾਣੇ ਹਨ ਕਿ ਇਨ੍ਹਾਂ ਉਪਰ ਅਮਲ ਕਿੰਨਾ ਕੁ ਹੁੰਦਾ ਹੈ। ਜੇ ਤਾਂ ਇਨ੍ਹਾਂ ਐਲਾਨਾਂ ਉਪਰ ਸੁਹਿਰਦਤਾ ਨਾਲ ਅਮਲ ਕੀਤਾ ਜਾਂਦਾ ਹੈ ਤਾਂ ਪ੍ਰਵਾਸੀ ਵੀਰਾਂ ਨੂੰ ਇਸ ਦਾ ਲਾਭ ਪੁੱਜੇਗਾ, ਨਹੀਂ ਤਾਂ ਪਹਿਲਾਂ ਅਨੇਕ ਵਾਰ ਹੋਏ ਐਲਾਨਾਂ ਵਾਂਗ ਹੀ ਸਰਕਾਰੀ ਫਾਇਲਾਂ ਦੀ ਧੂੜ ਵਿਚ ਇਹ ਵੀ ਰੁਲ ਜਾਣਗੇ।

**00**

# ਪੰਜਾਬ ਵਿਚ ਰੱਖੇ ਵੱਖ-ਵੱਖ ਸਮਾਗਮਾਂ ਕਾਰਨ ਪ੍ਰਵਾਸੀ ਪੰਜਾਬੀਆਂ 'ਚ ਭੰਬਲਭੂਸਾ

### ਅੰਕ 49, 29 ਨਵੰਬਰ -5 ਦਸੰਬਰ, 2012

ਪੰਜਾਬ ਅੰਦਰ ਦਸੰਬਰ ਅਤੇ ਜਨਵਰੀ ਮਹੀਨੇ ਪ੍ਰਵਾਸੀ ਪੰਜਾਬੀਆਂ ਨਾਲ ਸੰਬੰਧਤ ਤਿੰਨ ਅਹਿਮ ਸਰਗਰਮੀਆਂ ਹੋਣ ਜਾ ਰਹੀਆਂ ਹਨ। ਇਨ੍ਹਾਂ ਤਿੰਨਾਂ ਸਰਗਰਮੀਆਂ 'ਚ ਭਾਗ ਲੈਣ ਲਈ ਪ੍ਰਵਾਸੀ ਪੰਜਾਬੀ ਵੱਡੇ ਪੱਧਰ 'ਤੇ ਉਤਾਵਲੇ ਹਨ। ਪਹਿਲੀ ਸਰਗਰਮੀ ਦਸੰਬਰ ਦੇ ਪਹਿਲੇ ਅੱਧ ਵਿਚ ਪੰਜਾਬ ਸਰਕਾਰ ਵੱਲੋਂ ਕਰਵਾਇਆ ਜਾ ਰਿਹਾ ਵਰਲਡ ਕਬੱਡੀ ਕੱਪ ਹੈ। ਦੂਜਾ ਜਨਵਰੀ ਦੇ ਪਹਿਲੇ ਹਫਤੇ ਪੰਜਾਬ ਸਰਕਾਰ ਤਿੰਨ ਦਿਨਾਂ ਦਾ ਪ੍ਰਵਾਸੀ ਪੰਜਾਬੀ ਸੰਮੇਲਨ ਕਰਵਾ ਰਹੀ ਹੈ ਅਤੇ ਤੀਜੀ ਅਹਿਮ ਗੱਲ ਐਨ.ਆਰ.ਆਈ. ਸਭਾ ਪੰਜਾਬ ਦੀ ਚੋਣ 27 ਜਨਵਰੀ ਨੂੰ ਰੱਖੀ ਗਈ ਹੈ। ਇਨ੍ਹਾਂ ਤਿੰਨਾਂ ਹੀ ਸਰਗਰਮੀਆਂ ਵਿਚ ਪ੍ਰਵਾਸੀ ਪੰਜਾਬੀਆਂ ਦੀ ਬੜੀ ਡੂੰਘੀ ਦਿਲਚਸਪੀ ਹੈ ਅਤੇ ਕਾਫੀ ਵੱਡੀ ਗਿਣਤੀ ਅਜਿਹੀ ਹੈ, ਜਿਹੜੀ ਇਨ੍ਹਾਂ ਤਿੰਨਾਂ ਥਾਵਾਂ 'ਤੇ ਸ਼ਾਮਲ ਹੋਣਾ ਚਾਹੁੰਦੀ ਹੈ, ਪਰ ਉਨ੍ਹਾਂ ਲਈ ਮੁਸ਼ਕਿਲ ਇਹ ਬਣ ਗਈ ਹੈ ਕਿ ਪੂਰੇ ਦੋ ਮਹੀਨੇ ਟਾਈਮ ਕੱਢਣਾ ਬੜਾ ਹੀ ਔਖਾ ਹੈ। ਨਾ ਹੀ ਇਹ ਹੋ ਸਕਦਾ ਹੈ ਕਿ ਉਹ ਵਾਰ-ਵਾਰ ਆਉਣ-ਜਾਣ ਕਰਨ। ਵਾਰ-ਵਾਰ ਆਉਣਾ-ਜਾਣਾ ਇਸ ਕਰਕੇ ਵੀ ਔਖਾ ਹੈ ਕਿ ਪ੍ਰਵਾਸੀ ਪੰਜਾਬੀਆਂ ਲਈ ਛੇ ਮਹੀਨੇ ਦੇ ਅੰਦਰ ਇਕ ਵਾਰ ਤੋਂ ਵੱਧ ਜਾਣ ਲਈ ਮੁੜ ਭਾਰਤ ਦਾਖਲੇ ਲਈ ਪ੍ਰਵਾਨਗੀ ਲੈਣਾ ਬੜੀ ਵੱਡੀ ਸਮੱਸਿਆ ਹੈ। ਦੂਜਾ ਖਰਚਾ ਅਤੇ ਸਫਰ ਦਾ ਖਲਜਗਣ ਵੀ ਕੋਈ ਸੌਖਾ ਕੰਮ ਨਹੀਂ। ਵਰਲਡ ਕਬੱਡੀ ਕੱਪ ਵਿਚ ਭਾਵੇਂ ਅਨੇਕ ਮੁਲਕਾਂ ਤੋਂ ਟੀਮਾਂ ਭਾਗ ਲੈਣ ਜਾਂਦੀਆਂ ਹਨ। ਪਰ ਜੇ ਹਕੀਕਤ ਦੇਖੀ ਜਾਵੇ ਤਾਂ 90 ਫੀਸਦੀ ਦੇ ਕਰੀਬ ਖਿਡਾਰੀ, ਪ੍ਰਬੰਧਕ ਅਤੇ ਪ੍ਰਮੋਟਰ ਪੰਜਾਬੀ ਮੂਲ ਨਾਲ ਹੀ ਸੰਬੰਧਤ ਹਨ। ਅਮਰੀਕਾ, ਕੈਨੇਡਾ, ਯੂ.ਕੇ. ਅਤੇ ਹੋਰ ਮੁਲਕਾਂ ਦੀਆਂ ਟੀਮਾਂ ਵਿਚ ਕਰੀਬ-ਕਰੀਬ ਸਾਰੇ ਹੀ ਖਿਡਾਰੀ ਅਤੇ ਪ੍ਰਬੰਧਕ ਪੰਜਾਬੀ ਹੀ ਹੁੰਦੇ ਹਨ। ਕੁੱਝ ਕੁ ਮੁਲਕ ਪਾਕਿਸਤਾਨ, ਈਰਾਨ ਆਦਿ ਦੀਆਂ ਟੀਮਾਂ ਹੀ ਅਜਿਹੀਆਂ ਹੁੰਦੀਆਂ ਹਨ, ਜਿਹੜੀ ਪੰਜਾਬੀ ਮੂਲ ਦੀਆਂ ਨਹੀਂ ਹੁੰਦੀਆਂ। ਇਸ ਕਰਕੇ ਵਰਲਡ ਕਬੱਡੀ ਕੱਪ ਦੀ ਵੱਡੀ ਸਰਗਰਮੀ ਪ੍ਰਵਾਸੀ ਪੰਜਾਬੀਆਂ ਨਾਲ ਹੀ ਜੁੜੀ ਹੋਈ ਹੈ।

ਪ੍ਰਵਾਸੀ ਪੰਜਾਬੀ ਸੰਮੇਲਨ ਦਾ ਸਾਰਾ ਦਾਰੋਮਦਾਰ ਤਾਂ ਹੈ ਹੀ ਪ੍ਰਵਾਸੀ ਪੰਜਾਬੀਆਂ ਉਪਰ। ਪੰਜਾਬ ਸਰਕਾਰ ਨੇ ਇਸ ਵਾਰ ਇਹ ਸੰਮੇਲਨ ਵੱਡੇ ਪੱਧਰ 'ਤੇ ਤਿੰਨ ਦਿਨ ਕਰਵਾਉਣ ਦਾ ਫੈਸਲਾ ਕੀਤਾ ਹੈ। ਦੋ ਦਿਨ ਚੰਡੀਗੜ੍ਹ ਵਿਖੇ ਸਮਾਗਮ ਹੋਵੇਗਾ ਅਤੇ ਅਖੀਰਲਾ ਦਿਨ ਜਲੰਧਰ ਵਿਖੇ ਸਮਾਗਮ ਰੱਖਿਆ ਗਿਆ ਹੈ। ਇਸ ਪ੍ਰਵਾਸੀ ਪੰਜਾਬੀ ਸੰਮੇਲਨ ਵਿਚ ਸਰਕਾਰ ਨੇ ਜਿੱਥੇ ਆਪਣੀ ਪਿਛਲੀ ਕਾਰਗੁਜ਼ਾਰੀ ਨੂੰ ਪ੍ਰਵਾਸੀ ਪੰਜਾਬੀਆਂ ਸਾਹਮਣੇ ਰੱਖਣ, ਪੰਜਾਬ ਅੰਦਰ ਪੂੰਜੀ ਨਿਵੇਸ਼ ਕਰਨ ਦੀਆਂ ਸੰਭਾਵਨਾਵਾਂ ਅਤੇ ਪ੍ਰਵਾਸੀ ਪੰਜਾਬੀਆਂ ਨੂੰ ਆਉਂਦੀਆਂ ਮੁਸ਼ਕਿਲਾਂ ਅਤੇ ਸਮੱਸਿਆਵਾਂ ਬਾਰੇ ਖੁੱਲ੍ਹ ਕੇ ਵਿਚਾਰਾਂ ਕਰਨ ਦਾ ਟੀਚਾ ਮਿੱਥਿਆ ਹੈ। ਅਜਿਹੇ ਸਮਾਗਮਾਂ ਵਿਚ ਪ੍ਰਵਾਸੀ ਪੰਜਾਬੀਆਂ ਦੀ ਰੁਚੀ ਵੀ ਵਧੇਰੇ ਹੁੰਦੀ ਹੈ। ਇਕ ਤਾਂ ਬਹੁਤ ਸਾਰੇ ਪ੍ਰਵਾਸੀ ਪੰਜਾਬੀਆਂ ਦੀਆਂ ਬੜੀਆਂ ਮੁਸ਼ਕਿਲਾਂ

ਹਨ, ਜਿਹੜੀਆਂ ਸਰਕਾਰ ਸਾਹਮਣੇ ਰੱਖਣ ਦਾ ਮੌਕਾ ਮਿਲ ਸਕਦਾ ਹੈ ਅਤੇ ਉਹ ਰੱਖਣਾ ਚਾਹੁੰਦੇ ਵੀ ਹਨ। ਦੂਜਾ ਪ੍ਰਵਾਸੀ ਪੰਜਾਬੀਆਂ ਦਾ ਇਕ ਹਿੱਸਾ ਅਜਿਹਾ ਵੀ ਹੈ, ਜੋ ਆਪਣੀ ਮਾਤ-ਭੂਮੀ ਵਿਚ ਪੂੰਜੀ ਨਿਵੇਸ਼ ਕਰਨਾ ਚਾਹੁੰਦਾ ਹੈ। ਇਸ ਨਾਲ ਜਿਥੇ ਇਕ ਪਾਸੇ ਉਹ ਭਾਵੁਕ ਤੌਰ 'ਤੇ ਆਪਣੀ ਮਿੱਟੀ ਨਾਲ ਜੁੜਨ ਦੇ ਯਤਨ ਵਿਚ ਹੈ, ਉਥੇ ਆਪਣੀ ਮਾਤ ਭੂਮੀ ਨੂੰ ਖੁਸ਼ਹਾਲ ਹੋਇਆ ਵੇਖਣਾ ਚਾਹੁੰਦਾ ਹੈ। ਇਸ ਪੱਖੋਂ ਪ੍ਰਵਾਸੀ ਪੰਜਾਬੀ ਸੰਮੇਲਨ ਵਿਚ ਵੀ ਅਜਿਹੇ ਲੋਕਾਂ ਦਾ ਸ਼ਾਮਲ ਹੋਣਾ ਬੜਾ ਜ਼ਰੂਰੀ ਹੈ। ਤੀਜਾ ਐਨ.ਆਰ.ਆਈ. ਸਭਾ ਪੰਜਾਬ ਤਾਂ ਬਣਾਈ ਹੀ ਪ੍ਰਵਾਸੀ ਪੰਜਾਬੀਆਂ ਦੀਆਂ ਮੁਸ਼ਕਿਲਾਂ ਹੱਲ ਕਰਾਉਣ ਦੇ ਯਤਨ ਲਈ ਸੀ। ਸਭਾ ਦਾ ਇਹ ਟੀਚਾ ਵੀ ਮਿੱਥਿਆ ਗਿਆ ਸੀ ਕਿ ਇਹ ਬਾਹਰਲੇ ਮੁਲਕਾਂ ਵਿਚ ਜਾ ਵਸੇ ਲੋਕਾਂ ਨੂੰ ਆਪਣੀ ਮਾਤ ਭੂਮੀ ਨਾਲ ਜੋੜਨ ਅਤੇ ਉਥੋਂ ਦੇ ਵਿਕਾਸ 'ਚ ਹਿੱਸਾ ਪਾਉਣ ਲਈ ਉਤਸ਼ਾਹਿਤ ਕਰੇਗੀ। ਸਭਾ ਦੀ ਚੋਣ 27 ਜਨਵਰੀ ਰੱਖੀ ਗਈ ਹੈ। ਸਭਾ ਦੇ ਪ੍ਰਧਾਨ ਦੀ ਚੋਣ ਦੀ ਪ੍ਰਕਿਰਿਆ ਵੀ ਇਸ ਵਾਰ ਬਦਲ ਦਿੱਤੀ ਗਈ ਹੈ। ਪਹਿਲਾਂ ਸਭਾ ਦੇ ਪ੍ਰਧਾਨ ਦੀ ਚੋਣ ਇਕੋ ਦਿਨ ਵਿਚ ਮੁਕੰਮਲ ਕਰ ਲਈ ਜਾਂਦੀ ਸੀ। ਪਰ ਹੁਣ ਬਾਕਾਇਦਾ ਪ੍ਰੋਗਰਾਮ ਐਲਾਨਿਆ ਗਿਆ ਹੈ, ਜਿਸ ਮੁਤਾਬਕ ਪਹਿਲਾਂ ਚਾਹਵਾਨ ਉਮੀਦਵਾਰ ਆਪਣੇ ਨਾਮਜ਼ਦਗੀ ਪੱਤਰ ਦਾਖਲ ਕਰਨਗੇ। ਜੇਕਰ ਸਰਵਸੰਮਤੀ ਹੋ ਜਾਂਦੀ ਹੈ ਤਾਂ ਬਿਨਾਂ ਮੁਕਾਬਲਾ ਚੋਣ ਹੋ ਜਾਵੇਗੀ। ਪਰ ਜੇਕਰ ਉਮੀਦਵਾਰ ਮੈਦਾਨ ਵਿਚ ਆ ਜਾਂਦੇ ਹਨ ਤਾਂ ਫਿਰ ਇਕ ਹਫਤੇ ਦੀ ਤਿਆਰੀ ਤੋਂ ਬਾਅਦ 27 ਜਨਵਰੀ ਨੂੰ ਬਾਕਾਇਦਾ ਵੋਟਾਂ ਪੈਣ ਤੋਂ ਬਾਅਦ ਨਤੀਜੇ ਦਾ ਐਲਾਨ ਹੋਵੇਗਾ। ਇਸ ਵਾਰ ਵੋਟ ਵੀ ਸਿਰਫ਼ ਪ੍ਰਵਾਸੀ ਪੰਜਾਬੀ ਐਨ.ਆਰ.ਆਈ. ਨੂੰ ਪਾਉਣ ਦਾ ਹੱਕ ਹੈ। ਉਹ ਆਪਣਾ ਨਾਮਿਨੀ ਨਾਮਜ਼ਦ ਕਰਕੇ ਵੋਟ ਨਹੀਂ ਪਾ ਸਕਦਾ। ਇਸ ਕਰਕੇ ਵੀ ਬਹੁਤ ਸਾਰੇ ਪ੍ਰਵਾਸੀ ਪੰਜਾਬੀਆਂ 'ਚ ਖੁਦ ਜਾ ਕੇ ਵੋਟ ਪਾਉਣ 'ਚ ਦਿਲਚਸਪੀ ਦਿਖਾਈ ਜਾ ਰਹੀ ਹੈ। ਪਰ ਦੋ ਮਹੀਨਿਆਂ ਦੌਰਾਨ ਤਿੰਨ ਵੱਖ-ਵੱਖ ਤਰੀਕਾਂ ਉਪਰ ਇਹ ਸਮਾਗਮ ਹੋਣ ਕਾਰਨ ਪ੍ਰਵਾਸੀ ਪੰਜਾਬੀਆਂ, ਖਾਸਕਰ ਕਾਰੋਬਾਰੀ ਪ੍ਰਵਾਸੀ ਪੰਜਾਬੀਆਂ ਵਿਚ ਵੱਡਾ ਭੰਬਲਭੂਸਾ ਪਾਇਆ ਜਾ ਰਿਹਾ ਹੈ। ਉਹ ਇਨ੍ਹਾਂ ਸਾਰੇ ਸਮਾਗਮਾਂ ਵਿਚ ਜਾਣ ਦੇ ਇੱਛੁਕ ਹਨ। ਪਰ ਇੰਨਾ ਲੰਬਾ ਸਮਾਂ ਆਪਣੇ ਕੰਮ ਤੋਂ ਗੈਰ-ਹਾਜ਼ਰੀ ਉਨ੍ਹਾਂ ਲਈ ਵੱਡੀ ਮੁਸੀਬਤ ਬਣੀ ਹੋਈ ਹੈ। ਪੰਜਾਬ ਸਰਕਾਰ ਅਤੇ ਇਨ੍ਹਾਂ ਸਰਗਰਮੀਆਂ ਦੇ ਹੋਰ ਪ੍ਰਬੰਧਕਾਂ ਨੂੰ ਤਰੀਕਾਂ ਰੱਖਣ ਲੱਗਿਆਂ ਪ੍ਰਵਾਸੀ ਪੰਜਾਬੀਆਂ ਦੀ ਇਸ ਮੁਸ਼ਕਿਲ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਸੀ। ਜੇ ਉਹ ਚਾਹੁੰਦੇ ਹਨ ਕਿ ਪ੍ਰਵਾਸੀ ਪੰਜਾਬੀ ਵੱਡੀ ਗਿਣਤੀ 'ਚ ਪੰਜਾਬ ਵਿਚ ਹੋਣ ਵਾਲੀਆਂ ਸਰਗਰਮੀਆਂ ਵਿਚ ਸ਼ਮੂਲੀਅਤ ਕਰਨ ਤਾਂ ਇਹ ਗੱਲ ਜ਼ਰੂਰੀ ਹੈ ਕਿ ਸਮਾਗਮ ਰੱਖਣ ਸਮੇਂ ਅਜਿਹੀਆਂ ਗੱਲਾਂ ਦਾ ਧਿਆਨ ਰੱਖਿਆ ਜਾਵੇ। ਤਰੀਕਾਂ ਅਤੇ ਸਮੇਂ ਨੂੰ ਖਿਆਲ 'ਚ ਰੱਖਣਾ ਬੇਹੱਦ ਜ਼ਰੂਰੀ ਹੈ। ਜੇਕਰ ਇਹ ਤਿੰਨੇ ਸਮਾਗਮ 20-25 ਦਿਨਾਂ ਦੇ ਅੰਦਰ ਹੁੰਦੇ ਤਾਂ ਕੁਦਰਤੀ ਹੀ ਪ੍ਰਵਾਸੀ ਪੰਜਾਬੀ ਵਧੇਰੇ ਵੱਡੀ ਗਿਣਤੀ ਵਿਚ ਇਨ੍ਹਾਂ ਸਰਗਰਮੀਆਂ ਵਿਚ ਭਾਗ ਲੈਣ ਲਈ ਪੁੱਜਦੇ। ਸਾਡੇ ਧਿਆਨ ਵਿਚ ਆਇਆ ਹੈ ਕਿ ਅਮਰੀਕਾ ਤੋਂ ਹੀ ਬਹੁਤ ਸਾਰੇ ਕਾਰੋਬਾਰੀ ਅਤੇ ਅਹਿਮ ਸ਼ਖਸੀਅਤਾਂ ਵਰਲਡ ਕਬੱਡੀ ਕੱਪ ਵਿਚ ਵੀ ਸ਼ਾਮਲ ਹੋਣ ਦੀਆਂ ਇੱਛੁਕ ਸਨ। ਪਰ ਪ੍ਰਵਾਸੀ ਪੰਜਾਬੀ ਦਿਵਸ ਵਿਚ ਸ਼ਾਮਲ ਹੋਣ ਦੀ ਵਧੇਰੇ ਲੋੜ ਨੂੰ ਮਹਿਸੂਸ ਕਰਦਿਆਂ ਉਹ ਵਰਲਡ ਕਬੱਡੀ ਕੱਪ ਵਿਚ ਸ਼ਾਮਲ ਨਹੀਂ ਹੋਣ ਜਾ ਰਹੇ। ਇਸੇ ਤਰ੍ਹਾਂ ਹੋਰ ਕਈ ਹੋਣਗੇ, ਜਿਹੜ ਕਬੱਡੀ ਕੱਪ ਵਿਚ

ਤਾਂ ਚਲੇ ਗਏ ਹਨ ਪਰ ਅਗਲੇ ਸਮਾਗਮਾਂ ਵਿਚ ਸ਼ਾਮਲ ਹੋਣ ਲਈ ਲੰਬਾ ਸਮਾਂ ਉਥੇ ਰਹਿਣਾ ਉਨ੍ਹਾਂ ਲਈ ਮੁਸ਼ਕਿਲ ਹੋਵੇਗਾ। ਸੋ ਸਾਡੀ ਤਾਕੀਦ ਹੈ ਕਿ ਪ੍ਰਵਾਸੀ ਪੰਜਾਬੀਆਂ ਨਾਲ ਸੰਬੰਧਤ ਕੋਈ ਵੀ ਸਮਾਗਮ ਜਾਂ ਸਰਗਰਮੀ ਰੱਖਣ ਸਮੇਂ, ਤਰੀਕ ਅਤੇ ਸਮੇਂ ਦਾ ਖਿਆਲ ਰੱਖਣਾ ਬਹੁਤ ਜ਼ਰੂਰੀ ਹੈ, ਤਾਂ ਹੀ ਪ੍ਰਵਾਸੀ ਪੰਜਾਬੀਆਂ ਦੀ ਭਰਵੀਂ ਹਾਜ਼ਰੀ ਨੂੰ ਯਕੀਨੀ ਬਣਾਇਆ ਜਾ ਸਕੇਗਾ।

**00**

# ਪ੍ਰਵਾਸੀ ਭਾਰਤੀਆਂ ਦੇ ਮਨ ਜਿੱਤਣ ਦਾ ਕਦਮ

## ਅੰਕ 50, 6-12 ਦਸੰਬਰ, 2012

ਪਿਛਲੇ ਕੁਝ ਸਮੇਂ ਤੋਂ ਪ੍ਰਵਾਸੀ ਭਾਰਤੀਆਂ ਨੂੰ ਇਹ ਗੱਲ ਬੜੀ ਰੜਕਦੀ ਸੀ ਅਤੇ ਅਨੇਕਾਂ ਪ੍ਰੇਸ਼ਾਨੀਆਂ ਦਾ ਕਾਰਨ ਬਣੀ ਹੋਈ ਸੀ ਕਿ ਉਹ ਆਪਣੇ ਹੀ ਵਤਨ ਵਿਚ ਕਿਸੇ ਦੁੱਖ-ਸੁੱਖ ਜਾਂ ਸਮਾਜਿਕ, ਸੱਭਿਆਚਾਰਕ ਸਰਗਰਮੀ ਵਿਚ ਭਾਗ ਲੈਣ ਲਈ 2 ਮਹੀਨਿਆਂ ਦੇ ਅੰਦਰ ਦੂਜੀ ਵਾਰ ਨਹੀਂ ਸਨ ਜਾ ਸਕਦੇ। ਦੂਜੀ ਵਾਰ ਜਾਣ ਲਈ ਉਨ੍ਹਾਂ ਨੂੰ ਮੁੜ ਵੀਜ਼ਾ ਹਾਸਲ ਕਰਨਾ ਪੈਂਦਾ ਸੀ। ਇਸ ਤਰ੍ਹਾਂ ਵਾਰ-ਵਾਰ ਹਾਈ ਕਮਿਸ਼ਨ ਦੇ ਦਫਤਰਾਂ ਦੇ ਚੱਕਰ ਮਾਰਨੇ, ਉਨ੍ਹਾਂ ਲਈ ਭਾਰੀ ਮੁਸ਼ਕਿਲ ਖੜ੍ਹੀ ਕਰਦੇ ਸਨ। ਇਸ ਮਾਮਲੇ ਨੂੰ ਲੈ ਕੇ ਅਨੇਕਾਂ ਸਮਾਗਮਾਂ ਅਤੇ ਹੋਰਨਾਂ ਤਰੀਕਿਆਂ ਰਾਹੀਂ ਰੋਸ ਪ੍ਰਗਟ ਕੀਤਾ ਜਾਂਦਾ ਰਿਹਾ ਹੈ। ਅਸੀਂ ਪੰਜਾਬ ਮੇਲ ਦੇ ਕਾਲਮਾਂ ਵਿਚ ਵੀ ਇਹ ਗੱਲ ਉਠਾਈ ਸੀ ਕਿ ਪ੍ਰਵਾਸੀ ਭਾਰਤੀਆਂ ਨੂੰ ਅਜਿਹੇ ਝੰਜਟ ਵਿਚ ਫਸਾਉਣਾ ਗਲਤ ਹੈ। ਭਾਵੇਂ ਭਾਰਤੀ ਮੂਲ ਦੇ ਲੋਕ ਵਿਦੇਸ਼ਾਂ ਵਿਚ ਜਾ ਵਸੇ ਹਨ ਅਤੇ ਉਨ੍ਹਾਂ ਨੇ ਇਨ੍ਹਾਂ ਦੇਸ਼ਾਂ ਦੀ ਪੱਕੀ ਨਾਗਰਿਕਤਾ ਵੀ ਲੈ ਲਈ ਹੈ, ਪਰ ਇਸ ਦੇ ਬਾਵਜੂਦ ਉਹ ਸਮਾਜਿਕ ਅਤੇ ਸੱਭਿਆਚਾਰ ਪੱਖੋਂ ਭਾਰਤ ਅਤੇ ਆਪਣੇ ਸੂਬੇ ਨਾਲ ਮਾਨਸਿਕ ਤੌਰ 'ਤੇ ਡੂੰਘੇ ਤੌਰ 'ਤੇ ਜੁੜੇ ਹੋਏ ਹਨ। ਉਹ ਹਰ ਵੇਲੇ ਭਾਰਤ ਦੀ ਖੁਸ਼ਹਾਲੀ ਅਤੇ ਭਲੇ ਦੀ ਸੋਚਦੇ ਹਨ। ਮੌਕਾ-ਬ-ਮੌਕਾ ਇਥੋਂ ਦੇ ਵਿਕਾਸ ਵਿਚ ਹਿੱਸਾ ਪਾਉਣ 'ਚ ਵੀ ਪਿੱਛੇ ਨਹੀਂ ਰਹਿੰਦੇ। ਜੇਕਰ ਪ੍ਰਵਾਸੀ ਪੰਜਾਬੀਆਂ ਦੀ ਗੱਲ ਕਰੀਏ ਤਾਂ ਉਨ੍ਹਾਂ ਦੀ ਹਾਲਤ ਤਾਂ ਬਿਲਕੁਲ ਹੀ ਵੱਖਰੀ ਹੈ। ਅੱਜ ਪੰਜਾਬ ਦੇ ਪਿੰਡਾਂ ਦੇ ਵਿਕਾਸ ਉਪਰ ਨਜ਼ਰ ਮਾਰੀ ਜਾਵੇ ਤਾਂ ਪਿੰਡਾਂ ਵਿਚ ਧਾਰਮਿਕ ਅਸਥਾਨ ਉਸਾਰਨ, ਸਕੂਲ ਸਥਾਪਿਤ ਕਰਨ, ਹਸਪਤਾਲ ਬਣਾਉਣ, ਗਲੀਆਂ-ਨਾਲੀਆਂ ਅਤੇ ਹੋਰ ਬੁਨਿਆਦੀ ਸਹੂਲਤਾਂ ਦੇਣ ਤੋਂ ਇਲਾਵਾ ਖੇਡਾਂ ਅਤੇ ਸੱਭਿਆਚਾਰਕ ਸਰਗਰਮੀਆਂ ਚਲਾਉਣ 'ਚ ਪ੍ਰਵਾਸੀ ਪੰਜਾਬੀਆਂ ਦਾ ਬਹੁਤ ਹੀ ਵੱਡਾ ਯੋਗਦਾਨ ਹੈ। ਉਹ ਇਨ੍ਹਾਂ ਕੰਮਾਂ ਵਿਚ ਹਰ ਸਾਲ ਲੱਖਾਂ ਰੁਪਏ ਖਰਚ ਕੇ ਜਾਂਦੇ ਹਨ। ਇਸ ਤੋਂ ਇਲਾਵਾ ਵਿਆਹ ਸ਼ਾਦੀਆਂ ਅਤੇ ਅਨੇਕਾਂ ਹੋਰ ਦੁੱਖਾਂ-ਸੁੱਖਾਂ 'ਚ ਸ਼ਾਮਲ ਹੋਣ ਲਈ ਬਹੁਤ ਸਾਰੇ ਲੋਕਾਂ ਨੂੰ 2 ਮਹੀਨਿਆਂ ਦੇ ਵਿਚ ਵੀ ਕਈ ਵਾਰ ਜਾਣਾ ਪੈਂਦਾ ਹੈ। ਭਾਰਤ ਸਰਕਾਰ ਵੱਲੋਂ 2 ਮਹੀਨਿਆਂ ਵਿਚ ਦੂਜੀ ਵਾਰ ਜਾਣ ਲਈ ਮੁੜ ਵੀਜ਼ਾ ਲੈਣ ਦੀ ਸ਼ਰਤ ਨਾਲ ਜਿੱਥੇ ਸਮਾਜਿਕ, ਸੱਭਿਆਚਾਰਕ, ਧਾਰਮਿਕ ਅਤੇ ਹੋਰ ਖੇਤਰਾਂ ਵਿਚ ਪ੍ਰਵਾਸੀ ਪੰਜਾਬੀਆਂ ਦੇ ਅਹਿਮ ਯੋਗਦਾਨ ਨੂੰ ਸੱਟ ਵੱਜੀ ਸੀ, ਉਥੇ ਲੋਕਾਂ ਨੂੰ ਮਾਨਸਿਕ ਤੌਰ 'ਤੇ ਇਸ ਗੱਲ ਦਾ ਡੂੰਘਾ ਸਦਮਾ ਵੀ ਪਹੁੰਚਿਆ ਸੀ ਕਿ ਉਨ੍ਹਾਂ ਨੂੰ ਆਪਣੇ ਹੀ ਮੁਲਕ ਵਿਚ ਵਾਰ-ਵਾਰ ਵੀਜ਼ਾ ਲੈਣ ਲਈ ਮਜ਼ਬੂਰ ਹੋਣਾ ਪਵੇਗਾ। ਇਸ ਸ਼ਰਤ ਨਾਲ ਕਈ ਵਾਰ ਬਹੁਤ ਸਾਰੇ ਲੋਕ ਹਾਈ ਕਮਿਸ਼ਨਾਂ ਦੇ ਦਫਤਰਾਂ ਦੇ ਚੱਕਰ ਮਾਰਨ ਤੋਂ ਹੀ ਗੁਰੇਜ ਕਰ ਜਾਂਦੇ ਸਨ। ਪੰਜਾਬ ਤੋਂ ਆ ਰਹੀਆਂ ਰਿਪੋਰਟਾਂ ਹੀ ਇਸ ਗੱਲ ਦੀ ਸਾਦੀ ਭਰਦੀਆਂ ਹਨ, ਕਿ ਇਸ ਫੈਸਲੇ ਨਾਲ ਪ੍ਰਵਾਸੀ ਪੰਜਾਬੀਆਂ ਦੇ ਆਉਣ-ਜਾਣ ਵਿਚ ਕਾਫੀ ਮੁਸ਼ਕਿਲਾਂ ਪੇਸ਼ ਆਉਂਦੀਆਂ ਰਹੀਆਂ ਹਨ। ਸਰਕਾਰ ਨੇ ਹੁਣ 2 ਮਹੀਨਿਆਂ ਅੰਦਰ ਭਾਰਤ ਵਿਚ ਮੁੜ ਦੂਜੀ ਜਾਂ ਤੀਜੀ ਵਾਰ ਆਉਣ 'ਤੇ ਲਾਈ ਗਈ ਪਾਬੰਦੀ ਖਤਮ ਕਰ ਦਿੱਤੀ ਗਈ ਹੈ। ਹੁਣ ਕੋਈ ਵੀ ਪ੍ਰਵਾਸੀ ਭਾਰਤੀ ਵੀਜ਼ੇ ਰਾਹੀਂ ਜਿੰਨੇ ਵਾਰ ਮਰਜ਼ੀ ਭਾਰਤ ਵਿਚ ਆ

ਜਾ ਸਕਦਾ ਹੈ। ਇਹ ਬੜਾ ਸ਼ਲਾਘਾਯੋਗ ਫੈਸਲਾ ਹੈ ਅਤੇ ਇਸ ਨਾਲ ਪ੍ਰਵਾਸੀ ਭਾਰਤੀਆਂ ਨੂੰ ਭਾਰੀ ਰਾਹਤ ਮਿਲੇਗੀ। ਹੁਣ ਹਰ ਇਕ ਪ੍ਰਵਾਸੀ ਭਾਰਤੀ ਜਦ ਮਰਜ਼ੀ ਟਿਕਟ ਲੈ ਕੇ ਜਹਾਜ਼ ਚੜ੍ਹ ਸਕੇਗਾ ਅਤੇ ਆਪਣੇ ਪਰਿਵਾਰ, ਸਕੇ-ਸੰਬੰਧੀਆਂ ਅਤੇ ਹੋਰ ਜਾਣਕਾਰਾਂ ਦੇ ਦੁੱਖ-ਸੁੱਖ 'ਚ ਸਾਂਝੀ ਹੋਣ ਲਈ ਆਪਣੇ ਵਤਨ ਮਰਜ਼ੀ ਅਨੁਸਾਰ ਪਹੁੰਚ ਸਕੇਗਾ। ਉਸ ਉਪਰ ਕਿਸੇ ਤਰ੍ਹਾਂ ਦੀ ਕੋਈ ਰੋਕ-ਟੋਕ ਨਹੀਂ ਹੋਵੇਗੀ। ਭਾਵੇਂ ਵਪਾਰਕ ਵੀਜ਼ੇ ਵਾਲਿਆਂ ਉਪਰ ਪਹਿਲਾਂ ਵੀ ਮੁੜ ਭਾਰਤ ਵਿਚ ਜਾਣ 'ਤੇ ਕੋਈ ਰੋਕ ਨਹੀਂ ਸੀ। ਪਰ ਜਿਵੇਂ ਕਿ ਅਸੀਂ ਜਾਣਦੇ ਹਾਂ ਕਿ ਪ੍ਰਵਾਸੀ ਭਾਰਤੀ, ਖਾਸ ਤੌਰ 'ਤੇ ਪਿੰਡਾਂ ਵਿਚ ਜ਼ਮੀਨ-ਜਾਇਦਾਦਾਂ ਦੇ ਵਪਾਰ ਬਹੁਤਾ ਕਰਕੇ ਵਪਾਰਕ ਵੀਜ਼ੇ ਰਾਹੀਂ ਨਹੀਂ, ਸਗੋਂ ਭਾਈਚਾਰਕ ਪੱਧਰ 'ਤੇ ਹੀ ਕਰਦੇ ਹਨ। ਇਸ ਤਰ੍ਹਾਂ ਭਾਰਤ ਸਰਕਾਰ ਦੀ ਪਹਿਲੀ ਸ਼ਰਤ ਨਾਲ ਪ੍ਰਵਾਸੀ ਭਾਰਤੀਆਂ ਦੇ ਆਪਣੇ ਵਤਨ ਜਾ ਕੇ ਜ਼ਮੀਨ ਜਾਇਦਾਦ ਦੇ ਕਾਰੋਬਾਰ ਵਿਚ ਕੰਮ ਕਰਨ 'ਚ ਕਾਫੀ ਮੁਸ਼ਕਿਲਾਂ ਖੜ੍ਹੀਆਂ ਹੋ ਗਈਆਂ ਸਨ। ਹੁਣ ਇਹ ਸ਼ਰਤ ਖਤਮ ਹੋ ਗਈ ਹੈ। ਇਸ ਨਾਲ ਪ੍ਰਵਾਸੀ ਭਾਰਤੀ ਜਦ ਮਰਜ਼ੀ ਆਪਣੇ ਦੇਸ਼ ਜਾ ਸਕਣਗੇ। ਉਹ ਜ਼ਮੀਨ-ਜਾਇਦਾਦ ਅਤੇ ਇਸ ਤਰ੍ਹਾਂ ਦੇ ਹੋਰ ਕਾਰੋਬਾਰਾਂ ਵਿਚ ਪੂੰਜੀ ਨਿਵੇਸ਼ ਕਰ ਸਕਣ ਦੀ ਖੁੱਲ੍ਹ ਮਾਣ ਸਕਣਗੇ। ਅਜਿਹੇ ਹੋਣ ਨਾਲ ਅਜਿਹੇ ਵਪਾਰਕ ਖੇਤਰ ਵਿਚ ਪੂੰਜੀ ਨਿਵੇਸ਼ ਨੂੰ ਉਤਸ਼ਾਹ ਮਿਲੇਗਾ। ਇਹ ਗੱਲ ਜੱਗ ਜ਼ਾਹਿਰ ਹੈ ਕਿ ਵਿਕਸਿਤ ਮੁਲਕਾਂ ਵਾਂਗ ਹੀ ਪੰਜਾਬ ਵਿਚ ਵੀ ਇਸ ਵੇਲੇ ਪ੍ਰਾਪਰਟੀ ਕਾਰੋਬਾਰ ਕਾਫੀ ਮੰਦੇ ਦਾ ਸ਼ਿਕਾਰ ਹੈ। ਜ਼ਮੀਨ-ਜਾਇਦਾਦਾਂ ਦੀ ਵੇਚ-ਵੱਟ ਲਗਭਗ ਖੜੌਤ ਵਾਲੀ ਹਾਲਤ ਵਿਚ ਚੱਲ ਰਹੀ ਹੈ। ਜੇਕਰ ਪ੍ਰਵਾਸੀ ਭਾਰਤੀ ਇਸ ਖੇਤਰ ਵਿਚ ਪੂੰਜੀ ਨਿਵੇਸ਼ ਕਰਨਗੇ ਤਾਂ ਕੁਦਰਤੀ ਹੀ ਇਸ ਖੇਤਰ ਦੀ ਮੰਦੀ ਹਾਲਤ ਨੂੰ ਕੁਝ ਰਾਹਤ ਮਿਲੇਗੀ ਅਤੇ ਇਸ ਨਾਲ ਹੋਰਨਾਂ ਖੇਤਰਾਂ ਵਿਚ ਵੀ ਆਰਥਿਕ ਸਰਗਰਮੀ ਨੂੰ ਉਤਸ਼ਾਹ ਮਿਲੇਗਾ।

ਅਗਲੇ ਮਹੀਨੇ ਭਾਰਤ ਸਰਕਾਰ ਵੱਲੋਂ ਪ੍ਰਵਾਸੀ ਦਿਵਸ ਮਨਾਇਆ ਜਾ ਰਿਹਾ ਹੈ ਅਤੇ ਪੰਜਾਬ ਸਰਕਾਰ ਪ੍ਰਵਾਸੀ ਪੰਜਾਬੀ ਦਿਵਸ ਮਨਾ ਰਹੀ ਹੈ। ਇਨ੍ਹਾਂ ਦੋਹਾਂ ਸਮਾਗਮਾਂ ਵਿਚ ਦੁਨੀਆ ਭਰ 'ਚੋਂ ਭਾਰਤੀ ਅਹਿਮ ਸ਼ਖਸੀਅਤਾਂ ਅਤੇ ਹੋਰ ਲੋਕ ਸ਼ਾਮਲ ਹੋਣ ਜਾਣਗੇ। ਪਿਛਲੇ ਸਾਲਾਂ ਤੋਂ ਅਜਿਹੇ ਸਮਾਗਮਾਂ ਵਿਚ ਪ੍ਰਵਾਸੀ ਭਾਰਤੀਆਂ ਦੀ ਵੱਧ ਚੜ੍ਹ ਕੇ ਹੁੰਦੀ ਆ ਰਹੀ ਸ਼ਮੂਲੀਅਤ ਇਸ ਗੱਲ ਦਾ ਸਬੂਤ ਹੈ ਕਿ ਵਿਦੇਸ਼ਾਂ ਵਿਚ ਜਾ ਵਸੇ ਪ੍ਰਵਾਸੀ ਭਾਰਤੀ ਅਤੇ ਪ੍ਰਵਾਸੀ ਪੰਜਾਬੀ ਦਿਲੋਂ-ਮਨੋਂ ਅਜੇ ਵੀ ਆਪਣੇ ਦੇਸ਼ ਨਾਲ ਡੂੰਘੇ ਤੌਰ 'ਤੇ ਜੁੜੇ ਹੋਏ ਹਨ ਅਤੇ ਉਹ ਇਥੇ ਹੁੰਦੀ ਹਰ ਸਰਗਰਮੀ ਵਿਚ ਨੇੜਿਓਂ ਹੋ ਕੇ ਭਾਗ ਲੈਣ 'ਚ ਪੂਰੀ ਦਿਲਚਸਪੀ ਲੈਂਦੇ ਹਨ। ਭਾਰਤ ਅਤੇ ਪੰਜਾਬ ਦੇ ਵਿਕਾਸ ਵਿਚ ਵੀ ਉਹ ਹਰ ਸਮੇਂ ਹਿੱਸੇਦਾਰ ਬਣਨ ਲਈ ਤੱਤਪਰ ਰਹਿੰਦੇ ਹਨ। ਭਾਰਤ ਅਤੇ ਪੰਜਾਬ ਸਰਕਾਰ ਨੂੰ ਵਿਦੇਸ਼ੀਂ ਵਸੇ ਭਾਰਤੀਆਂ ਦੀ ਇਸ ਪ੍ਰਵਿਰਤੀ ਅਤੇ ਮਾਨਸਿਕ ਭਾਵੁਕਤਾ ਦਾ ਪੂਰਾ ਲਾਭ ਲੈਣਾ ਚਾਹੀਦਾ ਹੈ। ਜਿਵੇਂ ਚੀਨ ਸਰਕਾਰ ਨੇ ਪੂਰੀ ਦੁਨੀਆ ਵਿਚ ਵਸੇ ਚੀਨੀਆਂ ਨੂੰ ਆਪਣੇ ਦੇਸ਼ ਵਿਚ ਪੂੰਜੀ ਨਿਵੇਸ਼ ਲਈ ਹਰ ਖੇਤਰ ਵਿਚ ਖੁੱਲ੍ਹ ਅਤੇ ਸਹੂਲਤਾਂ ਦੇ ਕੇ ਉਤਸ਼ਾਹਿਤ ਕੀਤਾ ਹੈ। ਉਸੇ ਤਰ੍ਹਾਂ ਭਾਰਤ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਉਹ ਪ੍ਰਵਾਸੀ ਭਾਰਤੀਆਂ ਨਾਲ ਆਪਣਾ ਲਗਾਅ ਹੋਰ ਵਧਾਵੇ ਅਤੇ ਉਨ੍ਹਾਂ ਨੂੰ ਆਪਣੇ ਦੇਸ਼ ਵਿਚ ਪੂੰਜੀ ਨਿਵੇਸ਼ ਲਈ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਵੇ। ਖਾਸ ਕਰ ਕਾਰੋਬਾਰੀ ਕੰਮਾਂ ਲਈ ਬੁਨਿਆਦੀ ਢਾਂਚੇ ਦੀ ਉਸਾਰੀ, ਅਮਨ-ਕਾਨੂੰਨ

ਦੀ ਹਾਲਤ ’ਚ ਸੁਧਾਰ ਅਤੇ ਪ੍ਰਾਜੈਕਟਾਂ ਦੇ ਨਿਪਟਾਰੇ ਲਈ ਸਰਲ ਅਤੇ ਸੁਖਾਂਵੇਂ ਕਾਨੂੰਨ ਬਣਾਉਣੇ ਬੇਹੱਦ ਜ਼ਰੂਰੀ ਹਨ। ਵਿਦੇਸ਼ਾਂ ਵਿਚ ਬੈਠੇ ਲੋਕ ਤਾਂ ਹੀ ਇਥੇ ਪੈਸਾ ਲਗਾਉਣਗੇ, ਜੇਕਰ ਉਹ ਜਾਨ ਅਤੇ ਮਾਲ ਸੁਰੱਖਿਅਤ ਹੋਣ ਦੀ ਗਾਰੰਟੀ ਮਹਿਸੂਸ ਕਰਨ ਲੱਗਣਗੇ। ਅਜਿਹਾ ਕਰਨਾ ਸਰਕਾਰ ਦਾ ਪਹਿਲਾ ਕਦਮ ਹੈ। ਭਾਰਤ ਅੰਦਰ 2 ਮਹੀਨਿਆਂ ਅੰਦਰ ਦੂਜੀ ਵਾਰੀ ਦਾਖਲੇ ’ਤੇ ਪਾਬੰਦੀ ਹਟਾਉਣੀ ਲੋਕਾਂ ਦਾ ਭਰੋਸਾ ਜਿੱਤਣ ਦੀ ਇਕ ਚੰਗੀ ਕਾਰਵਾਈ ਹੈ ਅਤੇ ਇਸ ਪਹਿਲ ਨੂੰ ਅੱਗੇ ਵਧਾਉਣਾ ਚਾਹੀਦਾ ਹੈ।

**00**

# ਪੰਜਾਬ 'ਚ ਜ਼ੁਰਮਾਂ 'ਚ ਵਾਧਾ ਚਿੰਤਾ ਦਾ ਵਿਸ਼ਾ

## ਅੰਕ 51, 13-20 ਦਸੰਬਰ, 2012

ਪੰਜਾਬ ਅੰਦਰ ਅਕਾਲੀ-ਭਾਜਪਾ ਸਰਕਾਰ ਨੂੰ ਮੁੜ ਸੱਤਾ ਵਿਚ ਆਇਆਂ ਅਜੇ ਸਾਲ ਵੀ ਨਹੀਂ ਬੀਤਿਆ ਕਿ ਰਾਜ ਦੀ ਅਮਨ-ਕਾਨੂੰਨ ਦੀ ਹਾਲਤ ਲਗਾਤਾਰ ਵਿਗੜਦੀ ਜਾ ਰਹੀ ਹੈ। ਅਮਨ-ਕਾਨੂੰਨ ਦੀ ਹਾਲਤ ਵਿਗਾੜਨ ਵਿਚ ਜ਼ਿਆਦਾਤਰ ਹੱਥ ਅਜਿਹੇ ਸ਼ਰਾਰਤੀ ਅਨਸਰਾਂ ਜਾਂ ਗਿਰੋਹਾਂ ਦਾ ਹੈ, ਜਿਹੜੇ ਸਿੱਧੇ ਜਾਂ ਅਸਿੱਧੇ ਰੂਪ ਵਿਚ ਹਕੂਮਤ ਕਰ ਰਹੀ ਪਾਰਟੀ ਨਾਲ ਜੁੜੇ ਹੋਏ ਹਨ ਜਾਂ ਵੱਡੇ ਨੇਤਾਵਾਂ ਦੀ ਸ਼ਹਿ ਨਾਲ ਚੱਲ ਰਹੇ ਹਨ। ਪਿਛਲੇ ਇਕ ਮਹੀਨੇ ਵਿਚ ਹੀ ਅਜਿਹੀਆਂ ਘਟਨਾਵਾਂ ਵਾਪਰ ਗਈਆਂ ਹਨ, ਜਿਸ ਨੇ ਅਕਾਲੀ ਲੀਡਰਸ਼ਿਪ ਨੂੰ ਡਾਹਢੀ ਚਿੰਤਾ ਵਿਚ ਪਾ ਦਿੱਤਾ ਹੈ। ਸਤੰਬਰ ਮਹੀਨੇ ਦੇ ਅਖੀਰ ਵਿਚ ਫਰੀਦਕੋਟ ਤੋਂ ਇਕ ਨਾਬਾਲਿਗ ਲੜਕੀ ਦਾ ਅਗਵਾ ਹੋਇਆ, ਜੋ ਕਰੀਬ ਮਹੀਨੇ ਬਾਅਦ ਬਰਾਮਦ ਹੋ ਸਕੀ। ਅੰਮ੍ਰਿਤਸਰ ਵਿਚ ਧੀ ਦੀ ਇੱਜ਼ਤ ਬਚਾਉਣ ਲਈ ਸਾਹਮਣੇ ਆਏ ਪੁਲਿਸ ਦੇ ਥਾਣੇਦਾਰ ਦਾ ਅਕਾਲੀ ਦਲ ਦੇ ਆਗੂ ਵੱਲੋਂ ਸ਼ਰੇਆਮ ਗੋਲੀਆਂ ਮਾਰ ਕੇ ਕਤਲ ਕਰ ਦਿੱਤਾ ਗਿਆ। ਜਲੰਧਰ ਵਿਚ ਇਕ ਲੜਕੀ ਨਾਲ ਕੁੱਝ ਖਰੂੰਦੀ ਅਨਸਰਾਂ ਵੱਲੋਂ ਛੇੜਛਾੜ ਕਰਨ ਤੋਂ ਵਰਜਿਤ ਕਰਨ ਵਾਲੇ ਇਕ ਪੱਤਰਕਾਰ ਨੂੰ ਬੁਰੀ ਤਰ੍ਹਾਂ ਜ਼ਖਮੀ ਕਰ ਦਿੱਤਾ ਗਿਆ। ਅੰਮ੍ਰਿਤਸਰ 'ਚ ਇਕ ਅਕਾਲੀ ਪੱਖੀ ਸਰਪੰਚ ਵੱਲੋਂ ਪਿੰਡ ਦੇ ਹੀ ਇਕ ਹੋਰ ਨੌਜਵਾਨ ਨੂੰ ਘਰੋਂ ਅਗਵਾ ਕਰਕੇ ਕਤਲ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਇਸੇ ਪਾਰਟੀ ਦੇ ਆਗੂਆਂ ਵੱਲੋਂ ਗੋਲੀਆਂ ਚਲਾ ਕੇ ਕਈ ਵਿਅਕਤੀਆਂ ਨੂੰ ਜ਼ਖਮੀ ਕਰਨ ਦੀ ਘਟਨਾ ਵਾਪਰੀ ਹੈ। ਇਸ ਤੋਂ ਪਹਿਲਾਂ ਹੁਸ਼ਿਆਰਪੁਰ ਜ਼ਿਲ੍ਹੇ ਦੇ ਇਕ ਮਹਿਲਾ ਮੁੱਖ ਪਾਰਲੀਮਾਨੀ ਸਕੱਤਰ ਦੇ ਪੁੱਤਰ ਵੱਲੋਂ ਦੋ ਲੜਕੀਆਂ ਉਪਰ ਕਾਰ ਚੜ੍ਹਾ ਕੇ ਮਾਰ ਦੇਣ ਦੀ ਘਟਨਾ ਵਾਪਰੀ ਸੀ। ਇਸ ਤਰ੍ਹਾਂ ਹੋਰ ਵੀ ਅਨੇਕਾਂ ਘਟਨਾਵਾਂ ਵਾਪਰੀਆਂ ਹਨ। ਪਰ ਅਕਾਲੀ ਆਗੂ ਵੱਲੋਂ ਅੰਮ੍ਰਿਤਸਰ 'ਚ ਦਿਨ-ਦਿਹਾੜੇ ਧੀ ਦੇ ਹੱਕ 'ਚ ਆਏ ਥਾਣੇਦਾਰ ਨੂੰ ਅਕਾਲੀ ਦਲ ਦੇ ਅਹੁਦੇਦਾਰ ਵੱਲੋਂ ਗੋਲੀ ਮਾਰੇ ਜਾਣ ਕਾਰਨ ਜ਼ੁਰਮਾਂ 'ਚ ਵਾਧੇ ਬਾਰੇ ਵਧੇਰੇ ਚਰਚਾ ਛਿੜੀ ਹੈ। ਅਕਾਲੀ ਦਲ ਦੇ ਪ੍ਰਧਾਨ ਅਤੇ ਉਪ ਮੁੱਖ ਮੰਤਰੀ ਸੁਖਬੀਰ ਸਿੰਘ ਬਾਦਲ ਨੇ ਇਸ ਘਟਨਾ ਨੂੰ ਲੈ ਕੇ ਪਾਰਟੀ ਆਗੂਆਂ ਦੇ ਪਿਛੋਕੜ ਦੀ ਪੜਤਾਲ ਕਰਾਏ ਜਾਣ ਦੀ ਗੱਲ ਕਹੀ ਹੈ। ਮੁੱਖ ਮੰਤਰੀ ਨੇ ਵੀ ਐਲਾਨ ਕੀਤਾ ਹੈ ਕਿ ਰਾਜ ਅੰਦਰ ਲੜਕੀਆਂ ਨਾਲ ਛੇੜਛਾੜ ਦੇ ਮਾਮਲਿਆਂ 'ਚ ਸਖ਼ਤੀ ਨਾਲ ਨਿਪਟਿਆ ਜਾਵੇਗਾ ਅਤੇ ਇਸ ਸੰਬੰਧੀ ਸਖ਼ਤ ਕਾਨੂੰਨ ਬਣਾਇਆ ਜਾਵੇਗਾ।

ਦਸੰਬਰ ਅਤੇ ਜਨਵਰੀ ਮਹੀਨੇ ਪ੍ਰਵਾਸੀ ਪੰਜਾਬੀਆਂ ਨੇ ਵੱਡੀ ਗਿਣਤੀ ਵਿਚ ਆਪਣੇ ਵਤਨ ਪੰਜਾਬ ਪਰਤਣਾ ਹੁੰਦਾ ਹੈ। ਕੁਦਰਤੀ ਹੁਣ ਅਗਲੇ ਦਿਨਾਂ 'ਚ ਪ੍ਰਵਾਸੀ ਪੰਜਾਬੀ ਸੰਮੇਲਨ ਅਤੇ ਐਨ.ਆਰ.ਆਈ. ਸਭਾ ਦੀ ਚੋਣ ਵੀ ਹੋਣੀ ਹੈ। ਇਨ੍ਹਾਂ ਦੋ ਸਮਾਗਮਾਂ ਵਿਚ ਵੀ ਕਾਫੀ ਗਿਣਤੀ ਪ੍ਰਵਾਸੀ ਪੰਜਾਬੀ ਵਿਸ਼ੇਸ਼ ਤੌਰ 'ਤੇ ਸ਼ਾਮਲ ਹੋਣ ਲਈ ਤਿਆਰੀਆਂ ਕਰ ਰਹੇ ਹਨ। ਇਨ੍ਹਾਂ ਦੋ ਮਹੀਨਿਆਂ ਵਿਚ ਪੰਜਾਬ ਅੰਦਰ ਵਿਆਹ-ਸ਼ਾਦੀਆਂ ਦਾ ਵੀ ਕਾਫੀ ਦੌਰ ਚੱਲਦਾ ਹੈ। ਇਸ ਕਰਕੇ ਬਹੁਤ ਸਾਰੇ ਪ੍ਰਵਾਸੀ ਪੰਜਾਬੀ ਪਰਿਵਾਰ ਅਜਿਹੇ ਨਿੱਜੀ ਸਮਾਗਮਾਂ ਵਿਚ ਸ਼ਾਮਲ ਹੋਣ ਲਈ ਵੀ

ਪੁੱਜਦੇ ਹਨ। ਪਰ ਪੰਜਾਬ ਅੰਦਰ ਨਿੱਤ ਦਿਨ ਵਾਪਰਦੀਆਂ ਅਜਿਹੀਆਂ ਘਟਨਾਵਾਂ ਪ੍ਰਵਾਸੀ ਪੰਜਾਬੀਆਂ ਦੇ ਪੰਜਾਬ ਨਾਲ ਮੋਹ ਨੂੰ ਕਿਰਕਿਰਾ ਕਰ ਰਹੀਆਂ ਹਨ। ਬਹੁਤ ਸਾਰਿਆਂ ਦੇ ਮਨਾਂ ਵਿਚ ਆਪਣੀ ਜਾਨ-ਮਾਲ ਦੀ ਰਾਖੀ ਦਾ ਫਿਕਰ ਵੀ ਪੈਦਾ ਹੁੰਦਾ ਹੈ। ਖਾਸ ਕਰ ਸਾਡੀ ਨਵੀਂ ਪੀੜ੍ਹੀ ਦੇ ਨੌਜਵਾਨ ਅਜਿਹੀ ਹਾਲਤ ਵਿਚ ਉਥੇ ਜਾਣ ਤੋਂ ਪਾਸਾ ਵੱਟਦੇ ਹਨ। ਪੰਜਾਬ ਦੀ ਅਜਿਹੀ ਹਾਲਤ ਬੇਹੱਦ ਖਤਰਨਾਕ ਸਾਬਤ ਹੋ ਸਕਦੀ ਹੈ। ਜੇਕਰ ਪੰਜਾਬ ਵਿਚ ਹਾਲਾਤ ਠੀਕ ਨਹੀਂ ਰਹਿੰਦੇ ਤਾਂ ਕੁਦਰਤੀ ਹੀ ਪ੍ਰਵਾਸੀ ਪੰਜਾਬੀਆਂ ਦਾ ਪੰਜਾਬ ਆਉਣਾ-ਜਾਣਾ ਘਟੇਗਾ। ਇਸ ਨਾਲ ਜਿੱਥੇ ਪੰਜਾਬ ਨੂੰ ਵੱਡੇ ਪੱਧਰ 'ਤੇ ਆਰਥਿਕ ਨੁਕਸਾਨ ਹੋਵੇਗਾ, ਉਥੇ ਭਾਵੁਕ ਸਾਂਝ ਦੀਆਂ ਤੰਦਾਂ ਵੀ ਕਮਜ਼ੋਰ ਪੈ ਸਕਦੀਆਂ ਹਨ। ਪ੍ਰਵਾਸੀ ਪੰਜਾਬੀਆਂ ਦੇ ਪੰਜਾਬ ਜਾਣ ਨਾਲ ਖਰੀਦੋ-ਫਰੋਖਤ ਵੱਧਦੀ ਹੈ, ਜਿਸ ਨਾਲ ਬਾਜ਼ਾਰਾਂ ਵਿਚ ਰੌਣਕ ਆਉਂਦੀ ਹੈ। ਲੋਕਾਂ ਨੂੰ ਰੁਜ਼ਗਾਰ ਮਿਲਦਾ ਹੈ। ਸਰਕਾਰ ਦੇ ਮਾਲੀਏ ਵਿਚ ਵਾਧਾ ਹੁੰਦਾ ਹੈ। ਪ੍ਰਵਾਸੀ ਪੰਜਾਬੀ ਜਦ ਆਪਣੇ ਪਿੰਡਾਂ ਵਿਚ ਜਾਂਦੇ ਹਨ ਤਾਂ ਧਾਰਮਿ0□ਕ, ਸਮਾਜਿਕ ਜਾਂ ਸੱਭਿਆਚਾਰਕ ਸਮਾਗਮਾਂ ਲਈ ਵੀ ਰਕਮਾਂ ਖਰਚ ਕੇ ਆਉਂਦੇ ਹਨ। ਕਈ ਲੋਕ ਪਿੰਡਾਂ ਦੇ ਹੋਰ ਵਿਕਾਸ ਕਾਰਜਾਂ ਵਿਚ ਹਿੱਸਾ ਪਾਉਂਦੇ ਹਨ। ਇਸ ਕਰਕੇ ਪੰਜਾਬ ਸਰਕਾਰ ਅਤੇ ਖਾਸ ਕਰਕੇ ਅਕਾਲੀ ਦਲ ਨੂੰ ਆਪਣੀ ਖੁਰ ਰਹੀ ਸਾਕ ਨੂੰ ਬਚਾਉਣ ਲਈ ਗੰਭੀਰ ਅਤੇ ਸਖ਼ਤ ਕਦਮ ਚੁੱਕਣੇ ਚਾਹੀਦੇ ਹਨ। ਪਾਰਟੀ ਅੰਦਰ ਘੁਸਪੈਠ ਕਰ ਗਏ ਅਨਸਰਾਂ ਖਿਲਾਫ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ। ਕਿਸੇ ਵੀ ਮੁਜ਼ਰਿਮ ਨੂੰ ਬਖਸ਼ਿਆ ਨਹੀਂ ਜਾਣਾ ਚਾਹੀਦਾ। ਕਾਨੂੰਨ ਤੋੜਨ ਵਾਲੇ ਲੋਕਾਂ ਖਿਲਾਫ ਕਾਰਵਾਈ ਲਈ ਸਰਕਾਰ ਨੂੰ ਦ੍ਰਿੜ੍ਹ ਇਰਾਦਾ ਬਣਾਉਣਾ ਪਵੇਗਾ। ਪੰਜਾਬ ਨੇ ਪਿਛਲੀ ਸਦੀ ਦੌਰਾਨ ਪਹਿਲਾਂ ਵੀ ਦੋ ਦਹਾਕੇ ਵੱਡਾ ਸੰਤਾਪ ਭੋਗਿਆ ਹੈ। ਇਸ ਨਾਲ ਪ੍ਰਵਾਸੀ ਪੰਜਾਬੀਆਂ ਦਾ ਪੰਜਾਬ ਆਉਣ-ਜਾਣ ਵੀ ਲਗਭਗ ਖਤਮ ਹੀ ਹੋ ਗਿਆ ਸੀ। ਹੁਣ ਡੇਢ ਦੋ ਦਹਾਕੇ ਦੇ ਯਤਨਾਂ ਨਾਲ ਹਾਲਾਤ ਮੁੜ ਥਾਂ ਸਿਰ ਆਏ ਹਨ। ਪਰ ਪਿਛਲੇ ਕੁਝ ਸਮੇਂ ਤੋਂ ਵਾਪਰ ਰਹੀਆਂ ਘਟਨਾਵਾਂ ਬੇਹੱਦ ਮੰਦਭਾਗੀਆਂ ਹਨ ਅਤੇ ਪੰਜਾਬ ਵਿਚ ਰਹਿੰਦੇ ਲੋਕ ਵੀ ਚਿੰਤਾ 'ਚ ਡੁੱਬੇ ਹੋਏ ਹਨ, ਉਥੇ ਨਾਲ ਹੀ ਵਿਦੇਸ਼ਾਂ ਵਿਚ ਵਸੇ ਪੰਜਾਬੀਆਂ ਨੂੰ ਵੀ ਹਰ ਵਾਪਰਦੀ ਘਟਨਾ ਡੂੰਘੀ ਚਿੰਤਾ ਵਿਚ ਪਾ ਰਹੀ ਹੈ। ਅਕਾਲੀ ਲੀਡਰਸ਼ਿਪ ਅਤੇ ਸਰਕਾਰ ਨੂੰ ਲੋਕਾਂ ਦੇ ਜ਼ਿਹਨ ਵਿਚੋਂ ਇਹ ਗੱਲ ਕੱਢਣ ਲਈ ਸਖ਼ਤ ਕਦਮ ਚੁੱਕਣੇ ਚਾਹੀਦੇ ਹਨ ਕਿ ਕਿਸੇ ਵੀ ਮੁਜ਼ਰਮ ਜਾਂ ਹਿੰਸਕ ਕਾਰਵਾਈ ਕਰਨ ਵਾਲੇ ਖਾਸ ਤੌਰ 'ਤੇ ਔਰਤਾਂ ਨਾਲ ਛੇੜਛਾੜ ਦੀਆਂ ਕਾਰਵਾਈਆਂ ਕਰਨ ਵਾਲੇ ਕਿਸੇ ਵੀ ਸ਼ਰਾਰਤੀ ਅਨਸਰ ਦੀ ਪਾਰਟੀ ਦਾ ਕੋਈ ਵੀ ਆਗੂ ਹਮਾਇਤ ਨਾਲ ਕਰੇਗਾ। ਇਸ ਵੇਲੇ ਆਮ ਲੋਕਾਂ ਵਿਚ ਇਹ ਪ੍ਰਭਾਵ ਚਲਿਆ ਗਿਆ ਹੈ ਕਿ ਅਕਾਲੀ ਦਲ ਦੇ ਆਗੂ ਆਪਣੇ ਵੋਟ ਬੈਂਕ ਨੂੰ ਕਾਇਮ ਰੱਖਣ ਜਾਂ ਆਪਣੇ ਸਵਾਰਥੀ ਹਿੱਤਾਂ ਲਈ ਮਾੜੇ ਅਨਸਰਾਂ ਦੀ ਪੁਸ਼ਤ-ਪਨਾਹੀ ਕਰਦੇ ਹਨ। ਅਜਿਹਾ ਪ੍ਰਭਾਵ ਹਰ ਹਾਲ 'ਚ ਖਤਮ ਕਰਨਾ ਪਵੇਗਾ। ਤਾਂ ਹੀ ਸਰਕਾਰ ਅਤੇ ਸ਼੍ਰੋਮਣੀ ਅਕਾਲੀ ਦਲ ਆਪਣੀ ਸਾਖ ਵਧਾ ਸਕੇਗਾ।

**00**

# ਅੰਨ੍ਹੇਵਾਹ ਗੋਲੀਬਾਰੀ ਰਾਹੀਂ ਬੱਚਿਆਂ ਦੀ ਮੌਤ ਦੁਖਦਾਈ ਤੇ ਚਿੰਤਾਜਨਕ

### ਅੰਕ 52, 21-28 ਦਸੰਬਰ, 2012

ਅਮਰੀਕਾ ਦੇ ਕੁਨੈਕਟੀਕੱਟ ਦੇ ਸੈਂਡੀ ਹੁੱਕ ਐਲੀਮੈਂਟਰੀ ਸਕੂਲ ਵਿਖੇ ਵਾਪਰੀ ਘਟਨਾ ਬੇਹੱਦ ਦੁਖਦਾਈ ਅਤੇ ਚਿੰਤਾਜਨਕ ਹੈ। ਇਸ ਘਟਨਾ ਵਿਚ ਇਕ ਸਿਰਫਿਰੇ ਮਾਨਸਿਕ ਰੋਗੀ ਵੱਲੋਂ ਅੰਨ੍ਹੇਵਾਹ ਚਲਾਈਆਂ ਗੋਲੀਆਂ ਵਿਚ 6-7 ਸਾਲਾਂ ਦੇ ਮਾਸੂਮ ਬਾਲ ਮੌਤ ਦੇ ਘਾਟ ਉਤਾਰ ਦਿੱਤੇ ਗਏ। ਇਸ ਘਟਨਾ ਵਿਚ ਕੁੱਲ 26 ਵਿਅਕਤੀ ਮਾਰੇ ਗਏ, ਜਿਨ੍ਹਾਂ ਵਿਚ 20 ਮਾਸੂਮ ਬੱਚੇ 6 ਹੋਰ ਵਿਅਕਤੀ ਸਨ। ਮਰਨ ਵਾਲਿਆਂ ਵਿਚ 12 ਬੱਚੀਆਂ ਤੇ 8 ਲੜਕੇ ਸਨ। ਇਹ ਸਾਰੇ ਬੱਚੇ ਅਜੇ ਪਹਿਲੇ ਜਮਾਤ ਵਿਚ ਪੜ੍ਹਦੇ ਸਨ। ਇਨ੍ਹਾਂ ਬੱਚਿਆਂ ਨੇ ਅਜੇ ਸਮਾਜ ਦੀ ਦਹਿਲੀਜ਼ ਉਪਰ ਪੈਰ ਵੀ ਨਹੀਂ ਸੀ ਰੱਖਿਆ। ਉਹ ਤਾਂ ਅਜੇ ਸਿਰਫ਼ ਅੱਖਾਂ ਖੋਲ੍ਹ ਕੇ ਆਲੇ-ਦੁਆਲੇ ਨੂੰ ਦੇਖਣਯੋਗ ਵੀ ਨਹੀਂ ਸਨ ਹੋਏ। ਇਸ ਕਰਕੇ ਅਜਿਹੇ ਮਾਸੂਮ ਅਤੇ ਭੋਲੇ-ਭਾਲੇ ਬੱਚਿਆਂ ਦੇ ਕਤਲ ਦੀ ਘਟਨਾ ਬੇਹੱਦ ਦੁਖਦਾਈ ਹੈ। ਅਮਰੀਕਾ ਵਰਗੇ ਵਿਕਸਿਤ ਦੇਸ਼ ਵਿਚ ਵੀ ਅਜਿਹੀਆਂ ਵਹਿਸ਼ੀਆਨਾ ਕਾਰਵਾਈਆਂ ਦਾ ਹੋਣਾ ਆਪਣੇ ਆਪ ਵਿਚ ਹੀ ਇਸ ਗੱਲ ਦੀ ਤਸਦੀਕ ਕਰਦਾ ਹੈ ਕਿ ਸਿਰਫਿਰੇ ਅਤੇ ਮਾਨਸਿਕ ਰੋਗੀ ਲੋਕਾਂ ਦਾ ਕਿਤੇ ਵੀ ਕੋਈ ਘਾਟਾ ਨਹੀਂ। ਇਸ ਘਟਨਾ ਪਿੱਛੇ ਕਿਸੇ ਰਾਜਸੀ ਜਾਂ ਨਿੱਜੀ ਕਾਰਨ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ, ਨਾ ਹੀ ਕਿਧਰੇ ਕਿਸੇ ਰੰਜਿਸ਼ ਵਾਲੀ ਗੱਲ ਹੀ ਹੈ। ਇਸ ਘਟਨਾ ਪਿੱਛੇ ਸਿਰਫ ਇਹੀ ਗੱਲ ਲੱਗ ਰਹੀ ਹੈ ਕਿ ਬੰਦੂਕਧਾਰੀ ਵਿਅਕਤੀ ਮਾਨਸਿਕ ਰੋਗੀ ਸੀ ਅਤੇ ਵਿਗੜੇ ਮਾਨਸਿਕ ਤਵਾਜ਼ਨ ਕਾਰਨ ਉਹ ਅਜਿਹਾ ਘਿਨੌਣਾ ਕਾਰਨਾਮਾ ਕਰਨ ਲਈ ਅੱਗੇ ਆਇਆ ਹੈ। ਅਮਰੀਕਾ ਵਿਚ ਇਸ ਵਰ੍ਹੇ 2 ਅਪ੍ਰੈਲ ਨੂੰ ਕੈਲੀਫੋਰਨੀਆ ਦੇ ਓਕਲੈਂਡ ਵਿਖੇ ਕ੍ਰਿਸਟੀਅਨ ਕਾਲਜ 'ਚ ਵੀ ਇਕ ਅਜਿਹੀ ਹੀ ਭਿਆਨਕ ਘਟਨਾ ਵਾਪਰੀ ਸੀ, ਜਿਸ ਵਿਚ 7 ਵਿਅਕਤੀ ਮਾਰੇ ਗਏ ਸਨ ਅਤੇ 3 ਹੋਰ ਜ਼ਖਮੀ ਹੋਏ ਸਨ। ਇਸ ਤੋਂ ਬਾਅਦ 20 ਜੁਲਾਈ ਡੈਨਵਰ ਦੇ ਔਰੋਰਾ ਵਿਖੇ ਇਕ ਫਿਲਮ ਪ੍ਰੀਮੀਅਰ ਸ਼ੋਅ ਵੇਖਣ ਲਈ ਇਕੱਠੀ ਹੋਈ ਭੀੜ ਉਪਰ ਵੀ ਅੰਨ੍ਹੇਵਾਹ ਗੋਲੀਆਂ ਵਰ੍ਹਾਈਆਂ ਗਈਆਂ ਸਨ, ਜਿਸ ਵਿਚ 12 ਵਿਅਕਤੀ ਮਾਰੇ ਗਏ ਸਨ ਅਤੇ 58 ਹੋਰ ਫੱਟੜ ਹੋ ਗਏ ਸਨ। ਇਸੇ ਤਰ੍ਹਾਂ ਵਿਸਕਾਨਸਿਨ ਦੇ ਗੁਰਦੁਆਰਾ ਸਾਹਿਬ ਵਿਖੇ ਵੀ ਅਜਿਹਾ ਹੀ ਹਮਲਾ ਹੋਇਆ ਸੀ। ਭਾਵੇਂ ਇਸ ਹਮਲੇ ਪਿੱਛੇ ਨਸਲੀ ਨਫਰਤ ਦੀ ਬਿਰਤੀ ਹੋਣ ਦੇ ਸ਼ੰਕੇ ਵੀ ਉਠੇ ਸਨ। ਪਰ ਇਸ ਹਮਲੇ ਵਿਚ ਵੀ ਇਕ ਸਿਰਫਿਰੇ ਬੰਦੂਕਧਾਰੀ ਨੇ ਗੁਰਦੁਆਰਾ ਸਾਹਿਬ ਵਿਖੇ ਧਾਰਮਿਕ ਸਮਾਗਮ ਵਿਚ ਪੁੱਜੇ ਸ਼ਰਧਾਲੂਆਂ ਉਪਰ ਅੰਨ੍ਹੇਵਾਹ ਗੋਲੀਆਂ ਵਰ੍ਹਾਈਆਂ ਸਨ, ਜਿਸ ਵਿਚ 6 ਸਿੱਖ ਮਾਰੇ ਗਏ ਸਨ ਤੇ ਕੁਝ ਹੋਰ ਜ਼ਖਮੀ ਹੋ ਗਏ ਸਨ। ਇਸ ਘਟਨਾ ਨੇ ਪੂਰੀ ਦੁਨੀਆ ਵਿਚ ਵੱਸਦੇ ਸਿੱਖਾਂ ਅੰਦਰ ਭਾਰੀ ਹਲਚਲ ਪੈਦਾ ਕੀਤੀ ਸੀ। ਰਾਸ਼ਟਰਪਤੀ ਓਬਾਮਾ ਨੇ ਸਿੱਖ ਧਾਰਮਿਕ ਅਸਥਾਨ ਉਪਰ ਹੋਈ ਗੋਲੀਬਾਰੀ ਅਤੇ 6 ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦੇਣ ਦੀ ਘਟਨਾ ਦਾ ਬੜਾ ਸਖ਼ਤ ਨੋਟਿਸ ਲਿਆ ਸੀ। ਉਨ੍ਹਾਂ ਦੇ ਹੁਕਮਾਂ ਉਪਰ ਅਮਰੀਕਾ ਅੰਦਰ ਸਿੱਖਾਂ

ਦੇ ਕਤਲਾਂ ਵਿਰੁੱਧ ਸੋਗ ਪ੍ਰਗਟ ਕਰਨ ਲਈ ਅਮਰੀਕਾ ਦਾ ਝੰਡਾ ਵੀ ਕਈ ਦਿਨ ਅੱਧ ਝੁੱਕਿਆ ਰੱਖਿਆ ਗਿਆ ਸੀ। ਇਸ ਗੱਲ ਤੋਂ ਸਿੱਖਾਂ ਨੂੰ ਤਸੱਲੀ ਹੋਈ ਸੀ ਕਿ ਭਾਵੇਂ ਕਿਸੇ ਸਿਰਫਿਰੇ ਵੱਲੋਂ ਸਿੱਖਾਂ ਦੇ ਧਾਰਮਿਕ ਅਸਥਾਨ ਉਪਰ ਗੋਲੀ ਚਲਾ ਕੇ ਧਾਰਮਿਕ ਅਸਥਾਨ ਦੀ ਬੇਅਦਬੀ ਕਰਨ ਅਤੇ ਸਿੱਖਾਂ ਨੂੰ ਮਾਰਨ ਦੀ ਕਾਰਵਾਈ ਕੀਤੀ ਗਈ ਹੈ ਪਰ ਅਮਰੀਕੀ ਪ੍ਰਸ਼ਾਸਨ ਸਿੱਖਾਂ ਦੀ ਜਾਨ-ਮਾਲ ਅਤੇ ਸਨਮਾਨ ਲਈ ਪੂਰੀ ਤਰ੍ਹਾਂ ਪ੍ਰਤੀਬੱਧ ਹੈ। ਇਸ ਕਰਕੇ ਸਿੱਖਾਂ ਅੰਦਰ ਇਸ ਹਮਲੇ ਤੋਂ ਬਾਅਦ ਪੈਦਾ ਹੋਈ ਅਸੁਰੱਖਿਆ ਦੀ ਭਾਵਨਾ ਆਪਣੇ ਆਪ ਹੀ ਸੁਰੱਖਿਆ ਵਿਚ ਬਦਲ ਗਈ ਸੀ। ਹੁਣ ਵੀ **20** ਬੱਚਿਆਂ ਸਮੇਤ **6** ਸਕੂਲੀ ਅਧਿਆਪਕਾਂ ਦੀ ਹੱਤਿਆ ਨੇ ਪੂਰੇ ਅਮਰੀਕੀ ਸਮਾਜ ਨੂੰ ਡੂੰਘੇ ਸੋਗ ਵਿਚ ਡੁਬੋ ਦਿੱਤਾ ਹੈ। ਇਸ ਘਟਨਾ ਦਾ ਵੀ ਰਾਸ਼ਟਰਪਤੀ ਓਬਾਮਾ ਨੇ ਬੇਹੱਦ ਸ਼ਿੱਦਤ ਅਤੇ ਗੰਭੀਰਤਾ ਨਾਲ ਨੋਟਿਸ ਲਿਆ ਹੈ। ਉਨ੍ਹਾਂ ਵੱਲੋਂ ਇਸ ਕਤਲੇਆਮ ਤੋਂ ਬਾਅਦ ਵ੍ਹਾਈਟ ਹਾਊਸ ਵਿਚ ਇਕ ਪ੍ਰੈਸ ਕਾਨਫਰੰਸ ਦੌਰਾਨ ਕਹੀਆਂ ਇਹ ਗੱਲਾਂ ਬੜੀਆਂ ਭਾਵਪੂਰਤ ਹਨ ਕਿ ''ਜੋ ਕੁਝ ਹੋਇਆ ਉਸ ਨਾਲ ਮੇਰਾ, ਮਾਪਿਆਂ, ਦਾਦੇ-ਦਾਦੀਆਂ, ਨਾਨੇ-ਨਾਨੀਆਂ, ਭੈਣ-ਭਰਾਵਾਂ ਤੇ ਦੇਸ਼ ਵਾਸੀਆਂ ਦੇ ਦਿਲ ਟੁੱਟ ਗਏ ਹਨ। ਅਣਭੋਲ ਬੱਚਿਆਂ ਦੀ ਜਾਨ ਲੈਣ ਤੋਂ ਵੱਡਾ ਗੁਨਾਹ ਹੋਰ ਕੋਈ ਨਹੀਂ। ਮੇਰੇ ਕੋਲ ਬੱਚਿਆਂ ਦੇ ਰਿਸ਼ਤੇਦਾਰਾਂ ਦਾ ਦਰਦ ਵੰਡਾਉਣ ਲਈ ਸ਼ਬਦ ਮੁੱਕ ਚੁੱਕੇ ਹਨ।'' ਗੱਲ ਕਰਦਿਆਂ-ਕਰਦਿਆਂ ਉਹ ਇੰਨੇ ਭਾਵੁਕ ਹੋ ਉਠੇ ਕਿ ਉਨ੍ਹਾਂ ਦੇ ਨੈਣਾਂ ਵਿਚੋਂ ਹੰਝੂ ਵਹਿ ਪਏ।

ਰਾਸ਼ਟਰਪਤੀ ਓਬਾਮਾ ਨੇ ਇਸ ਘਟਨਾ ਉਪਰ ਗਹਿਰਾ ਦੁੱਖ ਪ੍ਰਗਟ ਕਰਦਿਆਂ ਮੁੜ ਤੋਂ ਅਜਿਹੀਆਂ ਘਟਨਾਵਾਂ ਨਾ ਵਾਪਰਨ ਦੇਣ ਲਈ ਵੱਡੇ ਪੱਧਰ 'ਤੇ ਕਦਮ ਚੁੱਕਣ ਦੀ ਵੀ ਗੱਲ ਆਖੀ ਹੈ। ਇਹ ਕੁਝ ਹੋਣਾ ਵੀ ਚਾਹੀਦਾ ਹੈ ਕਿਉਂਕਿ ਅਜੇ ਜ਼ਿੰਦਗੀ 'ਚ ਪੈਰ ਧਰ ਰਹੇ ਮਾਸੂਮ ਬੱਚਿਆਂ ਦੇ ਦਰਦਨਾਕ ਕਤਲ ਅਸਹਿਣਯੋਗ ਹਨ। ਇਨ੍ਹਾਂ ਨੂੰ ਰੋਕਣ ਲਈ ਹਰ ਢੰਗ ਤਰੀਕਾ ਵਰਤਿਆ ਜਾਣਾ ਚਾਹੀਦਾ ਹੈ।

ਅਮਰੀਕਾ ਅੰਦਰ ਹਥਿਆਰ ਰੱਖਣ ਅਤੇ ਕਿਧਰੇ ਵੀ ਲਿਜਾਣ ਉਪਰ ਕੋਈ ਵੀ ਪਾਬੰਦੀ ਨਹੀਂ। ਇਥੇ ਹਰ ਤਰ੍ਹਾਂ ਦੇ ਹਥਿਆਰਾਂ ਦਾ ਲਾਇਸੈਂਸ ਬਹੁਤ ਹੀ ਆਸਾਨੀ ਨਾਲ ਮਿਲ ਜਾਂਦਾ ਹੈ। ਜੇਕਰ ਇਹ ਕਹਿਣਾ ਹੋਵੇ ਕਿ ਅਮਰੀਕਾ ਹਥਿਆਰਾਂ ਦਾ ਘਰ ਹੈ ਤਾਂ ਵੀ ਕੋਈ ਅਤਿਕਥਨੀ ਨਹੀਂ। ਅਸਲ ਵਿਚ ਪੂਰੀ ਦੁਨੀਆਂ ਵਿਚ ਹਥਿਆਰ ਸਪਲਾਈ ਕਰਨ ਵਿਚ ਅਮਰੀਕਾ ਸਭ ਤੋਂ ਮੋਹਰੀ ਦੇਸ਼ ਹੈ। ਇਥੋਂ ਆਮ ਬੰਦੂਕਾਂ, ਪਿਸਟਲ ਤੋਂ ਲੈ ਕੇ ਰਾਕੇਟ ਲਾਂਚਰ ਤੱਕ ਸਪਲਾਈ ਹੁੰਦੇ ਹਨ। ਦੇਸ਼ ਦੇ ਅੰਦਰ ਵੀ ਹਰ ਤਰ੍ਹਾਂ ਦੇ ਹਥਿਆਰ ਕੋਈ ਵਿਅਕਤੀ ਜਿਸ ਤਰ੍ਹਾਂ ਆਮ ਸਾਮਾਨ ਖਰੀਦਦਾ ਹੈ, ਉਸੇ ਤਰ੍ਹਾਂ ਹੀ ਮਾਰਕੀਟ ਵਿਚੋਂ ਹਥਿਆਰ ਵੀ ਖਰੀਦ ਸਕਦਾ ਹੈ। ਅਜਿਹੀਆਂ ਘਟਨਾਵਾਂ ਵਾਪਰਨ ਨਾਲ ਸਵਾਲ ਉਠ ਰਿਹਾ ਹੈ ਕਿ ਮਾਰੂ ਹਥਿਆਰਾਂ ਦੀ ਇੰਨੀ ਖੁੱਲ੍ਹ ਵੀ ਚੰਗੀ ਨਹੀਂ ਤੇ ਇਹ ਆਪਣੇ ਆਪ ਵਿਚ ਹੀ ਹਿੰਸਕ ਪ੍ਰਵਿਰਤੀ ਜਾਂ ਹਿੰਸਕ ਹਮਲਿਆਂ ਲਈ ਮੌਕੇ ਪ੍ਰਦਾਨ ਕਰਦੀ ਹੈ। ਕਿਉਂਕਿ ਜੇਕਰ ਹਥਿਆਰ ਰੱਖਣ ਦੀ ਮਨਾਹੀ ਹੋਵੇ ਅਤੇ ਲਾਇਸੈਂਸ ਪੂਰੀ ਪੜਤਾਲ ਤੇ ਤਸੱਲੀ ਤੋਂ ਬਾਅਦ ਹੀ ਮਨਜ਼ੂਰ ਕੀਤੇ ਜਾਣ ਤਾਂ ਬਿਮਾਰ ਮਾਨਸਿਕਤਾ ਵਾਲੇ ਵਿਅਕਤੀਆਂ ਦੀ ਪਹਿਲੋਂ ਹੀ ਸ਼ਨਾਖਤ ਕੀਤੀ ਜਾ ਸਕਦੀ ਹੈ ਅਤੇ ਅਜਿਹੇ ਲੋਕਾਂ ਨੂੰ ਹਥਿਆਰ ਰੱਖਣ ਦੀ ਇਜਾਜ਼ਤ ਵੀ ਨਹੀਂ ਦਿੱਤੀ ਜਾ ਸਕਦੀ। ਪਰ ਜਦ ਹਥਿਆਰ ਰੱਖਣ ਦੀ ਪੂਰੀ ਤਰ੍ਹਾਂ ਖੁੱਲ੍ਹ ਹੋਵੇ ਤਾਂ ਹਰ ਕਿਸਮ ਦਾ ਵਿਅਕਤੀ ਮੌਜ ਨਾਲ

ਹੀ ਹਥਿਆਰ ਰੱਖਣ ਦਾ ਆਦੀ ਬਣ ਜਾਂਦਾ ਹੈ। ਅਮਰੀਕਾ 'ਚ ਜੇ ਵੇਖਿਆ ਜਾਵੇ ਤਾਂ ਬਹੁਤ ਸਾਰੇ ਲੋਕ ਬਿਨਾਂ ਕਿਸੇ ਜ਼ਰੂਰਤ ਤੋਂ ਹੀ ਤਿੰਨ-ਤਿੰਨ, ਚਾਰ-ਚਾਰ ਹਥਿਆਰ ਰੱਖੀ ਬੈਠੇ ਹਨ। ਅਜਿਹੀ ਬਿਰਤੀ ਕੋਈ ਬਹੁਤੀ ਚੰਗੀ ਨਹੀਂ। ਅਮਰੀਕਾ ਵਿਚ ਕੋਈ ਅਜਿਹਾ ਵੀ ਹਾਲ ਨਹੀਂ ਕਿ ਇਥੇ ਹਰ ਇਕ ਨੂੰ ਆਪਣੀ ਸੁਰੱਖਿਆ ਲਈ ਖੁਦ ਹਥਿਆਰ ਰੱਖਣ ਲਈ ਮਜਬੂਰ ਹੋਣਾ ਪੈਂਦਾ ਹੋਵੇ। ਅਮਰੀਕਾ ਦੀ ਪੁਲਿਸ ਪ੍ਰਣਾਲੀ ਅਤੇ ਅਦਾਲਤੀ ਢਾਂਚਾ ਬੇਹੱਦ ਮਜ਼ਬੂਤ ਹੈ। ਇਸ ਕਰਕੇ ਲੋਕਾਂ ਨੂੰ ਨਿੱਜੀ ਤੌਰ 'ਤੇ ਸੁਰੱਖਿਆ ਲਈ ਇੰਨੇ ਵੱਡੇ ਕਦਮ ਚੁੱਕਣ ਦੀ ਬਹੁਤੀ ਜ਼ਰੂਰਤ ਵੀ ਨਹੀਂ। ਵਾਪਰ ਰਹੀਆਂ ਘਟਨਾਵਾਂ ਤੋਂ ਚਿੰਤਤ ਲੋਕਾਂ 'ਚ ਇਹ ਵਿਚਾਰ ਉਭਰ ਰਿਹਾ ਹੈ ਕਿ ਹਥਿਆਰਾਂ ਦੀ ਖੁੱਲ੍ਹੀ ਮਾਰਕੀਟ ਨੂੰ ਕੰਟਰੋਲ ਕੀਤਾ ਜਾਵੇ, ਹਥਿਆਰਾਂ ਦੇ ਲਾਇਸੈਂਸ ਪੂਰੀ ਪੜਤਾਲ ਅਤੇ ਯੋਗ ਪ੍ਰਕਿਰਿਆ ਤੋਂ ਬਾਅਦ ਹੀ ਜਾਰੀ ਕੀਤੇ ਜਾਣ। ਖਾਸ ਤੌਰ 'ਤੇ ਮਾਨਸਿਕ ਰੋਗੀ ਕਿਸਮ ਦੇ ਲੋਕਾਂ ਉਪਰ ਹਥਿਆਰ ਰੱਖਣ ਦੀ ਪੂਰੀ ਤਰ੍ਹਾਂ ਮਨਾਹੀ ਹੋਵੇ।

**00**